੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੪੦ ਬਖ਼ਸ਼ਿੰਦ ਮਹਰਮ*

[ਹੰਸ ਜੀ ਦਾ ਪ੍ਰਸੰਗ]

੧.

ਪੂਰੇ ਵਲੋਂ ਸੂਰਜ ਨਿਕਲ ਆਇਆ ਹੈ, ਅਸਮਾਨ ਬਿਲਕੁਲ ਸਾਫ਼ ਹੈ, ਹਵਾ ਅਡੋਲ ਹੈ, ਪਰ ਜੇ ਰੁਮਕਾ ਦੇਂਦੀ ਹੈ ਤਾਂ ਪੱਛੋਂ ਦਾ। ਕੇਲਿਆਂ ਦਾ ਇਕ ਬਾਗ਼ਹੈ,ਜਿਨ੍ਹਾਂ ਦੇ ਪੱਤ੍ਰ ਪੀਲੇ ਪੀਲੇ ਹੋਰਹੇ ਹਨ, ਇਨ੍ਹਾਂ ਪਰ ਸਾਰੀ ਰਾਤ ਤ੍ਰੇਲ ਪੈਂਦੀ ਰਹੀ ਹੈ, ਜੋ ਕੱਕਰ ਮਾਰੀ ਜੰਮੀ ਰਹੀ, ਹੁਣ ਸੂਰਜ ਦੀ ਨਿੱਘ ਨੇ ਇਸਨੂੰ ਪੰਘਾਰਿਆ, ਤ੍ਰਬਕੇ ਤ੍ਰਬਕੇ ਤ੍ਰਪ ਤ੍ਰਪ ਕਰਦੇ ਉੱਪਲੇ ਪਤਿਆਂ ਤੋਂ ਹੇਠਲਿਆਂ ਪਰ, ਹੇਠਲਿਆਂ ਤੋਂ ਉਸਤੋਂ ਹੇਠਲਿਆਂ ਪਰ ਡਿੱਗਦੇ 'ਕਣ ਕਟ ਕਣ ਕਟ' ਦੀ ਅਵਾਜ਼ ਪੈਦਾ ਕਰ ਰਹੇ ਹਨ, ਐਉਂ ਜਾਪਦਾ ਹੈ ਜੀਕੂੰ ਟਿਕਵਾਂ, ਪਰ ਵਿਰਲਾ ਮੀਂਹ ਪੈ ਰਿਹਾ ਹੈ।

ਇਸ ਬਾਗ ਦੇ ਕਿਨਾਰੇ ਪਸ਼ਮੀਨੇ ਦੇ ਸ਼ਾਲ ਦੀ ਬੁੱਕਲ ਮਾਰੀ ਇਕ ਮੋਹਿਨੀ ਮੂਰਤ ਪੂਰੇ ਵਲ ਪਿੱਠ ਕਰੀ ਬੈਠੀ ਹੈ, ਅੱਖਾਂ ਬੰਦ ਹਨ, ਸਰੀਰ ਅਡੋਲ ਹੈ, ਅੱਚਲ ਟਿਕਾਉ ਹੈ, ਚੇਹਰੇ ਪਰ ਲਾਲੀ, ਕੋਮਲਤਾ,ਮਿਠਾਸ,ਅੰਤਰ ਮੁਖ ਲੀਨਤਾ ਦਾ ਪ੍ਰਭਾਵ ਦਿਪਤ ਹੈ,ਐਉਂ ਜਾਪਦਾ ਹੈ ਜਿਕੂੰ ਰੱਬੀ ਪ੍ਰੇਮ ਬੈਠਾ ਹੈ, ਅਰ ਅੰਦਰੇ ਹੀ ਅੰਦਰ ਕਿਸੇ ਪ੍ਰੇਮ ਦੇ ਸਮੁੰਦ੍ਰ ਵਿਚ ਨਿਮਗਨ ਹੈ।

ਅਚਾਨਕ ਆਪ ਦੇ ਪ੍ਰੇਮ ਅਲਸਾਏ ਨੈਣ ਖੁੱਲ੍ਹੇ,ਅਧਖੁਲੇ ਜਿਹੇ ਹੁੰਦੇ ਸਾਰਫਿਰ ਮਿਟ ਗਏ, ਫਿਰ ਖੁੱਲ੍ਹੇ, ਫਿਰ ਮਿਟੇ। ਨੈਣ ਖੁੱਲ੍ਹਦੇ ਹਨ ਤਾਂ ਸੂਰਜ ਦੀ ਸੱਜਰੀ ਨਿਕਲੀ ਟਿੱਕੀ ਦੀਆਂ ਧਰਤੀ ਦੀ ਸੇਧ ਵਿਚ ਆ ਰਹੀਆਂ ਕਿਰਨਾਂ ਇਨ੍ਹਾਂ ਸੁਹਣੇ ਨੈਣਾਂ ਵਿਚ ਪੈਕੇ ਇਕ ਸਰੂਰ ਦੇਂਦੀਆਂ ਤੇ ਫੇਰ ਸਰੂਰੇ ਨੈਣਾਂ ਨੂੰ ਬੰਦ ਕਰ ਦੇਂਦੀਆਂ ਹਨ; ਉਸ ਸਰੂਰ ਨੂੰ ਪੀਣ ਲਈ ਨੈਣ ਫੇਰ ਖੁਲ੍ਹਦੇ ਹਨ, ਫੇਰ ਜੀਉਰਣ ਲਈ ਮਿਟ ਜਾਂਦੇ ਹਨ।

ਕੁਝ ਚਿਰ ਇਸਤਰਾਂ ਦੇ ਖੁਲ੍ਹਣਮਿਟਣ ਦੇ ਬਾਦ ਨੈਣ ਸਾਰੇ ਖੁਲ੍ਹ ਗਏ ਤੇ ਇਕ ਨਜ਼ਰ ਭਰਕੇ ਤੱਕੇ;ਫਿਰ ਗਹੁ ਨਾਲ ਤੱਕੇ, ਧਰਤੀ ਅਕਾਸ ਚੁਫੇਰੇ ਨਜ਼ਰ ਦੁੜਾਈ ਤੇ ਬੋਲੇ 'ਅਸਾਡੇ ਸਾਹਮਣੇ ਪੱਛੋਂ ਦੀ ਦਿਸ਼ਾ ਹੈ ਤੇ ਸੂਰਜ ਇਧਰੋਂ ਕੀਕੂੰ ਚੜ੍ਹ ਆਇਆ ਹੈ?' ਵਿਆਕੁਲਤਾਨਾਲ ਪਿੱਠਵਲ ਤੱਕਿਆ ਤਾਂ ਸੱਚ ਮੁੱਚ ਸੂਰਜ ਪਿਛਲੇ ਪਾਸਿਓਂ

*ਇਹ ਪ੍ਰਸੰਗ ਸੰਮਤ ਨਾ: ੪੪੯ ਦੇ ਗੁਰਪੁਰਬ ਪੁਰ ਪ੍ਰਕਾਸ਼ਤ ਹੋਇਆ ਸੀ।

ਉੱਚਾ ਹੋ ਆਇਆ ਹੈ, ਫਿਰ ਤਾਂ ਖੜੇ ਗਏ, ਦੋਹਾਂ ਸੂਰਜਾਂ ਵੱਲ ਨਜ਼ਰ ਮਾਰੀ ਹੱਸ ਪਏ ਤੇ ਬੋਲੇ "ਵਾਹਵਾ ਕਮਾਲ"।

ਅੱਗੇ ਵਧੇ, ਪੱਛੋਂ ਦੇ ਸੂਰਜ ਦੇ ਲਾਗ ਅੱਪੜੇ, ਕੀ ਵੇਖਦੇ ਹਨ ਕਿ ਇਕ ਆਦਮ ਕੱਦ ਤੋਂ ਬੀ ਵਡੇਰੀ,ਇਕ ਤਰਾਂ ਦੇ ਕਪੜੇ ਪੁਰ ਰੋਗਨੀ ਤਸਵੀਰ ਸੂਰਜ ਦੀ ਬਣੀ ਹੋਈ ਹੈ,ਜੋ ਐਨ ਚੜ੍ਹਦੇ ਸੂਰਜ ਦੇ ਸਾਹਮਣੇ ਇਸਤਰਾਂ ਟਿਕਾਈ ਹੈ,ਕਿ ਸੂਰਜਦੀ ਸਾਰੀ ਰੌਸ਼ਨੀ ਇਸ ਪਰ ਪੈਕੇ ਚਮਕਦੀ ਤੇ ਚੁਫੇਰੇ ਨੂੰ ਤਿਲਕਦੀ ਹੈ। ਰੰਗ ਐਸੇ ਸ਼ੋਖ ਭਰੇ ਹਨ ਕਿ ਅਸਲੀ ਨਾਲ ਰਲ ਗਏ ਹਨ, ਰੰਗ ਵਿਚ ਐਸੀ ਚਮਕ ਹੈ ਕਿ ਚੜ੍ਹ ਰਹੇ ਸੂਰਜ ਦੀਆਂ ਕਿਰਨਾਂ ਉੱਤੇਪੈਂਦੀਆਂ ਅਸਲ ਸੂਰਜ ਦੀ ਟਿੱਕੀ ਵਾਂਗੂੰ ਵਿਚੋਂ ਨਿਕਲਕੇ ਫੈਲਦੀਆਂ ਭਾਸਦੀਆਂ ਹਨ। ਸੂਰਜ ਦੀ ਮੂਰਤ ਦੇ ਮਗਰ ਦੀ ਜ਼ਮੀਨ ਵਿਚ ਐਸੀ ਪ੍ਰਬੀਨਤਾ ਹੈ ਕਿ ਜਿੰਨੇ ਹਿੱਸੇ ਵਿਚ ਅਸਮਾਨ ਦਿਖਾਇਆ ਹੈ, ਅਸਮਾਨ ਨਾਲ ਰੰਗ ਮਿਲ ਗਿਆ ਹੈ, ਜਿੱਥੇ ਜ਼ਮੀਨ ਦਿਖਾਈ ਹੈ, ਜ਼ਮੀਨ ਦੇ ਰੰਗ ਨਾਲ ਮਿਲ ਗਈ ਹੈ। ਕੋਮਲ ਹੁਨਰਾਂ* ਦੇ ਕਦਰਦਾਨ ਇਹ ਪ੍ਰਬੀਨਤਾ ਵੇਖਕੇ ਗਦ-ਗਦ ਹੋ ਰਹੇ ਹਨ ਤੇ ਵਾਹ ਵਾਹ ਕਹ ਰਹੇ ਹਨ ਕਿ ਆਪ ਦੀ ਨਜ਼ਰ ਜ਼ਮੀਨ ਉੱਤੇ ਇਕ ਕਾਗਜ਼ ਪਰ ਪਈ, ਜਿਸ ਤੇ ਲਿਖਿਆ ਸੀ:—

ਸਾਧਨ ਕੋ ਸਿੱਧ 'ਸਰਣਾਗਤ ਸਮਰ' ਸਿੰਧ ਸੁਧਾ ਸਰ ਸੁੰਦਰ ਸਰਸ ਪਦ ਪਾਯੋ ਹੈ। ਕੁਲ ਕੋ ਕਲਿਸ ਕਵਿ ਕਾਮਨਾ ਕੋ ਕਾਮ ਤਰ, ਕੋਪ ਕੀਏ ਕਾਲ ਕਵੀਅਨ ਗੁਨ ਗਾਯੋ ਹੈ। ਦੇਵਨ ਮੈ ਦਾਨਵ ਮੈ ਮਾਨਵ ਮੁਨਨ ਹੂੰ ਮੈ ਜਾਕੋ ਜਸ ਜਾਹਰ ਜਹਾਨ ਚਲ ਆਯੋ ਹੈ। ਤੇਗ ਸਾਚੋ ਦੇਗ ਸਾਚੋ ਸੂਰਮਾ ਸਰਨ ਸਾਚੋ ਸਾਚੋ ਪਾਤਸਾਹ ਗੁਰੂ ਗੋਬਿੰਦ ਕਹਾਯੋ ਹੈ†।

ਇਹ ਕਾਗਜ਼ ਪੜ੍ਹਿਆ ਤੇ ਫੇਰ ਮੁਸਕ੍ਰਾਏ, ਫੇਰ ਨਜ਼ਰ ਚੁੱਕ ਕੇ ਦੂਰਤਕ ਤੱਕਿਆ ਤਾਂ ਕੁਝ ਸਿੰਘ ਦੂਰ ਹੁਕਮ ਦੀ ਉਡੀਕ ਵਿੱਚ ਖੜੇ ਸਨ, ਆਪਨੇ ਸੈਨਤ ਕੀਤੀ, ਭੱਜੇ ਆਏ। ਆਪਨੇ ਪੁੱਛਿਆ: ਇਹ ਕੌਣ ਧਰ ਗਿਆ ਹੈ? ਸਭਨਾਂ ਨੇ ਕਿਹਾ: ਸੱਚੇ ਪਾਤ-ਸ਼ਾਹ! ਪਤਾ ਨਹੀਂ ਕੌਣ ਕਿਸ ਵੇਲੇ ਆਇਆ ਤੇ ਰੱਖ ਗਿਆਹੈ? ਆਪ ਫੇਰ ਮੁਸਕ੍ਰਾਏ ਤੇ ਟੁਰ ਪਏ। ਇਕ ਸਿੱਖ ਇਸੇ ਹੁਕਮ ਦੀ ਉਡੀਕ ਵਿੱਚ ਖੜਾ ਹੈ ਕਿ ਇਹ ਮੂਰਤ ਚਾਣੀ ਹੈ ਕਿ ਨਹੀਂ? ਆਪ ਨੇ ਪਰਤਕੇ ਡਿੱਠਾ ਤੇ ਕਿਹਾ "ਚਲੇ ਆਓ, ਪਈ ਰਹਣ ਦਿਓ, ਮੂਰਤ ਪਜਾਰੀ ਹੈ, ਕਵਿਤਾ ਨਿਆਰੀ ਹੈ, ਪਰ ਹੱਥ ਖਿਮਾਂ-ਹੀਨ ਹਨ"।

—o—

੨.

ਹਾਂ ਜੀ, ਆਪ ਕੌਣ ਸਨ? ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ। ਰਾਜਾ, ਮਹਾਰਾਜਾ ਪਾਤਸ਼ਾਹ, ਸੱਚਾ ਪਾਤਸ਼ਾਹ, ਜੋਧਾ, ਮਹਾਂ ਬਲੀ, ਧੀਰ, ਰਣਧੀਰ, ਮਹਾਂਬਲ ਸੂਰ। ਜੰਗਾਂ ਯੁੱਧਾਂ, ਰਾਜਸੀ ਰੰਗਾਂ ਵਿਚ ਫਸੇ ਦਿੱਸਦੇ, ਮਾਯਾਵੀ ਲੋਕ ਜਾਪਦੇ ਹਨ,ਪਰ ਤਕਿਆਜੇ,ਕਿਤਨੀਠੰਢਵਿਚ ਅੰਮ੍ਰਿਤਵੇਲੇਦੇ ਕਿਸ ਉਜਾੜ ਵਿਚ ਆਸਨ ਜਮਾਏ ਬੈਠੇ ਸਨ? ਕੁਛ ਦਿਨਾਂ ਤੋਂ ਦੀਵਾਨ ਵਿੱਚੋਂ

---

*Fine Arts.

†"ਵਿੱਦਯਾ ਸਰ" ਨਾਮੇ ਨੌਂ ਮਣੇ ਰਬ ਦੇ ਲੁਟ ਫੁਟ ਨੈਮ ਹੋਗਏ ਪੱਤ੍ਰਿਆਂ ਵਿਚੋਂ ੬੨ ਪੱਤਰੇ ਆਨੰਦ ਪੁਰ ਵਿਚੋਂ ਕਵਿ ਸੰਤੋਖ ਸਿੰਘ ਜੀ ਨੂੰ ਮਿਲੇ, ਜੋ ਕਵੀ ਨੇ ਉਤਾਰੇ, ਉਹਨਾਂ ਵਿਚੋਂ ਇਕ ਕਵਿਤਾ ਇਹ ਹੈ।

ਉਠ ਕੇ ਏਥੇ ਆ ਬੈਠਦੇ ਹਨ, ਕਦੇ ਭੋਗ ਤੋਂ ਪਹਲੇ ਤੇ ਕਦੇ ਪੈਂਦਿਆਂ ਅੱਪੜਦੇ ਹਨ, ਅੱਜ 'ਰੱਗ ਰੱਤੜੇ ਨਾਰਾਇਣੇ' ਬੈਠੇ ਹੀ ਰਹੇ ਹਨ, ਇੰਨੇ ਕੰਮਾਂ ਵਿਚ ਉਹੀ ਕਲਗੀਆਂ ਵਾਲੇ; ਉਹੀ ਫਕੀਰ, ਉਹੀ ਗੁਰਮੁਖ, ਉਹੀ ਰੱਬੀ ਰਸੂਲ ਉਹੀ ਪੂਰਨ ਅਵਤਾਰ, ਉਹੀ ਗੁਰੂ ਹਨ:-

ਰਵਿਦਾਸ ਧਿਆਇ ਪ੍ਰਭ ਅਨੂਪ ।
ਗੁਰਨਾਨਕ ਦੇਵ ਗੋਵਿੰਦ ਰੂਪ ॥
[ਬਸੰਤ ਮ: ੫

ਵਹ ਪ੍ਰਗਟਿਓਪੁਰਖ ਭਗਵੰਤ ਰੂਪ
ਗੁਰ ਗੋਬਿੰਦ ਸੂਰਾ । [ਵਾ: ਭਾ: ਗੁ: ...

ਤੇਜ ਪ੍ਰਤਾਪ ਵਿੱਚ ਲੱਸਦੇ ਲਿਵ ਵਿੱਚ ਪੂਰਨ ਮਹਾ ਪੁਰਖ ਸਚੇ ਪਾਤਸ਼ਾਹ ਤਾਂ ਸਿਖਾਂ ਸਣੇ ਟੁਰਗਏ।ਮਗਰੋਂ ਦੂਰ ਕੇਲਿਆਂ ਦੀ ਜਾੜ ਵਿਚੋਂ ਇਕ ਪਤਲੀ ਪਰ ਲੰਮੀ, ਲਿੱਸੀ ਪਰ ਜਬ੍ਹੇਦਾਰ ਸੂਰਤ ਨਿਕਲੀ,ਮੂਰਤ ਕੋਲ ਆ ਖਲੋਤੀ ਤੇ ਦੂਰ ਤੱਕ ਚਲੇਗਏ ਸੱਚੇਪਾਤਸ਼ਾਹ ਵੱਲ ਤੱਕਦੀ ਰਹੀ। ਜਦੋਂ ਘੋੜਿਆਂ ਦੀ ਧੂੜ ਬੀ ਗੁੰਮ ਹੋ ਰਈ ਤਦ ਹਾਹੁਕਾ ਭਰਿਆ:-"ਤੇਰੇ ਦਰਬਾਰ ਆਯਾ ਸਾਂ ਕਿ ਪਨਾਹ ਮਿਲੇਗੀ, ਸਰਨਾਗਤ, ਸਰਨ ਸੂਰਾ, ਸਰਨ ਪਾਲ ਸੁਣਿਆਂ ਸੈਂ । ਕਲਾ ਕੌਸਲ ਅਰਸ਼ੀ ਹੁਨਰਾਂ ਦਾ ਕਦਰਦਾਨ ਆਖਦੇ ਸਨ। ਹਾਂ ਆਯਾ ਸਾਂ, ਆਸਾ ਧਾਰ ਆਯਾ ਸਾਂ, ਨਿਰਾਸ ਵਿਲਾਯਾ ਹਈ । ਅਹੋ ਕਰਮਗਤ !"

"ਹੈਂ ! ਕਦਰ ਤਾਂ ਪਾਈ ਸੁ, ਆਖਿਆ ਸੁ 'ਵਹਵਾ ਕਮਾਲ' :-

ਗੁਣੀ ਦੀ 'ਵਾਹ ਵਾਹ' ਜੀਵਨ ਦਾਤੀ ਹੈ । ਗੁਣੀ ਦੀ 'ਚੁੱਪ' ਕਲੇਜਾ ਕੱਟ ਕਾਤੀ ਹੈ । ਬੇਸਮਝ ਦੀ ਸਲਾਹੁਤ ਡੈਣਬਾਵੇ ਦੀ ਬਾਤੀ ਹੈ । ਮੂਰਖ ਦੀ ਚੁੱਪ, ਕੇਵਲ ਚੁੱਪ ਸੁਖਦਾਤੀ ਹੈ ।

ਗੁਣਦਾਨ ਨੇ ਕਦਰ ਤਾਂ ਪਾਈ, ਪਰ ਮੈਨੂੰ ਲੋੜ ਸਰਨ ਦੀ ਹੈ, ਸਰਨ ਨਹੀਂ ਸੁ ਦਿੱਤੀ, ਕਿਉਂ ? ਕਾਰਣ ਬੀ ਆਖ ਗਿਆ ਹੈ, ਕਹ ਗਿਆ ਹੈ, ਕੀ ? ਹਾਂ, ਫਿਕਰੇ ਕੰਨਾਂ ਵਿਚ ਗੂੰਜਦੇ ਹਨ:-

ਮੂਰਤ ਪਿਆਰੀਹੈ,ਕਵਿਤਾ ਨਿਆਰੀ ਹੈ, ਪਰ ਹੱਥ ਖਿਮਾਂਹੀਨ ਹਨ ।"

ਸਚ ਹੈ, ਹੱਥ ਖਿਮਾਂਹੀਨ ਹਨ, ਮੇਰਾ ਜੀਵਨ ਕੌਣ ਸੁਣਾਵੇ ਕਿ ਮੈਂ ਜਤੀ ਹਾਂ, ਸਤੀ ਹਾਂ, ਧਰਮ ਦੀ ਮੂਰਤੀ ਹਾਂ, ਪਾਪ ਰਹਤ ਹਾਂ, ਪਾਵਨ ਪਰਮ ਪਵਿੱਤ੍ਰ ਹਾਂ, ਕਵੀ ਹਾਂ, ਚਿੱਤ੍ਰਕਾਰ ਹਾਂ, ਹਾਂ, ਆਪ ਧਰਮ ਧੁਰੰਧਰ ਹਾਂ, ਕੌਣ ਜਾਕੇ ਦੱਸੇ ? ਹੈਂ ਜੀ, ਆਖਦੇ ਹਨ ਅੰਤਰਯਾਮੀ ਹੈ, ਤਦ ਜਾਣਦਾ ਹੋਊ, "ਹੱਥ ਖਿਮਾਂਹੀਨ ਹਨ" ਕੁਛ ਜਾਣਕੇ ਹੀ ਕਿਹਾ ਹੋਊ ਨਾਂ, ਪਰ ਮੈਂ ਖਿਮਾਂਹੀਨ ਨਹੀਂ, ਤੇ ਕਿਵੇਂ ਆਖਿਓਸੁ ? ਮੂਰਤ ਤੋਂ ਹੱਥਾਂ ਦੀ ਮੁਸ਼ਕ ਲੈ ਲਈਓਸੁ ? ਖਿਮਾਂਹੀਨ ਮੈਂ ਕਿਉਂ ਹੋਵਾਂਗਾ ? ਸ਼ਾਯਦ ਮੈਨੂੰ ਆਪ ਨੂੰ ਅਪਨੇ ਇਸ ਅਵਗੁਣ ਦਾ ਪਤਾ ਨਹੀਂਹੈ।

ਹੁਣ ਕੀਹ ਕਰਾਂ ? ਜੇ ਸੈਨਾਂਪਤ ਨੇ ਮੇਰੀ ਬਿਨੈ ਨਾਲ ਜ਼ਿਕਰ ਚਲਾਕੇ ਸਰਨ ਲੈਣਾ ਕਿਹਾ ਤਾਂ ਨੱਕ ਵੱਟਕੇ ਕਿਹੋ ਨੇ 'ਮਜ਼ਲੂਮ ਨਹੀਂ ਜ਼ਾਲਮ ਹੈ, ਅੱਜ ਕਹ ਗਏ ਹਨ ਕਿ:

'ਹਥ ਖਿਮਾਂਹੀਨ ਹਨ'

—o—

## ੨.

ਸੁੰਦਰ ਸੁਹਾਵਣੇ ਬਾਗ਼ ਦੇ ਵਿਚਕਾਰ ਇੱਕ ਪੱਥਰ ਸਿਲਾਂ ਦਾ ਫ਼ਰਸ਼ੀ ਚਬੂਤ੍ਰਾ ਹੈ, ਉੱਪਰ ਈਰਾਨੀ ਕਾਲੀਨ ਵਿਛੇ ਹਨ,

ਸਭਾ ਲੱਗ ਰਹੀ ਹੈ,ਵਿਚ ਪੰਜਾਹ ਦੇ ਲਗ ਪਗ ਕਵੀ ਜਨ ਬੀ ਬੈਠੇ ਹਨ,ਆਪੋ ਵਿਚ ਗੱਲਾਂ ਹੋ ਰਹੀਆਂ ਹਨ:—

ਮਰ ਕੇ ਤਾਂ ਮੁੜ ਕਿਸੇ ਨੇ ਆਕੇ ਦੱਸਿਆ ਨਹੀਂ ਤੇ ਜੀਉਂਦਾ ਕੋਈ ਉੱਥੇ ਜਾ ਨਹੀਂ ਸਕਦਾ, ਫੇਰ ਨਿਸ਼ਚੇ ਕੀਕੂੰ ਹੋਵੇ ਕਿ ਅਗੇ ਨਰਕ ਸੂਰਗ ਹੈ ? ਨੰਦ ਲਾਲ* ਨੇ ਤਾਂ ਕਰਣੀ ਪਰਧਾਨ ਸੁਖ, ਦੁਖ, ਜੱਸ, ਅਪਜੱਸ ਏਥੇ ਹੀ ਨਰਕ ਸੁਰਗ ਦੱਸੇ। ਸੈਨਾਂਪਤਿ ਪੰਡਿਤ ਕਵੀਸ਼ੂਰ ਨੇ ਗੁਰੂ ਕੇ ਦਰਸ਼ਨ ਸੇਵਨ ਤੋਂ ਪਾਰ ਉਤਾਰਾ ਹੋਣਾ ਕਿਹਾ। ਉਦੇ ਰਾਇ ਨੇ ਜੈਸਾ ਬੀਜੇਗਾ ਤੈਸਾ ਫਲ ਖਾਏਗਾ ਕਿਹਾ। ਰਾਵਨ ਬੋਲਿਆ ਕਿ ਜੀਵ ਈਸ਼ੁਰ ਦੀ ਅੰਸ ਹੈ; ਆਪਣੀ ਅੰਸ ਨੂੰ ਕੋਈ ਦੰਡ ਨਹੀਂ ਦਿੰਦਾ। ਅੱਲੂ ਨੇ ਕਿਹਾ ਕਿ ਦੇਹ ਜੜ੍ਹ ਪੰਜ ਤੱਤ ਦਾ ਪੁਤਲਾ ਹੈ ਤੇ ਅੰਤਹ-ਕਰਨ ਇੰਦ੍ਰੀਆਂ ਦੇ ਸੰਘਾਤ ਦਾ ਨਾਮ ਹੈ, ਗੱਡੀ ਵਾਂਙੂ ਆਦਮੀ ਹੈ, ਵੱਖਰਾ ਚੇਤਨ, ਜੀਵ ਕੋਈ ਨਹੀਂ। ਮਧੂ ਨੇ ਮੰਨਿਆਂ ਕਿ ਚੇਤਨ ਜੰਮਦਾ ਮਰਦਾ ਨਹੀਂ, ਆਉਂਦਾ ਜਾਂਦਾ ਨਹੀਂ, ਅਜਰ ਅਖੰਡ ਹੈ, ਲੇਖਾ ਕੌਣ ਕਿਸਤੋਂ ਲਵੇ ? ਚੰਦ ਨੇ ਉਚਰਿਆ ਕਿ ਚੰਦ ਚਕੋਰ, ਬਾਲਕ ਮਾਤਾ ਵਾਲੀ ਪ੍ਰੀਤ ਜੀਵ ਈਸ਼ੁਰ ਨਾਲ ਰੱਖੇ ਤਦ ਕਲਜਾਣ ਦਾ ਭਾਗੀ ਹੁੰਦਾ ਹੈ । ਬੱਲੂ ਬੋਲਿਆ ਕਿ ਦੁਬਿਧਾ ਦੂਰ ਹੋਵੇ ਤਦ ਸੁਖ ਹੁੰਦਾ ਹੈ।ਲੱਖੇ ਨੇ ਲਖਾਯਾ ਕਿ ਪਾਪ ਪੁੰਨ ਦਾ ਭਾਰ ਲੱਖਾਂ ਮਣਾਂ ਦਾ ਜੀਵ ਦੇ ਸਿਰ ਤੇ ਹੈ, ਜੇ ਦੋਹਾਂ ਨੂੰ ਤਜਾਗੇ ਤਾਂ ਹਲਕਾ ਹੋ ਕੇ ਜੀਵ ਬ੍ਰਹਮ ਵਿਚ ਮਿਲਦਾ ਹੈ। ਈਸ਼ਰ ਦਾਸ ਨੇ ਕਿਹਾ ਜਗਤ ਤਿੰਨ ਕਾਲ ਨਹੀਂ, ਅਸਤੀ, ਭਾਂਤੀ,ਪ੍ਰਿਯ ਰੂਪ ਕਰਕੇ ਪਾਰਬ੍ਰਹਮ ਹੀ ਤ੍ਰਿਕਾਲਅਬਾਧ ਹੈ, ਸੁਪਨਾ ਵੀ ਜੀਵ ਦੀ ਰਚਨਾਂ ਵਾਙੂੰ ਹੈ, ਇਹ ਸਭ ਮਨ ਦੀ ਰਚਨਾਂ ਹੈ। ਧਰਮ ਸਿੰਘ ਨੇ ਆਪਣਾ ਧਰਮ ਹੀ ਕਲਜਾਣ-ਕਾਰੀ ਬੜਾ ਸੁਖ ਦੇਣ ਵਾਲਾ ਦੱਸਿਆ। ਧਯਾਨ ਸਿੰਘ ਨੇ ਤਯਾਗ, ਵੈਰਾਗ ਨੂੰ ਹੀ ਸਾਰੇ ਸੁਖਾਂ ਦਾ ਕਾਰਨ ਕਿਹਾ । ਮਾਲਾ-ਸਿੰਘ ਨੇ ਸਤਗੁਰੂ ਦੇ ਨਾਮ ਦੀ ਮਾਲਾ ਜਪਣ ਨੂੰ ਪਰਮਤੱਤ ਪ੍ਰਗਟ ਕੀਤਾ। ਆਸਾ ਸਿੰਘ ਨੇ ਅਨਹਦ ਸਬਦ ਸੁਣਨ ਤਕ ਦੇ ਅਭਯਾਸ ਨੂੰ ਹੀ ਸ਼ਾਂਤਿਦਾਯਕ ਦੱਸਿਆ।

[ਅ: ੩੪

*ਇਹ ਭਾਈ ਨੰਦ ਲਾਲ ਜੀ ਨਹੀਂ ਹਨ ॥

ਇਹ ਗਲਾਂ ਸਹਸੁਭਾ ਹੋ ਹੀ ਰਹੀਆਂ ਸਨ ਕਿ ਇੰਨੇ ਨੂੰ ਇੱਕ ਦੂਤ ਆਯਾ,ਪਾਤੀ ਲਿਆਇਆ, ਜੋ ਭਾਈ ਨੰਦ ਲਾਲ ਜੀ ਨੇ ਲੈ ਲੀਤੀ,ਤੇ ਹੁਣ ਨਕੀਬ ਦੀਅਵਾਜ਼ ਆਈ 'ਮਹਾਰਾਜ ਆਏ!' ਸਭ ਖੜੇ ਹੋ ਗਏ। ਸਭਾ ਦੇ ਵਿਚਕਾਰ ਸੁਰਨੀ ਪਲੰਘ ਡੱਠਾ ਸੀ,ਉੱਪਰ ਮਖ਼ਮਲੀ ਵਿਛੌਣਾ ਸੀ, ਮਹਾਰਾਜ ਆਏ ਤੇ ਇਸ ਪਰ ਬਿਰਾਜ ਗਏ:—

ਬਸਤ੍ਰ ਸ਼ਸਤ੍ਰ ਕੋ ਪਹਰਨ ਕਰਕੈ
ਸੁੰਦਰ ਅੰਗ ਬਿਭੂਖਨ ਧਰਕੈ
ਸਭਾ ਬਿਖੈ ਕਲਗੀਧਰ ਆਏ
ਸੁਾਮੀ ਕਰ ਪਯੰਗ ਜਿਸ ਥਾਏ।

[ਗ:ਪ੍ਰ:ਸੂ:

ਬਿਰਾਜਦੇ ਹੀ ਸਤਿਗੁਰ ਬੋਲੇ:—

ਸਿਮ੍ਰਿਤਿਸਾਸਤ੍ਰ ਪੁੰਨਪਾਪਬੀਚਾਰਦੇ ਤਤੈ ਸਾਰ ਨ ਜਾਣੀ। ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ। ਤਿਹੀ ਗੁਣੀ ਸੰਸਾਰੁ

ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ [ਅਨੰ

ਚੁੱਪ ਰਹਕੇ ਫੇਰ ਗੁਰੂ ਜੀ ਬੋਲੇ:—

ਭਾਈ ! ਸ਼ਾਸਤ੍ਰ ਕੇਵਲ ਕਰਮ, ਉਪਾਸ਼ਨਾ, ਗਜਾਨ ਅਰਥਾਤ ਜੀਵ ਈਸ਼੍ਵਰ ਦੇ ਸਰੂਪ ਦਾ ਤੇ ਸਤੋ, ਰਜੋ, ਤਮੋ ਗੁਣੀ ਮਾਯਾ ਦਾ ਅਰ ਤਿੰਨ ਪ੍ਰਕਾਰ ਦੇ ਪੁਰਖਾਂ ਦਾ ਨਿਰਣਾ ਕਰਦਾ ਹੈ, ਚੌਥੇ ਪਦ ਵਿਚ ਵਰਤਣ ਵਾਲੇ ਪੁਰਖ ਦਾ ਅੰਤਰ ਗਤ ਵਰਤਾਵਾ ਕੌਣ ਦੱਸੇ ?

ਜੋ ਕੇਵਲ ਆਪਣੇ ਅਰ ਆਪਣੇ ਸੰਬੰਧੀਆਂ ਦੇ ਖਾਨ ਪਾਨ ਪਹਰਾਨ ਵਾਸਤੇ ਉੱਦਮ ਕਰਨ ਵਾਲੇ ਏਹ ਅਧਜਾਸੀ ਹਨ ਓਹ ਪਾਮਰ ਸੱਦੀ ਦੇ ਹਨ। ਜੋ ਇਸ ਲੋਕਦੇ ਵਿਸ਼ੇ ਭੋਗ ਨੂੰ ਤੁੱਛ ਸਮਝ ਕੇ ਪ੍ਰਲੋਕ ਦੇ ਦਿੱਬ ਭੋਗ ਸੁਣਕੇ ਉਨ੍ਹਾਂ ਦੇ ਭੋਗਣ ਲਈ ਪੁੰਨ, ਦਾਨ, ਤੀਰਥ, ਬ੍ਰਤ, ਜਪ, ਤਪ ਕਰਦੇ ਹਨ ਓਹ ਵਪਾਰੀ ਕਹਾਉਂਦੇ ਹਨ। ਜੋ ਨਿਜ ਸਰੂਪ ਦੀ ਪ੍ਰਾਪਤੀ ਅਰਥ ਮੈਂ ਕੌਣ ਹਾਂ, ਸੰਸਾਰ ਕੀ ਵਸਤੂ ਹੈ, ਏਹ ਸੋਚਦੇ ਹੋਏ ਅਨਾਤਮਾਂ ਪਰਮਾਤਮਾਂ ਦੇ ਵਿਚਾਰ ਵਿੱਚ ਲੱਗੇ ਰੰਹਦੇ ਹਨ, ਓਹ ਜਗਜਾਸੂ ਕਹੀਦੇ ਹਨ ਜੋ ਪੁਰਖ ਕੇਵਲ ਅਕਾਲ ਦੇ ਰੰਗ ਵਿੱਚ ਰਤੇ ਹੋਏ ਹਨ ਓਹ ਮੁਕਤ ਕਹੀਦੇ ਹਨ। [ਖਾ

ਤਾਂਤੇ:—

> ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ। ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ। ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ। ਪੀਵਹੁ ਅੰਮ੍ਰਿਤੁ
>
> **ਸਦਾ ਰਹਹੁ ਹਰਿ ਰੰਗਿ**
>
> ਜਪਿਹੁ ਸਾਰਿਗ ਪਾਣੀ। ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥੨੩॥ [ਅਨੰਦੁ

ਏਹ ਨਦਰ ਕਰਮ ਤੇ ਗੁਰਬਾਣੀ ਦਾ ਪ੍ਰਤਾਪ ਹੈ। ਇਹ ਅੰਮ੍ਰਤ ਬਾਣੀ ਜਿਨ੍ਹਾਂ ਨੂੰ ਮਿਲੀ ਤੇ ਜਿਨ੍ਹਾਂ ਗਾਂਵੀਂ ਓਹ ਸੂਰੇ ਤੇ ਪੂਰੇ ਹੋਏ, ਕਿਉਂਕਿ ਉਨ੍ਹਾਂ ਦੀ ਲਿਵ ਲੱਗ ਗਈ ਤੇ ਓਹ ਫੇਰ ਭ੍ਰਮ ਮਾਯਾ ਵਿਚ ਨਹੀਂ ਸੁੱਤੇ:—

> ਗੁਰਕਿਰਪਾ ਤੇ ਸੇਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ। ਕਹੈ ਨਾਨਕੁ ਸੋ ਤਤੁ ਪਾਏ ਜਿਸਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ। [ਅਨੰਦੁ

ਸੋ ਗੁਰੂ ਅਮਰ ਦਾਸ ਜੀ ਦਸਦੇ ਹਨ:—

ਸ਼ਾਸਤ੍ਰ ਪਾਪ ਪੁੰਨ ਦ੍ਰਿੜ੍ਹਾਂਦਾ ਹੈ, ਗੁਰਬਾਣੀ (ਨਾਮ) ਨਦਰ ਕਰਮ ਨਾਲ ਲਿਵ ਲਾਉਂਦੀ ਹੈ।

ਕਲਯਾਨ ! ਮਰਕੇ ਕਿਸੇ ਸ਼ੈ ਦੇ ਮਿਲਨ ਦਾ ਕੀ ਗੁਣ ? ਸਮਝ ਵਿਚ ਆਈ, ਪਰ ਅਵਸਥਾ ਨਾਂ ਚੜ੍ਹੀ ਦਾ ਕੀ ਲਾਭ ?

ਅਠ ਪਹਰ ਮਨ ਦਾ ਲਗਾਉ, ਹਰ ਛਿਨ ਅੰਦ੍ਰਲੇ ਦੀ ਲਗਨ ਉਸ ਮਾਲਕ ਵਿਚ ਮਨ ਦਾ ਰੁਖ਼। ਹਾਂ, ਲਿਵ ਲੱਗੇ ਤਾਂ ਕਲਯਾਨ ਹੈ। 'ਰੰਗ ਰਤੜੇ' ਹੋਵੋ; 'ਰੰਗ ਰਤੜੇ ਰਹੋ'। ਸਦਾ ਚੇਤੇ ਰੱਖੋ:—

> ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ। ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ। ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ। ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ। ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ।

ਕਹੈ ਨਾਨਕੁ ਸਤਿਗੁਰੂ ਬਾਝਹੁ
ਹੋਰ ਕਚੀ ਬਾਣੀ ॥੨੪॥ [ਅਨੰਦੁ

ਮਾਯਾ ਵਿਚ ਵੱਸੋ, ਵਿਚ ਵੱਸਦੇ ਨਿਰੰਤਰ, ਲਗਾਤਾਰ ਇਕ ਰਸ 'ਬੇਅੰਤ' ਵਾਹਿਗੁਰੂ ਵਿਚ ਲੌ ਲਾਈ ਰੱਖੋ:-

ਕਹੈ ਨਾਨਕੁ ਗੁਰ ਪਰਸਾਦੀ ਜਿਨਾ
ਲਿਵ ਲਾਗੀ ਤਿਨੀ ਵਿਚੇ
ਮਾਇਆ ਪਾਇਆ ।

ਸਭ ਨੇ ਸੀਸ ਨਿਵਾਇਆ, ਸਭ ਨੂੰ ਪੂਰੇ ਉਸਤਾਦ ਨੇ ਸਬਕ ਪੜ੍ਹਾਇਆ, ਸਭ ਦੇ ਚਿਹਰੇ ਖਿੜ ਆਏ। ਪੱਕੀ ਲਿਵ ਵਾਲੇ ਉਮਾਹੇ, ਕੱਚੀ ਵਾਲੇ ਉਛਾਲਾ ਖਾ ਵਧੇ, ਜਗਜਾਸੂ ਤਿੱਖੇ ਟੁਰ ਪਏ, ਅਨਲੱਗੇ ਲੱਗ ਪਏ, ਇਸ ਵੇਲੇ ਭਾਈ ਨੰਦ ਲਾਲ ਜੀ ਨੇ ਅੱਗੇ ਆਕੇ ਇਕ ਰੁੱਕਾ ਰੱਖ ਦਿੱਤਾ:-

੧ ੴ ਸਤਿਗੁਰਪ੍ਰਸਾਦਿ ॥

**ਕਾਫੀ ਦੇਵਗੰਧਾਰੀ**

ਸਤਿਗੁਰ ਮੈਂਡੀ ਕਿਉਂ ਨਹੀਂ ਲੈਂਦਾ
ਸਾਰ। ਮੈਂ ਤੈਂ ਬਾਝ ਇਵੈਂ ਕੁਰਲਾਵਾਂ
ਜਿਉਂ ਕੂੰਜ ਵਿਛੁਨੜੀ ਡਾਰ। ਜੇ ਅਸੀਂ
ਭੁੱਲੇ ਚੁੱਕੇ ਸਤਿਗੁਰ ਤੇਰਾ ਨਾਉਂ
ਸਤਾਰ। ਜੈ ਸਿੰਘ ਦੀ ਸੁਣ ਕੂਕ
ਪਯਾਰਿਆ ਦੇਹੁ ਕਦੀ ਦੀਦਾਰ।

**ਕਾਫੀ ਦੇਵਗੰਧਾਰੀ**

ਸਾਹਿਬਾ ! ਅਸੀ ਡਿੱਠੇ ਬਾਝ ਨ
ਰੰਹਦੇ ਵੋ। ਸਿੱਕਣ ਸੂਲ ਤੇ
ਦਰਦ ਵਿਛੋੜਾ ਅਸੀ ਤਉ ਬਿਨ
ਕਹੀ ਨ ਕੰਹਦੇ ਵੋ । ਰਾਤੀ ਦਿਹੇ
ਸਾਨੂੰ ਧਿਆਨ ਤੁਸਾਡਾ ਅਸੀ ਕਰ
ਅਰਾਮ ਨਾ ਬੈਹਦੇ ਵੋ। ਜੈ ਸਿੰਘ
ਦੀ ਸੁਣ ਅਰਜ ਪਿਆਰਿਆ
ਅਸੀ ਪ੍ਰੇਮ ਨਦੀ ਨਿੱਤ ਵੈਂਹਦੇ ਵੋ।

ਇਹ ਪੜ੍ਹਕੇ ਸ੍ਰੀ ਕਲਗੀਧਰ ਜੀ ਨੇ ਨੈਣ ਬੰਦ ਕਰ ਲਏ, ਗਦ ਗਦ ਹੋ ਗਏ। ਇੱਕ ਟੇਪਾ ਨੀਰ ਦਾ ਅੱਖੀਓਂ ਨਿਕਲਕੇ ਝਿੰਮਣੀਆਂ ਵਿਚ ਹੀ ਸਮਾ ਗਿਆ, ਕਿੰਨੇ ਕਾਲ ਦੇ ਬਾਦ ਬੋਲੇ:-

ਨਿਹਾਲ ਸਿੱਖਾ* ਨਿਹਾਲ।
ਤੇਰੀ ਡੋਰ ਨਾ ਟੁੱਟੇ।

"ਬਾਰਿਵਿਡਾਨੜੈ ਹੁੰਮਸ ਧੁੰਮਸ ਕੂਕਾ
ਪਈਆ ਰਾਹੀ। ਤਉ ਸਹ ਸੇਤੀ
ਲਗੜੀ ਡੋਰੀ ਨਾਨਕ ਅਨਦ ਸੇਤੀ
ਬਨੁ ਗਾਹੀ"।

ਹੁਣ ਕਵਿ ਸੈਨਾਂਪਤ ਜੀ ਉੱਠੇ ਤੇ ਬੋਲੇ:-

ਸ੍ਰੀ ਹਜ਼ੂਰ ਸੱਚੇ ਪਾਤਸ਼ਾਹ ਜੀਓ!....

ਮਹਾਰਾਜ ਬੋਲੇ:-ਕਵੀ ਜੀ! ਨਾ ਜ਼ਿਕਰ ਕਰੋ। ਖੁਸ਼ਕ ਕਰਮਾਂ ਦਾ ਬੰਜਰ ਖੇਤ ਪਸੰਦ ਨਹੀਂ। ਨੇਕੀ, ਪਵਿੱਤ੍ਰਤਾ, ਧਰਮ, ਧਰਮ ਦੇ ਬ੍ਰੱਤ ਪਾਲਣੇ ਬੜੇ ਸੁੰਦ੍ਰ ਹਨ, ਪਿਆਰੇ ਹਨ, ਪਰ ਬਈ ਇਹ ਮਾਨੁਖੀ ਚੋਲਾ ਹੈ, ਹਰ ਕੋਈ ਭੁਲਣ-ਹਾਰ ਹੈ, ਕੌਣ ਹੈ ਜੋ ਨਹੀਂ ਭੁੱਲਦਾ, ਭੁੱਲ ਪਰ ਨਿਰਦਈ ਹੋ ਜਾਣਾ ਇਹ ਪ੍ਰਮੇਸ਼ਰ ਦੇ ਪਯਾਰਮੰਡਲ ਵਿੱਚ ਥਾਂ ਨਹੀਂ ਰੱਖਦਾ।

ਤਦੋਂ ਪਾਸੋਂ ਅੱਲੂ ਨੇ ਕਿਹਾ, ਸੱਚੇ ਪਾਤਸ਼ਾਹ! ਕੱਲ੍ਹ ਇਕ ਸੂਫ਼ੀ ਫ਼ਕੀਰ ਦੱਸਦਾ ਸੀ, ਕਿ ਕਿਸੇ ਮਤ ਵਿਚ ਪਾਪਾਂ ਦੀ ਮਾਫ਼ੀ ਹੈ ਹੀ ਨਹੀਂ, ਜੇਹਾ ਕੋਈ ਕਰੇ ਤੇਹਾ ਉਸ ਨਾਲ ਕਰੋ ਤੇ ਕਿਸੇ ਮਤ ਵਿਚ ਲਿਖਿਆ ਹੈ, ਅਪਨੇ ਦੋਸ਼ੀ ਨੂੰ ਇਕ ਵਾਰ ਮਾਫ਼ ਕਰੋ, ਕਿਸੇ ਵਿਚ ਹੈ ਸੱਤ ਵੇਰ ਮਾਫ਼ ਕਰੋ; ਓਹ ਆਖਦਾ ਸੀ ਮੇਰਾ ਮੁਰਸ਼ਦ ਕੰਹਦਾ ਹੈ ਸੱਤਰ ਵੇਰ ਮਾਫ਼ ਕਰੋ।

ਸਤਿਗੁਰ ਕਾਹਲੇ ਹੋਕੇ ਬੋਲੇ, ਜੇ ਤੁਸੀਂ

*ਜੈ ਸਿੰਘ ਸਤਿਗੁਰਾਂ ਦਾ ਭਗਤਿ ਕਵੀ ਸੀ, ਵੇਖੋ ਇਸ ਪੋਥੀ ਦਾ ਪੰਨਾ ੪੭੦।

ਬਾਬੇ ਨਾਨਕ ਦੇ ਹੋ ਤਾਂ ਜਿੰਨੀ ਵੇਰ ਕੋਈ ਭੁੱਲਕੇ ਪਛਤਾਵੇ ਉੱਨੀ ਵੇਰੀ ਮਾਫ ਕਰ ਦਿਆ ਕਰੋ। ਗਿਣਤੀ ਵਿਚ ਨਾਂ ਵਸੋ। ਤੁਸੀਂ ਭੁੱਲਣਹਾਰ ਹੋ, ਤੁਹਾਡਾ ਅਪ੍ਰਾਧੀ ਭੁੱਲਣਹਾਰ ਹੈ, ਜੋ ਕੋਈ ਤੁਹਾਡੇ ਅਪ੍ਰਾਧ ਦਾ ਲੇਖਾ ਲਵੇ ਤਾਂ ਤੁਸੀਂ ਚਾਹੋਗੇ ਸਾਨੂੰ ਮਾਫ ਕਰ, ਜੇ ਭਲਾ ਤੁਸੀਂ ਕਿਸੇ ਦਾ ਲੇਖਾ ਲੈਂਦੇ ਹੋ ਤਾਂ ਕੀ ਓਸਦਾ ਚਿੱਤ ਮਾਫੀ ਨੂੰ ਨਹੀਂ ਕਰਦਾ? ਫੇਰ ਤੁਸੀਂ ਬੀ ਮਾਫ ਕਰੋ। ਆਪਨੇ ਦੋਸਾਂ ਨੂੰ ਚਿਤਾਰਕੇ ਦੂਸ੍ਰਿਆਂ ਨਾਲ ਨਰਮ ਰਹੋ, ਦੂਸਰਿਆਂ ਦੇ ਔਗੁਣ ਵੇਖਕੇ ਕਠੋਰ ਚਿੱਤ ਤੇ ਹੈਂਕੜ ਵਾਲੇ ਨਾ ਬਣੋਂ। ਪਾਪ ਦਾ ਦੰਡ ਦੇਣਾ ਸੰਸਾਰ ਦੇ ਦੂਸਰੇ ਪ੍ਰਾਣੀਆਂ ਦੇ ਸੁਖ ਲਈ ਗੁਣਕਾਰ ਹੈ, ਪਰ ਭਾਈ 'ਮਾਫੀ' ਇਕ ਰੱਬੀ ਗੁਣ ਹੈ। ਇਖਲਾਕ (ਸਦਾਚਾਰ) ਧਰਮ ਦੇ ਸੂਤ੍ਰ, ਸ਼ਰ੍ਹਾ ਦੇ ਕਾਇਦੇ ਆਖਦੇ ਹਨ:–

'ਜੈਸਾ ਕਰੇ ਤੈਸਾ ਭਰੇ'।

ਤੇ ਹੈ ਬੀ ਇਹ ਅਮਰੀ ਕਾਨੂਨ, ਬਦੀ ਸਦਾ ਉਲਟਦੀ ਹੈ ਤੇ ਬਦੀ ਕਰਨ ਵਾਲੇ ਦੇ ਹੀ ਗਲ ਚੰਬੜਦੀ ਹੈ। ਜੋ ਕਿਸੇ ਨਾਲ ਬਦੀ ਕਰਦਾ ਹੈ, ਉਹ ਆਪ ਉਸਦਾ ਫਲ ਭੋਗਦਾ ਹੈ, ਪਰ ਬਈ ਆਤਮਕ, ਰੂਹਾਨੀ ਰੱਬੀ ਕਾਇਦਾ ਖਿਮਾਂ ਦਾ ਬੀ ਹੈ। ਜੇ ਤੁਹਾਡੇ ਅੰਦਰ ਵਾਹਿਗੁਰੂ ਦੀ ਲਗਨ ਹੈ, ਜੇ ਇਲਾਹੀ ਰੌ ਤੁਸਾਂ ਅੰਦਰ ਫੇਰਾ ਮਾਰਦੀ ਹੈ ਤਦ ਤੁਸੀ ਖਿਮਾਂ ਕਰੋਗੇ। ਖਿਮਾਂ ਵਡੇਰਾ ਕਾਨੂੰਨ ਹੈ। ਇਹ ਇਨਸਾਨੀ ਇਖਲਾਕ ਤੋਂ ਉਚੇਰੀ ਸ਼ੈ ਉੱਚੇ ਮੰਡਲਾਂ ਦੀ ਦੇਵੀ ਹੈ। ਜਿਸਹਿਰਦੇ ਪ੍ਰੇਮ ਹੈ, ਉਹ ਬਖਸ਼ਸ਼ ਦਾ ਭੰਡਾਰ ਹੈ, ਉੱਥੇ ਰੱਬ ਹੈ।

ਅੱਲੂ–ਪਰ ਹਜ਼ੂਰ ਸੱਚੇ ਪਾਤਸ਼ਾਹ! ਜੇ ਦੰਡ ਨਾ ਦਿਤਾ ਜਾਵੇ ਤਾਂ ਸੰਸਾਰ ਦਾ ਪ੍ਰਬੰਧ ਨਾ ਰਹੇ।

ਗੁਰੂ ਜੀ–ਰਾਜਾ ਅਪਨੇ ਨਿਯਮ ਪਾਲਦਾ ਹੈ ਤੇ ਪਾਲੇਗਾ, ਰਾਜਾ ਤੀਸਰਾ ਤਿਹਾਕ ਨਿਰਪੱਖ ਹੋਕੇ ਦੰਡ ਦੇਵੇ, ਖੁਣਸ ਕਨਿ ਕਠੋਰਤਾ ਨਾਲ ਨਹੀਂ; ਜੇ ਐਉਂ ਕਰੇ ਤਾਂ ਉਹ ਬੀ ਦੇਣਦਾਰ ਹੈ, ਤੱਕੜੀ ਤੋਲੇ ਤੇ ਤੀਸਰਾ ਤਿਹਾਕ ਹੋਕੇ ਦੰਡ ਦੇਵੇ, ਅਕਸਰ ਇਸ ਤਰਾਂ ਕਿ ਦੋਸੀ ਦਾ ਸੁਧਾਰ ਹੋਵੇ, ਨਾਂ ਇਸਤਰਾਂ ਕਿ ਅਪਨੇ ਗੁਸੇਖਾਤਰ ਦੋਸੀ ਨੂੰ ਸਤਾਵੇ, ਤੇ ਤਸਦੀਏ ਦੀ ਖਾਤਰ ਤਸਦੀਆ ਦੇਵੇ? ਰਾਜਾ ਦਾ ਦੰਡ ਨਿਰਪੱਖ ਤੱਕੜੀ ਦਾ ਤੋਲ ਹੈ।

ਅਸੀ ਸੱਚੇ ਪਾਤਸ਼ਾਹ ਵਾਹਗੁਰੂ ਦੀ ਦਰਗਾਹ ਦਾ ਇਕ ਉੱਚਾ ਨਿਯਮ ਦੱਸ ਰਹੇ ਹਾਂ, ਉਹ ਬਖਸ਼ਿੰਦ ਹੈ, ਤੇ ਉਸਦੇ ਪਯਾਰੇ ਬਖਸ਼ਿੰਦ ਹਨ। ਬਖਸ਼ਸ਼ ਇਲਾਹੀ ਜਲਵਾ ਹੈ। ਜਿਥੇ ਇਸ ਦਾ ਵਾਸ ਹੈ ਉੱਥੇ ਰਬ ਦਾ ਨੂਰ ਦਿਪਤ ਹੈ।

ਸੈਨਾਪਤ–ਫੇਰ ਮਹਾਰਾਜ ਜੀ!....

ਗੁਰੂ ਜੀ–ਬਈ ਤੂੰ ਜੋ ਗੱਲ ਕਰਨਾ ਚਾਹੁੰਦਾ ਹੈਂ ਉਸ ਵਿਚ ਪਰਮ ਕਠੋਰਤਾ ਹੈ, ਅਸੀ ਸੁਣਨਾ ਨਹੀਂ ਚਾਹੁੰਦੇ। ਸਾਨੂੰ ਪਾਪੀ ਪਯਾਰੇ ਹਨ, ਅਸੀ ਪਾਪੀਆਂ ਦੇ ਬੇਲੀ ਹਾਂ। ਨੀਚਾਂ ਅੰਦਰ ਜੋ ਨੀਚ ਹਨ, ਗੁਰ ਨਾਨਕ ਉਨ੍ਹਾਂ ਦੇ ਸੰਗ ਸਾਥ ਹੈ। ਮਹਾਂ ਧਰਮੀ, ਬ੍ਰਤ ਧਾਰੀ, ਨੇਕੀ ਦੇ ਪੁਤਲੇ, ਅਭੁਲ ਤੇ ਪੁੰਨੀਂ ਲੋਕ ਸਾਥੋਂ ਦੂਰ ਜਾਂਦੇ ਹਨ, ਓਹ ਅਪਨੇ ਆਪ ਨੂੰ ਰਾਜ਼ੀ ਜਾਣਦੇ ਹਨ, ਸਾਡੀ ਉਹਨਾਂ ਨੂੰ ਕੀ ਲੋੜ ਹੈ? ਅਸੀ ਤਾਂ ਆਤਮ ਰੋਗੀਆਂ ਦੇ ਵੈਦ ਹਾਂ, ਤੇ ਉਨ੍ਹਾਂ ਦੇ ਬੇਲੀ ਹਾਂ। ਦੇਖ! ਤੁਰਕ ਜ਼ੁਲਮ ਤੇ ਪਾਪ ਕਰ ਰਹੇ ਹਨ, ਅਸੀ ਉਨ੍ਹਾਂ ਨੂੰ ਬੀ ਪਯਾਰ ਕਰਦੇ

ਹਾਂ। ਸਾਡੀ ਤਲਵਾਰ ਪਿਤਾ ਦੀ ਚਪੇੜ ਤੇ ਮਾਂ ਦੀ ਝਿੜਕ ਹੈ, ਸਾਡੀ ਬਾਣੀ ਮਾਤਾ ਦਾ ਦੁਧ ਹੈ, ਸਾਡੀ ਪ੍ਰੇਰਨਾ ਪਿਤਾ ਦਾ ਥਾਪੜਾ ਹੈ । ਪਜਾਰ, ਮਾਰ, ਝਿੜਕ, ਸੁਧਾਰ ਨਮਿੱਤ ਹਨ ।

ਸੇਨਾਂਪਤ—ਫਿਰ ਹੇ ਕ੍ਰਿਪਾਲ !

ਇਕ ਨਜ਼ਰ..........

ਸਤਗੁਰ ਜੀ—ਚਿਖਾ ਬਲ ਰਹੀ ਹੈ; ਨਿਰਅਪ੍ਰਾਧ ਜੀਉਂਦੇ ਸੜ ਰਹੇ ਹਨ; ਸੜ ਰਹੇ ਹਨ, ਪਰ ਮਰ ਨਹੀਂ ਰਹੇ, ਹਾਂ ਚਿਖਾ ਪਰ ਧਰੇ ਕਬਾਬ ਹੋ ਰਹੇ ਹਨ, ਨਾਲੇ ਆਪਨੂੰ ਕਬਾਬ ਹੁੰਦਾ ਦੇਖ ਰਹੇ ਹਨ। ਐਸੀ ਜਾਰੀ ਨਿਰਦਜਤਾ ਵਿਚਨਿਰ-ਦਈ ਦਾ ਯਾਰ ਨਹੀਂ ਬਣਨਾ। ਚਿਖਾ ਬੁਝਾਕੇ ਕੋਈ ਆਵੇ, ਰੋਵੇ ਤੇ ਖਿਮਾਂ ਮੰਗੇ, ਉਸਦੇ ਵਗਦੇ ਜ਼ਖਮਾਂ ਤੇ ਮਲ੍ਹਮ ਧਰਾਂਗਾ, ਉਸਦੇ ਫਟ ਸੀਵਾਂਗਾ, ਉਸਦੇ ਜ਼ੁਲਮ ਨਾਲ ਥੱਕੇ ਹੱਥ ਨੂੰ ਅਰਾਮ ਦਿਆਂਗਾ,ਸੁਭਾਉ ਬਦਲਾਂਗਾ। ਹਾਂ,ਮੇਰਾ ਰੱਬ ਬਖਸ਼ਿੰਦ ਹੈ !

ਹਾਂ,ਦਇਆ ਸਿੰਘ ! ਉਹ ਬੀਬੀ ਕਿੱਥੇ ਹੈ, ਜੋ ਰਾਤ ਬਨ ਵਿਚ ਰੋਂਦੀ ਸੀ ?

ਦਇਆ ਸਿੰਘ—ਸੱਚੇ ਪਾਤਸ਼ਾਹ ! ਉਹ ਇੱਕ ਸਿੱਖ ਦੀ ਬੇਟੀ ਹੈ ਤੇ ਸਿੱਖ ਦੀ ਇਸਤ੍ਰੀ ਹੈ। ਤੁਰਕਾਂ ਨੇ ਮੱਲੋ ਮੱਲੀ ਤੁਰ-ਕਣੀ ਕਰ ਲੀਤੀ ਸੀ,ਓਹ ਜਿਉਂ ਤਿਉਂ ਕਰਕੇ ਉਥੋਂ ਨਿਕਲਕੇ ਘਰ ਗਈ, ਘਰ ਦਿਆਂ ਕੱਢ ਦਿੱਤੀ ਹੈ। ਆਪਦੇ ਦੁਆਰੇ ਸਰਨ ਆਈ ਹੈ, ਪਰ ਉਸਦੇ ਸਾਹਵਰੇ ਚਾਹੁੰਦੇਹਨ ਕਿ ਆਪਨੂੰ ਖਬਰ ਨਾ ਮਿਲੇ ।

ਹੁਕਮ ਹੋਇਆ, ਜਾਓ ਕਾਕੀ ਨੂੰ ਲਿਆਓ। ਤੱਤ ਛਿਨ ਸਿੰਘ ਗਏ ਤੇ ਬੀਬੀ ਨੂੰ ਲੈ ਆਏ। ਸਤਗੁਰ ਨੇ ਆਖਿਆ: ਬੱਚੀ,ਕੀ ਵਰਤੀ ?

ਬੀਬੀ ਨਿਮ੍ਰਤਾ ਨਾਲ ਬੋਲੀ, ਸੱਚੇ ਪਾਤਸ਼ਾਹ ! ਤੁਰਕ ਮੱਲੋ ਮੱਲੀ ਬੰਨ੍ਹਕੇ ਲੈ ਗਏ, ਉਥੋਂ ਮਰ ਮਰਕੇ ਨਿਕਲੀ ਹਾਂ, ਹੁਣ ਸੰਸਾਰ ਵਿਚ ਕੋਈ ਠਾਹਰ ਨਹੀਂ।

ਤਦੋਂ ਬਖਸ਼ਿੰਦ ਲਬ ਖੁਲ੍ਹੇ ਤੇ ਬੋਲੇ:—

"ਤੇਰੀ ਠਾਹਰ ਗੁਰੂ ਨਾਨਕ ਹੈ।"

ਉਸੇ ਵੇਲੇ ਅੰਮ੍ਰਤ ਤਯਾਰ ਕਰਾਯਾ, ਤੇ ਛਕਾਇਆ। ਹੁਕਮ ਹੋਇਆ:—

"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ
ਇਹੁ ਬਿਰਦੁ ਸੁਆਮੀ ਸੰਦਾ।"

[ਬਿਹਾ: ਛੰ: ਮ: ੫

ਕੁੜੀ ਦੇ ਪਤੀ ਨੂੰ, ਪ੍ਰਵਾਰ ਨੂੰ ਸਰਬ ਸਿੱਖੀ ਨੂੰ ਹੁਕਮ ਹੋਇਆ, ਜੋ ਭੁੱਲਾ ਭਟਕਿਆ, ਪਾਪੀ ਪੁੰਨੀ ਸਰਨ ਆਵੇ ਮੇਲ ਲਓ। ਬਖਸ਼ੋ !

ਇੰਨੇ ਨੂੰ ਇਕ ਕਾਕੀ ਹੋਰ ਆਈ। ਓਨ ਦੱਸਿਆ,ਪਾਤਸ਼ਾਹ ! ਮੇਰਾ ਪਤੀ ਪੰਜ ਪੀਰੀਆ ਤੇ ਐਬੀ ਸੀ, ਅਤੇ ਮੈਂ ਸਿੱਖ ਦੀ ਧੀ ਸਾਂ। ਮੈਂ ਅਪਨੇ ਪਤੀ ਦੇ ਸਾਰੇ ਹੁਕਮ ਮੰਨੇ, ਪਰ ਸਿੱਖ ਧਰਮ ਵਿਰੁੱਧ ਹੁਕਮ (ਜੇਹਾਕੁ ਬਾਣੀ ਨਾ ਪੜ੍ਹਨੀ) ਨਹੀਂ ਮੰਨੇ, ਪਰ ਮੈਂ ਉਸਨੂੰ ਸਿੱਖੀ ਵਿੱਚ ਪ੍ਰੇਰਦੀ ਰਹੀ, ਹੁਣ ਓਹਨਾਂ ਨੂੰ ਅਪਣੀ ਆਤਮ ਮੌਤ ਦਿੱਸ ਪਈ ਹੈ ਤੇ ਨਾਮ ਜਪਦੇ ਹਨ ਤੇ ਗੁਰੂ ਕੀ ਸਰਨ ਹਨ, ਮੈਂ ਉਨ੍ਹਾਂ ਦੀ ਸੇਵਾ ਕਰਦੀ ਹਾਂ, ਪਰੰਤੂ ਪਹਲੇ ਸਮੇਂ ਜੋ ਮੈਂ 'ਗੁਰ ਆਗਜਾ ਵਿਰੁੱਧ ਗੱਲਾਂ' ਵਿਚ ਉਨ੍ਹਾਂ ਅੱਗੇ ਨਹੀਂ ਝੁਕੀ, ਤੇ ਅਪਣੇ ਹਠ ਤੇ ਪੱਕੀ ਰਹੀ ਉਹ ਮੇਰੀ ਭੁਲ ਬਖਸ਼ੀ ਜਾਵੇ ।

ਇਸ ਪਰ ਹੁਕਮ ਹੋਇਆ—ਤੂੰ ਆਪਣੇ ਪਤੀ ਨੂੰ ਸੁਮੱਤੇ ਲਾਕੇ ਕ੍ਰਿਤਾਰਥ ਕੀਤਾ ਹੈ....ਤੂੰ ਉਸ ਨੂੰ ਪਰਮੇਸ਼ਰ ਪ੍ਰਾਇਣ ਕਰਕੇ ਵਡਭਾਗੀ ਹੋਈਓਂ । ਤੂੰ ਉਸਦਾ ਭਲਾ ਲੋਚਨ ਵਾਲੀ ਪਤਿਬ੍ਰਤਾ ਹੈਂ ।"

ਇਧਰ ਉਸਦੇ ਪਤੀ ਨੇ ਖਿਮਾਂ ਮੰਗੀ ਕਿ ਮੈਂ ਇਸ ਨੂੰ ਭਜਨ ਕਰਨੋਂ, ਪਾਠ ਕਰਨੋਂ, ਦਾਨ ਦੇਣੋਂ ਰੋਕਦਾ ਰਿਹਾ ਹਾਂ ਮੈਂ ਅਪ੍ਰਾਧੀ ਹਾਂ। ਸਤਗੁਰ ਨੇ ਇਸ ਨੂੰ ਬੀ ਬਖਸ਼ਿਆ, ਅੰਮ੍ਰਿਤ ਛਕਾਕੇ ਸਿੰਘ ਸਜਾਇਆ। [ਭਵਾ: ਆ

੪.

ਇਕ ਅਲੂਚਿਆਂ ਦੇ ਬੂਟਿਆਂ ਦੀ ਝੰਗੀ ਹੈ, ਪਰ ਸਾਰੇ ਅਪੱਤ ਹਨ, ਨਾ ਫੁਲ, ਨਾ ਫਲ, ਨਾ ਪੱਤਾ ਹੈ, ਡੋਡਰ ਡਾਲੀਆਂ ਦੀ ਉਜਾੜ ਹੀ ਉਜਾੜ ਹੈ। ਇਨ੍ਹਾਂ ਬੂਟਿਆਂ ਵਿੱਚੋਂ ਪੈ ਰਹੀ ਧੁਪ ਵਿਚ ਕਵਿ ਸੇਨਾਪਤ ਜੀ ਬੈਠੇ ਕਹ ਰਹੇ ਹਨ:—

ਹੰਸ ਜੀ ! ਕੀ ਕਹਾਂ, ਮੈਂ ਬੀ ੧੬ ਦਰਸ਼ਨ ਵੀਚਾਰੇ, ਘੋਖੇ, ਦੇਸ਼ ਦੇਸ਼ਾਂਤਰ ਫਿਰਿਆ, ਸਾਧੂ ਤਪੀ ਹਠੀ ਵੇਖੇ, ਪਰ ਮੇਰੀ ਦਸ਼ਾ ਕਵੀ ਭਿੱਖੇ ਵਰਗੀ ਰਹੀ, ਜਿਸ ਨੇ ਕਿਹਾ ਹੈ:—

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ । ਸੰਨਿਆਸੀ ਤਪਸੀਅਹਿ ਮੁਖਹੁ ਏ ਪੰਡਿਤ ਮਿਠੇ। ਬਰਸੁ ਏਕੁ ਹਉ ਫਿਰਿਓ ਕਿਨੈ ਨਹ ਪਰਚਉ ਲਾਯਉ । ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ। ਹਰਿਨਾਮੁ ਛੋਡਿ ਦੂਜੈ ਲਗੇ ਤਿਨ ਕੇ ਗੁਣ ਹਉ ਕਿਆ ਕਹਉ। ਗੁਰ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥ ੨ ॥

[ਸੁਯੇ ਮ: ੩ ਕ

ਇਥੇ ਹੀ ਆ ਕੇ ਮੈਨੂੰ ਸਰਨ ਮਿਲੀ ਤੇ ਇਥੇ ਹੀ ਠੰਢ ਪਈ।

ਹੰਸ—ਪ੍ਰੰਤੂ ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਮੈਨੂੰ ਸਤਿਗੁਰ ਨੇ ਡਿੱਠਾ ਨਹੀਂ, ਉਨ੍ਹਾਂ ਨੂੰ ਮੇਰਾ ਕਿਸੇ ਹਾਲ ਕਿਹਾ ਨਹੀਂ, ਜਦੋਂ ਕਿ ਤੁਸੀਂ ਮੇਰਾ ਖਿਆਲ ਕਰਕੇ ਅਰਜ਼ ਕਰਨ ਉੱਠਦੇ ਹੋ ਅੱਗੋਂ ਹੁਕਮ ਹੋ ਜਾਂਦਾ ਹੈ:ਨਿਰਦਈ ਹੈ,ਖਿਮਾਂ-ਹੀਨ ਹੈ। ਕੱਲ੍ਹ ਮੇਰੀ ਮੂਰਤ ਵੇਖ ਵੇਖ ਖੁਸ਼ ਹੋਏ, ਪਰ ਫੇਰ 'ਖਿਮਾਂ ਹੀਨ' ਕਹਕੇ ਚਲੇ ਗਏ। ਮੈਂ ਤੈਨੂੰ ਸੱਚ ਦੱਸਦਾ ਹਾਂ ਕਿ ਮੈਂ ਬਾਲ ਜਤੀ ਹਾਂ।

ਮੈਂ ਝੂਠ ਨਾਲ ਜੀਭ ਆਸ਼ਨਾ ਨਹੀਂ ਕੀਤੀ ।

ਮੈਂ ਅਸਤੇਅ ਰਿਹਾ ਹਾਂ, ਪਰਦਰਬ ਮੈਂ ਨਹੀਂ ਹਿਰੀ।

ਮੰਦਾ ਮੈਂ ਨਹੀਂ ਕੀਤਾ।

ਆਪਣੇ ਮਤ ਵਿਚ ਮੈਂ ਅਜੇ ਤਕ ਪੂਜਜ ਹਾਂ,

ਹਜ਼ਾਰਹਾ ਮੇਰੇ ਚੇਲੇ ਹਨ,

ਮੱਠ ਦਾ ਮੈਂ ਮੁਖੀ ਹਾਂ।

ਅਹਿੰਸਾ ਮੇਰਾ ਪਰਮ ਧਰਮ ਹੈ, ਮੈਂ ਕਦੇ ਭੁਲਕੇ ਕੀੜੀ ਤੇ ਪੈਰ ਨਹੀਂ ਧਰਿਆ।

ਦੱਸੋ ਮੇਰੇ ਪਰ ਕੋਪ ਕਿਉਂ ਹਨ ?

ਸੇਨਾਪਤ—ਇਸੇ ਤਰਾਂ ਦਾ ਮੇਰਾ ਹਾਲ ਸੀ, ਮੈਂ ਬੀ ਭੁਲੇਵੇ ਵਿਚ ਰਿਹਾ, ਮੈਨੂੰ ਸਾਰੇ ਸ਼ਾਸਤ੍ਰ ਪੜ੍ਹ ਸੁਣਕੇ ਰੱਬੀ ਗੁਣਾਂ ਤੇ ਇਨਸਾਨੀ ਗੁਣਾਂ ਦਾ ਫਰਕ ਮਲੂਮ ਨਹੀਂ ਸੀ, ਤੇ ਮੈਂ ਇਨਸਾਨੀ ਕਮਾਲ ਨੂੰ ਹੀ ਸੱਭੋ ਕੁਝ ਸਮਝਦਾ ਸਾਂ, ਪਰ ਮੇਰੀ ਇਹ ਭੁਲ ਇਸੇ ਘਰ ਆਕੇ ਦੂਰ ਹੋਈ। ਮੈਂ ਆਪਣੇ ਜਾਣੇ ਸ਼ਾਸਤ੍ਰਵੇਤਾ ਤੇ ਧਰਮੀ ਸਾਂ, ਪਰ ਮੈਨੂੰ ਜਾਣਨ ਦਾ ਪਤਾ ਨਹੀਂ ਸੀ, ਅਸਲੀ ਜੀਵਨ ਦਾ ਪਤਾ ਨਹੀਂ ਸੀ, ਜਦ ਮੈਨੂੰ ਇਥੇ ਆਕੇ ਪਤਾ ਲੱਗਾ ਕਿ ਜੀਵ ਪਸ਼ੂ ਬੀ ਹੈ ਮਨੁਖ ਬੀ ਹੈ ਤੇ ਦੇਵਤਾ ਬੀ ਹੋ ਸਕਦਾ ਹੈ ਤਾਂ ਮੇਰੀ ਮਾਨੋਂ ਸੁੱਤੇ ਪਏ ਦੀ ਜਾਗ ਖੁਲ੍ਹੀ। ਹੁਣ

ਮੈਨੂੰ ਐਉਂ ਜਾਪਦਾ ਹੈ, ਜੀਕੂੰ ਜਨਮ ਜਨਮ ਦਾ ਸੁੱਤਾ ਮੈਂ ਜਾਗਿਆ ਹਾਂ।

ਹੰਸ—ਕੁਝ ਮੈਨੂੰ ਬੀ ਸਮਝਾਓ ?

ਸੈਨਾਂਪਤ—ਜਿਤਨੇ ਗੁਣ ਤੁਸਾਂ ਅਪਣੇ ਆਖੇ ਹਨ, ਇਹ ਇਨਸਾਨੀ ਗੁਣ ਹਨ, ਇਨ੍ਹਾਂ ਨੂੰ ਅਸੀਂ ਪਵਿੱਤ੍ਰਤਾ ਕਹ ਸਕਦੇ ਹਾਂ, ਸਦਾਚਾਰ ਕਹ ਸਕਦੇ ਹਾਂ, ਯਾਂ ਮੁਸਲਮਾਨੀ ਬੋਲੀ ਵਿਚ ਇਖ਼ਲਾਕ ਕਹ ਸਕਦੇ ਹਾਂ। ਇਹ ਓਹ ਗੁਣ ਹਨ ਜੋ ਇਨਸਾਨ ਨੇ ਲੱਭੇ ਤੇ ਇਨਸਾਨੀ ਸੁਖ ਪਾਏ। ਭਾਈਚਾਰੇ ਨੇ ਸੁਖ ਪਾਏ, ਆਦਮੀ ਨੇ ਸੁਖ ਪਾਏ। ਇਨ੍ਹਾਂ ਗੁਣਾਂ ਨਾਲ ਜੀਵ ਪਸ਼ੂਪੁਣੇ ਤੋਂ ਮਨੁੱਖਪੁਣੇ ਵਿਚ ਆਜਾਂਦਾਹੈ, ਅਸੀ ਮਨੁੱਖ ਕਹਲਾਣ ਵਾਲੇ ਹੋ ਗਏ,ਪਰ ਮੇਰੇ ਸਮੇਤ ਮੈਂ ਵੱਡੇ ਵੱਡੇ ਦਾਨੇ ਭੁਲ ਕਰਦੇ ਵੇਖੇ ਹਨ, ਕਿ ਨਿਰਾ ਸ਼ੁਭ ਕਰਮਾਂ ਨੂੰ ਜਾਂ ਐਉਂ ਕਹੋ ਕਿ ਨਿਰਾਨੇਕੀ ਨੂੰ, ਨੇਕ ਹੋ ਜਾਣ ਨੂੰ ਲੋਕੀ ਧਰਮ ਤੇ ਮਜ਼੍ਹਬ ਸਮਝਦੇ ਹਨ। ਜੇ ਤਾਂ ਧਰਮ ਦਾ ਅਰਥ ਹੈ ਫਰਜ਼ ਤਾਂ ਤਾਂ ਠੀਕ ਹੈ। ਇਨਸਾਨ (ਮਨੁੱਖ) ਦਾ ਮਨੁੱਖ ਨਾਲ ਜੋ ਫਰਜ਼ ਹੈ, ਸੋ ਤਾਂ ਇਹ ਠੀਕ ਹੈ, ਸਾਡਾ ਧਰਮ ਹੈ ਕਿ ਅਸੀ ਬੁਰਾ ਨਾਂ ਕਰੀਏ, ਸਾਡਾ ਧਰਮ ਹੈ ਸੱਚ ਬੋਲੀਏ, ਪਰ ਇਹ ਇਨਸਾਨ ਦੇ ਫਰਜ਼ ਹਨ, ਮਨੁੱਖ ਦੇ ਧਰਮ ਹਨ।

ਦੂਜਾ ਪੱਖ ਸਾਫ਼ ਪਰੋਖੇ ਰਹ ਜਾਂਦਾ ਹੈ, ਓਹ ਦੈਵੀ ਜੀਵਨ ਹੈ, ਰੂਹਾਨੀ ਜ਼ਿੰਦਗੀ ਹੈ। ਇਸ ਦੂਸਰੇ ਜੀਵਨ ਦੀ ਗਜਾਤ ਮੈਨੂੰ ਗੁਰੂ ਸਰਨ ਵਿਚ ਆਕੇ ਆਈ।

ਮੈਂ ਸੁਣਦਾ ਸਾਂ ਕਿ ਸਤਿਗੁਰ ਧਰਮ ਦਾਨ ਦੇਂਦੇ ਹਨ, ਤੇ ਮੈਂ ਧਰਮ ਦੀ ਭਾਲ ਵਿਚ ਏਥੇ ਆਯਾ। ਏਥੇ ਆਕੇ ਮੈਨੂੰ ਸਮਝ ਪਈ ਕਿ ਧਰਮ ਤਾਂ ਇੱਕ ਇਨਸਾਨੀ ਕਮਾਲ ਹੈ, ਓਹ ਬੀ ਸਤਗੁਰ ਦੇਂਦੇ ਹਨ, ਪਰ ਓਹ ਦੱਸਦੇ ਹਨ ਕਿ ਕੇਵਲ ਇਹ ਧਰਮ ਕਾਫੀ ਨਹੀਂ, ਇਸ ਦੀ ਨੀਉਂ "ਹਉ" ਪਰ ਹੈ, ਅਰ "ਹਉ" ਬਾਬਤ ਕੰਹਦੇ ਹਨ:—

ਜਬ ਲਗੁ ਮੇਰੀ ਮੇਰੀ ਕਰੈ।
ਤਬ ਲਗੁ ਕਾਜੁ ਏਕੁ ਨਹੀ ਸਰੈ।
ਜਬ ਮੇਰੀ ਮੇਰੀ ਮਿਟਿ ਜਾਇ
ਤਬ ਪ੍ਰਭ ਕਾਜੁ ਸਵਾਰਹਿਆਇ।

[ਭੈਰਉ ਕਬੀਰ

ਸੋ ਇਸ ਘਰ ਆਕੇ ਜਦ ਮੈਨੂੰ ਇਹ ਸੋਝੀ ਹੋਈ ਕਿ ਇਖ਼ਲਾਕੀ ਧਰਮ ਯਾ ਨੇਕੀ ਦੀ ਨੀਂਹ ਹੰਕਾਰ ਹੈ ਤੇ ਹੰਕਾਰ ਛੇਕੜਲੀ ਰੋਕ ਪਰਮਸੁਖ ਦੀ ਹੈ ਤਾਂ ਮੈਨੂੰ ਜਾਗ ਆਈ ਕਿ ਸਤਿਗੁਰ ਦੇ ਘਰ ਕੁਛ ਹੋਰ ਦਾਨ ਜ਼ਰੂਰ ਮੌਜੂਦ ਹੋਵੇਗਾ, ਸੋ ਇਕ ਦਿਨ ਮੈਂ ਕੀਰਤਨ ਵਿਚ ਏਹ ਤੁਕ ਸੁਣੀ:—

ਜਨਮ ਮਰਣੁ ਦੁਹਹੂ ਮਹਿ ਨਾਹੀ
ਜਨ ਪਰ ਉਪਕਾਰੀ ਆਏ।
ਜੀਅਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ।

ਮੈਨੂੰ ਬੜੀ ਸੋਚ ਪੈ ਗਈ ਕਿ ਇਹ 'ਜੀਅ ਦਾਨ' ਕੀ ਚੀਜ਼ ਹੈ ? ਮੈਂ ਤਾਂ ਧਰਮ ਦਾਨ ਲੈਣ ਆਯਾ ਸਾਂ, ਏਥੇ ਮੰਹਮਾਂ 'ਜੀਅ ਦਾਨ' ਦੀ ਹੈ।

ਫਿਰ ਮੈਂ ਖੋਜ ਕੀਤੀ ਤਾਂ ਪਤਾ ਲੱਗਾ ਕਿ ਗੁਰੂ ਨਾਨਕ ਦੇ ਘਰ ਵਿੱਚ ਇਖ਼ਲਾਕ ਤੋਂ ਅੱਗੇ ਰੂਹਾਨੀ ਤਾਲੀਮ ਇੱਕ ਹੋਰ ਕਮਾਲ ਹੈ,ਤਾਲੀਮ ਹੀ ਨਹੀਂ ਇਹ ਇਕ ਉਚ ਜੀਵਨ ਦੀ ਦਾਤ ਹੈ,ਇਸ ਰੂਹਾਨੀ ਜੀਵਨ ਦੀ ਦਾਤਦਾ ਨਾਮ 'ਜੀਅਦਾਨ'ਹੈ। ਫਿਰ ਮੈਂ ਆਸਾ ਦੀ ਵਾਰ ਸੁਣੀ ਤਾਂ ਤੁਕ

ਆਈ:-

'ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ'-ਕਿ ਸਤਿਗੁਰ ਐਸਾਹੈ ਜੋ ਮਨੁੱਖ ਤੋਂ ਦੇਵਤਾ ਬਣਾ ਦੇਂਦਾ ਹੈ, ਤਦ ਮੈਨੂੰ ਸਮਝ ਆਈ ਕਿ ਮਨੁੱਖ ਲਈ ਪਸੂਪਨੇ ਤੋਂ ਨਿਕਲਕੇ ਮਨੁੱਖ ਬਣਨਾ ਕਾਫੀ ਨਹੀਂ, ਮਨੁੱਖ ਨੇ ਤ੍ਰੱਕੀ ਕਰਕੇ ਦੇਵਤਾ ਬਣਨਾ ਹੈ,ਅਰ ਦਸਾਂ ਗੁਰੂ ਸਾਹਿਬਾਂ ਦਾ ਪਰਮ ਪ੍ਰੋਜਨ ਇਹ ਹੈ ਕਿ ਆਦਮੀ ਦੇਵਤਾ ਬਣ ਜਾਏ, ਇਸ ਲਈ ਓਹ 'ਜੀਅਦਾਨ' ਦੇਂਦੇ ਹਨ।

ਹੰਸ-ਤੁਸਾਨੂੰ ਪਤਾ ਹੈ ਕਿ ਮੈਂ ਮਾਧਵਾ-ਚਾਰਯ ਵਾਂਗੂ ੧੬ ਮਤਾਂ ਦਾ ਗਯਾਤਾ ਹਾਂ ਤੇ ਬੁਧ ਅਰ ਜੈਨ ਧਰਮ ਦਾ ਖਾਸ ਇੱਕ ਪੰਡਤ ਹਾਂ, ਪ੍ਰੰਤੂ ਮੇਰੀ ਸਮਝ ਵਿਚ ਤੇਰੀ ਗੱਲ ਨਹੀਂ ਆਈ। ਜਦੋਂ ਜੁ ਮਨੁੱਖ ਦਾ ਜੀਵਨ ਪਵਿੱਤ੍ਰ ਹੋ ਗਿਆ, ਪਾਪ ਐਬ ਦੂਰ ਹੋਗਏ,ਚਿੱਤ ਸਾਫ ਹੋਗਿਆ,ਫੇਰ ਹੋਰ ਕੀ ਬਾਕੀ ਰਹ ਗਿਆ? ਤੁਸਾਡਾ ਮਤਲਬ ਵੀਚਾਰ ਯਾ ਆਪੇ ਵਿਚ ਜੁੜਨ ਤੋਂ ਹੈ?

ਸੇਨਾਪਤ-ਇਸਤੋਂ ਕੁਛ ਵਧੀਕ।

ਹੰਸ-ਉਹ ਕੀ?

ਸੇਨਾਪਤ-ਆਪੇ ਵਿਚ ਜੁੜਨ ਯਾ 'ਧਾਰਨਾ ਧਯਾਨ ਸਮਾਧੀ' ਦੇ ਇੱਕ ਤ੍ਰਾਂ ਕਰਕੇ ਦੱਸਣ ਵਾਲੇ ਲੋਕ ਨਹੀਂ ਹਨ, ਦੂਸਰੇ ਇਸ ਨਾਲ ਇਸਦੇ ਲੇਖਕ ਅਪਨੇ ਆਪ ਵਿਚ ਟਿਕਾਉਦਮਦੇ ਹਨ,ਅਰਥਾਤ ਜੀਵ ਮਾਯਾ ਤੋਂ ਛੁਟ ਗਿਆ,'ਕੈਵਲ' ਹੋ ਗਿਆ।ਇਹ'ਕੈਵਲ'ਇਕਤਰਾਂਦਾ'ਕਰਮ' ਤੇ ਉਸਦੇ 'ਫਲ' ਤੋਂ ਸੁਤੰਤ੍ਰਤਾ ਹੈ, ਪਰ ਜੋ ਆਪਾ ਹੈ ਉਸਤੋਂ ਅਗੇ ਕੁਛ ਨਹੀਂ। ਤੇ ਵੀਚਾਰ ਕਰੋ: ਇਹ ਜੋ 'ਆਪਾ' ਹੈ ਚਾਹੇ ਉਹ ਕੁਛ ਹੈ, ਉਸਨੂੰ 'ਆਤਮਾ' ਕਹੋ, ਰੂਹ ਕਹੋ, ਜੀਵ ਕਹੋ, ਪੁਰਖ ਕਹੋ ਕੁਛ ਕਹੋ, ਓਹ ਆਪਾ ਜੋ 'ਧਾਰਨਾ ਧਯਾਨ ਸਮਾਧੀ' ਨਾਲ ਯਾ 'ਸਾਂਖ' (ਵੀਚਾਰ) ਨਾਲ ਯਾ ਬ੍ਰਹਮ ਗਯਾਨ ਯਾ ਹੋਰ ਤਰਾਂ ਛੁਟਿਆ ਹੈ, ਓਹ ਪਹਲੇ ਮਾਯਾ ਵਿੱਚ ਸੀ ਤਾਂ ਹੁਣ ਛੁਟਿਆ ਹੈ ਨਾਂ, ਤੇ ਜੇਹੜਾ ਕਦੇ ਬੱਝਾ ਸੀ, ਅਗਯਾਨ ਵਿੱਚ ਸੀ, ਜਿਸਦੀ ਬਾਬਤ ਕਿਹਾ ਜਾਂਦਾਸੀ ਕਿ ਬੇਧਾਇਮਾਨ ਸੀ ਓਹ ਇਸ ਬੱਝਣ ਤੋਂ ਪਹਲੇ ਕਦੇ ਛੁਟਿਆ ਹੋਯਾ ਸੀ, ਕਿਉਂਕਿ ਜਿਸਨੂੰ ਤੁਸੀਂ ਬੰਧ ਕੰਹਦੇ ਹੋ, ਅਰ ਕਿਸੇ ਉਪਾਧੀ ਅਵਿੱਦਯਾ ਆਦਿ ਕਾਰਨ ਕਰਕੇ ਬੱਧਾ ਦੱਸਦੇ ਹੋ, ਉਸ ਦੱਸਣ ਵਿਚ ਇਹ ਸੰਭਾ-ਵਨਾ ਹੈ ਕਿ ਓਹ ਕਦੇ ਮੁਕਤ (ਸੁਤੰਤ੍ਰ) ਹੁੰਦਾ ਸੀ; ਕਦੇ ਬੱਝ ਗਿਆ ਸੀ, ਕਦੇ ਫੇਰ ਮੁਕਤ ਹੋ ਜਾਵੇਗਾ।

ਹੱਛਾ, ਹੁਣ ਹੋਰ ਸੋਚ ਕਰੋ: ਓਹ ਜੋ ਕਦੇ ਸੁਤੰਤ੍ਰ ਸੀ ਤੇ ਫੇਰ ਕਦੇ ਬੱਝਾ ਸੀ, ਉਹ ਕਿਸ ਕਰਮ ਕਰਕੇ ਬੱਝਾ ਸੀ? ਕਰਮ ਸਰੀਰ ਬਿਨਾਂ ਹੁੰਦੇ ਨਹੀਂ, ਸੋ ਜਦੋਂ ਪਹਲੋਂ ਪਹਲ ਓਹ ਸਰੀਰ ਵਿਚ ਆਯਾ ਯਾ ਪਹਲੋਂ ਓਹ ਬੱਝਾ ਸੀ ਤਾਂ ਕਰਮ ਕਰਕੇ ਨਹੀਂ ਸੀ ਬੱਝਾ*।ਹਾਂ ਕੋਈ ਹੋਰ ਕਾਰਨ ਹੈ ਜਿਸਨੇ ਸੁਤੰਤ੍ਰ (ਜੀਵ) ਨੂੰ ਪਹਲੀ ਵੇਰ ਬੱਧਾ ਸੀ। ਬੱਝਕੇ ਤਾਂ ਉਹ ਕਰਮ ਜਾਲ ਹੇਠ ਆਗਿਆ, ਪਰ ਬੱਝਣ ਤੋਂ ਪਹਲੋਂ ਕਿਸੇ ਹੋਰ ਕਾਰਣ ਨੇ ਉਸ ਨੂੰ ਬੱਧਾ, ਚਾਹੇ ਉਸ ਕਾਰਨ ਨੂੰ 'ਕੁਝ ਕਹੋ, ਪਰ ਓਹ ਕਾਰਣ ਐਸਾ ਸੀ ਜੋ ਸਰੀਰ ਤੋਂ ਮੁਕਤ(ਸੁਤੰਤ੍ਰ)'ਆਪੇ'ਨੂੰ ਅਰਥਾਤ 'ਜੀਵ' ਨੂੰ ਬੰਨ੍ਹ ਸਕਦਾ ਸੀ, ਠੀਕ ਹੈ ਨਾਂ?

ਹੰਸ-ਠੀਕ ਹੈ।

ਸੇਨਾਪਤ-ਲਓ ਹੁਣ ਹੋਰ ਵਿਚਾਰ

*ਕਰਮ ਬਧ ਤੁਮ ਜੀਉ ਕਹਤ ਹੋ ਕਰਮਹਿ ਕਿਨਿ ਜੀਉ ਦੀਨੁਰੇ? [ਗੋਂਡ ਕਬੀਰ ਜੀ

ਕਰੋ, ਇੱਕ "ਜੀਵ" ਹੈ ਜੋ 'ਧਾਰਨਾ ਧਜਾਨ ਸਮਾਧੀ' ਨਾਲ ਯਾ ਸਾਂਖ (ਵੀਚਾਰ) ਨਾਲ ਯਾ ਗਿਆਨ ਨਾਲ ਕੈਵਲ ਹੋ ਗਿਆ ਹੈ, ਹੁਣ ਉਹ ਉਸ ਹਾਲਤ ਵਿੱਚ ਪਹੁੰਚਾ ਹੈ ਜਿਸ ਵਿੱਚ ਕਦੇ ਪਹਲੇ ਸਨਾਤਨ ਵਿੱਚ ਹੁੰਦਾ ਸੀ, ਅਰਥਾਤ ਸਰੀਰ ਯਾ ਮਾਯਾ ਦੇ ਫੇਰ ਵਿੱਚ ਫਸਣ ਤੋਂ ਪਹਲਾਂ ਓਹ ਜਿਸ ਹਾਲਤ ਵਿਚ ਸੀ, ਹੁਣ ਫੇਰ ਓਹ ਸਾਧਨ ਕਰਕੇ ਬੰਧਨ ਰਹਤ ਹੋਕੇ ਉਸੇ ਹਾਲਤ ਵਿਚ ਪੁਜ ਗਿਆ । ਠੀਕ ਹੈ ? ਅਰਥਾਤ:—

ਮੁਕਤ\ /ਮੁਕਤ
ਬੰਧ

ਸੋ ਹੁਣ ਜੋ ਮੁਕਤ ਜਾਂ "ਕੈਵਲ" ਹੋਇਆ ਹੈ, ਅਪਣੇ ਅਸਲੀ ਸਰੂਪ ਅਸਲੀ ਰੂਪ ਨੂੰ ਪੁੱਜਾ ਹੈ।

ਹੰਸ—ਠੀਕ ਹੈ।

ਸੇਨਾਪਤ—ਹੁਣ ਰਤਾ ਚਿੱਤ ਠਹਰਾ ਕੇ ਸੋਚ ਕਰੋ, ਕਿ ਜੀਵ ਉਸ ਅਵਸਥਾ ਵਿਚ ਹੈ ਜਿਸ ਵਿਚੋਂ ਕਦੇ ਓਹ ਬਿਨਾਂ ਕਰਮ ਕੀਤੇ ਮਾਯਾਫਾਸ ਵਿਚ ਫਸਿਆ ਸੀ, ਕਿਸੇ ਕਾਰਣ ਕਰਕੇ ਜਿਸ ਦਾ ਸਾਨੂੰ ਪਤਾ ਨਹੀਂ, ਯਾ ਜਿਸ ਦਾ ਨਾਮ (ਅਵਿੱ-ਦਜਾ, ਸਮੀਪਤਾ ਗੁਣਗੁਣੀ ਭਾਵ) ਜੋ ਜੀ ਆਵੇ ਰੱਖ ਲਵੋ, ਨਾਵਾਂ ਨਾਲ ਗਰਜ ਨਹੀਂ, ਕੋਈ ਕਾਰਣ ਸੀ ਜਿਸ ਨੇ ਪਤਾ ਨਹੀਂ ਕਿਉਂ ਜੀਵ ਨੂੰ ਪੇਹਲੀ ਵੇਰ ਵੇੜ ਦਿੱਤਾ ਸੀ, ਹੁਣ ਫੇਰ ਜੀਵ ਉਸੇ ਤਰਾਂ ਦਾ 'ਕੈਵਲ' ਹੈ; ਪਰ ਉਸੇਤਰਾਂ ਉਹੋ ਯਾ ਹੋਰ ਕਾਰਣ ਉਸ ਨੂੰ ਫੇਰ ਮਾਯਾ ਵਿਚ ਫਸਾ ਸਕਦਾ ਹੈ, ਜਿਸ ਕਾਰਣ ਨੇ ਕਦੇ ਉਸ ਨੂੰ ਅੱਗੇ ਬੰਨ੍ਹ ਲਿਆ ਸੀ।

ਹੰਸ—(ਘਬਰਾਕੇ) ਹੈ ਤਾਂ ਠੀਕ, ਪਰ ਬਈ ਜੀਵ ਦਾ ਤੇ ਮਾਯਾ ਦਾ ਹੇਰ ਫੇਰ ਪਰੰਪਰਾ ਤੋਂ ਹੈ, ਨਾਂ ਇਸਦਾ ਆਦਿ ਹੈ ਨਾਂ ਅੰਤ ਹੈ।

ਸੇਨਾਪਤ—ਭਲਾ ਜੇ ਇਉਂ ਹੈ ਤਾਂ ਜਿਸ ਚੀਜ਼ ਦਾ ਆਦਿ ਨਹੀਂ ਉਸ ਦਾ ਅੰਤ ਹੋ ਨਹੀਂ ਸਕਦਾ, ਜੇ ਇਹ ਦਸ਼ਾ ਪਰੰਪਰਾ ਤੋਂ ਹੈ ਤਾਂ ਅੱਗੇ ਨੂੰ ਸਦਾ ਰਹੇਗੀ 'ਕੈਵਲ' ਦਸ਼ਾ ਆਊ ਹੀ ਕੀਕੂੰ? ਫੇਰ ਜੇ ਕਦੇ ਬੱਝਦੇ ਕਦੇ ਛੁਟਦੇ ਰਹੇ ਤੇ ਏਹ ਗੇੜ ਪਰੰਪਰਾ ਤੋਂ ਹੈ ਤਾਂ ਏਸੇ ਵਿਚ ਸਾਡਾ ਦੁੱਖ ਹੈ, ਅਰਥਾਤ ਅਸੀ ਬੰਧ ਮੁਕਤ ਦੇ ਜਾਲ ਵਿਚ ਸਦਾ ਟੱਕਰਾਂ ਮਾਰਦੇ ਆਏ ਤੇ ਸਦਾ ਮਾਰਾਂਗੇ; ਕੈਵਲ ਹੋਕੇ ਲੱਭਾ ਕੀ ? ਟਿੰਡਾਂ ਦੇ ਗੇੜ ਵਾਂਗੂ ਕਦੇ ਹੇਠ ਖਾਲੀ, ਕਦੇ ਭਰੇ ਤੇ ਉੱਪਰ।

ਹੰਸ—(ਘਬਰਾਕੇ) ਨਹੀਂ ਕੈਵਲ ਹੋਕੇ ਫੇਰ ਬੰਧਨ ਨਹੀਂ।

ਸੇਨਾਪਤ—ਤਦ ਫੇਰ ਜੀਵਾਤਮਾਆਪਣੇ ਅਸਲੇ ਵਿਚ ਸੁਤੰਤ੍ਰ ਯਾ 'ਕੈਵਲ' ਨਹੀਂ ਸੀ, ਕਿਉਂਕਿ ਉਸ ਦਸ਼ਾ ਨੂੰ ਉਹ—ਕੇਵਲ ਉਪਾਧੀਆਂ ਜਾਂ ਬੰਧਨ ਕਰਨ ਵਾਲੇ ਕਾਰਨਾਂ ਤੋਂ ਸੁਤੰਤ੍ਰ ਹੋ ਜਾਣ ਤੇ ਉਹ—ਕੀਕੂੰ ਪ੍ਰਾਪਤ ਹੋ ਸਕਦਾ ਹੈ, ਜੋ ਦਸ਼ਾ ਕਿ ਉਸਦੀ ਅਪਨੀ ਅਸਲੀ ਅਰ ਸੁਭਾਵਕ ਦਸ਼ਾ ਨਹੀਂ ਹੈ ? ਉਸਦਾ ਨਾਮ 'ਕੈਵਲ' 'ਸਰੂਪ ਵਿਚ ਇਸਥਤੀ' 'ਸਰੂਪ ਪ੍ਰਾਪਤੀ' ਕੀਕੂੰ ਹੈ ?

ਚੰਦ੍ਰਮਾਂ ਚਾਨਣਾ ਹੈ, ਬੱਦਲ ਜਾਂ ਗ੍ਰਹਣ ਦਾ ਪਰਛਾਵਾਂ ਉਸਨੂੰ ਹਨੇਰੇ ਰੰਗਦਾ ਕਰ ਦੇਂਦਾ ਹੈ, ਜਦ ਬੱਦਲ ਪਾਟਦੇ ਹਨ ਯਾ ਗ੍ਰਹਣ ਦੂਰ ਹੁੰਦਾ ਹੈ, ਉਹ ਅੱਗੇ ਵਰਗਾ ਚਿੱਟਾ ਹੋ ਲੱਸਦਾ ਹੈ; ਜੇ ਕਦੇ ਚੰਦ੍ਰਮਾਂ ਦਾ ਪਹਲਾ ਰੂਪ ਚਾਨਣਾ ਨਾਂ ਹੁੰਦਾ ਤਾਂ ਗ੍ਰਹਣ ਮਗਰੋਂ ਪਰਛਾਵੇਂ

ਦੇ ਦੂਰ ਹੋਇਆਂ ਕੀਕੂੰ ਚਾਨਣ ਰੂਪ ਹੋ ਜਾਂਦਾ ?

ਹੰਸ–ਹੈ ਤਾਂ ਠੀਕ, ਪਰ ਜੇ ਐਉਂ ਕਹੀਏ ਕਿ ਜੀਵ ਕਦੇ ਜੀਵ ਸੀ ਹੀ ਨਹੀਂ, ਇੱਕ ਬ੍ਰਹਮ ਹੈ ਜੋ ਚਿਦਘਨ ਦੇਵ ਸਾਰੇ ਪਰੀ ਪੂਰਨ ਹੈ, ਉਸ ਵਿਚ ਭਰਮ ਨੇ ਜੀਵ ਤੇ ਬੰਧ ਮੋਖ ਦਾ ਖਿਆਲ ਪਾਯਾ ਸੀ, ਜਦ ਇਹ ਕਟ ਗਿਆ, ਤਦ ਜੋ ਕੇਵਲ ਰਹ ਗਿਆ, ਉਹ ਜੀਵਾਤਮਾ ਨਹੀਂ, ਬ੍ਰਹਮ ਹੈ?

ਸੇਨਾਪਤ–ਫੇਰ ਬੀ ਉਹੋ ਗੱਲ। ਕਦੇ ਇਹ ਭ੍ਰਮ ਉਸ ਵਿਚ ਜਿਸਨੂੰ ਤੁਸੀ ਬ੍ਰਹਮ ਕੈਂਹਦੇ ਹੋ, ਨਹੀਂ ਸੀ, ਕਦੇ ਆਯਾ, ਕਦੇ ਹਟ ਗਿਆ, ਇਸ ਤੋਂ ਨਤੀਜਾ ਨਿਕਲਿਆ ਕਿ ਕਦੇ ਫੇਰ ਪੈਣ ਦੀ ਸੰਭਾਵਨਾ ਹੈ, ਫੇਰ ਪੈ ਸਕਦਾ ਹੈ; ਜਿੱਕੂੰ ਅਗੇ ਕਦੇ ਉਸ ਵਿਚ ਆ ਪਿਆ ਸੀ। ਚੰਦ੍ਰਮਾਂ ਤਾਂ ਸਦਾ ਚੰਦ੍ਰਮਾਂ ਹੈ, ਬੱਦਲਾਂ ਨੇ ਨਾ ਉਸਨੂੰ ਬੱਧਾ ਨਾ ਮੋਖ ਕੀਤਾ। ਪਰ ਬੱਦਲਾਂ ਦੇ ਆਉਣ ਨੇ ਜਿਸਤਰਾਂ ਦਾ ਹਨੇਰਾ ਬੀ ਪਾਯਾ, ਉਹ ਚਾਹੋ ਕਿਸੇਤਰਾਂ ਦਾ ਹੈ, ਅਛਾਦਨ ਕਰਦਾ ਹੈ, ਤੇ ਬੱਦਲਾਂ ਨੂੰ ਗਰਮ ਹਵਾ ਯਾ ਕਿਸੇ ਉਪਾ ਨਾਲ ਉਡਾ ਦਿੱਤਿਆਂ ਇਹ ਕੀਕੂੰ ਹੋਗਿਆ ਕਿ ਏਹ ਬੱਦਲ ਫ਼ੇਰ ਨਹੀਂ ਆ ਸਕਦੇ ਤੇ ਜੋ ਠੁੱਡੇ ਇਸ ਹਨੇਰੇ ਵਿਚ ਸ੍ਰਿਸ਼ਟੀ ਨੇ ਖਾਧੇ ਹਨ, ਮਿਟ ਗਏ ਹਨ ?

ਨਾਮ'ਨਿਰਵਾਨ' ਰੱਖੋ; 'ਕੇਵਲ' ਰੱਖੋ, 'ਮੋਖ' ਰੱਖੋ, ਕੁਛ ਰੱਖੋ; ਕਾਰਣ ਦਾ ਨਾਮ 'ਅਵਿੱਦਯਾ' ਰੱਖੋ, 'ਭ੍ਰਮ' ਰੱਖੋ, 'ਪ੍ਰਧਾਨ ਦਾ ਮੇਲ' ਰੱਖੋ, ਗੱਲ ਓਥੇ ਦੀ ਓਥੇ ਹੈ, ਜੋ ਇਸ ਦ੍ਰਿਸ਼ਟਾਂਤ ਵਿਚ ਕਹੀ ਹੈ।

ਹੰਸ–ਹੈ ਤਾਂ ਠੀਕ ! ਪਰ ਮੈਨੂੰ ਤੁਹਾਡਾ ਆਸ਼ਾ ਸਾਫ ਨਹੀਂ ਹੋਇਆ। ਮੈਂ ਕੈਂਹਦਾ ਹਾਂ ਜੋ ਸਾਧਨ ਕਰਕੇ ਕੇਵਲ ਹੋ ਗਿਆ, ਓਹ ਫੇਰ ਕਿਉਂ ਫਸੇ ? ਜਦ ਇਸਤ੍ਰੀ ਦੇ ਗੁਪਤ ਪਾਪ ਦਾ ਪਤੀ ਨੂੰ ਪਤਾ ਲੱਗ ਗਿਆ, ਫੇਰ ਪਤੀ ਉਸਦੇ ਪਜਾਰ ਵਿਚ ਨਹੀਂ ਫਸੇਗਾ।

ਸੇਨਾਪਤ–ਮੈਂ ਕੈਂਹਦਾ ਹਾਂ, ਜੇ ਉਹ ਬੰਧਨ ਤੋਂ (ਉਪਾਧੀ ਤੋਂ, ਅਗਯਾਨ ਤੋਂ ਅਸਾਂਖ ਦਸ਼ਾ ਤੋਂ) ਮੋਖ ਹੋਇਆ ਹੈ ਤਾਂ ਸੰਭਾਵਨਾ ਹੈ ਕਿ ਕਦੇ ਪਹਲੇ ਮੁਕਤ ਸੀ, ਤੇ ਬੰਧਨ ਵਿਚ ਆਯਾ ਸੀ । ਜਿੱਕੂੰ ਅੱਗੇ ਮੋਖ ਸੀ ਤੇ ਬੰਧਨ ਵਿਚ ਆ ਗਿਆ ਸੀ, ਇਸੇ ਤਰਾਂ ਜੋ ਅਵਸਥਾ ਉਸਨੇ ਸਾਧਨ ਕਰਕੇ ਹੁਣ ਪ੍ਰਾਪਤ ਕੀਤੀ ਹੈ, ਫਿਰ ਅੱਗੇ ਵਾਂਙੂ ਬੰਧਨ ਵਿਚ ਪੈ ਸਕਦੀ ਹੈ, ਉਸਦੇ ਪੱਲੇ ਕੀ ਪਿਆ ? ਜੇ ਬੰਧਨ ਵਿਚ ਪੈਣਾ ਤੇ ਮੁਕਤ ਹੋਣਾ ਸਦਾ ਤੋਂ ਹੈ, ਇਸਦਾ ਆਦ ਕਦੇ ਨਹੀਂ ਹੋਇਆ, ਤਦ ਇਸਦਾ ਅੰਤ ਬੀ ਨਹੀਂ, ਤਦ ਸਾਫ ਹੈ ਕਿ ਤੁਸਾਂ ਆਪ ਮੰਨ ਲਿਆ ਕਿ 'ਕੇਵਲ' ਸਦਾਦੀ ਸੁਤੰਤ੍ਰਤਾ ਨਹੀਂ, ਗੇੜ ਵਿਚ ਇੱਕ ਸਮਾਂ ਹੈ। ਜੇ ਕਹੋ–ਜੋ ਹੁਣ ਕਿਹਾ ਜੇ–ਕਿ ਪੈਹਲਾਂ ਜੀਵ ਨੂੰ ਸੋਝੀ ਨਹੀਂ ਸੀ ਇਸ ਕਰਕੇ ਫਸ ਗਿਆ, ਹੁਣ ਸੋਝੀ ਆਈ ਹੈ, ਤਜਰਬੇਕਾਰ ਹੋਗਿਆ ਹੈ, ਹੁਣ ਛੁੱਟਕੇ ਫੇਰ ਨਾ ਫਸੇਗਾ, ਤਦ ਤੁਸੀ ਜੀਵ ਨੂੰ ਆਦਿ ਵਿੱਚ ਅਗਯਾਨੀ ਮੰਨ ਲਿਆ, ਅਰ ਇਸ ਮੰਨਣ ਵਿਚ ਉਸਦੇ ਸਰੂਪਦਾ 'ਗਯਾਨ-ਵਾਨ' 'ਸੁਤੰਤ੍ਰ' 'ਕੇਵਲ' 'ਰੂਹ' 'ਆਤਮਾ' 'ਬ੍ਰਹਮ ਚੇਤਨ' ਹੋਣਾ ਖੰਡਨ ਹੋ ਗਿਆ, ਕਿਉਂਕਿ'ਕੇਵਲ' ਨੇ ਸਦਾ ਗਯਾਨ ਵਾਲੇ ਜੀਵ ਦੇ ਓਹ ਬੰਧਨ ਕੱਟਣੇ ਹਨ, ਉਹ ਉਪਾਧੀ ਮੇਟਣੀ ਹੈ, ਓਹ ਹਨੇਰਾ ਦੂਰ ਕਰਨਾ ਹੈ, ਜਿਸਨੇ ਉਸਦੇ ਗਯਾਨ ਨੂੰ ਅਛਾਦਨ ਕੀਤਾ ਹੈ । ਜੇ ਆਦ ਵਿਚ ਅਗਯਾਨੀ ਹੈ, ਤਾਂ ਉਸਦਾ

ਅਸਲਾ ਅਗਜਾਨ ਹੈ,ਤਾਂ ਫਿਰ ਇਹ ਦੱਸੋ ਕਿ ਅਗਜਾਨ ਦਾ ਅਸਲਾ ਕੀਕੂੰ ਬਦਲੇਗਾ? ਅਗਜਾਨ ਤਾਂ ਉਸਦੇ ਸੁਭਾਵ ਦਾ ਹੁਣ ਹੋ ਜਾਏਗਾ,ਉਪਾਧੀ ਕੀਕੂੰ ਰਹੇਗਾ ?

ਹੰਸ—ਹੈ ਤਾਂ ਠੀਕ, ਫੇਰ ਹੈ ਕੀ ?

ਸੇਨਾਪਤ—ਮੈਂ ਕੀਹ ਦੱਸਾਂ ? ਮੇਰੀ ਵਿੱਦਜਾ ਦੇ ਮੇਰੇ ਜਿੰਨੇ ਠਿਕਾਣੇ ਸਨ, ਇਸੇ ਘਰ ਆ ਕੇ ਸਾਰੇ ਹਿੱਲ ਗਏ। ਜੀਕੂੰ ਅੱਜ ਮੈਂ ਤੇਰੇ ਹਿਲਾਏ ਹਨ,ਤਿਕੂੰ ਭਾਈ ਨੰਦ ਲਾਲ ਜੀ ਨੇ ਮੇਰੇ ਹਿਲਾਏ ਸਨ। ਮੈਨੂੰ ਸਮਝ ਪਈ ਕਿ ਜਿਤਨੇ ਉਪਦੇਸ਼ ਹਨ, ਇਹ ਸਭ ਨਿੰਦਣ ਯੋਗ ਨਹੀਂ ਹਨ, ਪਰ ਏਹ ਸਾਰੇ ਇਖਲਾਕੀ ਫਿਲਸਫੇ ਹਨ ਤੇ ਏਹ ਸਾਰੇ ਫਿਲਸਫੇ ਗਜਾਨ ਯਾ ਗੱਲਾਂ ਕਰਨ ਦੇ ਵੰਗ ਸਾਡੇ ਮਨ ਦੇ ਬੁਧੀ ਦੇ ਸੁਭਾਵ ਦੇ ਵੰਗ ਹਨ, "ਯਥਾਰਥ" ਵਰਣਨ ਨਹੀਂ ਹੋ ਰਿਹਾ। ਅਸੀਂ 'ਅਨੰਤ' ਨੂੰ ਪ੍ਰਾਪਤ ਨਹੀਂ ਹੋਏ, ਅਰਥਾਤ ਜੀਕੂੰ ਜਿਸ ਤਰ੍ਹਾਂ ਜਿਥੇ, ਦੇਸ ਕਾਲ ਦਸ਼ਾ ਤੋਂ ਪਰੇ ਯਾ ਹੋਰ ਕਿਸੇ ਤਰਾਂ ਦੇ ਹਾਲ ਹਨ, ਉੱਕਰ ਉੱਥੇ ਉਸ ਨੂੰ ਅਸੀਂ ਪ੍ਰਾਪਤ ਨਹੀਂ ਹੋਏ। ਅਸੀ ਉਸ ਵਿਚ ਜੋ ਕਦੇ ਬੀ 'ਕਲੇਸ਼ ਕਰਮ ਅਗਜਾਨ ਭੁਲੇਖੇ ਵਿਚ' ਨਹੀਂ ਆਇਆ, ਪ੍ਰਾਪਤ ਨਹੀਂ ਹੋਏ। ਉਸ ਵਿਚ ਪ੍ਰਾਪਤ ਹੋਇਆਂ ਸੰਭਾਵਨਾਂ ਹੋ ਸਕਦੀ ਹੈ ਕਿ ਫੇਰ ਅਸੀ ਫਾਹੀ ਵਿਚ ਨਾਂ ਫਸੀਏ ਤੇ ਉਸਤੋਂ ਉਰੇ ਜੋ ਗਜਾਨ ਤੇ ਸਾਧਨ ਹਨ, ਓਹ ਸਾਡੇ ਕਰਮ ਜਾਲ ਤੋਂ ਛੁਟਕਾਰੇ ਦੀ 'ਵਾਕਬੀ ਤੇ ਸਾਧਨ' ਹਨ, ਸੋ ਏਹ 'ਗਜਾਨ ਤੇ ਕਰਮ' ਸਾਡੇ ਕਲੇਸ਼ ਕਰਮ ਅਗਜਾਨ ਤੋਂ ਛੁਟਕਾਰੇ ਦੇ ਫਿਲਸਫੇ ਤੇ ਸਾਧਨ ਹਨ, ਜਿੱਥੇ ਅਸੀਂ ਇਕੱਲੇ (ਕੇਵਲ) ਹਾਂ, ਤੇ ਉਹਨਾਂ ਦੇ ਦਸੇ ਹਾਲਾਤ ਤੋਂ ਮਾਨੋਂ ਫੇਰ ਫਸਨ ਦੀ ਸੰਭਾਵਨਾਂ ਵਿਚ ਹਾਂ। ਇਹ ਪ੍ਰਾਪਤੀ ਇਕ ਐਸਾ ਟਿਕਾਣਾ ਹੈ ਜਿਸਨੂੰ *ਸੁੰਨਬਿੰਦੂ ਕਹਣਾ ਚਾਹੀਯੇ, ਅਰਥਾਤ ਇਨਸਾਨੀ ਕਮਾਲ ਦੇ ਅੰਤ ਅਤੇ ਰੂਹਾਨੀ ਕਮਾਲ ਦੇ ਵਿਚਕਾਰ ਹਾਂ। ਇਨਸਾਨੀ ਕਮਾਲ ਦੀ ਚੋਟੀ ਪਰ ਅਤੇ ਦੈਵੀ ਰੂਹਾਨੀ ਜੀਵਨ ਦੇ ਆਦਿ ਵਿਚ, ਮਧ ਭਾਗ ਦੇ ਨੁਕਤੇ ਉੱਤੇ।

ਹੰਸ-ਮੈਂ ਕੰਹਦਾ ਹਾਂ ਇਹੋ ਰੂਹਾਨੀ ਜੀਵਨ ਹੈ।

ਸੇਨਾਪਤ—ਮੈਂ ਇਹਨਹੀਂ ਕੰਹਦਾ।ਇਹ ਤਾਂ ਸਪਸ਼ਟ ਹੈ ਕਿ ਇਹ ਜੀਵ ਦੀ ਉਹ ਹਾਲਤਹੈ ਜਿਸਨੂੰ ਉਪਾਧੀ ਰਹਤ ਅਵਸਥਾ ਕਿਹਾ ਜਾ ਸਕੇ, ਜਿਨ੍ਹਾਂ ਕਾਰਨਾਂ ਨੇ ਇਸ ਨੂੰ ਮਲੀਨ ਯਾ ਦੁਖੀ ਯਾ ਅਗਜਾਨੀ ਕੀਤਾ ਯਾ ਬੰਧਨਵਿਚ ਪਾਯਾ ਸੀ,ਉਨ੍ਹਾਂਦਾ ਦੂਰ ਹੋਣਾ ਹੈ; ਹਾਂ ਸਥੂਲ ਸੂਖਮ ਵਿਕਾਰਾਂ ਦਾ ਦੂਰ ਹੋਣਾ ਹੈ, ਤੇ ਉਸ ਅਵਸਥਾ ਤੇ ਅੱਪੜਨਾ ਹੈ ਜਿਸਤੋਂ ਅੱਗੇ ਕਦੀ ਵਿਕਾਰੀ ਹੋਯਾ ਸੀ(ਯਾ ਫਸਿਆ ਸੀ,ਯਾ ਅਗਜਾਨ ਵਿਚ ਆਯਾ ਸੀ,ਯਾ ਕਲੇਸ਼ ਕਰਮ ਵਿਚ ਪੈਗਿਆ ਸੀ) ।ਭਾਵੇਂ ਹੁਣ ਸੁਤੰਤ੍ਰ ਹੈ,ਪਰ ਫੇਰ ਉਸੇ ਤਰਾਂ ਅੱਗੇ ਵਾਙੂ ਫਸ ਸਕਦਾਹੈ। ਇਹ ਮੈਂ ਆਪਣੇ ਕੋਲੋਂ ਨਹੀਂ ਕੰਹਦਾ, ਇਹਤਾਂ ਉਨ੍ਹਾਂ ਗਿਆਨਾਂ ਵਿਚੋਂ ਆਪੇ ਹੀ ਸਿੱਟਾ ਨਿਕਲਦਾ ਹੈ। ਹੁਣ ਲੋੜ ਹੈ ਇਸ ਗੱਲ ਦੀ ਕਿ ਇਹ ਜੀਵ ਕਿਸੇ ਐਸੇ ਟਿਕਾਣੇ ਅੱਪੜੇ ਕਿ ਜਿਥੋਂ ਫੇਰ ਕਦੇ ਨਾ ਫਸ ਸਕੇ।

ਹੰਸ—ਕੀ ਤੁਸੀ ਸਭ ਸ਼ਾਸਤ੍ਰਾਂ,ਦਰਸ਼ਨਾਂ ਫਿਲਸਫਿਆਂ ਦਾ ਖੰਡਨ ਕਰਦੇ ਹੋ ?

ਸੇਨਾਪਤ—ਕਦੇ ਨਹੀਂ। ਗੁਰੂ ਘਰ ਦਾ ਮਤ "ਨਿੰਦਿਆ" ਹੈ ਹੀ ਨਹੀਂ। ਸਭ

*Zeropoint.

ਸੰਸਾਰ ਦੇ ‘ਮਹਾਨ ਲੋਕ’ ਸਾਡੇ ਆਪਣੇ ਸੱਜਨ ਹਨ, ਸਾਰੇ ਸੰਸਾਰ ਦੇ ਧਰਮ ਪੁਸਤਕ ਸਾਡੀ ਜੱਦੀ ਜਾਇਦਾਦ ਹਨ। ਸਾਰੇ ਅਪਨੇ ਅਪਨੇ ਨੁਕਤੇ ਖਿਆਲ ਤੋਂ ਕਿਸੇ ਕਿਸੇ ਗੱਲ ਨੂੰ ਹੱਲ ਕਰਦੇ ਹਨ। ਮੇਰਾ ਮਤਲਬ ਕੇਵਲ ਇਹ ਹੈ ਕਿ ਜੋ ਕੁਛ ਅਸਾਂ ਉਤੇ ਵਿਚਾਰਿਆ ਹੈ ਓਹ ਨਿੰਦਨੀਯ ਨਹੀਂ, ਉਸਦਾ ਨਾਮ ਹੈ ‘ਕਰਮ ਜਾਲ ਤੋਂ ਸੁਤੰਤ੍ਰ ਹੋਣ ਦਾ ਫਿਲਸਫਾ’ ਯਾ ਕਰਮ ਤੋਂ ਛੁਟਨ ਦੇ ਗਜਾਨ ਸਾਧਨ ਸੋ ਇਸ ਵਿਚ ਨਿੰਦਜਾ ਨਹੀਂ ਹੈ।

ਹੰਸ–ਠੀਕ ਹੈ, ਪਰ ਫੇਰ ਬਾਕੀ ਕੀ ਲੋੜ ਹੈ ?

ਸੇਨਾਪਤ–ਬਾਕੀ ਉਹ ਲੋੜ ਹੈ, ਜਿਸ ਦੀ ਅਪੂਰਨਤਾ ਨੇ ਭਿੱਖੇ ਵਰਗੇ ਕਵੀ ਤੇ ਸ਼ਾਸਤ੍ਰਵੇਤਾ ਨੂੰ ਇਕ ਬਰਸ ਦਰ ਦਰ ਰੁਲਾਇਆ, ਜਿਸਨੇ ਮੇਰੇ ਦਿਲ ਦੇ ਅੰਦਰਲੇ ਇਕ ਸੱਖਣੇਪਨ ਨੂੰ ਬੜੀ ਭਟਕਣਾਂ ਦੇ ਬਾਦ ਪੂਰਾ ਕੀਤਾ, ਜਿਹੜਾ ਤੁਸਾਥੋਂ ਅਪਨੀ ਸੰਪ੍ਰਦਾ ਦੀ ਮਹੰਤੀ ਛੁਡਵਾਕੇ ਰੁਲਾਂਦਾ ਐਥੇ ਲਿਆਇਆ ਹੈ, ਤੇ ਤੁਹਾਡੀ ਵਿੱਦਜਾ ਤੇ ਕਲਾ ਕੌਸਲ ਦੀ ਪ੍ਰਬੀਨਤਾ ਫੁਟੀ ਕੌਡੀ ਤੋਂ ਬੀ ਨਹੀਂ ਵਿਕਦੀ। ਯੂਸਫ ਦੀ ਸੁੰਦ੍ਰਤਾਦਾ ਇਕ ਅੱਟੀ ਮੁੱਲ ਤਾਂ ਪੈਗਿਆ ਸੀ, ਪਰ ਆਪਦੀ ਅੰਦਰਲੀ ਬਾਹਰਲੀ ਸਾਰੀ ਸੁੰਦ੍ਰਤਾ ਦਾ ਮੁੱਲ ਪਿਆ ਹੈ:–

‘ਖਿਮਾ ਹੀਨ ਹੱਥ’ ਦਾ ਉਲਾਂਭਾ।

ਸੱਜਣਾ !

ਕੋਈ ਅਪੂਰਣਤਾ ਹੈ, ਕੋਈ ਸੱਖਣਾਪਨ ਹੈ, ਕੋਈ ਅਭਰਵੀਂ ਅਕਾਂਖਯਾ ਹੈ ਜੋ ਸੱਚੀਆਂ ਮੁਤਲਾਸ਼ੀ ਰੂਹਾਂ ਨੂੰ ਉਨ੍ਹਾਂ ਦੀ ਵਿਦਯਾ ਤੇ ਟੋਲ ਦੇ ਅੰਤ ਤੇ ਆ ਘੇਰਦੀ ਹੈ! ਜਿਨ੍ਹਾਂ ਦੇ ਅੰਦਰ ਲੋਕਾਂ ਵਿਚ ਗੁਣੀ ਪ੍ਰਸਿੱਧ ਹੋਣ ਦੇ ਘੁਮੰਡ ਦੀ ਟੇਕ ਕਾਫੀ ਨਹੀਂ, ਜਿਨ੍ਹਾਂ ਨੂੰ ਕਿਸੇ ਗਰਜ਼ ਨੇ ਤਲਾਸ਼ ਵਿਚ ਨਹੀਂ ਪਾਇਆ, ਜੋ ਅਪਨੇ ਕਲਜਾਨ ਨਮਿੱਤ ਢੂੰਡ ਵਿਚ ਲਗੇ ਹਨ, ਹਾਂ ਸੱਜਨਾ! ਓਹ ਅਪਨੀ ਤਲਾਸ਼ ਦੇ ਅੰਤ ਵਿਚ ਦਿਲ ਵਿਚ ਇਕ ‘ਸੱਖਣਾਪਨ’ ਵੇਖਦੇ ਹਨ। ਉਨ੍ਹਾਂ ਨੂੰ ਲੋਕ ਲਾਜ ਨਹੀਂ ਕਿ ਅੰਦਰਲੇ ਪੋਲ ਨੂੰ ਛਿਪਾ ਲੈਣ, ਓਹ ਆਪੇ ਨਾਲ ਸੱਚੇ ਹਨ। ਓਹ ਅੰਦਰ ਦੇਖਦੇ ਹਨ, ਕਿ ਵਿਦਵਾਨ ਹੋਕੇ, ਫਿਲਸਫਾ ਪ੍ਰਾਪਤ ਕਰਕੇ, ਗਜਾਨ ਪਾਕੇ ਸਭ ਕੁਛ ਸਮਝਕੇ ਅੰਦਰ ਘਾਪਾ ਹੈ, ਅਸ਼ਾਂਤੀ ਹੈ, ਸੱਖਣਾਪਨ ਹੈ, ਕੋਈ ਅਭਰਵੀਂ ਬੁਝ ਹੈ।

ਹੰਸ–ਠੀਕ ਹੈ, ਮੇਰਾ ਚਾਲੀ ਬਰਸ ਦਾ ਮੁਤਾਲਜਾ, ਚਾਲੀ ਬਰਸ ਦੇ ਉਗ੍ਰ ਤਪ, ਸੰਜਮ ਸਾਧਨ; ਬ੍ਰਤ ਧਾਰਨ ਦਾ ਫਲ ਇਹ ਤਾਂ ਜਰੂਰ ਹੋਇਆ ਹੈ ਕਿ ਮੈਨੂੰ ਬੀ ਅੰਦਰ ਇਕ ਸੱਖਣਾਪਨ ਦੀਹਦਾ ਹੈ। ਜਦ ਤੱਕ ਮੇਰੇ ਅੰਦਰ ‘ਮਨ ਦਾ ਮਾਨ’ ਰਿਹਾ, ਜਦ ਤਾਈਂ ਪੂਜਜ ਹੋਣ ਦਾ ਨਸ਼ਾ ਤੇ ਲੋਕਾਂ ਦੇ ਆਦਰ ਦਾ ਸੁਆਦ ਰਿਹਾ, ਤਦ ਤਾਈਂ ਇਸ ਸੁਆਦ ਵਿਚ ਮੈਨੂੰ ਇਹ ਸੱਖਣਾ-ਪਨ ਨਹੀਂ ਦਿੱਸਿਆ, ਪਰ ਜਦੋਂ ਉੱਗ੍ਰ ਤਪਾਂ ਤੇ ਤੀਬ੍ਰ ਵੈਰਾਗ ਨੇ ਇਹ ਬੀ ਤੋੜ ਦਿੱਤੇ, ਤਾਂ ਮੈਂ ਸੱਖਣਾ ਹੋ ਗਿਆ, ਇਹੋ ਸੱਖਣਾਪਨ ਮੈਨੂੰ ਦ੍ਵਾਰ ਦ੍ਵਾਰ ਭਟਕਾ ਰਿਹਾ ਹੈ। ਇਸ ਕਲਗੀ ਵਾਲੀ ਮੂਰਤ ਨੂੰ ਦੂਰੋਂ ਦੇਖਕੇ ਕੁਛ ਘਾਪਾ ਮਿਲਦਾ ਹੈ, ਪਰ ਰੰਚਕ ਮਾਤ੍ਰ। ਪਤਾ ਨਹੀਂ ਲੱਗਦਾ ਹੁਣ ਕੀ ਕਰਾਂ ?

ਸੇਨਾਪਤ–ਸ਼ੁਕਰ ਹੈ, ਸਾਡਾ ਅੰਦਰ ਖਾਲੀ ਹੋਇਆ। ਸੋਨਾ, ਚਾਂਦੀ, ਤੀਮੀਂ, ਛੱਡਨਾ ਕਠਨ ਨਹੀਂ, ‘ਮਾਨ ਦਾ ਅੰਦਰੋਂ ਟੁੱਟਣਾ ਖਰਾ ਕਠਨ ਹ। ਅਸਲ ਵਿਚ

ਹ ਮਾਨ, ਇਹ ਅਭਿਮਾਨ, ਇਹ ਝੂਠੀ ਕ ਦੀਹਦੀ ਨਹੀਂ, ਇਸੇ ਦੇ ਵਿਹੁਲੇ ਸ਼ੇ ਵਿਚ ਬੜੇ ਬੜੇ ਵਿਦਵਾਨ ਤੇ ਗੁਣੀ ਮੈਂ ਕੁਛ ਹਾਂ' ਦੀ ਟੇਕ ਵਿਚ ਉਮਰਾਂ ਡੇਖ੍ਯਾ ਜਾਂਦੇ ਹਨ।

ਸੱਜਣਾਂ! ਇਹ ਮੇਰੀ ਅੰਦਰਲੀ ਟੋਟ ਇਸ ਗੁਰੂ ਘਰ ਵਿਚ ਆਕੇ ਭਰੀ, ਤੇ ਮੈਂ ਤੈਨੂੰ ਏਹੋ ਗੱਲ ਦੱਸਦਾ ਹਾਂ ਕਿ ਏਥੇ ਹੀ ਦਾਰੂ ਹੈ ਅਰ ਓਹ ਦਾਰੂ—

ਦੈਵੀ ਜੀਵਨ, ਰੂਹਾਨੀ ਜ਼ਿੰਦਗੀ— ਅਮਲੀ ਰੂਹਾਨੀ ਜੀਵਨ—ਹੈ।

ਹੰਸ—ਮੈਨੂੰ ਤੁਹਾਡੇ ਇਸ—ਰੂਹਾਨੀ ਜੀਵਨ—ਦੀ ਸਮਝ ਨਹੀਂ ਪੈਂਦੀ।

ਇਹ ਬੀ ਮੈਂ ਖੁਸ਼ ਹਾਂ ਕਿ ਤੁਸਾਂ ਸਨਾਤਨਾਂ ਦੀ ਨਿੰਦਾ ਨਹੀਂ ਕੀਤੀ, ਉਨ੍ਹਾਂ ਦੀ ਪ੍ਰਾਪਤੀ ਦੀ ਵਿਤ੍ਰੇਕ ਬੁੱਧੀ ਪਾਈ ਤੇ ਉਸਨੂੰ ਜੋਗ ਥਾਂ ਦਿਤੀ ਹੈ। ਤੁਸੀ ਆਖਦੇ ਹੋ ਕਿ ਇਹ ਇਨਸਾਨ ਦਾ ਕਮਾਲ ਹੈ, ਇਹ ਚੋਟੀ ਦਾ ਟਿਕਾਣਾ ਹੈ ਕਿ 'ਆਪਾ' ਉਨ੍ਹਾਂ ਹਨੇਰਿਆਂ ਤੋਂ ਨਿਕਲੇ ਜਿਨ੍ਹਾਂ ਨੇ ਉਸਨੂੰ ਦੁਖੀ ਕੀਤਾ ਹੈ। ਪਰ ਅੱਗੇ....

ਸੇਨਾਪਤ—ਫੇਰ ਤੁਸੀ ਉਧਰ ਚੱਲੇ। ਤੁਸਾਡਾ ਮੱਤ ਬੁੱਧ-ਮੱਤ ਜਾਂ ਸਾਂਖ ਦੇ ਫਿਲਸਫੇ ਵਾਂਙੂ ਹੀ ਹੈ— ਜੋ 'ਕੈਵਲ' ਤੇ ਬੱਸ ਹੈ, ਤੇ ਆਖਦਾ ਹੈ ਇਸਤੋਂ ਅੱਗੇ ਹੋਰ ਕੁਛ ਨਹੀਂ ਤੇ ਵੇਦਾਂਤ ਆਖਦਾ ਹੈ ਕਿ ਇਹ ਕੈਵਲ ਜੀਵ ਨੂੰ ਕੈਵਲ ਕਰਦਾ ਹੈ, ਪਰ ਜੀਵ ਵੱਖਰੇ ਵੱਖਰੇ ਨਹੀਂ ਇਕ ਬ੍ਰਹਮ ਹੈ, ਹਰ ਜੀਵ ਦੀ ਇਹ ਬੁੱਧ ਕਿ—ਮੈ ਅੱਡ ਹਾਂ ਤੇ ਜੀਵ ਹਾਂ—ਇਹ ਹੀ ਬੰਧਨ ਹੈ, ਜਦੋਂ ਇਸਤੋਂ ਛੁੱਟਾ ਤਦੋਂ ਇੱਕ, ਇੱਕੋ ਇੱਕ; ਮਾਨੋਂ ਸਾਰੇ ਇੱਕੋ ਟਿਕਾਣੇ ਹਨ, ਰਤਾ ਰਤਾ ਫਰਕ ਹੈ। ਹਾਂ ਜਿਨ੍ਹਾਂ ਮਤਾਂ ਵਿਚ 'ਕੈਵਲ' ਨੂੰ 'ਅਭਾਵ' ਪੂਰਨ ਅਭਾਵ ਸਮਝਦੇ ਹਨ, ਓਹ ਹੋਰ ਨੀਵੇਂ ਪਾਸੇ ਵੱਲਹਨ, ਉਚੇਰੇ ਨਹੀਂ ਹਨ।

ਪਰ ਮੈਂ 'ਅਭਾਵ' ਨਾਂ ਮੰਨਣ ਵਾਲੇ ਕਿਸੇ ਸ਼ਾਸਤ੍ਰ ਨੂੰ ਮਾੜਾ ਨਹੀਂ ਕਹਾਂਗਾ, ਸਾਡੇ ਸਤਗੁਰ ਨੇ ਕਿਹਾ ਹੈ:—

"ਛਿਅ ਘਰ ਛਿਅ ਗੁਰ ਛਿਅ ਉਪਦੇਸ। ਗੁਰੁ ਗੁਰੁ ਏਕੋ ਵੇਸ ਅਨੇਕ।"

ਅਰਥਾਤ ਸਾਰੇ ਸ਼ਾਸਤ੍ਰ, ਅੱਡ ਅੱਡ ਮਹਾਂ ਪੁਰਖਾਂ ਦੀ ਰਚਨਾਂ ਹਨ, ਅੱਡ ਅਡ ਉਨ੍ਹਾਂ ਦੇ ਉਪਦੇਸ਼ ਹਨ, ਹਰੇਕ ਕਿਸੇ ਨਾ ਕਿਸੇ ਨੁਕਤੇ ਨੂੰ ਹਲ ਕਰਦਾ ਹੈ, ਇਹਨਾਂ ਦਾ ਗੁਰੂ, ਮਹਾਂ ਗੁਰੂ ਹੋਰ ਹੈ, ਉਸਦਾ ਮਿਲਾਪ ਕੁਛ ਹੋਰ ਸ਼ੈ ਹੈ, ਪਰ ਏਹ ਅੱਡ-ਰਾਪਨ ਅਨੇਕ ਵੇਸ ਹਨ, ਉਹ 'ਅਨੰਤ' ਹੈ। ਇਸ ਗੁਰਾਂ ਦੇ ਗੁਰੂ ਅਨੰਤ ਨਾਲ ਮੇਲ ਕਰੋ। ਦ੍ਰਿਸ਼ਟਾਂਤ ਰੂਪੀ ਰੁਤਾਂ, ਮਾਂਹ, ਥਿਤਾਂ, ਵਾਰ ਵੇਖਕੇ ਇਨ੍ਹਾਂ ਦੇ ਗੁਰੂ ਸੂਰਜ ਵੱਲ ਆਓ। ਜੇ ਤੁਸੀਂ ਨਿੱਘ, ਰੌਸ਼ਨੀ, ਦਾਮਨਕ ਬਲ ਚਾਹੁੰਦੇ ਹੋ ਤਾਂ ਅਨੇਕ ਵੇਸਾਂ ਵਿਚੋਂ ਟੋਹ ਲਾਕੇ ਵੇਸਾਂ ਦੇ ਗੁਰੂ—ਰੱਬ ਵਲ ਆਓ। ਉਸ ਕਰਤੇ ਵਲ, ਉਸ ਗੁਰੂ ਵੱਲ ਲੌ ਲਾਓ। ਸਭ ਸ਼ਾਸਤ੍ਰਾਂ ਫਿਲਾਸਫੀਆਂ ਦੀਆਂ ਥ੍ਰੀਕੀਆਂ ਰੁੱਤਾਂ, ਮਾਂਹ, ਵਿਸੇ ਚਸੇ ਹਨ, ਇਨ੍ਹਾਂ ਦਾ(ਸਾਂਖ)ਗਿਣਨਾਂ ਗਯਾਨ ਪ੍ਰਾਪਤ ਕਰਨਾਂ, ਇਸ ਧਰਤੀ ਪਰ 'ਵਾਕਿਆ' ਹੋਈਆਂ ਘਟਨਾਵਾਂ ਦਾ ਗਯਾਨ ਹੈ, ਸੂਰਜ ਦੀ ਅਪਨੀ ਜ਼ਾਤ ਨਾਲ ਸਾਡਾ ਸੰਬੰਧ ਹੋ ਜਾਣਾ ਨਹੀਂ। ਸੋ ਜਦੋਂ ਉਸ ਨਾਲ ਸੰਬੰਧ ਹੋਵੇ ਤਦੋਂ 'ਚਾਨਣ, ਨਿੱਘ, ਦਾਮ-ਨਕ ਸ਼ਕਤੀ' ਪ੍ਰਾਪਤ ਹੋਵੇ। ਤਿਥਿ ਪੱਤ੍ਰਕਾ ਤਾਂ ਪੜ੍ਹ ਲਈਆਂ, ਹੁਣ ਧੁਪੇ ਬੀ ਆਕੇ ਬੈਠੋ। ਇਸ ਧਰਤੀ ਦੇ ਵਸਦਿਆਂ ਸੂਰਜ ਨਾਲ ਮੇਲ ਧੁਪ ਨਾਲ ਮੇਲ ਕਰਨਾਂ ਹੀ

ਹੇ। ਹੁਣਬਾਕ਼ਾ ਜੀ! ਉਸ ਨਾਲ ਸੱਚ ਮੁੱਚ ਅੰਦਰ ਪ੍ਰਤੀਤ ਦੇਣ ਵਾਲੀ ਲੋ ਲਾਓ ਜੋ ਕਦੇ ਕਰਮ ਜਾਲ ਵਿਚ ਨਹੀਂ ਫਸਦਾ ਹੈ ਜੋ ਸਭ ਤੋਂ ਵਿਸ਼ੇਸ਼ ਦੱਸਦੇ ਹਨ, ਜਿਸਨੂੰ ਪਾਰਬ੍ਰਹਮ, ਪੂਰਨ ਬ੍ਰਹਮ ਕੰਹਦੇ ਹਨ, ਜਿਸਨੂੰ ਬਾਬੇ ਨਾਨਕ ਨੇ ਬੇਅੰਤ ਕਿਹਾ ਹੈ, ਜਿਸਨੂੰ ਗੁਰੂ ਨੇ ਵਾਹਿਗੁਰੂ ਕਹਕੇ ਸਲਾਹਿਆ ਹੈ।

ਇਖਲਾਕ ਨੇ ਸਾਨੂੰ ਸੁੱਚਾ ਕੀਤਾ,
ਹੁਣ ਪਜਾਰੇ ਦੇ ਦੇਸ ਚੱਲੋ।

ਹੰਸ—ਫੇਰ ਤੁਸੀਂ ਇਉਂ ਕਹ ਰਹੇ ਹੋ ਜਿੱਕੂੰ ਬੇਅੰਤ ਕੋਈ ਦੇਸ ਕਾਲ ਵਾਲਾ ਪੁਰਖ ਹੈ, ਅਰ ਤੁਸੀਂ ਉਸਦਾ ਖਿਆਲ ਦੇਸ ਕਾਲ ਨਾਲ ਕਰਨਾ ਹੈ, ਤੇ ਦੇਸ ਕਾਲ ਵਾਲਾ ਨਾਂ ਅਨੰਤ ਹੋ ਸਕਦਾ ਹੈ, ਨਾ ਅਨਾਦਿ ਹੋ ਸਕਦਾ ਹੈ।

ਸੇਨਾਪਤ—ਠੀਕ ਹੈ, ਏਸੇ ਕਰਕੇ ਸਤਗੁਰਾਂ ਨੇ ਕਿਹਾ ਹੈ ਕਿ ਭਾਈ ਖਜਾਲ ਵਿਚਾਰੇ ਦੀ ਵਿਤ੍ਰਕ, ਤੇ ਵਾਲ ਦੀ ਖੱਲ ਉਧੇੜਨ ਵਾਲੀ ਬਾਰੀਕਬੀਨੀ ਵਿਚ ਹੀ ਨਾ ਰਹੋ, ਅਤੇ ਹਰ ਖਿਆਲ ਦਾ ਇਕ ਨਾਉਂ ਧਰ ਦੇਣਾ ਤੇ ਆਖਣਾ ਗਜਾਨ ਹੋ ਗਿਆ ਹੈ, ਇਸ ਨੂੰ ਹੀ ਕਾਫੀ ਨਾ ਜਾਣੋਂ। ਅਸਮਾਨ ਵਿਚ ਲਿਸ਼ਕ ਦਿੱਸੀ, ਉਸਦਾ ਨਾਮ ਧਰਿਆ ਬਿਜਲੀ, ਜਦ ਕਿਸੇ ਬਾਲ ਨੇ ਪੁਛਿਆ ਬਾਪੂ! ਇਹ ਕੀ ਹੈ? ਤਾਂ ਆਖਿਆ 'ਬਿਜਲੀ'। ਬਾਪੂ ਹੁਰੀ ਗਜਾਨੀ ਬੀ ਹੋ ਗਏ, ਤੇ ਗੁਰੂ ਬੀ ਹੋ ਗਏ ਤੇ ਮੁੰਡਾ ਸਿਖ ਬੀ ਹੋਗਿਆ ਤੇ ਗਜਾਨ ਪ੍ਰਾਪਤ ਬੀ ਹੋ ਗਿਆ, ਇਹੋ ਹੈ ਨਾ ਤੁਹਾਡਾ ਸਾਡਾ ਗਜਾਨ। ਹੈ ਕਿ ਨਾਂ ਇਹ ਗੱਲ ਮਖੌਲ ਯੋਗ? ਦਸੋ ਦੋਨੋਂ ਬਿਜਲੀ ਬਾਬਤ ਅਗਜਾਨ ਵਿਚ ਹਨ ਕਿ ਨਹੀਂ?

ਹੰਸ—ਠੀਕ, ਇਹ ਤਾਂ ਅਗਜਾਨ ਹੀ ਹੈ, ਬਿਜਲੀ ਕਹਣ ਨਾਲ ਨਾਂ ਬਿਜਲੀ ਦਾ ਕਾਰਨ ਪਤਾ ਲੱਗਾ, ਨਾਂ ਉਸਦਾਸਰੂਪ ਪਤਾ ਲੱਗਾ, ਨਾ ਗੁਣ ਸੁਭਾਵ ਲਭੇ, ਨਾ ਚਾਨਣਾ ਮਿਲਿਆ, ਨਾਂ ਓਹ ਕੀ ਹੈ? ਪਤਾ ਲੱਗਾ, ਨਾਂ ਉਹ ਸਾਨੂੰ ਪ੍ਰਾਪਤ ਹੋਈ ਨਾਂ ਅਸੀ ਉਸਨੂੰ।

ਸੇਨਾਪਤ—ਠੀਕ ਹੈ, ਏਸੇ ਤਰਾਂ ਸਾਨੂੰ ਪਤਾ ਲੱਗਾ ਕਿ ਅਸੀ ਦੇਸ ਕਾਲ ਦੇ ਕੈਦੀ ਹਾਂ, ਫ਼ੇਰ ਅਸਾਂ ਦੇਸ ਕਾਲ ਤੋ ਬਾਹਰ ਕਿਸੇ ਹੋਂਦ ਦਾ ਨਾਮ 'ਬ੍ਰਹਮ' ਜਾਂ 'ਆਤਮਾਂ' ਯਾ 'ਪੁਰਖ' 'ਰੂਹ'ਯਾ 'ਖੁਦਾ' ਜਾਂ ਕੁਛ ਹੋਰ ਧਰ ਦਿੱਤਾ, ਤੇ ਗਜਾਨੀ ਬਣ ਗਏ। ਨਾਮ ਧਰ ਦਿੱਤਾ ਤੇ ਗਜਾਨ ਪ੍ਰਾਪਤ ਹੋ ਗਏ?

ਨਹੀਂ, ਕੁਦਰਤ ਵਿਚ ਵਸਦੀ ਸੁੰਦ੍ਰਤਾ ਦੇ ਰਸ ਵਿਚ ਆਓ, ਸੰਗੀਤ ਦੀ ਸੁੰਦ੍ਰਤਾ ਦੇ ਰਸ ਵਿਚ ਆਓ, ਆਪੇ ਵਿਚ ਜੁੜਨ ਦੀ ਸੁੰਦ੍ਰਤਾ ਦੇ ਰਸ ਵਿਚ ਆਓ, ਤਾਂ ਜੋ ਦੇਸਕਾਲ ਤੋਂ ਪਰੇ ਉਸ ਆਦ ਅਨੰਤ'ਦਾ ਸੱਚ ਮੁਚ ਝਲਕਾ ਵੱਜੇ ਅਰ ਤੁਹਾਡੀ ਸੁਰਤ ਵਿਸਮਾਦ ਵਿੱਚ ਆ ਕੇ ਉਸਦਾ 'ਨਾਨਕ ਕਾ ਪਾਤਿਸਾਹ ਦਿਸੈ ਜਾਹਰਾ' ਵਾਲਾ ਪ੍ਰਤੱਖ ਰਸ ਵਾਲਾ ਯਕੀਨ ਪ੍ਰਾਪਤ ਕਰੇ। ਫੇਰ ਉਸ ਨਾਲ ਨਿਰੰਤਰ ਮੇਲ ਜਾਰੀ ਰਹਣ ਦਾ ਜਤਨ ਕਰੇ; ਜੈਸਾ ਸਤਗੁਰ ਨੇ ਫੁਰਮਾਯਾ ਹੈ:—

ਸੁਪਨੈ ਊਭੀ ਭਈ ਗਹਿਓ ਕੀ ਨ
ਅੰਚਲਾ। ਸੁੰਦਰ ਪੁਰਖ ਬਿਰਾਜਿਤ
ਪੇਖਿ ਮਨੁ ਬੰਚਲਾ। ਖੋਜਹੁ ਤਾਕੇ
ਚਰਣਕਹਹੁਕਤਪਾਈਐ। ਹਰਿ-
ਹਾਂ ਸੋਈ ਜਤੰਨੁ ਬਤਾਇ ਸਖੀ
ਪ੍ਰਿਉ ਪਾਈਐ॥ [ਫੁਨਹੇ ਮ:੫

ਇਹ ਜੋ ਕਾਇਨਾਤ ਦਿਸਦੀ ਹੈ ਜਿਸ

ਵਿਚ ਤੁਸੀ ਸੋਚ ਵਾਲੇ ਬੰਦੇ ਹੋ, ਤੁਸੀ ਇਸਦਾ ਕੋਈ ਹਿੱਸਾ ਹੋ ਕਿ ਨਹੀਂ ? ਤੁਸੀ ਇਸ ਵਿਚ ਵਸਦੇ ਹੋਕਿ ਨਹੀਂ?ਇਸਤਰਾਂ ਓਹ 'ਅਨੰਤ' ਦੇਸ ਕਾਲ ਤੋਂ ਪਰੇ ਕਿੱਥੇ ਸੱਟ ਛੋੜਿਆ ਨੇ ? ਕੀ ਉਹ ਇਸ ਵਿਚ ਵਸਦਾ ਨਹੀਂ ? ਇਹ ਦਿਸਦੀ ਕਾਇਨਾਤ, ਇਹ ਦਿਸਦੀ ਅਨਦਿਸਦੀ ਕੁਦਰਤ ਉਸ ਤੋਂ ਅੱਡ ਹੈ ਜਾਂ ਉਸਦੇ ਵਿਚ ਹੈ ? ਹਾਂ, ਗੁਰੂ ਨਾਨਕ ਕੰਹਦੇ ਹਨ ਕਿ ਓਹ ਜੋ ਅਨੰਤ ਹੈ:

'ਕੁਦਰਤ ਵੱਸਿਆ' ਅਨੰਤ ਹੈ।

ਤੇ ਆਖਦੇ ਹਨ:—ਮੇਰਾ ਉਸਦਾ ਸੰਬੰਧ ਹੈ:

'ਬਲਿਹਾਰੀ ਹੋਣਾ।'

ਇਹ ਜੱਗ ਸੱਚੇ ਦੀ ਕੋਠੜੀ ਹੈ ਇਹ ਇਨਸਾਨੀ ਸਰੀਰ ਉਸਦਾ ਹਰਿਮੰਦਰ ਹੈ। ਅੰਦਰ ਬਾਹਰ ਉਸ ਨਾਲ ਅਪਨੇ ਆਪੇ ਦਾ ਸੰਬੰਧ ਪਾਣਾ ਇਹ ਅਸਾਂ ਅਨਭਵ ਨਾਲ ਹਾਂ—ਸੱਚ ਮੁੱਚ—ਨਾਲ ਕਰਨਾ ਹੈ, ਹਾਂ ਜੀ ਬੌਲਦ ਦੇ ਮਗਰ ਹਲ ਵਾਹ ਰਹੇ ਗਾਹਕ ਨੇ ਬੀ ਇਹ ਰੱਬੀ ਟੇਕ ਪਾਕੇ ਇਨਸਾਨੀ ਕੰਮ ਕਰਦਿਆਂ,ਇਨ-ਸਾਨੀ ਰੰਗਾਂ ਵਿਚ ਰੰਹਦਿਆਂ ਰੱਬੀ ਰਸਾਂ ਵਿਚ ਤੇ ਰੱਬੀ ਟੇਕ ਵਿਚ ਵੱਸਣਾ ਹੈ ਤੇ ਸ਼ਾਸਤ੍ਰ ਵੇਤਾ ਗਯਾਨੀ ਨੇ ਭੀ ਏਸੇ ਰੰਗ ਵਿਚ ਰੱਤੜੇ ਹੋਕੇ ਜੀ ਉੱਠਣਾ ਹੈ।

'ਸਾਡਾ ਸਨਬੰਧ ਇਸ 'ਬੇਅੰਤ' ਨਾਲ' ਇਹ ਰੂਹਾਨੀ ਜੀਵਨ ਹੈ, ਤੇ ਰੂਹਾਨੀ ਸੰਬੰਧ ਲਗਾਤਾਰ ਸੰਬੰਧ ਹੁੰਦਾ ਹੈ।

ਸੋ "ਸਾਡਾ ਵਾਹਿਗੁਰੂ ਨਾਲ ਲਗਾ-ਤਾਰੀ ਸੰਬੰਧ" ਰੂਹਾਨੀ ਜੀਵਨ ਹੈ। ਅਰਥਾਤ:—

ਸਾਡੇ ਸ਼ੁਭ ਵਰਤਾਉ, ਪਾਪ ਰਹਤ ਵਰਤਾਉ, ਸਾਡਾ ਮਾਯਾ ਦੇ ਭਰਮਾਂ ਤੋਂ, ਸਥੂਲ ਸੂਖਮ ਵਿਕਾਰ ਅਵਸਥਾ ਤੋਂ ਫਤੇ ਪਾਣੀ ਇਖਲਾਕ ਹੈ,ਇਨਸਾਨੀ ਕਮਾਲ ਹੈ। ਸਾਡਾ ਅਨੰਤ ਨਾਲ ਲੱਗੇ ਰਹਣਾ, ਵਾਹਿਗੁਰੂ ਨਾਲ ਲਗਾਤਾਰ ਸੰਬੰਧ ਪਾਣਾ ਰੂਹਾਨੀ ਜੀਵਨ ਹੈ।

ਹੰਸ—ਠੀਕ ਹੈ, ਹੁਣ ਮੈਂ ਫਰਕ ਸਾਫ ਸਮਝ ਲਿਆ ਹੈ।

ਸੇਨਾਪਤ—ਇਸ ਲਗਾਤਾਰ ਲਗਨ ਨਾਲ ਤੁਸੀ ਸਦਾ 'ਉਸਦੀ' ਸਰਨ ਪ੍ਰਾਪਤ ਹੋ, ਜੋ ਕਦੇ ਬੀ ਕਰਮ ਜਾਲ ਵਿਚ ਨਹੀਂ ਆਇਆ ਉਸ ਨਾਲ ਲੱਗੇ ਰਹਕੇ ਤੁਸੀ ਕਦੇ ਕਿਸੇ ਟੋਟ ਵਿਚ ਆਉਂਣਜੋਗੇਨਹੀਂ ਰਹੋਗੇ । ਹੁਣ ਤੁਸੀ ਉਸ ਨਾਲੋਂ ਲਿਵ ਟੁੱਟੇ ਹੋ,ਤੁਸੀਂਸਾਕਤ (ਟੁੱਟੇ ਹੋਏ) ਹੋ, ਉਸ ਨਾਲ ਲਿਵਲਾਕੇ ਜੁੜੇ ਹੋਏ ਹੋ ਜਾਓਗੇ।

ਜੋ ਸਾਡਾ ਉਸਤੋਂ ਸਾਕਤ ਹੋਣਾਹੈਉਨ੍ਹਾਂ ਸੁਖਾਂ ਤੋਂ ਵਾਂਜੇ ਜਾਣਾ ਹੈ ਜੋ ਉਸ ਨਾਲ ਲੱਗੇ ਰਹਣ ਵਿਚ ਪ੍ਰਾਪਤ ਹਨ, ਤੇ ਉਸ ਨਾਲ ਲੱਗੇ ਰਹਣਾ ਉਸਦੇ ਸਰੂਪ ਦੇ ਲਹਰੇ ਪ੍ਰਾਪਤ ਕਰਨਾ ਹੈ, ਓਹ ਰੂਹ ਹੈ ਤੇ ਉਸ ਨਾਲ ਇਹ ਤਅੱਲਕ ਰੂਹਾਨੀ ਜੀਵਨ ਹੈ, ਤੇ ਇਸਦਾ ਲਾਭ ਹੈ 'ਸਦਾ ਸੁਖ ਦੀ ਪ੍ਰਾਪਤੀ।' ਸਾਡਾ ਮਨ ਵੀਚਾਰ ਨਾਲ ਦੇਸ਼ ਕਾਲ* ਤੋਂ ਨਹੀਂ ਨਿਕਲ ਸਕਦਾ, ਸਾਡੀ ਸਾਰੀ ਵੀਚਾਰ ਆਪ ਦੇਸ਼ ਕਾਲ ਹੈ । ਸਾਡਾ ਅੰਦਰਲਾ ਸੋਚਾਂ, ਵਿਚਾਰਾਂ ਖਿਆਲਾਂ ਨੂੰ ਨਾ ਪਿਆ ਖੋਤਰੇ,

---

*ਜੀਵ ਬ੍ਰਹਮ ਦੀ ਏਕਤਾ ਕਹਣ ਤੋਂਜੋ ਗਯਾਨ ਸਾਡੇ ਅੰਦਰ ਆਉਂਦਾ ਹੈ ਓਹ ਦੇਸ ਕਾਲ ਵਾਲਾ ਹੈ। 'ਏਕਤਾ'ਦੇ ਖ਼ਯਾਲ ਨੂੰ ਅਸੀ ਦੇਸ ਤੋਂ ਜੁਦਾ ਨਹੀਂ ਕਰ ਸਕਦੇ, 'ਹੈ' ਜਾਂ 'ਹੋਵੇਗੀ' ਪਦਾਂ ਤੋਂ ਅਸੀ ਮਗਜ ਵਿਚੋਂ 'ਕਾਲ' ਦਾ ਖਯਾਲ ਕੱਢ ਨਹੀਂ ਸਕਦੇ। ਬ੍ਰਹਮ ਤੇ ਜੀਵ ਤੋਂ ਅਸੀ ਦੋ ਦੀ ਗਿਣਤੀ, ਉਨ੍ਹਾਂਦੀ ਸਮੀਪਤਾ ਯਾਂ ਦੂਰੀ ਦਾ ਦੇਸ ਵਾਲਾ ਖਯਾਲ ਰੱਦ ਨਹੀਂ ਕਰ ਸਕਦੇ ॥

ਪਰ ਇਨ੍ਹਾਂ ਤੋਂ ਉਚੇਰਾ ਹੋ 'ਸੁਪਨੇ ਉਭੀ ਹੋ,ਸੱਚ ਮੁੱਚ ਉੱਚਾ ਹੋ 'ਅਨੰਤ' ਨਾਲ ਲੱਗਾ ਰਹੇ। ਖਯਾਲ ਖੁਤ੍ਰੀਵੇ ਨਾਂ, ਪਰ ਖਯਾਲ ਅਨੰਤ ਵਿਚ ਸਮਾਵੇ, ਉਸ ਦੇ ਲਗਾਉ ਵਿਚ ਲੱਗਕੇ ਰਸ ਲੀਨ ਹੋਵੇ, ਸੱਚ ਮੁੱਚ ਹੋਵੇ। ਰਸ, ਵਰਤੋਂ ਦਾ ਪ੍ਰਤੱਖ ਰਸ ਹੋਵੇ। ਇਹ ਹੈ, ਰੂਹਾਨੀ ਜੀਵਨ।

ਹੰਸ—ਠੀਕ ਹੈ ਫਿਰ ਹੋਵੇ ਕੀ ?

ਸੇਨਾਪਤ—ਯਾਂ ਰਬ ਮਨੁੱਖ ਬਣੇ, ਯਾਂ ਅਸੀ ਅਦੇਸ ਅਕਾਲ ਬਣੀਏਂ? ਸਜਾਤੀ ਸਜਾਤੀ ਦਾ ਮੇਲ ਹੋ ਸਕਦਾ ਹੈ।

ਹੰਸ—ਫੇਰ ਕੀਕੂੰ ਹੋਵੇ?

ਸੇਨਾਪਤ—ਇਹ ਤਾਂ ਸੱਚੇ ਪਾਤਸ਼ਾਹ ਆਪ ਦੱਸਣਗੇ । ਮੇਰਾ ਪ੍ਰਯੋਜਨ ਤਾਂ ਅੱਜ ਦੇ ਵੀਚਾਰ ਤੋਂ ਇਹ ਹੈ ਕਿ ਮੈਨੂੰ ਇੱਥੇ ਆਕੇ ਰੂਹਾਨੀ ਜੀਵਨ ਦਾ ਪਤਾ ਲੱਗਾ, ਤੇ ਤੁਸੀ ਵੀ ਸਮਝ ਜਾਓ ਕਿ ਰੂਹਾਨੀ ਜੀਵਨ ਕੋਈ ਪਰਤੱਖ ਵਰਤਾਰੇ ਦਾ ਜੀਵਨ ਹੈ, ਅਰ ਇਸ ਦੀ ਪ੍ਰਾਪਤੀ ਬਿਨਾਂ ਮਨੁੱਖ ਅਧੂਰਾ ਹੈ, ਅਰ ਅੰਦ੍ਰਲਾ ਸੱਖਣਾਪਨ ਭਰਨ ਲਈ ਇਸ ਬਿਨਾਂ ਕੋਈ ਦਾਰੂ ਨਹੀਂ।

ਹੰਸ—ਆਪ ਨੇ ਸਮਝਾਯਾ ਤਾਂ ਠੀਕ ਹੈ, ਪਰ ਹੁਣ ਇਸ ਜੀਵਨ ਦੀ ਕੁਛ ਹਾਲਤ ਦਸੋ ਕਿ ਇਹ ਕੀ ਹੈ ?

ਸੇਨਾਪਤ—'ਬਿਜਲੀ' ਮਾਤ੍ਰ ਦੱਸਣ ਵਾਂਗੂ ਤਾਂ ਮੈਂ ਦੱਸਦਾ ਹਾਂ, ਬਾਕੀ ਦਾਤ ਸਤਿਗੁਰ ਦੇ ਹੱਥ ਹੈ, ਜਦੋਂ ਉਹਨਾਂ ਦੀ ਮੇਹਰ ਨਾਲ ਤੁਹਾਡੀ ਲਿਵ ਲਗੇਗੀ; ਓਹ ਲਿਵ ਯਥਾਰਥ ਗਯਾਨ ਹੋਵੇਗੀ, ਜੋ ਤੁਹਾਨੂੰ 'ਸੱਚ' ਐਉਂ ਦੱਸੇਗੀ ਜਿੱਕੂੰ ਤੁਹਾਨੂੰ ਅੰਦਰੋਂ ਪਤਾ ਹੈ ਕਿ ਤੁਸੀ ਨਜ਼ਰ ਰੱਖਦੇ ਹੋ ਅਰ ਨਜ਼ਰ ਨਾਲ ਵੇਖਦੇ ਹੋ, ਚਾਹੇ ਨਜ਼ਰ ਨੂੰ ਤੁਸੀ ਨਹੀਂ ਦੇਖ ਸਕਦੇ, ਨਜ਼ਰ ਤੁਹਾਡੇ ਅੱਗੇ ਕਦੇ ਦਿੱਸਣ ਵਾਲੀ ਹੋਕੇ ਨਹੀਂ ਆਉਂਦੀ, ਪਰ ਤੁਸੀ ਗਯਾਨਵਾਨ ਹੋ ਕਿ ਨਜ਼ਰ ਵਾਲੇ ਹਾਂ। ਇਹ ਗਯਾਨ 'ਗਯਾਨ' ਹੈ।

ਹਾਂ, ਮੈਂ ਸੰਖੇਪ ਮਾਤ੍ਰ ਹੱਡ ਵਰਤੀ ਸੁਣਾਂਦਾ ਹਾਂ, ਤੇ ਸਾਰੀ ਗਲ ਦੁਹਰਾਂਦਾ ਹਾਂ:—

(੧) ਸਾਨੂੰ ਜਦ ਪਤਾ ਲੱਗ ਗਿਆ ਕਿ ਅਸੀ ਅਕਲ ਵਾਲੇ ਹਾਂ ਪਸ਼ੂ ਨਹੀਂ, ਤੇ ਸਾਨੂੰ ਅਪਨੇ ਧਰਮ (ਇਨਸਾਨੀਫਰਜ਼ਾਂ) ਦਾ ਗਯਾਨ ਹੋ ਗਿਆ ਤਦੋਂ ਅਸੀ ਸ਼ੁਭ-ਕਰਮੀ ਹੋ ਗਏ, (ਭਲੇ ਹੋ ਗਏ, ਪੁੰਨੀ ਹੋ ਗਏ,ਨੇਕ ਹੋ ਗਏ) ਅਰ ਪਵਿੱਤ੍ਰ ਹੋ ਗਏ, ਯਾਂ ਹੋਣ ਲਈ ਯਤਨ ਕਰਨ ਲੱਗ ਪਏ।

(੨) ਜਦ ਸਾਨੂੰ ਪਤਾ ਲੱਗਾ ਕਿ ਸਾਡਾ 'ਆਪਾ' ਸਾਡੇ ਅੰਦਰ ਦ੍ਰਿਸ਼ਟਮਾਨ ਤੋਂ ਵਖਰਾ ਹੈ ਤੇ ਇਸ ਤੋਂ ਜੁਦਾ ਹੈ ਤਾਂ ਅਸੀ ਵਿਚਾਰਵਾਨ ਹੋ ਗਏ।

(੩)ਜਦੋਂ ਸਾਨੂੰ ਪਤਾ ਲੱਗਾ ਕਿ ਅਸੀ ਸਰੀਰ ਦੇਸ ਕਾਲ ਨਾਲ ਬੱਧੇ ਪਏ ਹਾਂ ਤੇ ਫਿਰ ਕੀਰਤਨ ਨਾਲ ਯਾ ਕੁਦਰਤ ਵਿਚੋਂ ਕੋਈ ਅਕਹ ਸੁੰਦ੍ਰਤਾ ਆਈ ਤੇ ਉਸ ਝਲਕਾ ਮਾਰਿਆ ਤਾਂ ਅਸੀ ਅੱਖ ਦੇ ਪਲਕਾਰੇ ਲਈ ਅਦੇਸ ਵਿਚ ਅਕਾਲ ਜੇਹੇ ਹੋਕੇ ਰਸ ਲੀਨ ਹੋ ਗਏ ਤਦੋਂ ਸੋਝੀ ਆਈ, ਬੂਝ ਆਈ ਕਿ ਅਕਲ (ਬੁਧੀ ਮੰਡਲ)ਤੋਂ ਅੱਗੇ ਕੁਛ ਹੋਰ ਬੀ ਹੈ।

ਹੰਸ—ਸੁੰਦ੍ਰਤਾ ਕੀਹ ?

ਸੇਨਾਪਤ—ਮੁਸੱਵਰ ਹੋਕੇ ਤੁਸੀ ਪੁੱਛਦੇ ਹੋ ? ਜਦੋਂ ਕਿਸੇ ਅਕਹ ਸੋਹਣੇ ਨਜ਼ਾਰੇ ਦਾ ਝਲਕਾ ਵੱਜਦਾ ਹੈ ਤਾਂ ਮਗਨਾਨੰਦ ਹੋ ਹੋ ਜਾਈਦਾ ਹੈ ਕਿ ਨਹੀਂ ?

ਉਸ ਵੇਲੇ ਮਨ ਨਹੀਂ ਰੰਹਦਾ, ਬੁਧ ਨਹੀਂ ਰੰਹਦੀ, ਆਪਾ ਅਨੰਤ ਵਿਚ ਗੋਤਾ ਮਾਰਦਾ ਹੈ। ਉਹ ਦੇਸ ਕਾਲ ਰਹਤ ਅਵਸਥਾ ਹੈ।

ਹੰਸ—ਇਹਵਿਸਮਾਦ ਦਾ ਖ਼ਯਾਲ ਨਵਾਂ ਇਸੇ ਘਰ ਦਾ ਜਾਪਦਾ ਹੈ, ਹੈਂ ? ਦਰੁਸਤ ਜਾਪਦਾ ਹੈ।

ਸੇਨਾਪਤ—ਸੋ ਇੰਞ ਜਦ ਸੋਝੀ ਪੈ ਗਈ ਕਿ ਅਸੀਂ ਤਾਂ ਦੇਸ ਕਾਲ ਵਿਚ ਬੈਠੇ ਹਾਂ, ਪਰ ਕੋਈ ਬੇਅੰਤ ਹੈ ਜੋ ਦੇਸ ਕਾਲ ਤੋਂ ਪਰੇ ਹੈ, ਤੇ ਉੱਧਰ ਝਲਕਾ ਪਿਆਂ ਸੁਖ ਹੈ ਤਾਂ ਸਾਡਾ ਅੰਦ੍ਰੂੰ ਉੱਧਰ ਨੂੰ ਲੱਗਣਾ, ਇਸ ਅੰਦਰਲੇ ਦੇ ਲਗਾਤਾਰ ਲਗਾਉ ਨੂੰ—ਜੋ ਖ਼ਯਾਲ ਮਾਤ੍ਰ ਨਹੀਂ; ਪਰ ਸੱਚ ਮੁੱਚ ਦੀ ਤਾਕਤ ਹੈ—ਪ੍ਰਾਪਤ ਕਰਨਾ ਸੱਚ-ਮੁਚ ਸੁਖ ਪ੍ਰਾਪਤੀ ਹੈ।

ਹੰਸ—ਫਿਰ ਇਹ ਲਗਾਉ ਕੀ ਹੈ ?

ਸੇਨਾਪਤ—ਜੇ ਨਾਮ ਪੁਛੋ ਤਾਂ—

ਸਿਮ੍ਰਨ, ਪ੍ਰੇਮ, ਲਿਵ ਇਸਦੇ ਨਾਮ ਹਨ। ਪਰ ਹੈਨ ਇਹ ਕੀ ? ਪ੍ਰਾਪਤ ਹੋਇਆਂ ਪਤਾ ਲਗਦਾ ਹੈ; ਸੁਖ ਭਾਸਦਾ ਹੈ।

ਹੰਸ—ਮੇਰੇ ਜਾਣੇ ਇਹ ਅਤੀਤ ਅਵਸਥਾ ਦੀ ਕਾਰ ਹੈ, ਤੇ ਇੱਥੇ ਨਾ ਸਤਗੁਰ ਨਾ ਸਤਗੁਰ ਦੇ ਸਿੱਖ ਅਤੀਤ ਹਨ। ਏਥੇ ਸਾਮਾਨ ਗ੍ਰਹਸਤ ਦੇ ਹਨ ਤੇ ਇਹ ਦਸ਼ਾ ਹੈ ਅਤੀਤਤਾਈ ਦੀ।

ਸੇਨਾਪਤ—ਇਹੋ ਗਲ ਮੈਂ ਬੀ ਨਹੀਂ ਸਾਂ ਸਮਝਦਾ ਹੁੰਦਾ, ਪਰ ਗੁਰੂ ਘਰ ਵਿਚ ਸ਼ੁਭ ਕਰਮ ਕਰਨ ਦੀ ਸ਼ੁਭ ਸਿੱਖਯਾ ਦੇਕੇ ਦਿਲ ਨੂੰ ਵਾਹਿਗੁਰੂ ਵੱਲ ਰੁਖ਼ੀਆ ਕਰ ਦੇਂਦੇ ਹਨ। ਕੰਮਾਂ ਕਾਜਾਂ ਵਿਚ ਲੱਗਿਆਂ ਦਿਲ ਅੰਦਰੋਂ ਇਸ ਲਗਨ ਵੱਲ ਰੁਖ਼ ਜੇਹਾ ਰੱਖਦਾ ਹੈ ਕਿ 'ਅਸਲ' ਅਨੰਤ ਹੈ, ਅਰ ਮੇਰੇ ਨਾਲ ਹੈ, ਅਰ ਮੈਂ ਉਸਦੇ ਨਾਲ ਹਾਂ। ਗ੍ਰਹਸਤ ਵਿਘਨ ਪਾਂਦਾ ਹੈ, ਮਾਯਾ ਦੇ ਚੱਕਰ ਘੁਮਾਂਦੇ ਹਨ, ਅੰਦ੍ਰਲਾ ਉੱਖੜਦਾ ਹੈ, ਭੁਲ ਭੁਲ ਜਾਂਦਾ ਹੈ, ਮੁੜ ਮਾਯਾ ਵਿਚ ਕਰਮ ਜਾਲ ਫਸਾਂਦਾ ਹੈ, ਪਰ ਫਿਰ ਹੋਸ਼ ਆਉਂਦੀ ਹੈ ਤੇ ਬੇਅੰਤ ਵਲ ਲਗਦਾ ਹੈ। ਇਹੋ ਸੁੰਦ੍ਰਤਾ ਇਸ ਘਰ ਦੀ ਹੈ ਕਿ ਗ੍ਰਹਸਤ ਦੇ ਵਗਦੇ ਦਰਯਾ ਵਿਚ ਸਾਈਂ ਵਿਚ ਲਿਵ ਲਗ ਜਾਂਦੀ ਹੈ। ਗੱਲ ਕਠਨ ਲਗਦੀ ਹੈ, ਪਰ ਜੋ ਸ਼ਖਸ ਮਾਯਾ ਦੇ ਠੁੱਡੇ ਨਹੀਂ ਖਾਂਦਾ ਮੂਲੋਂ ਅਲੱਗ ਬੈਠਦਾ ਹੈ, ਓਹ ਮਜ਼ਬੂਤ ਨਹੀਂ ਹੋ ਰਿਹਾ, ਮਜ਼ਬੂਤ ਉਹੋ ਹੈ ਜੋ ਅਜ਼ਮਾਇਸ਼ਾਂ ਵਿਚ ਰਹ ਕੇ ਜਿੱਤ ਜਿੱਤ ਕੇ ਉੱਚਾ ਉਠਦਾ ਹੈ।

ਅਸਲ ਵਿਚ ਅਸੀਂ ਯਾ ਧੁਰ ਹੇਠਲੀ ਹਾਲਤ ਨੂੰ ਆਖਦੇ ਹਾਂ ਯਾ ਧੁਰ ਉਪਰਲੀ ਨੂੰ; ਵਿਚਲੀ ਦਸ਼ਾ ਜੋ ਅਪ੍ਰਾਪਤੀ ਤੋਂ ਪੂਰਨ ਪ੍ਰਾਪਤੀ ਦੇ ਵਿਚਕਾਰ ਹੈ ਉਧਰ ਧਯਾਨ ਨਹੀਂ ਦੇਂਦੇ, ਇਕ 'ਸਾਕਤ ਲਿਵ'* ਵਾਲੇ ਦਾ ਲਿਵ ਵਿਚ ਰਹਣ ਦਾ ਤਰੱਦਦ—ਕੋਸ਼ਸ਼, ਉਸਦੇ ਲਗਾਉ ਤੇ ਹਟਾਉ, ਫਿਰ ਲਗਾਉ, ਤੇ ਲਿਵ ਦੇ ਨਿਰੰਤਰ ਹੁੰਦੇ ਤੱਕ ਦਾ ਲਗਾਉ, ਨਿਰੰਤਰ ਹੋਕੇ ਇਸ ਲਗਾਉ ਦੀ ਲੀਨਤਾ ਵੱਲ ਸਮਾਈ, ਦਿਨੋਂ ਦਿਨ ਵਾਧਾ ਤੇ ਚੜ੍ਹਾਉ, ਅੰਤ ਪੂਰਨ ਲਿਵਲੀਨਤਾ ਤੱਕ—ਅਸੀਂ ਬਿਲਕੁਲ ਭੁਲਾ ਦੇਂਦੇ ਹਾਂ। ਗੱਲਾਂ ਵਾਲਾ ਤਾਂ ਭੁਲਾ ਸਕਦਾ ਹੈ, ਪਰ ਜਿਸਨੇ ਸੱਚ ਮੁੱਚ ਚੜ੍ਹਨਾ ਹੈ ਓਹ ਨਹੀਂ ਭੁਲਾ ਸਕਦਾ।

ਹੰਸ—ਸੋ ਮੂਲ ਗੱਲ ਕੀ ਹੋਈ ?

ਸੇਨਾਪਤ—ਆਦ ਪਾਤਸ਼ਾਹੀ ਜੀ ਦਾ

*ਜਿਸਦੀ ਲਿਵ ਟੁਟੀ ਹੋਈ ਹੈ।

ਵਾਕ ਹੈ:-

ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ।

ਤੁਸੀਂ ਤੇ ਮੈਂ ਪੜ੍ਹੇ ਹੋਏਹੋਣ ਕਰਕੇਦੋਵੇਂ ਉੱਪਰ ਉੱਪਰ ਬੜੇਖਯਾਲੀਜੰਗਲਾਂਵਿਚ ਵੜੇ, ਪਰ ਚੰਗੀ ਗੱਲ ਇਹ ਹੈ ਕਿ ਆਦਮੀ ਆਪਣਾ ਸਮਾਂ ਸੋਚਾਂ ਤੇ ਖਯਾਲੀ ਵਹਮਾਂ ਵਿਚ ਨਾ ਗੁਆਵੇ, ਆਪਣੇ ਅੰਦਰਲੇ ਮਸਲੇ ਬਾਬਤ ਨਿਰੀਆਂਮਸਲੇ ਬਾਜ਼ੀਆਂ ਨਾ ਕਰੇ, ਨਿਰੀ ਖਯਾਲ ਦੀ ਖੱਲ ਹੀ ਨਾ ਉਤਾਰੇ, ਜਦੋਂ ਆਪਣੇ ਅੰਦਰਲੇ ਬਾਬਤ ਸੱਚੇ ਦਿਲ ਨਾਲ ਖਯਾਲਾਂ ਵਿਚ ਜਾਓ ਤਾਂ ਮੇਰੇ ਤਾਂ ਫਟ-ਫਟਾਹਟ ਹੁੰਦੀ ਹੈ। ਗਯਾਨ ਘੋਟ ਲੈਣਾ ਹੋਰ ਗੱਲ ਹੈ, ਪਰ ਸਚ ਮੁਚ ਅੰਦਰੋਂ ਖਯਾਲ ਵਿਚ ਉੱਡਣਾ ਖਯਾਲ ਦੇ ਪਰ ਸਾੜ ਸੁਟਦਾ ਹੈ। ਬੱਸ ਕਾਫੀ ਹੈ ਕਿ ਸਾਡਾ ਅੰਦ੍ਰਲਾ ਜਾਂ ਖਯਾਲ ਆਪਣਾ ਲਗਾਉ ਹਰਦਮ ਵਾਹਿਗੁਰੂ ਵੱਲ ਰਹੇ ਤੇ ਬਾਹਰੋਂ ਕੁਦਰਤ ਦੇ ਰੰਗਾਂ ਦੇ ਵਿਸਮਾਦਤੋਂਸਿਫਤ-ਸਲਾਹ ਵਿਚ ਆਵੇ, ਖੁਸ਼ ਹੋਵੇ, ਪਯਾਰ ਵਿੱਚ ਰਹੇ, ਪਯਾਰ ਦੇ ਤ੍ਰੰਗਾਂ ਵਿਚ ਸੁਖ ਮਾਣੇ, ਹਾਂ ਸੱਜਣਾਂ! ਖਯਾਲ ਨੂੰ ਖਯਾਲ ਦੀ ਗਗਨ ਉਡਾਰੀਆਂ ਵਿਚ ਥਕਾਕੇ ਨਾ ਹੈਰਾਨ ਕਰ ਦੇਵੇ, ਪਰ ਉਸਨੂੰ ਅਨੰਤ ਦੇ ਲਗਾਤਾਰੀ ਲਗਾਉ ਵਿਚ ਅੰਦਰੋਂ ਤੇ ਕੁਦਰਤ ਵਿਚ ਵਸਿਆ ਬਾਹਰੋਂ ਤੱਕੇ ਤੇ ਅੰਦਰੋਂ ਬਾਹਰੋਂ ਉਸ ਵਿਚ ਪਯਾਰ ਦੇ ਤ੍ਰੰਗ ਮਾਣੇ ਤੇ ਖੀਵਾ ਰਹੇ, 'ਰੰਗਮਾਣੇ, ਰੰਗਮਾਣੇ'। ਉਸ ਇਕ ਅਨੰਤ ਦਾਤੇ ਨੂੰ ਕਦੇ ਨਾ ਵਿਸਾਰਨਾ, ਇਕ ਰਬੀ ਲੋ ਉਸ ਵਿਚ ਲਾਣੀ,ਇਹ ਸੱਚੀ ਮੁੱਚੀ ਦੀ ਦਾਤ ਇਸ ਘਰੋਂ ਮਿਲਦੀ ਹੈ। ਮੈਂ ਪਾਈ ਹੈ ਤੇ ਸੁਖੀ ਹਾਂ। ਭਾਈ ਨੰਦ ਲਾਲ ਵਰਗੇ ਮਹਾਂ ਵਿਦਵਾਨਾਂ ਨੇ ਇਹ ਦਾਤ ਏਥੇ ਪਾਈ ਹੈ, ਓਹ ਅਨੰਦ ਹਨ। ਸਾਡੇ ਦਿਲਾਂ ਦੀ ਓਹ ਅਪੂਰਨਤਾ ਹੁਣ ਹੈ ਨਹੀਂ, ਇਕ ਐਸੀ ਟੇਕ ਹੈ ਕਿ ਜਿਸਦੇ ਆਸਰੇ ਵਿੱਤ ਸੁਖੀ ਰੰਹਦਾ ਹੈ, ਚੜ੍ਹਦੀ ਕਲਾ ਵਿਚ ਵਸਦਾ ਹੈ। 'ਰੰਗ' ਵਿੱਚ ਰੰਹਦੇ ਹਾਂ, ਰੰਗ ਮਾਣਦੇ ਹਾਂ, ਸਤਿਗੁਰ ਆਖਦਾ ਹੈ "ਰੰਗ ਮਾਣ ਲੈ ਪਿਆਰਿਆ"

ਹੰਸ–ਅਚਰਜ ਹੈ ਕਿ ਕੰਮਕਾਜ ਕਰਦੇ ਬੀ ਅੰਦਰਲੇ ਦਾ ਲਗਾਉ 'ਅਨੰਤ' ਵੱਲ ਰੰਹਦਾ ਹੈ, ਗਲ ਤਾਂ ਜਰੂਰ ਉਚੇਰੀ ਹੈ।

ਸੇਨਾਪਤ–ਇਹ ਉੱਚੀ ਸ਼ੈ ਹੈ, ਇਹ ਇਨਸਾਨੀ ਕਮਾਲ ਦੀ ਅਟਾਰੀ ਤੋਂ ਅੱਗੇ ਰੂਹਾਨੀਮੰਡਲਾਂ ਵਿੱਚ ਸੱਚਮੁੱਚ ਦੀ ਛਾਲ ਹੈ, ਅਮਲੀ ਜੀਵਨ ਹੈ।

ਹਰ ਵੇਲੇ ਇਕ ਪ੍ਰਕਾਰ ਦੀ ਅਕਹ ਰੌ ਅਣਡਿੱਠੇ ਵਿਚੋਂ ਸਾਡੇ ਵਿੱਚਆਉਂਦੀਹੈ, ਸਾਡੀ ਵਲੋਂ ਹਰ ਵੇਲੇ ਇਕ ਡੋਰ ਜੇਹੀ, ਤਾਰ ਜੇਹੀ ਅਣਡਿਠੇ ਵਲ ਲੱਗੀ ਰੰਹਦੀ ਹੈ। ਪਰਸਪਰ ਐਉਂ ਰੰਹਦਾ ਹੈ ਕਿ ਕੋਈ ਅਕਹ ਰਸ ਭਰੀ ਤੇ ਬਲ ਭਰੀ ਤਾਕਤ ਅਸਾਂ ਵਿਚ ਆ ਰਹੀ ਹੈ, ਜੋ ਸਾਨੂੰ ਸੁਤੰਤ੍ਰ ਬਲਵਾਨ ਤੇ ਰਸ ਵਿਚ ਰਖਦੀ ਹੈ! ਇਹ ਦਸ਼ਾ ਢੰਹਦੀਆਂ ਕਲਾਂ ਨਹੀਂ, ਉਦਾਸੀ ਨਹੀਂ, ਦਿਲਗੀਰੀ,ਵੈਰਾਗ ਨਹੀਂ।

ਹੰਸ–ਹੈਂ! ਵੈਰਾਗ ਨਹੀਂ ?

ਸੇਨਾਪਤ–ਨਹੀਂ!

ਮੇਰੀ ਜਾਚੇ ਵੈਰਾਗ ਬੀ ਕਿਸੇ ਰੋਗ ਲਈ ਇਕ ਦਾਰੂ ਹੈ, ਜਿਕੂੰ ਸੰਖੀਆ ਕਿਸੇ ਤਪ ਨੂੰ ਤੋੜਦਾ ਹੈ, ਪਰ ਆਪ ਅੰਮ੍ਰਿਤ ਨਹੀਂ, ਤਿਵੇਂ ਏਹ ਵੈਰਾਗ ਆਦਿ ਬੀ ਦਾਰੂ ਹਨ ਜੋ ਵਿਹੁ ਦੂਰ ਕਰਦੇ ਹਨ, ਪਰ ਲਿਵ ਅੰਮ੍ਰਿਤ ਹੈ, ਉਹ ਰੂਹਾਨੀ

ਜੀਵਨ ਹੈ, ਉਹ ਅਰੋਗਤਾ ਹੈ।

ਹੰਸ—ਕਿਆ ਇਹ ਦਸ਼ਾ ਮੁੜ 'ਗ੍ਰਹਨ' ਦੀ ਦਸ਼ਾ ਨਹੀਂ, ਅਰ ਗ੍ਰਹਨ ਸਭ ਗਿਰਾਉ ਹੁੰਦਾ ਹੈ ?

ਸੇਨਾਪਤ—ਠੀਕ ਹੈ, ਪਰ ਲਿਵ ਵਾਲੇ 'ਗ੍ਰਹਨ' ਦੀ ਕੈਦ ਵਿਚ ਨਹੀਂ ਆਉਂਦੇ। ਜੋ ਪੁਰਖ ਅੱਠ ਪਹਰ ਤਰੱਦਦ ਵਿਚ ਰੈਂਹਦਾ ਹੈ ਕਿ ਮੇਰਾ ਲਗਾਉ, ਅੰਦਰਲੀ ਲਗਨ ਸਾਈਂ ਰੁਖ਼ੀ ਰਹੇ, ਉਸਦੇ ਅੰਦਰ ਕੋਈ 'ਪਕੜ' ਥਾਂ ਨਹੀਂ ਪਕੜ ਸਕਦੀ ਇਹ ਲਗਨ ਉਸਨੂੰ ਉੱਚਾ ਰਖਦੀ ਹੈ ਇਹੋ ਨੁਕਤਾ ਹੈ ਜੋ ਲਿਵਹੀਨ ਨਾ ਸਮਝ ਸਕਦੇ ਹਨ, ਨਾ ਅਨਭਵ ਕਰ ਸਕਦੇ ਹਨ। ਵਾਹਗੁਰੂ-ਰੁਖ਼ ਰੱਖਨ ਵਾਲਾ ਦਿਲ, ਜੀ ਹਾਂ, ਓਹ ਸਾਡਾ ਅੰਦਰਲਾ ਜੋ ਬੇਅੰਤ ਵੱਲ ਹਰ ਛਿਨ ਲਗਾਉ ਰੱਖਦਾ ਹੈ, ਉੱਚਾ ਹੁੰਦਾ ਹੈ, ਉਸਨੂੰ ਗ੍ਰਹਨ ਤਜਾਗ ਦੋਵੇਂ ਨੀਵੇਂ ਹੁੰਦੇ ਹਨ। ਜੇ ਓਹ ਕਦੇ ਭੁੱਲ ਕਰਦਾ ਹੈ, ਯਾ ਡਿੱਗਦਾ ਹੈ, ਤਾਂ ਉਸਦੇ ਅੰਦਰਲੇ ਨੂੰ ਐਸੀ ਪੀੜ ਹੁੰਦੀ ਹੈ ਕਿ ਜੋ ਅਪਨੇ ਕੇਂਦ੍ਰ ਤੇ ਟਿਕੇ ਬਿਨਾਂ, ਲਿਵ ਵਿਚ ਆਏ ਬਿਨਾਂ ਹਟਦੀ ਨਹੀਂ, ਇਸ ਕਰਕੇ ਓਹ ਦਿਨੋਂ ਦਿਨ ਘੱਟ ਡਿੱਗਦਾ ਹੈ, ਉਸਦੇ ਅੰਦਰ ਨਾਂਡਿੱਗਣ ਦਾ ਤਰਲਾ ਵਧ ਜਾਂਦਾ ਹੈ।

"ਜਿਸਨੋ ਵਿਸਰੈਮੇਰਾ ਰਾਮ ਸਨੇਹੀ
ਤਿਸੁ ਲਾਖ ਵੇਦਨ ਜਣੁ ਆਈ"
"ਜੈ ਤਨਿ ਬਾਣੀ ਵਿਸਰਿ ਜਾਇ।
ਜਿਉ ਪਕਾ ਰੋਗੀ ਵਿਲਲਾਇ।"
"ਰਾਮ ਬਿਓਗੀ ਨਾ ਜੀਐ
ਜੀਐ ਤ ਬਉਰਾ ਹੋਇ।"

ਇਸ ਦਾਤ ਦੇ ਆਯਾਂ ਜੋ ਦਿਲ ਦੀ ਹਾਲਤ ਹੁੰਦੀ ਹੈ:—

"ਕਹਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ।"

ਇਸ ਦਾ ਜੋ ਫਲ ਹੈ ਉਹ ਉਸ ਬੇਅੰਤ ਦੀ ਪ੍ਰਾਪਤੀ ਹੈ:—

ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ।

ਹੰਸ—ਸੁਆਦ ਆ ਗਿਆ ਹੈ। ਰੂਹਾਨੀ ਜੀਵਨ, ਦੈਵੀ ਜੀਵਨ ਸੱਚ ਮੁੱਚ ਅਸਲੀ ਸ਼ੈ ਜਾਪਦੀ ਹੈ, ਤਦੇ ਤੁਸਾਡੇ ਵਰਗੇ ਬੜੇ ਬੜੇ ਦਾਨੇ ਇਸ ਰਾਜਦੁਆਰੇ ਢੱਠੇ ਪਏ ਹਨ।

ਸੇਨਾਪਤ—ਪੈਸੇ ਦਾ ਭਾਂਡਾ ਠਕੋਰਕੇ ਲਈਦਾ ਹੈ, ਤੇ ਇਹ ਪਰਮਾਰਥ ਦਾ ਸ਼ੌਂਕ ਤਾਂ ਸਿਰ ਧੜ ਦੀ ਬਾਜ਼ੀ ਹੈ, ਜੇ ਕੁਛ ਲੱਭਦਾ ਨਾ ਤਾਂ ਇੰਨੇ ਦਾਨੇ ਕਦ ਏਥੇ ਡਿੱਗਦੇ ?

ਹੰਸ—ਤੁਸਾਡੇ ਦਿਲ ਦੀ ਹੁਣ ਕੀ ਦਸ਼ਾ ਹੈ ?

ਸੇਨਾਪਤ—ਮੈਂ ਅਜੇ ਕੱਚਾ ਹਾਂ, ਬਹੁਤ ਭੁੱਲਦਾ ਤੇ ਡਿੱਗਦਾ ਹਾਂ, ਪਰ ਉਂਵ ਲਗਾ-ਤਾਰ ਸਿਮ੍ਰਨ ਰੈਂਹਦਾ ਹੈ, ਸਾਵਧਾਨਤਾ ਰੈਂਹਦੀ ਹੈ, ਜੀ ਉਚੇਰਾ ਰੈਂਹਦਾ ਹੈ, ਰੁਖ਼ ਉੱਚਾ ਵਾਹਗੁਰੂ ਵਲ ਰੈਂਹਦਾ ਹੈ। ਇਕ ਬਲ, ਤਾਕਤ, ਅਰ ਪਜਾਰ ਦੀ ਰੌ ਪ੍ਰਤੀਤ ਦੇਂਦੀ ਹੈ। ਕੰਮ ਕਾਜ ਕਰਦੇ ਇਕ ਉੱਚਾਪਨ, ਸਿਮ੍ਰਨ ਦੀ ਰੌ, ਸਾਵਧਾਨਤਾ, ਇਕ ਅਮਰੀ ਰੌ ਦੀ ਸ਼ਕਲ ਵਿਚ ਜਾਰੀ ਰੈਂਹਦੀ ਹੈ, ਤੇ ਕੰਮ ਕਾਜ ਦੇ ਡਾਢੇ ਰੁਝੇਵੇਂ ਤੋਂ ਮਗਰੋਂ ਜਦ ਵੇਹਲੇ ਹੋਈਦਾ ਹੈ ਤਾਂ ਬੀ ਰੌ ਫ਼ਾਟੇ ਮਾਰਕੇ ਉੱਚੀ ਤੁਰ ਨਿਕਲਦੀ ਹੈ।

ਹੰਸ—ਉਂਵ ਤਾਂ ਇੱਥੇ ਰਜੋਗੁਣ ਪ੍ਰਧਾਨ ਦੀਹਦਾ ਹੈ ?

ਸੇਨਾਪਤ—ਨਹੀਂ, ਇੱਥੇ ਸਤੋਗੁਣ ਪ੍ਰਧਾਨ ਹੈ, ਕੇਵਲ ਸਾਨੂੰ ਸਤੋਗੁਣ ਦੀ ਸੋਝੀ ਨਹੀਂ, ਅਸਾਂ ਨਾਮ ਸੁਣੇ ਹਨ, ਪਰ ਸਾਨੂੰ ਸਤੋਗੁਣ ਵਾਪਰੇ ਨਹੀਂ। ਰਜੋਗੁਣ

ਵੇਲੇ ਤਬੀਅਤ ਕੰਮਾਂ ਕਾਜਾਂਵਿੱਚ,ਉੱਦਮ ਵਿੱਚ ਰੁਝਦੀ ਹੈ, ਪ੍ਰੰਤੂ ਸਤੋਗੁਣ ਵਿਚ ਖੁਸ਼ੀ ਤੇ ਅਨੰਦ ਵਿਚ ਜਾਂਦੀ ਹੈ, ਭੇਦ ਅੰਦੂਲਾ ਇਹ ਹੈ ਕਿ ਜਦੋਂ ਵਾਹਿਗੁਰੂ ਨਾਲ ਲਿਵ ਲੱਗੀ ਹੁੰਦੀ ਹੈ, ਸੁਰਤ ਦੇ 'ਪੈਰ'ਰਜੋਗੁਣ ਦੀ ਅਟਾਰੀ ਤੇ ਰੰਹਦੇ ਹਨ ਤੇ 'ਵਾਸਾ' ਸਤੋਗੁਣ ਵਿੱਚ ਰੰਹਦਾ ਹੈ ਤੇ'ਉਡਾਰੀ'ਤੁਰੀਆ ਵਿਚ ਵਜਦੀ ਹੈ। ਸਤੋਗੁਣ ਦੇ ਤ੍ਰੰਗ ਰੰਗ ਬਦਲਦੇ ਤ੍ਰਿੱਖੇ ਨਿੰਮੇਂ ਹੁੰਦੇ ਰੰਹਦੇ ਹਨ, ਪਰ ਰਜੋਗੁਣ ਤੋਂ ਪੈਰ ਨਹੀਂ ਉਖੜਦੇ, ਅਤੇ ਜੋ ਭੁੱਲ ਅਸੀ ਕਰਦੇ ਰਹੇ ਹਾਂ ਤੇ ਸੰਸਾਰ ਆਮ ਕਰਦਾ ਹੈ ਉਹ ਇਹ ਹੈ ਕਿ ਅਸੀ ਤਮੋਗੁਣ ਨੂੰ ਸਤੋਗੁਣ ਸਮਝਦੇਹਾਂ, ਜਿਸਨੂੰ ਅਸੀ ਏਕਾਗ੍ਰਤਾ ਅਰ ਟਿਕਾਉ ਸਮਝਦੇ ਸਾਂ ਉਹ ਸਤੋਗੁਣੀ ਪ੍ਰਭਾਵ ਨਹੀਂ ਸੀ, ਜੜ੍ਹਤਾ ਵੱਲ ਰੁਖ਼ ਸੀ । 'ਅਨੰਤ ਚੇਤਨ' ਵੱਲ ਸਾਡਾ ਰੁਖ਼ ਨਹੀਂ ਸੀ । ਏਥੇ ਤੁਸੀ ਗਿਰਾਉ ਖਯਾਲ ਨਾਂ ਕਰੋ, ਏਥੇ ਰੂਹਾਨੀ ਕਮਾਲ ਹੈ। ਗ੍ਰਹਸਤ ਵਿਚ ਕਠਨ ਕੰਮ ਜੰਗ ਹੈ, ਜੋ ਦੇਸ ਰਖਯਾ ਖਾਤਰ, ਧਰਮ ਰੱਖਯਾ ਖਾਤਰ ਸਤਿਗੁਰ ਦੇ ਦੁਆਰੇ ਆਗਿਆ ਹੈ, ਸੋ ਸਤਿਗੁਰ ਉਸ ਕੰਮ ਨੂੰ ਚੜ੍ਹਦੀਆਂ ਕਲਾਂਵਿਚ,ਕਿਸੇ ਉਮਾਹ ਵਿਚ ਨਿਬਾਹ ਰਿਹਾ ਹੈ ਤੇ ਉਸ ਕੰਮ ਵਿਚ ਬੀਰੂਹਾਨੀ ਜੀਵਨ ਬਸਰ ਕਰ ਰਿਹਾ ਹੈ ਤੇ ਗ੍ਰਹਸਥੀਆਂ ਤੋਂ ਕਰਾ ਰਿਹਾ ਹੈ।

ਹੰਸ—ਠੀਕ ਹੈ, ਮੈਂ ਹੁਣ ਏਹ ਸਾਰਾ ਕੁਛ ਸਮਝ ਲਿਆ ਹੈ, ਪਰ ਮੇਰੀ ਲਿਵ ਨਹੀਂ ਲੱਗੀ ।

ਸੇਨਾਪਤ—ਇਕ ਹੋਰ ਭੁੱਲ ਹੈ ਜੋ ਅਸੀ ਕੀਤੀ ਤੇ ਬਹੁਤੇ ਕਰ ਰਹੇ ਹਨ ਤੇ ਕਰਨਗੇ, ਸਮਝ ਤਾਂ ਲਿਆ, ਪਰ ਵਾਪਰਿਆ ਨਾਂ । ਜਾਣ ਲੀਤਾ ਗਾਂ ਹੈ, ਚਾਰ ਖੁਰ ਹਨ, ਪੂਛ ਹੈ, ਨਾਗੌਰ ਤੋਂ ਆਈ ਹੈ, ਕਾਲੀ ਕਿ ਧੌਲੀ ਹੈ, ਪਰ ਇੰਨੇ ਨਾਲ ਉਸਦਾ ਦੁਧ ਤਾਂ ਸੰਘੋਂ ਨਹੀਂ ਲਹ ਗਿਆ। ਰਸ ਤਾਂ ਦੁਧ ਪੀਣ ਵਿਚ ਹੈ, ਨਾਂ ਕਿ ਗਊ ਬਾਬਤ ਗਯਾਨ ਹੋ ਜਾਣ ਵਿਚ ?

ਲੋਕੀ ੨੪ ਘੰਟੇ ਦਿਲ ਵਿਚ ਤਾਂ ਵਸਾਂਦੇ ਹਨ ਸੰਸਾਰ ਦੇ ਖਯਾਲਾਂ ਨੂੰ, ਹਰ ਪਲ ਸੋਚਦੇ ਹਨ ਵਿਹਾਰਾਂ ਦੇ ਖਯਾਲਾਂ ਨੂੰ, ਲਗਾਤਾਰ ਫੁਰਦੇ ਹਨ ਫੁਰਨੇ ਪੰਜਾਂ ਵਿਸ਼ਿਆਂ ਦੇ ਜਾਂ ਅਕਲੀ ਘੋੜ ਦੌੜਾਂ ਦੇ, ਸੋ ਮਨ ਤਾਂ ਰਿਹਾ ਸੰਸਾਰੀ ਫੁਰਨੇਦਾਰ, ਮਾਯਾ ਵੇੜ੍ਹਿਆ, ਬਿੜ੍ਹਿਆ ਹੋਇਆ ਤੇ ਸੋਚਾਂ ਵਿਚ ਮੈਲਾ। ਕਦੇ ਕਥਾ ਕਰਨ ਲੇ ਜਾਂ ਬਹਮ ਵੇਲੇ ਗਯਾਨ ਘੋਟਣਾ ਜਾਂ ਬ੍ਰਹਮ ਕੂਕਣਾ, ਜਾਂ ਸਮਾਧੀ ਸਮਾਧੀ ਗਾਉਣਾ, ਕੀ ਸਾਰ ਸਕਦਾ ਹੈ ? ਉਨ੍ਹਾਂ ਅਨੰਤ ਫੁਰਨਿਆਂ ਵਿੱਚ ਜੋ ਮਨ ਨੂੰ ਫੁਰ ਰਹੇ ਹਨ ਕਿਸੇ ਘੜੀ, ਕਿਸੇ ਪਲ ਬ੍ਰਹਮ ਤੇ ਗਯਾਨ ਦੇ ਫੁਰਨੇ ਕਿਸੇ ਗਰਜ਼ ਲਈ ਹਨੇਰੀ ਦੇ ਬੁੱਲੇ ਵਾਂਙ ਆਏ ਰੇਤ ਥਲੇ ਦੇ ਕਿਣਕਿਆਂ ਵਾਂਙੂ ਉੱਡ ਗਏ। ਇਹ ਦਿਲ ਦੀ ਅਵਸਥਾ ਲਿਵਹੀਨ ਅਵਸਥਾ ਹੈ, ਇਸ ਦਿਲ ਉੱਤੇ ਤ੍ਰਿਸ਼ਨਾਂ ਦਾ ਰਾਜ ਹੈ, ਇਸ ਦਿਲ ਉੱਤੇ ਬ੍ਰਹਮ ਦਾ ਰਾਜ ਨਹੀਂ, ਇਹ ਦਿਲ ਦੀ ਨਿਮਾਣੀ ਨਤਾਕਤ ਕਮਜ਼ੋਰ ਦਸ਼ਾ ਹੈ,ਇਸਨੂੰ 'ਹਾਰੇ ਹੋਏ ਜੁਆਰੀਏ ਵਾਲੀ ਦਸ਼ਾ' ਸਤਿਗੁਰ ਜੀ ਦੱਸਦੇ ਹਨ, ਇਹ ਦੀਵਾਲੀਆ ਹੋ ਜਾਣ ਦੀ ਸੜਕ ਹੈ।

ਜੇ ਦਿਲ ਦਾ ਫੁਰਨਾ ਬ੍ਰਹਮਾਕਾਰ ਹੈ, ਤਾਂ ਠੀਕ ਗਯਾਨ ਵੱਲ ਰੁਖ ਹੈ, ਸਫਲ ਗਯਾਨੀ ਹੈ, ਜੇ ਅੰਦਰਲੇ ਦਾ ਲਗਾਤਾਰ ਲਗਾਉ ਸਾਈਂ ਵੱਲ ਹੈ, ਜੇ ਨਿਰੰਤਰ

ਲਗਨ ਬੇਅੰਤ ਵੱਲ ਹੈ, ਹਾਂ ਲਗਨ ਲਗਾਤਾਰ ਹੈ, ਜਾਂ ਲਗਾਤਾਰ ਹੋਣ ਦੇ ਤਰਲੇ ਵਿਚ ਹੈ, ਤਾਂ ਓਹ ਜੀਵਨ ਵਿਚ ਆ ਗਈ ਹੈ, ਉਸਨੂੰ ਜ਼ੋਅਦਾਨ ਲੱਭਾ ਹੈ, ਉੱਥੇ ਲਿਵ ਹੈ। ਜਿੱਥੇ ਲਿਵ ਹੈ ਉੱਥੇ ਤਾਕਤ ਹੈ, ਸੁਖ ਹੈ, ਰਸ ਹੈ, ਹਾਂ ਜੀ ਉੱਥੇ ਹੀ ਪਾਪਾਂ ਦਾ ਛੁਟਕਾਰਾ ਹੈ। ਲਿਵ ਵਾਲਾ ਮਨ ਮਾਯਾ ਤੋਂ ਉਚਾ ਵੱਸਦਾ ਹੈ:—

"ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ।"

ਜੋ ਮਨ ਸਭ ਕੁਛ ਸਮਝਦਾ ਹੈ, ਪਰ ਅਠ ਪਹਰ ਰੰਹਦਾ ਫੁਰਨੇ ਵਿਚ ਹੈ, ਉਸਦਾ ਗਜ਼ਾਨ,ਧਜ਼ਾਨ,ਭੇਦਤਾ ਅਭੇਦਤਾ ਪੁਰਖ,ਪੁਰਖਵਿਸ਼ੇਸ਼,ਜੀਵ, ਬ੍ਰਹਮ, ਜੋ ਕੁਛ ਕਹੋ, ਕੇਵਲ ਨਾਮ ਹਨ, ਜੋ ਉਸਨੇ ਅਨਡਿਠੇ,ਅਨਜਾਣੇ, ਅਨਸਮਝੇ, ਅਨਲੱਭੇ ਦੇ ਰੱਖੇ ਹਨ, ਉਹ ਬਾਕੀ ਸੰਸਾਰ ਵਾਂਙੂ ਅਗਜ਼ਾਨੀ ਹੈ,ਮਾਯਾ ਵਿਚ ਹੈ, ਅਨੀਸੂਰ ਪ੍ਰਾਇਣ ਹੈ। ਠੀਕ ਹੈ ਕਿ ਨਾਂ? ਉਸਦੇ ਇਖਲਾਕ ਯਾ ਇਖਲਾਕੀ ਸਮਝਾਂ ਵਿਚ ਉਸਦਾ ਸਰੂਪ ਨਹੀਂ, ਉਸਦੇ ਦਿਲ ਦੀ ਅਲਮਾਰੀ ਵਿਚ ਕਈ ਜ਼ਹਰੀਲੀਆਂ ਸ਼ੀਸ਼ੀਆਂ ਵਿਚ ਪਈ ਇਕ ਦਵਾਈ ਦੀ ਹੋਰ ਸ਼ੀਸ਼ੀ ਹੈ, ਜੋ ਜੇ ਵਰਤੀ ਜਾਏ ਤਾਂ ਵਿਕਾਰਾਂ ਲਈ ਕੁਛ ਦਾਰੂ ਹੋ ਸਕਦਾ ਹੈ। ਜਿਸ ਦਿਲ ਦੀ ਲਗਨ ਵਾਹਗੁਰੂ ਵਲ ਨਹੀਂ, ਉਹ ਚਾਹੇ ਕਿਸੇ ਲਗਨ ਵਿਚ ਹੈ, ਇਨਸਾਨੀ ਦਾਇਰੇ ਵਿਚ ਹੈ। ਜਿਸ ਦਿਲ ਦੀ ਲਗਨ ਸਾਈਂ ਵਲ ਹੈ, ਪਜ਼ਾਰੇ ਦੇ ਵਲਵਲੇ ਉਠਦੇ ਹਨ,ਦੂਜੇ ਫੁਰਨੇ ਹੋੜਦਾ ਤੇ ਸਾਈਂ ਵੱਲ ਰੁਖ਼ ਨੂੰ ਜਾਰੀ ਰਖਦਾ ਹੈ, ਉਹ ਰੱਬੀ ਮੰਡਲ ਵੱਲ ਜਾ ਰਿਹਾ ਹੈ ਤੇ ਰੂਹਾਨੀ ਦੈਵੀ ਜੀਵਨ ਵਿਚ ਕਦਮ ਮਾਰ ਰਿਹਾ ਹੈ।

ਹੰਸ—ਸਾਫ ਹੋ ਗਿਆ,ਸਮਝ ਵਿਚ ਆ ਗਿਆ। ਸਾਰੀ ਉਮਰ ਗਈ, ਸਦਾਚਾਰ ਪਵਿੱਤ੍ਰਤਾ ਕਮਾਈ, ਗਜ਼ਾਨ ਸਮਝੇ, ਬ੍ਰੱਤ ਤਪ ਹਠ ਕਮਾਏ, ਪਰ ਮਨ ਲਗਾਤਾਰੀ ਰਸ ਵਿਚ ਨਾ ਆਇਆ। ਇਸਨੇ ਆਪੇ ਤੋਂ ਉਚੇਰੀ ਲੋ ਨਾਂ ਲਾਈ,ਉਚੇਰਾਹੰਭਲਾ ਨਾਂ ਮਾਰਿਆ; ਪਰ ਨਾਂ ਮਾਰਿਆ। ਮੈਂ ਅਪਣੇ ਮੱਤ ਦਾ ਸੁਆਮੀ ਬਣਿਆਂ, ਬ੍ਰੱਤ ਨੇਮ ਸੰਜਮ ਸਿਖਾਏ, ਪਰ ਹਰ ਛਿਨ ਮੈਂ ਨਾਂ ਡਿੱਠਾ ਕਿ ਮਨ ਫੁਰਨੇ ਵਿਚ ਹੀ ਵੱਸ ਰਿਹਾ ਹੈ। ਹਰ ਛਿਨ ਦਾ ਫੁਰਨਾ ਜੋ ਹਰ ਛਿਨ ਦੀ ਭੁਲ ਹੈ, ਅੰਦਰੋਂ ਨਾ ਕੱਢੀ। ਹੁਣ ਮਿੱਤ੍ਰ ਜੀ! ਮੇਹਰ ਕਰੋ ਤੇ ਲਾ ਦਿਓ।

ਸੇਨਾਪਤ—ਮੈਂ ਬੜੀ ਵੇਰ ਸਤਗੁਰਅਗੇ ਬਿਨੈ ਕਰਨ ਦਾ ਸਾਹਸ ਕੀਤਾ ਹੈ, ਪਰ ਲਿਵਦੇਮਾਲਕਤੇਰੇ ਆਚਰਨ ਤੋਂ ਅਸਰਪਜ਼ੀਰ (ਪ੍ਰਭਾਵ ਪ੍ਰਤੀਤ ਕਰ ਲੈਣ ਵਾਲੇ) ਹੋਕੇ ਕਹ ਦੇਂਦੇ ਹਨ: "ਨਾਂ ਬਈ,ਖਿਮਾਂ-ਹੀਨ ਹੈ।" ਮੈਂ ਦੱਸ ਕੀ ਕਰਾਂ? ਤੂੰ ਅਪਨੇ ਜੀਵਨ ਦੀ ਪੜਚੋਲ ਕਰ, ਸ਼ੈਤ ਕੋਈ ਕਰਮ ਐਸਾ ਕਰ ਬੈਠਾ ਹੋਵੇਂ?

ਹੰਸ—(ਠੰਢਾ ਸਾਹ ਲੈਕੇ) ਯਾਦ ਨਹੀਂ ਪੈਂਦਾ।

ਸੇਨਾਪਤ—ਹੁਣ ਮੈਂ ਚਲਦਾ ਹਾਂ, ਸਮਾਂ ਬਹੁਤ ਲੰਘ ਗਿਆ ਹੈ,ਫੇਰ ਕਲ ਸਹੀ।

—o—

੫.

ਦਰਬਾਰ ਹੈ, ਬੜੇ ਬੜੇ ਵਿਦਵਾਨ ਜੁੜੇ ਹਨ, ਸੰਗਤਾਂ ਸਜ ਰਹੀਆਂ ਹਨ, ਲੌਢਾ ਪਹਰ ਹੈ, ਅੱਜ ਉਚੇਰਾ ਦਰਬਾਰ ਹੈ, ਗੁਰੂ ਕੇ ਬਾਗ ਵਿਚ ਲਾਇਆ ਗਿਆ ਹੈ, ਬਾਗ ਵਿਚ ਸਬਜ਼ੀ ਹੈ, ਹਰਜਾਵਲਹੈ,

ਫੁੱਲ ਖਿੜੇ ਹਨ, ਫਲ ਬੀ ਹਨ ਤੇ ਡਾਲਾਂ ਝੁਕ ਰਹੀਆਂ ਹਨ। ਦਰਬਾਰ ਦੇ ਵਿਚਕਾਰ ਚਾਂਦੀ ਦਾ ਸੁਰਨ ਜੜਤ ਸਿੰਘਾਸਨ ਹੈ।

ਸਤਗੁਰ ਆਏ, ਸਿੰਘਾਸਨ ਤੇ ਬਿਰਾਜ ਗਏ। ਸਭ ਨੇ ਉਠਕੇ ਮੱਥਾ ਟੇਕਿਆ। ਸੰਗਤਾਂ, ਸਿੱਖਾਂ, ਪੁਜਾਰਿਆਂ ਦੇ ਦਰਸ਼ਨ ਮੇਲੇ ਹੋਏ।

ਇੰਨੇ ਨੂੰ ਸਨਯਾਸੀਆਂ ਦੀ ਜਮਾਤ ਦੇ ਵੱਡੇ ਨੇ ਉੱਠਕੇ ਅਦਬ ਨਾਲ ਬਿਨੈ ਕੀਤੀ:-ਆਪ ਗੁਰ ਨਾਨਕ ਦੀ ਗੱਦੀ ਦੇ ਮਾਲਕ ਹੋ, ਆਪ ਨੇ ਸਨਯਾਸ ਦੀ ਥਾਂ ਰਜੋ ਗੁਣ ਤੇ ਪਕੜਾਂ ਸਿਖਾ ਦਿੱਤੀਆਂ ਹਨ। ਹੇ ਅਵਤਾਰ ਸਿਰੋਮਣੀ ਜੀ! ਜਗਤ ਦੀ ਕਲਯਾਨ ਕੀਕੂੰ ਹੋਵੇਗੀ ?

ਸਤਿਗੁਰ-ਅਸਾਂ ਭਾਈ ਸੁਰਤ ਦਾ ਸਨਯਾਸ ਸਿਖਾਇਆ ਹੈ, ਜ਼ਾਹਰੀ ਦਿਖਾਵੇ ਦਾ ਸਨਯਾਸ ਠੀਕ ਨਹੀਂ।

ਸਾਧੂ-ਮੇਰੀ ਸਮਝ ਵਿਚ ਸੁਰਤ ਦਾ ਸਨਯਾਸ ਨਹੀਂ ਆਉਂਦਾ ?

ਸਤਿਗੁਰ-ਕਿਉਂਕਿ ਤੁਸਾਂ ਸਨਯਾਸਨੂੰ ਫਕੀਰੀ ਸਮਝਿਆ ਹੈ, ਸਨਯਾਸ ਫਕੀਰੀ ਨਹੀਂ, ਲਗਾਤਾਰ ਵਾਹਿਗੁਰੂ ਦੇ ਪ੍ਰੇਮ ਵਿੱਚ ਵੱਸਣਾ ਫਕੀਰੀ ਹੈ। ਜੋ ਲਗਾਤਾਰ ਇਲਾਹੀ ਲਗਨ ਵਿਚ ਰੰਹਦੇ ਹਨ ਉਨ੍ਹਾਂ ਦਾ ਅੰਦੂਲਾ ਮੋਹ ਤੇ ਪਕੜਾਂ ਵਿਚੋਂ ਨਿਕਲ ਜਾਂਦਾ ਹੈ। ਉਹ ਧਰਤੀ ਦੀ ਕੈਦ ਤੋਂ ਛੁਟੇ ਪੰਛੀ ਵਾਂਙੂ ਗਗਨ ਉਡਾਰੀਆਂ ਵਿਚ ਉਚੇ ਉਡਦੇ ਹਨ। ਉਹ ਸੰਸਾਰ ਨਾਲ ਦਿਲੋਂ ਟੁੱਟ ਜਾਂਦੇ ਹਨ, ਇਸ ਸੰਸਾਰ ਨਾਲ ਦਿਲ ਦੀ ਪਕੜ ਦੇ ਛੁੱਟਣ ਦਾ ਨਾਮ ਸੱਚਾ ਸੰਨਯਾਸ ਹੈ।

ਸਾਧੂ-ਸੱਚ ਫੁਰਮਾਇਆ ਨੇ, ਪਰ ਅੱਠ ਪਹਰੀ ਲਗਨ ਸਾਈਂ ਵੱਲ ਲੱਗਣੀ ਇਨ੍ਹਾਂ ਮਾਰਿਆਂ ਬਕਾਰਿਆਂ ਵਿਚ ਹੋ ਨਹੀਂ ਸਕਦੀ।

ਸਤਿਗੁਰ-ਹੋ ਨਹੀਂ ਸਕਦੀ? ਇਹ ਹੋ ਰਹੀ ਹੈ ਤੇ ਹੁਣ ਵੇਖ ਲਵੋ ਅਰ ਜ਼ਮਾਨਾ ਵੇਖੇਗਾ। ਮੇਰੇ ਸਨਯਾਸੀ ਤਨ, ਮਨ, ਧਨ ਵਾਹਨਗੇ, ਪਰ ਕਿਸੇ ਅਰਥ। ਦੇਸ ਧਰਮ ਦੀ ਖਾਤਰ। ਗੁਰ ਨਾਨਕ ਦੀ ਸੰਪ੍ਰਦਾ ਸਨਯਾਸੀਆਂ ਦੀ ਹੈ। ਏਹ ਸਾਰੇ ਨਾਮ ਜਪਦੇ ਹਨ। ਇਨ੍ਹਾਂ ਦੇ ਅੰਦਰ ਮਾਯਾ ਦਾ ਮੋਹ ਨਹੀਂ ਹੈ। ਮਾਯਾ ਵਿਚ ਦਿਸਦੇ ਹਨ, ਜਦੋਂ ਲੋੜ ਪਵੇਗੀ ਇਸ ਮਾਯਾ ਨੂੰ ਵਾਰ ਦੇਣਗੇ ਤੇ ਕਲੇਜੇ ਕਾਂਪ ਨਹੀਂ ਖਾਣਗੇ। ਜੇ ਪਕੜਾਂ ਵਿਚ ਹੋਣਗੇ ਤਦ ਪੁਜਾਰਹੀਨ ਹੋਣਗੇ। ਪੁਜਾਰਹੀਨ ਨਾ ਮੇਰੇ ਨਾਂ ਮੈਂ ਉਹਨਾਂ ਦਾ।

ਸਾਧੂ-ਉਵ ਹੀ ਤਿਆਗ ਕਰਾ ਦਿਓ ਜੋ ਸਾਨੂੰ ਭੁਲੇਖਾ ਨਾਂ ਲੱਗੇ। ਸਭ ਸਾਧੂ ਸੰਪ੍ਰਦਾਵਾਂ ਖੁਸ਼ ਰਹਣ ਕਿ ਆਪ ਨੇ ਸਨਯਾਸ ਦੀ ਮ੍ਰਿਯਾਦਾ ਤੋੜੀ ਨਹੀਂ।

ਸਤਿਗੁਰ-ਭਾਈ ਸੰਤੋ! ਮਾਯਾ ਨਿਰ-ਬਾਹ ਹੈ, ਤੁਹਾਡਾ ਸਨਯਾਸੀ ਹੋਕੇ ਬੀ ਨਿਰਬਾਹ ਮਾਯਾ ਕਰਦੀ ਹੈ, ਸਾਡੇ ਸਿੱਖਾਂ ਦਾ ਗ੍ਰਹਸਤੀ ਹੋਕੇ ਬੀ ਨਿਰਬਾਹ ਮਾਯਾ ਕਰਦੀ ਹੈ, ਬਾਕੀ ਹੁਣ ਤਯਾਗੀਆਂ ਵਿਚ ਆਲਸ ਆਗਿਆ ਹੈ, ਸਿਖਾਂ ਵਿਚ ਉੱਦਮ ਹੈ, ਆਲਸੀ ਤਮੋਗੁਣੀ ਹੈ, ਉੱਦਮੀ ਰਜੋ-ਗੁਣੀ ਹੈ। ਰਜੋਗੁਣ ਤਮੋਗੁਣ ਤੋਂ ਉੱਚਾ ਹੈ।

ਜੋ ਉਦਮੀ ਪੁਰਖ ਵਾਹਿਗੁਰੂ ਜਪੇ, ਸਿਮ੍ਰਨ ਵਿੱਚ ਵੱਸੇ, ਸਾਵਧਾਨ ਰਹੇ, ਜਾਂ ਲਿਵ ਵਿਚ ਜੀ ਉੱਠੇ, ਉਸਦਾ ਮਨ ਸਤੋਗੁਣ ਵਿਚ ਜਾਂਦਾ ਹੈ, ਚਾਉ ਉਮਾਹ ਖੁਸ਼ੀ ਵਿਚ ਰੰਹਦਾ ਹੈ ਤੇ ਉਸਨੂੰ ਹਉਮੈ ਨਹੀਂ ਹੁੰਦੀ, ਫੇਰ ਉਸਦੀਆਂ ਉਡਾਰੀਆਂ ਤੁਰੀਆ ਵਿਚ ਜਾਂਦੀਆਂ ਹਨ, ਇਸ ਕਰਕੇ ਪਕੜ ਨਹੀਂ ਪੈਂਦੀ, ਓਹ

ਦਿਸਦੇ ਗ੍ਰਹਸਤੀ ਹਨ, ਪਰ ਉਨ੍ਹਾਂ ਦੇ ਅੰਦਰ ਸੰਨਯਾਸ ਵਰਤਦਾ ਹੈ:—

'ਏਹ ਮਾਇਆ ਜਿਤੁ ਹਰਿ ਵਿਸਰੈ
ਮੋਹੁ ਉਪਜੈ ਭਾਉ ਦੂਜਾ ਲਾਇਆ॥
ਕਹੈ ਨਾਨਕੁ ਗੁਰਪਰਸਾਦੀ ਜਿਨਾ
ਲਿਵ ਲਾਗੀ ਤਿਨੀ ਵਿਚੇ ਮਾਇ-
ਆ ਪਾਇਆ ॥ ੨੯ ॥"

[ਅਨੰਦ

ਸਾਡੇ ਸਿੱਖ ਯਾਦ ਵਿਚ ਵਸਦੇ ਹਨ, ਹਰੀ ਨੂੰ ਵਿਸਾਰਦੇ ਨਹੀਂ। ਉਸਨੂੰ ਭੁਲਦੇ ਨਹੀਂ, ਇਸ ਕਰਕੇ ਮਾਯਾ ਦੇ ਹੇਠ ਨਹੀਂ ਹਨ। ਸਤਗੁਰ ਨੇ 'ਭੁੱਲ' ਮਾਯਾ ਦਾ ਸਰੂਪ ਦੱਸਿਆ ਹੈ, ਸੋ ਜੋ ਯਾਦ ਵਿਚ ਹੈ ਉਹ ਭੁਲ ਵਿਚ ਨਹੀਂ; ਓਹ ਮਾਯਾ ਵਿਚ ਨਹੀਂ। ਅਸਾਂ ਆਪਣੇ ਗ੍ਰਹਸਤੀਆਂ ਨੂੰ ਗ੍ਰਹਸਤ ਦੇ ਸਾਰੇ ਕਮਾਮਾਂ—ਕਾਰ, ਵਿਹਾਰ, ਖੇਤੀ ਸ਼ਾਹੀ,ਸਪਾਹਗੀਰੀ, ਰਾਜ ਮਜ਼ਦੂਰੀ, ਹਰ ਹਾਲ—ਵਿੱਚ ਰੱਬ ਨਾਲ ਲਿਵਧਾਰੀ ਬਨਾਉਣਾ ਹੈ। ਸਾਕਤ (ਰੱਬ ਤੋਂ ਟੁੱਟੇ) ਦਿਲਾਂ ਨੂੰ ਉਸ ਨਾਲ ਸਾਬਤ ਕਰਨ ਆਏ ਹਾਂ। ਉਸ ਨਾਲ ਦਿਲ ਦੀ ਸਾਬਤੀ ਫਕੀਰੀ ਹੈ, ਸਨਯਾਸ ਹੈ, ਜੋਗ ਹੈ, ਸਿੱਖੀ ਹੈ।

ਇਹ ਕਹਕੇ ਸਤਿਗੁਰ ਨੇ ਉਨ੍ਹਾਂਦੀਆਂ ਚਿੱਪੀਆਂ ਦੇਖਣ ਲਈ ਮੰਗਾਈਆਂ ਤੇ ਭਰੇ ਦੀਵਾਨ ਵਿਚ ਹੁਕਮ ਦਿੱਤਾ ਕਿ ਉੱਪਰ ਚੜ੍ਹੀ ਲਾਖ ਜ਼ਰਾ ਪੰਘਾਰੋ, ਜਾਂ ਪੰਘਾਰੀ ਤਾਂ ਹਰ ਚਿੱਪੀ ਵਿਚੋਂ ਕਈ ਕਈ ਅਸ਼ਰਫੀਆਂ ਲਾਖ ਹੇਠੋਂ ਚੰਬੜੀਆਂ ਨਿਕਲੀਆਂ।ਤਦ ਸਤਿਗੁਰ ਬੋਲੇ:"ਮਾਯਾ ਨਿਰਬਾਹ ਹੈ, ਸਾਡੇ ਗ੍ਰਹਸਤੀ ਡੱਬਿਆਂ ਵਿਚ ਮੁਹਰਾਂ ਰੱਖਕੇ ਨਿਰਬਾਹ ਕਰਨ ਤੇ ਤੁਸੀ ਚਿੱਪੀਆਂ ਤੇ ਲਾਕੇ ਨਿਰਬਾਹ ਲਈ ਰੱਖੋ,ਫਰਕ ਕੋਈ ਨਹੀਂ ਦਿਸਦਾ।

ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ
ਤੇ ਜਨ ਸੁਘੜ ਸਿਆਣੇ ਰਾਮਰਾਜੇ॥

ਜਿਸ ਦਾ ਦਿਲ ਸਾਈਂ ਵਲ ਨਿਰੰਤਰ ਲਗਾਉ ਵਾਲਾ ਹੈ, ਉਸ ਲਈ ਗ੍ਰਹਸਤ ਤਯਾਗ,ਹਰਬਾਣੇ ਵਿਚ 'ਇਕ ਵਾਹਿਗੁਰੂ ਤੇ ਉਸ ਵੱਲ ਲਗਨ' ਦਿਲੀ ਪ੍ਰੀਤ ਹੈ, ਹੋਰ ਹਰ ਸ਼ੈ ਨਾਲ ਸੁਤੇ ਸਿੱਧ ਤਯਾਗ ਹੈ, ਪਰ ਜੇ ਲਗਨ ਤੋਂ ਬਿਨਾਂ ਹੋਵੇ ਤੇ ਫੇਰ ਫਕੀਰੀ ਦੀ ਗੱਪ ਮਾਰੇ, ਚਾਹੇ ਗ੍ਰਹਸਥੀ ਚਾਹੇ ਸਨਯਾਸੀ, ਉਹ ਗੱਪੀ ਹੈ, ਸੱਚਾ ਨਹੀਂ।"

ਸੰਗਤ ਇਨ੍ਹਾਂ ਕੌਤਕਾਂ ਪਰ ਗਦ ਗਦ ਹੋ ਰਹੀ ਸੀ ਕਿ ਸੇਨਾਪਤ ਜੀ ਆ ਗਏ। ਪਯਾਰ ਦੇਕੇ ਸਤਿਗੁਰ ਜੀ ਬੋਲੇ 'ਬਈ ਸੱਜਨਾਂ! ਖਿਮਾਂ ਹੀਨ ਹੈ, ਪਕ ਜਾਣ।.... ਭਲਾ ਆ ਤੈਨੂੰ ਦੱਸੀਏ।'

ਫਿਰ ਦਇਆ ਸਿੰਘ ਵੱਲ ਤੱਕ ਕੇ ਬੋਲੇ:—

"ਦਇਆ ਸਿੰਘ! ਪਾਲਕੀ ਲੈਕੇ ਘੋੜੇ ਚੜ੍ਹਕੇ ਨੈਣਾਂ ਵਾਲੇ ਟਿੱਲੇ ਦੇ ਸੱਜੇ ਰੁਖ਼ ਜਾਓ, ਵੱਡੇ ਚਿਟਾਨਾਂ ਦੀ ਆੜ ਇਕ ਗੁਫਾ ਹੈ, ਉਥੇ ਇਕ ਤਪੀ ਹੈ, ਉਸ ਨੂੰ ਉਥੋਂ ਲੈ ਆਓ, ਅਤਿ ਨਿਰਬਲ ਹੈ, ਪੀਨਸ ਪਾਕੇ ਬੜੀ ਕੋਮਲਤਾ ਨਾਲ ਲਿਆਉਣਾ।"

ਹੁਕਮ ਹੁੰਦੇ ਹੀ ਭਾਈ ਜੀ ਟੁਰ ਗਏ, ਸੰਗਤ ਦੇਖ ਰਹੀ ਹੈ ਕਿ ਹੁਣ ਚੋਜੀ ਸਤਿਗੁਰ ਕੀਹ ਕੌਤਕ ਕਰਦੇ ਹਨ, ਕਿ ਆਪਨੇ ਸੇਨਾਂਪਤ ਨੂੰ ਕਿਹਾ, ਲਿਆ ਆਪਣੇ ਮਿਤ੍ਰ ਨੂੰ? ਇਹ ਸੁਣਦੇ ਹੀ ਸੰਗਤ ਦੇ ਅਖੀਰ ਤੋਂ ਬੂਹੇ ਦੀ ਆੜ ਵਿਚ ਲੁਕੇ ਹੋਏ 'ਹੰਸ' ਜੋ ਨੂੰ ਸੇਨਾਪਤ ਜੀ ਲੈ ਆਏ ਜੋ ਨਮਸਕਾਰ ਕਰਕੇ ਖੜੇ ਗਏ। ਥੋੜੇ ਹੀ ਚਿਰ ਮਗਰੋਂ

ਦਇਆ ਸਿੰਘ ਜੀ ਆ ਗਏ । ਇਕ ਅਤਿ ਲਿੱਸਾ ਹੱਡੀਆਂ ਦੀ ਮੁੱਠ ਪਿੰਜਰ ਆਦਮੀ ਪੇਸ਼ ਹੋਇਆ, ਅੱਖਾਂ ਥੱਲੇ ਲੱਥੀਆਂ ਹੋਈਆਂ, ਗੱਲ੍ਹਾਂ ਵਿੱਚ ਵੜੀਆਂ ਹੋਈਆਂ, ਮੁਸ਼ਕਲ ਨਾਲ ਹਿਲ ਜੁਲ ਸਕੇ।

ਸਤਿਗੁਰ ਨੇ ਤਖਤੋਂ ਉੱਤਰਕੇ ਇਸ ਆਦਮੀ ਨੂੰ ਪੀਨਸ ਵਿਚੋਂ ਚਾ ਲਿਆ ਤੇ ਗੋਦ ਵਿਚ ਲੈਕੇ ਤਖਤ ਤੇ ਬੈਠ ਗਏ। ਨੈਣਾਂ ਵਿਚੋਂ ਹੰਝੂ ਕਿਰ ਰਹੇ ਹਨ ਤੇ ਇਸ ਥੱਕੇ ਪਿੰਜਰ ਨੂੰ ਪਜਾਰ ਦੇ ਦੇ ਕੇ ਕਹ ਰਹੇ ਹਨ "ਤੂੰ ਪਾਪੀ ਨਹੀਂ, ਤੇਰੇ ਪਾਪ ਮੈਂ ਬਖਸ਼ ਦਿੱਤੇ, ਤੂੰ ਪੁੰਨੀ ਹੈਂ, ਤੂੰ ਪਾਪੀ ਨਹੀਂ, ਤੂੰ ਕੁਦਰਤ ਦਾ ਹੁਕਮ ਮੰਨਿਆਂ, ਕਾਦਰ ਨੇ ਪਾਪ ਨਹੀਂ ਸੀ ਲਾਇਆ ਤੂੰ ਪਾਪ ਲਾਹ ਦੇਹ, ਉੱਠ ਪੁਤ੍ਰ! ਸਾਵਧਾਨ ਹੋ"। ਇਸ ਤਰਾਂ 'ਕਬੁਧ ਕਰਨ ਤੇ ਲੋਕ' ਹਟਾਵਨ ਆਏ ਦਾਤੇ ਮੇਹਰ ਦਾ ਮੀਂਹ ਵਸਾ ਰਹੇ ਹਨ । ਸਨਯਾਸੀ, ਜੋਗੀ, ਉਦਾਸੀ, ਗ੍ਰਿਹਸਥੀ, ਹਠੀ ਹਰ ਮਤ ਦੇ ਪੰਡਤ ਗੁਣੀ ਗਿਆਨੀ ਤੱਕ ਰਹੇ ਹਨ, ਚੋਜਾਂ ਵਾਲੇ ਕਿਸ ਮੁਰਦਾ ਜੇਹੀ ਲੋਥ ਨੂੰ ਪਜਾਰ ਕਰ ਰਹੇ ਹਨ!

ਇਸ਼ਾਰਾ ਹੋਯਾ, ਦੁੱਧ ਆਇਆ, ਇਸ ਲੋਥ ਨੂੰ ਆਪ ਦੁੱਧ ਚੋਣ ਲੱਗ ਪਏ। ਹੱਥੀਂ ਚਮਚਾ ਚਮਚਾ ਉਸਦੇ ਮੂੰਹ ਵਿਚ ਚੋ ਰਹੇ ਹਨ, ਦਿਲਾਸਾ ਪਿਆਰ ਕਰ ਰਹੇ ਹਨ, ਰੰਗ ਬਦਲ ਰਿਹਾ ਹੈ, ਉਸ ਲੋਥ ਦੇ ਚੇਹਰੇ ਤੇ ਖੇੜਾ ਤੇ ਬੁੱਲ੍ਹਾਂ ਤੇ ਮੁਸਕ੍ਰਾਹਟ ਆ ਰਹੀ ਹੈ, ਕਈ ਬਰਸ ਮਗਰੋਂ ਅੱਜ ਇਹ ਬੁੱਲ੍ਹ ਖੁਲ੍ਹੇ ਹਨ।

ਵਾਹ 'ਮਿਰਤਕ ਕਉ ਜੀਵਾਲਣ ਹਾਰ। ਭੁਖੇ ਕਉ ਦੇਵਤ ਆਧਾਰ' ਸਤਿਗੁਰ ! ਤੂੰ ਧੰਨ ਹੈਂ, ਨੀਚਾਂ ਦਾ ਸੰਗੀ ਸਾਥੀ ਤੂੰ ਹੈਂ, ਦਰਦ ਵੰਡਾਣਿਆਂ ਦਾ ਤੂੰ ਮਿਤ੍ਰ ਹੈਂ, ਪਾਪੀਆਂ ਦਾ ਬੇਲੀ ਤੂੰ ਹੈਂ, ਨਿਤਾਣਿਆਂ ਦਾ ਤਾਣ ਤੂੰ ਹੈਂ, ਤੇਰੇ ਵਿਚ ਪ੍ਰੇਮ ਅਰ ਮੇਹਰ ਨੇ ਕਮਾਲ ਪਾਯਾ ਹੈ, ਤੇਰੇ ਵਿਚ ਸੱਚੇ ਧਰਮ ਨੇ ਰੰਗ ਵਿਖਾਇਆ ਹੈ, ਤੇਰੇ ਵਿੱਚੋਂ ਰੱਬੀ ਗੁਣ ਪ੍ਰਗਟੇ। ਅਭੁੱਲ ਅਰ ਅਰੋਗ ਫਕੀਰੀ ਤੂੰ ਦਿਖਾਈ।

ਜਦੋਂ ਇਸ ਆਦਮੀ ਨੂੰ ਤਾਕਤ ਹੋ ਆਈ, ਤਾਂ ਹਿੱਲਿਆ, ਸੱਚੇ ਸਤਿਗੁਰ ਦਾ ਪਜਾਰ ਮਿਲਿਆ, ਇਸ ਦੇ ਮਨ ਵਿਚ ਉਮਾਹ ਭਰ ਗਿਆ, ਸੱਚੀ ਖੁਸ਼ੀ ਆ ਗਈ, ਬਲ ਵਿਚ ਪਿਆ, ਉੱਠਕੇ ਬੈਹ ਗਿਆ ਤੇ ਗੋਦ ਵਿਚੋਂ ਚਰਨ ਪਕੜਕੇ ਰੋ ਪਿਆ—'ਹੇ ਵਿਸ਼ਨੂੰ, ਹੇ ਬੁੱਧ, ਹੇ ਜੀਨਾ, ਹੇ ਅਰਹੰਤ, ਤੂੰ ਜੋ ਹੈਂ ਸੋ ਹੈਂ ਮੇਰਾ ਪਾਰਬ੍ਰਹਮ ਹੈਂ। ਤੂੰ ਸਾਖਯਾਤ ਬ੍ਰਹਮ ਹੈਂ, ਪਰ ਮੈਂ ਪਾਪੀ ਹਾਂ, ਮੇਰੇ ਨਾਲ ਨਾਂ ਛੁਹ, ਤੂੰ ਬਖਸ਼ਿਆ ਮੈਂ ਬਖਸ਼ਿਆ ਗਿਆ, ਪਰ 'ਮੈਂ ਪਾਪੀ' ਦੀ ਮੈਲ ਮੇਰੇ ਰੰਗ ਰੇਸ਼ੇ ਸਮਾ ਰਹੀ ਹੈ । ਹੇ ਨਿਮਾਣੇ ਮਾਣਨਹਾਰ ਭਗਵਾਨ! ਤੂੰ ਭਗਵਾਨ ਹੈਂ!

ਕੀ ਮੈਂ ਬਖਸ਼ਿਆ ਗਿਆ ਹਾਂ ?"

ਬਿਹਬਲ ਹੋ ਸਤਿਗੁਰ ਨੇ ਕਿਹਾ:—

"ਹਾਂ, ਪੁਤ ਬਖਸ਼ਿਆ, ਤੂੰ ਬਖਸ਼ਿਆ, ਤੂੰ ਪਾਪੀ ਨਹੀਂ, ਤਕੜਾ ਹੋ।"

ਇਸ ਤਰਾਂ ਸੁੱਚਾ ਤੇ ਉੱਚਾ ਪਜਾਰ ਕਰਕੇ ਸਤਿਗੁਰ ਨੇ ਉਸਨੂੰ ਸੁਰਜੀਤਤਾਈ ਵਿਚ ਪੂਰਾ ਪੂਰਾ ਲੈ ਆਂਦਾ । ਹੁਣ ਉਹ ਆਪ ਸਹਜੇ ਸਹਜੇ ਉੱਠ ਕੇ ਹੇਠਾਂ ਉਤਰਿਆ ਤੇ ਅਸ਼ਟਾਂਗ ਡੰਡੌਤ ਕੀਤੀ, ਅਰ ਕੁਛ ਸਤੋਤ੍ਰ ਗਾਵੇਂ ।

ਸਤਿਗੁਰ ਨੇ ਕਿਹਾ: ਤੂੰ ਸਤਸੰਗ ਦੇ ਵੈਕੁੰਠ ਵਿਚ ਹੈਂ । ਉਠ ਸਭ ਰੱਬੀ ਬੰਦਿਆਂ ਨੂੰ ਅਪਨੀ ਵਿਥਯਾ ਸੁਣਾ ਦੇਹ।

ਤਪੀ-(ਨਿੰਮ੍ਹੀ ਅਵਾਜ਼ਵਿਚ ਬੋਲਿਆ) "ਮੈਂ ਸੂਰਤ ਸ਼ਹਰ ਦਾ ਵਾਸੀ ਹਾਂ, ਮੇਰੀ ਮਾਂ ਤੇ ਉਸਦੀ ਗੁਆਂਢਣ ਦੋਵੇਂ ਸਹੇਲੀ-ਆਂ ਸਨ, ਉਨ੍ਹਾਂ ਨੇ ਪ੍ਰਣ ਕੀਤਾ ਕਿ ਜੇ ਸਾਡੇ ਘਰ ਪੁੱਤ੍ਰ ਜੰਮਣ ਤਾਂ ਮਿੱਤ੍ਰਤਾਈ ਨਾਲ ਜੋੜੇ ਜਾਣ, ਜੇ ਧੀ ਪੁਤ ਜੰਮਣ ਤਾਂ ਵਿਆਹੇ ਜਾਣ। ਸੋ ਅਪਨੀ ਮਾਂ ਦੇ ਘਰ ਮੈਂ ਤੇ ਉਸਦੀ ਸਹੇਲੀ ਦੇ ਘਰ ਇਕ ਕੰਨਜਾਂ ਹੋਈ। ਅਸੀ ਕੱਠੇ ਖੇਡਦੇ ਤੇ ਪਲਦੇ ਰਹੇ। ਮਾਵਾਂ ਦੇ ਮਿਲਨ ਨਾਲ ਅਸੀਂ ਬੀ ਮਿਲਦੇ ਰਹੇ, ਸੋ ਬਾਲਪਨ ਤੋਂ ਸਾਡਾ ਆਪੋ ਵਿਚ ਪਜਾਰ ਪੈ ਗਿਆ। ਅਸੀਂ ਅਜੇ ੧੧ ਕੁ ਬਰਸ ਦੇ ਸਾਂ ਕਿ ਸਾਡੇ ਸ਼ਹਰ ਸਾਧੂ ਤੇ ਸਾਧਣੀ-ਆਂ ਆਏ। ਅੱਡ ਅੱਡ ਮਕਾਨਾਂ ਵਿੱਚ ਕਥਾ ਹੋਵੇ, ਅਸੀਂ ਸੁਣਨ ਜਾਂਦੇ ਸਾਂ। ਮੇਰੇ ਤੇ ਐਸਾ ਅਸਰ ਹੋਇਆ ਕਿ ਮੈਂ ਉਥੇ ਪ੍ਰਤੱਗਜਾ ਕਰ ਦਿਤੀ ਕਿ ਮੈਂ ਦੁਖ ਰੂਪ ਸੰਸਾਰ ਵਿੱਚ ਨਹੀਂ ਵੜਾਂਗਾ, ਸਾਧ ਹੋ ਜਾਵਾਂਗਾ। ਇਹੋ ਅਸਰ ਉਸ ਕੰਨਜਾਂ ਤੇ ਹੋਇਆ, ਉਸ ਬੀ ਇਹੋ ਪ੍ਰਤੱਗਜਾ ਕੀਤੀ। ਸੋ ਅਸੀਂ ਚੁਮਾਸੇ ਬੀਤੇ ਉਸ ਟੋਲੇ ਨਾਲ ਟੋਰੇ ਗਏ। ਤ੍ਰੀਮਤਾਂ ਨਾਲ ਉਹ ਕੰਨਜਾਂ ਤੇ ਮਰਦਾਂ ਨਾਲ ਮੈਂ, ਤੇ ਅੱਜ ਸਾਨੂੰ ਪਤਾ ਲੱਗਾ ਕਿ ਅਸੀਂ ਆਪੋ ਵਿਚ ਨਹੀਂ ਮਿਲਾਂਗੇ, ਇਹ ਸਾਡੀ ਪ੍ਰਤੱਗਜਾ ਦਾ ਨਿਯਮ ਹੈ। ਖੈਰ, ਅਸੀਂ ਇਕ ਪਹਾੜ ਪਹੁੰਚੇ। ਮਰਦ ਸਾਧੂਆਂ ਮੱਠ ਵਿਚ ਮੈਂ, ਤੇ ਤ੍ਰੀਮਤਾਂ ਦੇ ਮਠ ਵਿਚ ਕੰਨਜਾਂ ਦਾਖਲ ਕੀਤੇ ਗਏ। ਕਈ ਬ੍ਰਤ ਮੈਥੋਂ ਧਾਰਨ ਕਰਵਾਏ ਗਏ। ਫੇਰ ਵਿੱਦਜਾ ਸ਼ੁਰੂ ਹੋਈ, ਬੜੇ ਬੜੇ ਉੱਗ੍ਰ ਤਪ, ਸੰਜਮ ਸਾਧਨ ਕੀਤੇ। ਬੜੇ ਖੇਦ ਝੱਲੇ ! ਇਹੋ ਹੁਕਮ ਹੋ ਕਿ ਪਾਪ ਨਹੀਂ ਕਰਨਾਂ, ਪਵਿੱਤ੍ਰ ਰਹਣਾ, ਇਹੋ ਕਲਜਾਨ ਦਾ ਮਾਰਗ ਹੈ, ਸੰਸਾਰ ਦੁਖਾਂ ਦੀ ਖਾਣ ਤੇ ਪਾਪ ਰੂਪ ਹੈ। ਇਸਤੋਂ ਪਰੇ ਰਹਣਾ। ਗੱਲ ਕੀ ਬ੍ਰੱਤ ਤੇ ਤਪ ਕਰਦਿਆਂ ਮੇਰੀ ਉਮਰ ਵੀਹ ਵਰਹੇ ਦੀ ਹੋ ਗਈ।

ਪਰ ਹੁਣ ਕੁਛ ਚਿਰ ਤੋਂ ਮੈਂ ਕੁਛ ਹੋਰ ਹੋਗਿਆ ਸਾਂ। ਮੇਰੇ ਵਿਚ ਦੇਖਣਾ,ਸੁਣਨਾ, ਖਾਣਾ, ਸੁੰਘਣਾ ਤਾਂ ਪਹਲੋਂ ਸਨ,ਪਰ ਹੁਣ ਇਕ ਹੋਰ ਰਸ, ਇਕ ਹੋਰ ਇੱਛਾ ਪ੍ਰਗਟ ਹੋ ਆਈ ਸੀ। ਮੇਰੇ ਸਿੱਖਜਕਾਂ ਨੇ ਦੱਸਿਆ ਕਿ ਇਹ ਕਾਮ ਹੈ,ਤੇ ਇਹ ਵੈਰੀ ਹੈ, ਇਸਨੂੰ ਮਾਰਨਾ ਪਰਮ ਧਰਮ ਹੈ। ਜੋ ਜੋ ਸਾਧਨ ਉਨ੍ਹਾਂ ਦੱਸੇ ਮੈਂ ਕੀਤੇ। ਚੰਦ੍ਰਾਇਣ ਬ੍ਰਤ ਮੈਂ ਕਈ ਵੇਰ ਕੀਤੇ। ਇਕ ਤੋਲਾ ਬਦਾਮ ਰੋਗਨ ਰੋਜ ਪਰ ਮੈਂ ਕਈ ਮਹੀਨੇ ਲੰਘਾਏ।

ਪਰ ਇਸ ਸਾਰੇ ਸੰਜਮ ਵਿਚ ਮੈਨੂੰ ਉਹ ਕੰਨਜਾਂ ਮੇਰੀ ਬਾਲ ਸਖਾਈ ਭੁੱਲੀ ਨਹੀਂ,ਅਰ ਕਦੇ ਕਦੇ ਯਾਦ ਆਯਾ ਕਰੇ, ਤੇ ਜਦ ਜਦ ਮੈਂ ਇਹ ਗੱਲ ਸਾਧੂਆਂ ਨੂੰ ਦੱਸਾਂ, ਤਦ ਤਦ ਮੈਥੋਂ ਕਠਨ ਤਤਿੱਖਜਾ ਹੋਰ ਕਰਾਈ ਜਾਏ, ਤੇ ਫਾਕੇ ਦਿਤੇ ਜਾਣ।

ਇਕ ਵੇਰ ਮੈਂ ਬਨ ਵਿਚ ਲੱਕੜਾਂ ਲੈਣ ਗਿਆ ਤੇ ਓਹ ਕੰਨਯਾਂ ਵੀ ਓਸੇ ਬਨ ਲੱਕੜਾਂ ਲੈ ਰਹੀ ਸੀ। ਅਚਾਨਕ ਅਸੀਂ ਆਮ੍ਹੋ ਸਾਹਮਣੇ ਹੋਏ, ਆਮ੍ਹੋ ਸਾਹਮਣੇ ਕੀ ਹੋਏ ਬਿਜਲੀ ਪਈ, ਦੁਵੱਲੀ ਖਿੱਚ ਪਈ, ਬੇ ਸੋਚੇ, ਬੇ ਜਾਣੇ, ਬੇ ਖਯਾਲੇ ਅਸੀਂ ਆਪੋ ਵਿਚ ਗੱਲੀਂ ਲੱਗ ਪਏ ਤੇ ਆਪਣੇ ਦੁਖ ਸੁਖ ਦਰਦ ਕੰਹਦੇ ਸੁਣਦੇ ਰਹੇ, ਕਿਤਨਾ ਕਾਲ ਸਾਨੂੰ ਦੁਖ ਸੁਖ ਲੈਂਦਿਆਂ ਦੇਂਦਿਆਂ ਗੱਲਾਂ ਕਰਦਿਆਂ ਲੰਘ ਗਿਆ। ਇਸ ਬੇਸੁਧੀ ਤੋਂ ਸਾਨੂੰ ਮੱਠ ਦੀ ਸਾਧਣੀ ਨੇ ਹੋਸ਼ ਵਿਚ ਲਿਆਂਦਾ

ਜੋ ਸਾਨੂੰ ਪਤਾ ਨਹੀਂ ਕਦ ਦੀ ਆਈ ਤੇ ਸਾਨੂੰ ਤੱਕਦੀ ਰਹੀ। ਇਸਦੀਆਂ ਅੱਖਾਂ ਲਹੂ ਭਰੀਆਂ ਸਨ,ਇਸਦਾ ਕ੍ਰੋਧ ਦਰਯਾ ਦੀ ਕਾਂਗ ਸੀ, ਇਸਦੀ ਡਾਂਟ ਬਿਜਲੀ ਦੀ ਕੜਕ ਸੀ। ਇਸਨੇ ਕਿਹਾ, ਤੁਸੀ ਪਾਪੀ ਹੋ। ਮੈਂ ਚਰਨ ਫੜਕੇ ਕਿਹਾ, ਮੈਨੂੰ ਪਾਪ ਦੀ ਕੋਈ ਖਬਰ ਨਹੀਂ, ਅਸੀ ਬਾਲ ਸਖਾਈ ਕੱਠੇ ਖੇਡਦੇ ਹੁੰਦੇ ਸਾਂ, ਬਰਸਾਂ ਬਾਦ ਮਿਲੇ ਹਾਂ, ਤੇ ਬੇਵਸੇ ਮਿਲੇ ਹਾਂ, ਹੋਰ ਸਾਨੂੰ ਕੁਛ ਖਬਰ ਨਹੀਂ। ਉਹ ਭਿਖਜੂ ਮਾਈ ਕਹਣ ਲੱਗੀ: ਤੁਸੀ ਹੋਰ ਪਾਪੀ ਹੋ, ਪਾਪ ਕਰਕੇ ਅੜਦੇ ਹੋ, ਝਗੜਦੇ ਹੋ।

ਗੱਲ ਕੀ ਅਸੀਂ ਆਪਣੇ ਆਪਣੇ ਮਠ ਗਏ। ਬਾਕੀ ਦਾ ਮੈਨੂੰ ਪਤਾ ਨਹੀਂ ਕੀ ਹਾਲ ਹੋਇਆ, ਪਰ ਜੋ ਮੇਰੇ ਨਾਲ ਹੋਈ ਸੋ ਮੈਂ ਕੀਹ ਦੱਸਾਂ? ਬੜੇ ਬੜੇ ਕਠਨ ਤਪ ਦਿੱਤੇ ਗਏ। ਫੇਰ ਸਾਰੇ ਸਾਧੂਆਂ ਦੀ ਸੇਵਾ, ਚੰਦ੍ਰਾਇਣ ਬ੍ਰਤ, ਕਈ ਰਾਤਾਂ ਦੇ ਜਾਗੇ, ਫੇਰ ਬ੍ਰਤ, ਕਈ ਕੰਮ ਹੋਏ, ਪਰ ਫੇਰ ਬੀ ਮੇਰਾ ਨਾਮ ਪਾਪੀ ਪੈ ਗਿਆ। ਸਾਡੇ ਮੱਠ ਦੇ ਵੱਡੇ ਹੰਸ ਨਾਮ ਦੇ ਸਾਧੂ ਸਨ, ਜੋ ਪਹਲਾਂ ਕਦੇ ਬੜੇ ਕਵੀ ਤੇ ਚਿਤ੍ਰਕਾਰ ਹੁੰਦੇ ਸਨ, ਪਰ ਫੇਰ ਸਾਧੂ ਹੋਕੇ ਉੱਗ੍ਰ ਤਪ ਕਰਦੇ ਮੱਠ ਦੇ ਮਹੰਤ ਹੋ ਗਏ। ਉਨ੍ਹਾਂ ਨੂੰ ਮੈਂ ਕਿਹਾ ਕਿ ਕੋਈ ਉਪਾ ਦੱਸੋ ਮੈਂ ਪਾਪੀ ਨਾਂ ਰਹਾਂ, ਕਿਵੇਂ ਫੇਰ ਤੁਸੀਂ ਸਾਰੇ ਮੈਨੂੰ ਕਹੋ ਕਿ ਤੂੰ ਹੁਣ ਪਾਪੀ ਨਹੀਂ ਰਿਹਾ? ਇਨ੍ਹਾਂ ਨੂੰ ਪਤਾ ਸੀ ਕਿ ਮੈਂ ਪਾਪ ਤੋਂ ਅਜਾਣ ਸਾਂ, ਅਸਲ ਵਿਚ ਮੈਂ ਇੰਨਾਂ ਹੀ ਪਾਪੀ ਸਾਂ ਕਿ ਇਕ ਕੰਨਜਾਂ ਨੂੰ ਜਿਸਨੂੰ ਮੈਂ ਬਾਲ ਅਵਸਥਾ ਦੀ ਸਹੇਲੀ ਯਾ ਸਾਥਨ ਸਮਝਕੇ ਪਜਾਰ ਕਰਦਾ ਸਾਂ, ਚਿਰਾਂ ਪਿੱਛੋਂ ਮਿਲੀ ਨੂੰ ਕਿਸੇ ਐਸੀ ਖਿੱਚ ਦੇ ਕਾਰਣ ਜਿਸਨੂੰ ਮੈਂ ਨਹੀਂ ਸਾਂ ਸਮਝਦਾ, ਪਜਾਰ ਨਾਲ ਮਿਲਜਾ। ਹੰਸ ਨੇ ਮੈਨੂੰ ਕਿਹਾ: ਮੈਂ ਜਾਣਦਾ ਹਾਂ ਤੂੰ ਪਾਪ ਕੋਈ ਨਹੀਂ ਕੀਤਾ,ਤੂੰ ਉਸ ਨਾਲ ਇਕ ਪੁਰਾਣੇ ਜਾਣੂੰ ਵਾਂਙੂ ਨਿਰਦੋਸ ਗੱਲਾਂ ਬਾਤਾਂ ਕੀਤੀਆਂ ਹਨ, ਪਰ ਤੇਰਾ ਬ੍ਰਤ ਸੀ ਕਿ ਇਸਤ੍ਰੀ ਦੇ ਮੱਥੇ ਨਹੀਂ ਲੱਗਾਂਗਾ,ਉਹ ਬ੍ਰਤ ਭੰਗ ਹੋਇਆ ਹੈ, ਤੂੰ ਇਸ ਕਰਕੇ ਪਾਪੀ ਹੈਂ। ਮੈਂ ਕਿਹਾ, ਇਹ ਪਾਪ ਕਿਸ ਤਰਾਂ ਮਿਟੇ? ਕਹਣ ਲਗੇ ਯਾ ਤਾਂ ਅੱਖਾਂ ਕੱਢ ਦਿਤੀਆਂ ਜਾਣ ਯਾ ਬਾਰਾਂ ਬਰਸ ਇੱਕ ਤੋਲਾ ਬਦਾਮ ਰੋਗਨ ਰੋਜ ਪੀ ਕੇ ਬ੍ਰਤ ਧਾਰੇਂ। ਸੋ ਮੈਂ ਸੋਚੀਂ ਪੈ ਗਿਆ। ਪਹਲੇ ਜੋਸ਼ ਵਿਚ ਤਾਂ ਮੈਂ ਅੱਖਾਂ ਕੱਢਣ ਨੂੰ ਤਜਾਰ ਹੋ ਗਿਆ। ਪਰ ਫੇਰ ਅੰਦਰਲੇ ਨੇ ਨਾ ਮੰਨਿਆਂ। ਤਦੋਂ ਮੈਂ ਬਾਰਾਂ ਬਰਸ ਦੇ ਤਪ ਦੀ ਆਗਜਾ ਲੈਕੇ ਚੋਰੀ ਦੂਰ ਆਯਾ,ਮੈਂ ਅਪਣੇ ਮਤਦੇ ਬੜੇ ਬੜੇ ਟਿਕਾਣੇ ਗਿਆ, ਬੜੇ ਬੜੇ ਤਪੀਸੁਰਾਂ ਨੂੰ ਮਿਲਿਆ,ਸਭ ਨੇ ਕਿਹਾਕਿ ਤੂੰ ਪਵਿੱਤ੍ਰ ਨਹੀਂ ਰਿਹਾ, ਤੂੰ ਬ੍ਰੱਤ ਭੰਗ ਕੀਤਾ, ਤੂੰ ਇਸਤ੍ਰੀ ਨਾਲ ਗੱਲਾਂ ਕਿਉਂ ਕੀਤੀਆਂ? ਤੇ ਇਲਾਜ ਸਭ ਨੇ ਇਹੋ ਦੱਸਿਆ, ਸੋ ਮੈਂ ਘੁੰਮਦਾ, ਅਪਨੇ ਤਪ

ਗੁਆਚਣ ਪਰ ਰੋਂਦਾ ਬਨੀਂ ਪਹਾੜੀਂ ਰੁਲਦਾ ਇੱਥੇ ਛੇ ਕੁ ਮਹੀਨੇ ਤੋਂ ਗੁਫਾ ਵਿਚ ਪਿਆ ਹਾਂ। ਕਿਤੇ ਨਾ ਜਾਂਦਾ ਨਾ ਆਉਂਦਾ ਹਾਂ, ਬਦਾਮ ਰੋਗਨ ਮਿਲਦਾ ਨਹੀਂ, ਸੋ ਕਿਸੇ ਕਿਸੇ ਦਿਨ ਪੱਤ ਗੋਹਲਾਂ ਖਾ ਕੇ ਪਿਆ ਰਹਿਦਾ ਹਾਂ, ਜੋ ੧੨ ਬਰਸ ਬੀਤ ਜਾਣ। ਅਜੇ ਦੋ ਬਰਸ ਬੀਤੇ ਹਨ ਪਰ ਮੈਂ ਸੱਚ ਆਖਦਾ ਹਾਂ ਕਿ ਉਸਕੰਨਜਾਂ ਦੀ ਮੂਰਤ ਮੈਨੂੰ ਨਹੀਂ ਭੁਲਦੀ, ਹੁਣ ਮਿਲੇ ਤਾਂ ਮੈਂ ਅੱਖੀਆਂ ਮੀਟ ਲਵਾਂਗਾ;

ਪਰ ਮੈਨੂੰ ਉਹ ਭੁਲਦੀ ਨਹੀਂ ਹੈ, ਪਤਾ ਨਹੀਂ ਇਹ ਬੀ ਪਾਪ ਹੋਵੇ ! ਇਨ੍ਹਾਂ ਵਹਮਾਂ ਵਿਚ ਮੈਂ ਜੀਵਨ ਤੋਂ ਅਵਾਜ਼ਾਰ ਤੇ ਮੌਤ ਮੰਗ ਰਿਹਾ ਹਾਂ। ਅੱਜ ਮੇਰਾ ਸੰਕਲਪ ਸੀ ਕਿ ਕਿਸੇ ਬ੍ਰਿੱਛ ਤੇ ਚੜ੍ਹਕੇ ਛਾਲ ਮਾਰਕੇ ਇਸ ਪਾਪੀ ਦੇਹ ਦਾ ਅੰਤ ਕਰਾਂ, ਪਰ ਦਰੱਖਤ ਉੱਤੇ ਚੜ੍ਹਨ ਦਾ ਬਲ ਨਹੀਂ ਰਿਹਾ, ਅੱਜ ਆਪ ਨੇ ਬੁਲਾ ਲਿਆ ਹੈ। ਪਤਾ ਨਹੀਂ ਕੀ ਹੋਯਾ, ਮੇਰੇ ਤੇ ਮੇਹਰ ਕਿਉਂ ਹੋਈ ? ਮੈਂ ਪਾਪੀ ਨਹੀਂ ਜਾਣਦਾ। ਮੈਨੂੰ ਆਪ ਦਾ ਹੁਕਮ ਹੋਗਿਆ ਹੈ ਕਿ ਮੈਂ ਪਾਪੀ ਨਹੀਂ, ਪਰ ਮੇਰੇ ਅੰਗ ਅਜੇ 'ਪਾਪੀ ਪਾਪੀ' ਆਪ ਨੂੰ ਕਹ ਰਹੇ ਹਨ" ਇਹ ਕਹਕੇ ਬੈਠ ਗਿਆ ਤੇ ਅੱਖਾਂ ਬੰਦ।

ਸਤਗੁਰ ਬੋਲੇ–ਸੇਨਾਪਤ ! ਇਹ ਚਿਖਾ ਤੇਰੇ 'ਹੰਸ' ਦੀ ਬਾਲੀ ਹੋਈ ਹੈ। ਇਹ ਹੈ ਪ੍ਰਤੱਖ 'ਖਿਮਾਂਹੀਨ' ਹੰਸ ਦੀ ਰਚੀ ਹੋਈ ਮੂਰਤ ! ਕੱਪੜਿਆਂ ਤੇ ਸੂਰਜ ਦੀ ਮੂਰਤ ਬਨਾਂਦਾ ਹੈ, ਪਰ ਸਾਈਂ ਦੇ ਰਚੇ ਤਖਤੇ(ਦਿਲਾਂ) ਉੱਤੇ 'ਪਾਪੀ' ਮੂਰਤ ਰਚਦਾ ਹੈ, ਦੱਸ ਹੈ ਕਿ ਨਹੀਂ ਖਿਮਾਂਹੀਨ ?

ਇਹ ਸੁਣਦੇ ਹੀ ਹੰਸ ਉਸ ਤਪੇ ਦੀ ਪੈਰੀਂ ਆ ਢੱਠਾ, ਕਹਣ ਲੱਗਾ: ਮੈਨੂੰ ਹੁਣ ਸਮਝ ਆਈ ਮੈਂ "ਖਿਮਾਹੀਨ' ਹਾਂ, ਮੈਂ ਸੱਚ ਮੁਚ ਪਾਪੀ ਹਾਂ, ਤੂੰ ਪਾਪੀ ਨਹੀਂ, ਮੈਂ ਪਾਪੀ ਹਾਂ, ਤੂੰ ਮੈਨੂੰ ਬਖਸ਼ ਤੇ ਬਖਸ਼ਵਾ ਦੇਹ। ਮੈਂ ਆਪ ਇਸ ਕੱਚੀ ਕੰਧ ਨੂੰ ਧੋਂਦਾ ਰਿਹਾ, ਮੈਂ ਇਸ ਮਿਟੀ ਦੀ ਮੈਲ ਲਾਂਹਦਾ ਹੁਟ ਕੇ ਇਸ ਦੁਆਰੇ ਆਯਾ ਹਾਂ, ਕਰਮ ਸਾਡੇ ਸਾਰੇ ਪਵਿੱਤ੍ਰ ਨਹੀਂ ਹੋ ਸਕਦੇ। ਮੈਂ ਸਭ ਤੋਂ ਵੱਡਾ ਪਾਪੀ ਹਾਂ, ਮੈਨੂੰ ਬਖਸ਼ !

ਉਸ ਨਿਤਾਣੇ ਨੇ ਹੈਰਾਨ ਹੋਕੇ ਹੰਸ ਵਲ ਡਿੱਠਾ, ਪਹਲੇ ਕੰਬਿਆ, ਪਰ ਫੇਰ ਸਾਹਸ ਫਿਰ ਪਿਆ, ਉਸਨੂੰ ਬੀ ਬਿਹਬਲ ਵੇਖਕੇ ਬੋਲਿਆ:–

ਔਹ ਬੈਠੇ ਹਨ ਜੀਨਾ ਜੀ, ਵਿਸ਼ਨੂੰ ਜੀ, ਮਾਲਕ ਜੀ, ਸਰਨਪਾਲ ਜੀ !

ਦਰਬਾਰ ਵਿਚ ਇਹ ਅਚਰਜ ਨਜ਼ਾਰਾ ਸੀ, ਸੇਨਾਪਤ ਤੇ ਨੰਦ ਲਾਲ ਹੋਰ ਸਾਰੇ ਕਵੀ ਤੇ ਪੰਡਤ ਹਰਾਨ ਸਨ, ਕਿ ਸਾਡੇ ਸਤਗੁਰ ਦਿਲਾਂ ਦੇ ਕੈਸੇ ਮਹਰਮ ਹਨ ਤੇ ਕਿਤਨੇ ਬਖਸ਼ਿੰਦ ਹਨ ?

ਸਤਿਗੁਰ–ਸੁਣੋਂ ਭਾਈ ਖਾਲਸਾ ! ਸੁਚੇ ਹੋਵੋ, ਪਰ ਨਿਰੀ ਸੁਚ ਹੋ ਨਹੀਂ ਸਕਦੀ। ਨਾ ਨਿਰੀ ਸੁਚ ਜੀਵਨ ਦਾ ਪ੍ਰਯੋਜਨ ਹੈ; ਇਹ ਸਭ ਟਪਲੇ ਹਨ।

ਇਸ਼ਾਰਾ ਹੋਇਆ, ਤਦ ਰਾਗੀਆਂ ਨੇ ਇਹ ਸ਼ਬਦ ਗਾਵਿਆਂ:–

"ਪਾਠੁ ਪੜਿਓ ਅਰੁ ਬੇਦੁ ਬੀਚਾ-
ਰਿਓ ਨਿਵਲਿ ਭੁਅੰਗਮ ਸਾਧੇ।
ਪੰਚ ਜਨਾ ਸਿਉ ਸੰਗੁ ਨ ਛੁਟਕਿਓ
ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ ਇਨ ਬਿਧਿ ਮਿਲਣੁ ਨ
ਜਾਈ ਮੈ ਕੀਏ ਕਰਮ ਅਨੇਕਾ।
ਹਾਰਿ ਪਰਿਓ ਸੁਆਮੀ ਕੈ
ਦੁਆਰੈ ਦੀਜੈ ਬੁਧਿ ਬਿਬੇਕਾ ॥
ਰਹਾਉ ॥ ਮੋਨ ਭਇਓ ਕਰ ਪਾਤੀ
ਰਹਿਓ ਨਗਨ ਫਿਰਿਓ ਬਨਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ
ਦੁਬਿਧਾ ਛੁਟਕੈ ਨਾਹੀ ॥ ੨ ॥
ਮਨਕਾਮਨਾ ਤੀਰਥ ਜਾਇ ਬਸਿਓ
ਸਿਰਿ ਕਰਵਤ ਧਰਾਏ। ਮਨ ਕੀ
ਮੈਲੁ ਨ ਉਤਰੈ ਇਹ ਬਿਧਿ ਜੇ
ਲਖ ਜਤਨ ਕਰਾਏ ॥ ੩ ॥
ਕਨਿਕ ਕਾਮਨੀ ਹੈਵਰ ਗੈਵਰ
ਬਹੁਬਿਧਿ ਦਾਨੁ ਦਾਤਾਰਾ। ਅੰਨ

ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥ ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ । ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥ ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ । ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥ ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ । ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ॥੧॥੩॥ [ਸੋਰਠਿ ਮਹਲਾ ੫

ਫਿਰ ਸਤਿਗੁਰ ਬੋਲੇ:—

"ਜਿਨ੍ਹਾਂ ਦਾ ਮਨ ਲਿਵ ਵਿਚ ਜੀਵਿਆ, ਉਹਨਾਂ ਦੇ ਅੰਦਰ ਰੱਬੀ ਰੌ ਆਉਂਦੀ ਹੈ, ਉਹ ਰੌ ਸੱਚੀ ਪਵਿੱਤ੍ਰਤਾ ਹੈ,ਹੋਰ ਪਵਿੱਤ੍ਰ- ਤਾਈਆਂ ਦੇ ਔਜ ਖਯਾਲ ਮਾਤ੍ਰ ਹਨ। ਪਾਪ ਨਹੀਂ ਕਰਨੇ, ਭਲਯਾਈ ਕਰਨੀ ਹੈ, ਪਰ ਬਈ ਕਲਜਾਨ ਸਿਮਰਨ ਵਿਚ ਹੈ।....

"ਭਾਈ ਹੰਸਾ!ਜਦੋਂ ਏਹ ਬੱਚੇ ਸਨ, ਬਾਰਾਂ ਬਰਸ ਦੇ ਸਨ ਇਨ੍ਹਾਂ ਨੂੰ ਕੀ ਪਤਾ ਸੀ ਕਿ ਸਾਡੇ ਅੰਦਰੋਂ ਇਕ ਹੋਰ ਤਾਕਤ ਪੈਦਾ ਹੋਣੀ ਹੈ, ਜਿਸਨੇ ਸਾਨੂੰ ਉੱਕਾ ਹੋਰ ਦਾ ਹੋਰ ਕਰ ਦੇਣਾ ਹੈ, ਉਸ ਤਾਕਤ ਦੇ ਪੈਦਾ ਹੋਣ ਤੋਂ ਪਹਲੇ ਇਹ ਬੱਚਾ ਕੀ ਬ੍ਰੱਤ ਧਾਰਨ ਕਰ ਸਕਦਾ ਸੀ ? ਜਿਸ ਅੰਦ੍ਰਲੀ ਤਾਕਤ ਦਾ ਇਹ ਅਜੇ ਜਾਣੂੰ ਹੀ ਨਹੀਂ ਸੀ,ਉਸ ਦਾ ਨੇਮ ਕੀ ਧਾਰ ਸਕਦਾ ਸੀ ? ਇਹ ਪਾਪ ਸੀ ਕਿ ਤੁਸਾਂ ਇਸ ਤੋਂ ਬਾਲ- ਪਨੇ ਵਿਚ ਜਤੀ ਹੋਣ ਦਾ ਬ੍ਰੱਤ ਲੀਤਾ ? ਇਸਤਰਾਂ ਤੁਸਾਂ ਖਯਾਲੀ ਧਰਮ ਬਨਾਕੇ ਜਗਤ ਰੋੜ੍ਹ ਦਿੱਤਾ। ਤੁਸਾਂ ਰੱਬ ਰੱਬੀ ਕੁਦਰਤ, ਕੁਦਰਤ ਦੇ ਤਕਾਜ਼ੇ, ਸੁਭਾਵ ਤੇ 'ਸੁਭਾਵ—ਭੂਤ' ਤਾਕਤਾਂ ਨੂੰ ਭੁਲਾ ਦਿੱਤਾ ਹੈ, ਰੱਬ ਦਾ ਹੁਕਮ ਅਦੂਲਦੇ ਹੋ; ਆਪ ਗ੍ਰਹਸਤ ਤੋਂ ਜੰਮਦੇ, ਪਰ ਫੇਰ ਗ੍ਰਹਸਤ ਨੂੰ ਪਾਪ ਦੱਸਦੇ ਹੋ।........

"ਦੋਹਾਂ ਬੱਚੀ ਬੱਚੇ ਦੇ ਮਾਪੇ ਪ੍ਰਣ ਕਰ ਚੁੱਕੇ ਸਨਕਿ ਏਹ ਇਸਤ੍ਰੀ ਮਰਦ ਹੋਣਗੇ, ਬਿਵਾਹਤ ਹੋਣਗੇ, ਜੇ ਤੁਹਾਡਾ ਬ੍ਰੱਤ ਕੁਛ ਮੁਲ ਰੱਖਦਾ ਹੈ ਤਾਂ ਸੋਚ ਲਵੋ ਕਿ ਤੁਸਾਂ ਓਹ ਬ੍ਰਤ ਭੰਗ ਕਰਾਯਾ ਤੇ ਬਾਲਾਂ ਦੇ ਬ੍ਰਤ ਨੂੰ ਮਨੁੱਖ ਬ੍ਰਤ ਸਮਝਿਆ। ਜਦੋਂ ਏਹ ਅਜੇ ਮਰਦ ਨਹੀਂ ਸੇ; ਤਦੋਂ ਇਨ੍ਹਾਂ ਦੇ ਬ੍ਰਤ ਨੂੰ ਤੁਸਾਂ ਮਰਦ ਦਾ ਬ੍ਰਤ ਜਾਣਿਆਂ, ਫੇਰ ਕੇਵਲ ਗੱਲਾਂ ਕਰ ਲੈਣ ਉਤੇ ਐਸੀ ਕਠਨ ਸਜ਼ਾ ਦਿੱਤੀ ਕਿ ਮਰ ਹੀ ਮਿਟੇ । ਵਾਹ ਧਰਮ ! ਦੁਨੀਆਂ ਦੇ ਹਰ ਦੇਸ ਵਿਚ ਧਰਮ ਦੀ ਇਸ ਖਯਾਲੀ ਤਤਿਖੱਜਾ ਨੇ ਮਰਦ ਨਸ਼੍ਟ ਕਰ ਦਿਤਾ ਹੈ। ਤੁਸਾਂ ਆਦਮੀ ਕੁਦਰਤ ਦਾ ਪੁਤਲਾ ਨਹੀਂ ਜਾਣਿਆਂ, ਇਸਦੇ ਅੰਦਰ ਰੱਬ ਨਹੀਂ ਡਿੱਠਾ, ਇਸ ਦੇ ਇੰਦ੍ਰੇ, ਇਸਦੇ ਰਸਾਂ ਨੂੰ ਇਸਦੇ ਦਾਸ ਨਹੀਂ ਸਮਝਿਆ। ਕਾਮ ਕ੍ਰੋਧ ਲੋਭ ਮੋਹ ਹੰਕਾਰ, ਏਹ ਪੰਜੇ ਮਹਾਂ ਬਲੀ ਵੱਸ ਕਰਨੇ ਹਨ, ਕਤਲ ਨਹੀਂ ਕਰਨੇ, ਇਹਨਾਂ ਤੋਂ ਸੇਵਾ ਲੈਣੀ ਹੈ

ਇਹਨਾਂ ਨੇ ਇਨਸਾਨ ਦੇ ਵਾਧੇ ਵਿਚ ਟਹਲ ਕਮਾਉਣੀ ਹੈ। ਸਭ ਤਾਕਤਾਂ ਬੰਦੇ ਦੇ ਸਰੀਰ ਵਿਚ ਸੇਵਾ ਲਈ ਹਨ। ਜਦੋਂ ਏਹ ਬੰਦੇ ਤੇ ਸਵਾਰ ਹੋ ਜਾਣ,ਤਦੋਂ ਪਾਪ ਹੈ, ਜਦੋਂ ਬੰਦਾ ਇਨ੍ਹਾਂ ਤੇ ਵੱਸ ਤੇ ਕਾਬੂ ਰਖੇ ਇਹ ਪਾਪ ਨਹੀਂ, ਕੁਦਰਤ ਦੇ ਰੰਗ ਹਨ, ਬੰਦੇ ਦੇ ਦਾਸ ਹਨ :

'ਤੂੰ ਠਾਕੁਰੁ ਇਹੁ ਗ੍ਰਿਹ ਸਭੁ ਤੇਰਾ।
ਕਹੁ ਨਾਨਕ ਗੁਰਿ ਕੀਆ ਨਿਬੇਰਾ॥

ਖਾਲਸਾ ਜੀ! ਤਜਾਗੋ, ਝੂਠੇ ਤਪਾਂ, ਝੂਠੀਆਂ ਸੁੱਚਾਂ, ਝੂਠਿਆਂ ਧਰਮਾਂ ਨੂੰ, ਨੇਕੀ ਨੂੰ ਪਜਾਰ ਕਰੋ, ਬਦੀ ਨਾ ਕਰੋ।

ਦੂਖੁ ਨ ਦੇਈ ਕਿਸੈ ਜੀਅ ਪਤਿ
ਸਿਉ ਘਰਿ ਜਾਵਉ।

ਤੇ ਵਾਹਿਗੁਰੂ ਨਾਲ ਪਜਾਰ ਕਰੋ,ਲਿਵ ਲਾਓ, ਸਭ ਤੋਂ ਸ੍ਰੇਸ਼੍ਟ ਧਰਮ ਇਹ ਹੈ:-

ਸਰਬ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ
ਕਰਮੁ॥

ਹਾਂ ਜੀ-

ਜਪਿ ਜਨ ਸਦਾ ਸਦਾ ਦਿਨੁ ਰੈਣੀ॥
ਸਭ ਤੇ ਊਚ ਨਿਰਮਲ ਇਹ ਕਰਣੀ॥

ਕੰਮ ਕਰੋ, ਕਿਰਤ ਕਰੋ, ਫਰਜ਼ ਪਾਲੋ, ਪਰ ਉਠਦੇ ਬੈਠਦੇ ਕੰਮ ਕਰਦੇ, ਹੱਸਦੇ ਖੇਲਦੇ ਅੰਦਰਲੇ ਦੀ ਤਾਰ ਬਿਅੰਤ ਬੇਅੰਤ ਵਲ ਲਾਈ ਰੱਖੋ। ਤੇ ਬਾਹਰ ਕੁਦਰਤ ਵਿਚ 'ਕੁਦਰਤ ਵੱਸਿਆ' ਦੇ ਰੰਗ ਦੇਖ ਕੇ ਰਸ ਵਿਚ ਆਓ, ਸਿਫਤ ਸਲਾਹ ਵਿਚ ਝੂਮੋ।

ਨਾਨਕ ਸਤਿਗੁਰਿ ਭੇਟਿਐ ਪੂਰੀ
ਹੋਵੈ ਜੁਗਤਿ। ਹਸੰਦਿਆ
ਖੇਲੰਦਿਆ ਪੈਨੰਦਿਆ ਖਾਵੰਦਿਆ
ਵਿਚੇ ਹੋਵੈ ਮੁਕਤਿ॥"

ਹੁਣ ਹੰਸ ਨੂੰ ਬੁਲਾਕੇ ਬੋਲੇ:-

"ਪੂਰੇ ਗੁਰ ਕਾ ਸੁਨਿ ਉਪਦੇਸੁ।
ਪਾਰਬ੍ਰਹਮੁ ਨਿਕਟਿ ਕਰਿ ਪੇਖੁ।
ਸਾਸਿ ਸਾਸਿ ਸਿਮਰਹੁ ਗੋਬਿੰਦ।
ਮਨ ਅੰਤਰ ਕੀ ਉਤਰੈ ਚਿੰਦ।"

ਹੰਸ ਚਰਨੀਂ ਢੱਠਾ। ਹੇ ਦਾਤਾ! ਇਹ ਤਪੀ 'ਸਰਨਾ ਬੇਟਾ' ਹੈ, ਇਹ ਪਾਪੀ ਨਹੀਂ, ਪਾਪੀ ਮੈਂ ਹਾਂ, ਮੈਂ ਇਸਤਰਾਂ ਦੇ ਕਈ ਦਿਲ ਧਰਮ ਦੇ ਭੁਲੇਖ ਮੁਰਝਾਏ ਤੇ ਸਤਾਏ ਹਨ, ਪਰ ਹੁਣ ਮੈਂ ਦੁਖੀ ਦੀਨ ਸਰਨ ਆਇਆ ਹਾਂ, ਸਰਨਾਗਤ ਨੂੰ ਪਾਲ ਲੈ।

ਸਤਿਗੁਰ ਨੇ ਹੁਕਮ ਦਿਤਾ ਤੇ ਪਹਲਾਂ 'ਸਰਨਾ ਬੇਟੇ' ਨੂੰ ਤਤਕਾਲ ਅੰਮ੍ਰਿਤ ਛਕਾਯਾ ਗਿਆ। ਫਿਰ ਹੰਸ ਨੂੰ ਆਗਜ਼ਾ ਹੋਈ ਕਿ ਉਸ ਕੰਨਜਾਂ ਨੂੰ ਭਾਲਕੇ ਹਾਜ਼ਰ ਕਰੋ,ਜਿਸ ਨਿਰਅਪ੍ਰਾਧ ਨੂੰ ਕੇਵਲ ਅਪਨੇ ਬਾਲਪਨੇ ਦੇ ਹਮਸਾਏ ਨਾਲ ਗੱਲ ਕਰਨ ਬਦਲੇ ਮਹਾਂਕਸ਼ਟਾਂ ਵਿਚ ਪਾਯਾ ਗਿਆ ਸੀ।

—o—

## ੬.

ਇਕ ਬਰਸ ਬੀਤ ਗਿਆ,ਫੇਰ ਦੀਵਾਨ ਲੱਗ ਰਿਹਾ ਸੀ, ਕਿ 'ਹੰਸ' ਅਪਨੇ ਨਾਲ ਇਕ ਲਿੱਸੀ ਪਤਲੀ ਕੰਨਜਾਂ ਨੂੰ ਬਾਂਹ ਤੇ ਹੱਥ ਰਖਾਈ ਦੀਵਾਨ ਵਿਚ ਲੈ ਆਯਾ। ਬਾਂਹ ਤੇ ਹੱਥ ਕਿਉਂ ਹੈ ? ਕੰਨਜਾਂ ਨੇਤ੍ਰ ਹੀਨ ਹੈ, ਜਦੋਂ ਇਸ ਕੰਨਜਾਂ ਨੂੰ ਅਪਨੇ ਮਠ ਵਿਚ ਦੱਸਿਆ ਗਿਆ ਕਿ ਮਰਦ ਨਾਲ ਗੱਲ ਕਰਨੀ ਪਾਪ ਸੀ, ਮਰਦ ਦਾ ਦਰਸ਼ਨ ਪਾਪ ਸੀ, ਤੇਰਾ ਇਹ ਬ੍ਰਤ ਸੀ ਕਿ ਮਰਦ ਦੇ ਮੱਥੇ ਨਾ ਲੱਗਾਂਗੀ; ਇਹ ਬ੍ਰਤ ਮਠ ਵਿਚ ਦਾਖਲ ਹੋਕੇ ੩੦ ਬਰਸ ਦੀ ਉਮਰ ਤੱਕ ਪਾਲਨਾ ਸੀ, ਤੂੰ ਹੁਣ ਪਾਪ ਤੋਂ ਛੁੱਟ ਨਹੀਂ ਸਕਦੀ, ਤਦੋਂ ਇਸ ਧਰਮ ਦੀ ਪਜਾਸੀ ਕੰਨਜਾਂ ਨੇ ਆਪਣੇ ਅਪ੍ਰਾਧ

ਦੀ ਬਖਸ਼ਸ਼ ਲਈ ਆਪਣੇ ਆਪ ਨੂੰ ਨੇਤ੍ਰਹੀਨ ਕਰ ਲਿਆ ਸੀ।

ਹੁਣ ਦੇਖੋ ਨੇਤ੍ਰਹੀਨ ਅਬਲਾ ਸਤਗੁਰ ਦੇ ਦਰਬਾਰ ਆਈ ਹੈ। ਸਤਿਗੁਰ ਨੇ ਕਾਕੀ ਦਾ ਸੁਾਗਤ ਕੀਤਾ,ਆਖਿਆ"ਓਹ ਅੰਨ੍ਹੇ ਹਨ ਜਿਨ੍ਹਾਂ ਇਸ ਧਰਮ ਪਜਾਸੀ ਨੂੰ ਔਝੜ ਪਾਯਾ, ਇਹ ਸਤਿਗੁਰ ਦੇ ਘਰ ਆਈ ਹੈ, ਇਸਨੂੰ ਸੁਰਤ ਦੇ ਨੈਣ ਪ੍ਰਾਪਤ ਹੋਣਗੇ।"ਸੂਰੇ ਦਾਤੇ ਨੇ ਪਜਾਰ ਦਿਤਾ, ਲੂੰ ਲੂੰ ਵਿਚ ਨਾਮ ਦੀ ਝਰਨਾਟ ਛੇੜੀ, ਸੱਚੇ ਵਾਹਿਗੁਰੂ ਦੀ ਲਗਨ ਵਿਚ ਪਾ ਦਿੱਤਾ, ਸੱਚੀ ਪਵਿੱਤ੍ਰਤਾ ਦਿੱਤੀ, ਵਹਮਾਂ ਭਰਮਾਂ ਤੋਂ ਕੱਢ ਲਿਆ ਤੇ ਆਖਿਆ:-

"ਮਰਦ ਬਣੋਂ,ਹਰ ਵੇਲੇ ਚੜ੍ਹਦੇ ਰੰਗ ਵਿਚ ਰਹੋ, ਸਿਮ੍ਰਨ ਟੇਕ ਬਣਾਓ,ਦੁਖ ਨਾ ਦਿਓ,ਬੁਰਾ ਨਾ ਕਰੋ, ਪਰ ਸੁਰਤ ਮਾਲਕ ਵਿਚ ਰੱਖਕੇ ਤੇ ਨੈਣਾਂ ਨਾਲ ਕੁਦਰਤ ਵਿਚੋਂ ਰੰਗ ਮਾਣਕੇ ਰਸ ਪਾਓ।"

ਹਾਂ, ਅੱਜ ਤਪਾਂ ਹਠਾਂ ਵਿਚ ਮਰਮਿਟੀ ਨੈਣ ਹੀਨ ਕੰਨਜਾਂ ਤੇ ਦਾਤੇ ਨੇ ਮੇਹਰ ਕਰਕੇ ਮੋਈ ਆਤਮਾਂ ਮਾਨੋਂ ਜਿਵਾ ਦਿੱਤੀ, ਉਸਦੇ ਅੰਦਰ ਰੌ ਰੁਮਕੀ-ਨਾਮ ਦੀ, ਲਿਵ ਦੀ।

ਅੱਜ ਹੰਸ ਤੇ ਬੀ ਮੇਹਰ ਹੋ ਗਈ। ਹੰਸ ਤੋਂ ਹੰਸ ਰਾਜ ਤੇ ਹੰਸ ਰਾਜ ਸਿੰਘ ਬਣਾ ਦਿੱਤਾ। ਬੀਬੀ ਨੂੰ ਅੰਮ੍ਰਤ ਛਕਾਯਾ, 'ਸਰਨਾਬੇਟਾ' ਤਾਂ ਅੱਗੇ ਹੀ ਸਰਨ ਸਿੰਘ ਬਣਕੇ ਸੂਰਬੀਰ ਨਾਮਰਸੀਆ ਹੋ ਰਿਹਾ ਸੀ, ਉਸਨੂੰ ਬੁਲਾਯਾ ਤੇ ਕਿਹਾ: ਜੋ ਬ੍ਰੱਤ ਪਾਲਣੇ ਹਨ ਤਾਂ ਸੱਚਾ ਧਰਮ ਤੇ ਸੱਚਾ ਪਿਆਰ ਇਹ ਹੈ ਕਿ ਅਪਨੇ ਮਾਤਾ ਪਿਤਾ ਦੇ ਪ੍ਰਣ ਨੂੰ ਪਾਲੋ, ਸੱਚਾ ਬ੍ਰਤ ਇਹ ਹੈ ਕਿ ਮਰਦਾਂ ਦੇ ਸੁਖਨ ਪੂਰੇ ਕਰੋ। ਸੱਚਾ ਪਜਾਰ ਏਹ ਹੈ ਕਿ ਕੁਰੂਪ ਹੋ ਗਈ, ਨੈਣ ਹੀਨ, ਪਿੰਜਰ ਬਣ ਰਹੀ ਨਿਮਾਣੀ ਦੇ ਰੱਖਜਕ ਤੇ ਸੁਖਦਾਈ ਬਣੋਂ। ਜਗਤ ਤੋਂ ਨਿਰਭੈ ਹੋ ਜਾਓ, ਬਿਪਤ ਕਾਲ ਦੇ ਮਿੱਤ੍ਰ ਬਣਕੇ ਦਿਖਾਓ, ਏਸਨੂੰ ਰੱਬ ਦੇ ਰਸਤੇ ਬਾਂਹ ਫੜਕੇ ਟਰੋ। ਉਸ ਨਿਮਾਣੀ ਨੇਤ੍ਰਹੀਨ ਕੰਨਜਾਂ ਨਾਲ ਖਿਮਾਂ ਦੇ ਰੂਪ ਸਤਿਗੁਰ ਦੀ ਆਗਜਾ ਨਾਲ ਸਰਨ ਸਿੰਘ ਦਾ ਵਿਆਹ ਕੀਤਾ ਗਿਆ ਤੇ ਉਸ ਖੁੰਦ੍ਹਾਂ ਵਿਚ ਮਰ ਰਹੇ ਨਿਤਾਣੇ ਨੇ ਮਰਦ ਦਾ ਚੇਲਾ ਬਣਕੇ, ਰਸੀਆ ਤੇ ਲਿਵਧਾਰੀ ਬਣਕੇ,ਨਾਮੀ ਬਣਕੇ,ਅਪਨੇ ਮਾਤਾ ਪਿਤਾ ਤੇ ਗੁਰੂ ਦੇ ਹੁਕਮ ਨੂੰ ਪਾਲਿਆ। ਉਸ ਨਿਮਾਣੀ ਨੂੰ-ਜਿਸਨੂੰ ਕੋਈ ਨਾ ਕਬੂਲੇ-ਸੁਖ ਦਿੱਤਾ। ਦੋਵੇਂ ਜਣੇਂ ਵਾਹਿਗੁਰੂ ਦੇ ਪ੍ਰੇਮੀ ਤੇ ਸਤਿਗੁਰ ਦੇ ਪਜਾਰੇ ਹੋਏ।ਸਤਗੁਰ ਨੇ ਦੋਹਾਂ ਨੂੰ 'ਗ੍ਰਹਸਤ ਨਿਰਬਾਣ' ਦਾ ਵਰ ਦਿੱਤਾ।

ਵਾਹ 'ਬਖਸ਼ਿੰਦ ਮਹਰਮਾ'!

ਇਨਸਾਨ ਦੇ ਦਿਲੀ ਨਿਯਮਾਂ ਨੂੰ ਤੇ ਅੰਦਰਲੇ ਅਸਲੇ ਨੂੰ ਸਮਝਣ ਵਾਲੇ ਮਹਰਮਾ! ਜਗਤ ਦੀਆਂ ਭੁੱਲਾਂ ਤੂੰਹੇਂ ਆਕੇ ਕੱਢੀਆਂ,ਤੂੰਹੇ ਆਦਮੀ ਤੇ ਤੀਮੀਂ ਨੂੰ (ਇਨਸਾਨ ਨੂੰ) ਪਵਿੱਤ੍ਰ ਆਖਿਆ, ਗ੍ਰਹਸਤ ਵਿਚੋਂ ਵਿਖ ਤੂੰਹੇਂ ਕਢੀ। ਗ੍ਰਹਸਤ ਨੂੰ ਤੂੰਹੇਂ ਪਜਾਰ ਕੀਤਾ ਤੇ ਗ੍ਰਹਸਤ ਵਿਚ ਰਬ ਤੂੰ ਮਿਲਾਇਆ। ਕਿਰਤੀ, ਧਰਮੀ ਤੇ ਰੂਹਾਨੀ ਬੰਦੇ ਤੂੰ ਪੈਦਾ ਕੀਤੇ। ਧਰਮੀ ਉਤਸ਼ਾਹੀ ਬੀਰ, ਮਹਾਂ ਬਲੀ, ਖੁਲ੍ਹੇ ਦਿਲ ਖਿੜੇ ਮੱਥੇ, ਦਿਲੋਂ ਸਾਈਂ ਜੁੜੇ, ਨੈਣੋਂ ਕੁਦਰਤ ਮਿਲੇ, ਰਸਕ ਤੇ ਵੈਰਾਗੀ ਪੂਰੇ ਮਰਦ, ਸੁੱਚੇ ਮਰਦ,ਸੱਚੇ ਮਰਦ ਤੂੰ ਰਚਕੇ ਦਿਖਾਏ। ਤੂੰ ਇਨ੍ਹਾਂ ਬੰਦਿਆਂ ਦਾ ਪੰਥ ਸਾਜਿਆ, ਤੂੰ ਧੰਨ ਹੈਂ!

ਇਹ ਹਨ ਕਲਗੀਆਂ ਵਾਲੇ ਦੇ ਕੌਤਕ, ਜਿਸਨੇ ਨੀਚਾਂ ਨਿਮਾਣਿਆਂ, ਰਵਾਣਿਆਂ ਦੁਖੀਆਂ, ਗਏ ਬੀਤਿਆਂ ਨੂੰ ਸੁਰਜੀਤ ਕੀਤਾ। ਮੋਏ ਜਿਵਾਏ, ਦੁਨੀਆਂ ਦੀ ਸਦੀਆਂ ਦੀ ਭੁੱਲ ਦੂਰ ਕੀਤੀ:-

ਸਭ ਕਰਮ ਫੋਕਟ ਜਾਨ<br>
ਸਭ ਧਰਮ ਨਿਹਫਲ ਮਾਨ।<br>
ਬਿਨ ਏਕ 'ਨਾਮ' ਅਧਾਰ।<br>
ਸਭ 'ਕਰਮ' 'ਧਰਮ' ਬਿਚਾਰ।

-o--

ਸੂਚਨਾ—ਇਸਤਰਾਂ ਦੇ ਆਤਮ ਰਸ ਵਾਲੇ ਕੌਤਕਾਂ ਵਿਚ ਜੁੱਧ ਜੰਗ ਆ ਛਿੜਦੇ ਫੇਰ ਸਤਗੁਰ ਉਸ ਕਾਰਜ ਨੂੰ ਬੀ ਪੂਰੀ ਤਰਾਂ ਨਜਿੱਠਦੇ। ਪਿਛਲੀ ਹਾਰ ਤੇ ਖੁਆਰੀ ਤੋਂ ਪਹਾੜੀਏ ਰਾਜੇ ਹੁਣ ਅਪਨੇ ਪ੍ਰੇਰਣ ਵਾਲੇ ਸੂਬਾ ਸਰਹੰਦ ਪਾਸ ਫਰਜਾਦੀ ਹੋਏ। ਉਹ ਚੜ੍ਹ ਆਯਾ ਇਨਾਂ ਦੀ ਸੈਨਾਂ ਬੀ ਉਪਰਲੇ ਰਸਤੇ ਰੋਪੜ ਜਾ ਮਿਲੀ। ਗੁਰੂ ਜੀ ਨੇ ਅਨੰਦ ਪੁਰ ਲੜਾਈ ਠੀਕ ਨ ਸਮਝਕੇ ਨਿਰਮੋਹ ਗੜ੍ਹ ਮੈਦਾਨ ਮੋਰਚੇ ਲਾਕੇ ਆਉਂਦੇ ਸੂਬੇ ਨੂੰ ਰੋਕਿਆ। ਘੋਰ ਸੰਗ੍ਰਾਮ ਮਗਰੋਂ ਸੂਬਾ ਸਰਹੰਦ ਦਿੱਕ ਪੈ ਗਿਆ, ਤਦੋਂ ਬਸਾਲੀ ਦੇ ਰਾਜੇ ਨੇ ਉਸ ਨੂੰ ਸਮਝਾ ਕੇ ਵਾਪਸ ਟੋਰ ਦਿੱਤਾ ਤੇ ਰਾਜਿਆਂ ਤੋਂ ਨਜ਼ਰਾਨੇ ਦਵਾਏ ਤੇ ਗੁਰੂ ਜੀ ਨੂੰ ਬੜੇ ਆਦਰ ਨਾਲ ਬਸਾਲੀ ਲੈ ਗਿਆ, ਜਿਥੇ ਸ੍ਰੀ ਗੁਰੂ ਜੀ ਕਈ ਦਿਨ ਰਹੇ। ਏਥੋਂ ਗੁਰੂ ਜੀ ਇਕ ਦਿਨ ਕਿਸੇ ਆਤਮ ਖਿਚ ਵਿੱਚ ਕੁਛ ਸੱਜਨਾਂ ਸਮੇਤ ਘੋੜੇ ਤੇ ਚੜ੍ਹ ਕੇ ਉਠ ਟੁਰੇ, ਜਿਸ ਦਾ ਹਾਲ ਅਗਲੇ ਪ੍ਰਸੰਗ ਵਿੱਚ ਹੈ:-

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

—o—

# ੪੧. ਰਾਣਾ ਭਬੋਰ*

ਰਾਤ ਕਿੰਨੀ ਹੀ ਲੰਘ ਗਈ, ਰਾਣਾ ਜੀ ਘਰ ਨਹੀਂ ਆਏ । ਰਾਣੀ ਬੇਸੁੱਧ ਪਈ ਹੈ, ਗੋੱਲੀਆਂ ਬਾਂਦੀਆਂ ਵੀਣੀ ਫੜ ਬੈਠੀਆਂ ਹਨ, ਵੈਦ ਜੀ ਪਾਸ ਹਨ, ਦਵਾਈ ਦੇ ਰਹੇ ਹਨ,ਪਰ ਹੋਸ਼ ਨੇ ਪਰਤਾ ਨਹੀਂ ਖਾਧਾ। ਰਾਜੇ ਵੱਲ ਆਦਮੀ ਤੇ ਆਦਮੀ ਜਾ ਰਿਹਾ ਹੈ, ਪਰ ਉਹ ਆਏ ਨਹੀਂ ।

ਸਵਾ ਪਹਰ ਰਾਤ ਲੰਘ ਗਈ ਤਾਂ ਰਾਣਾ ਉਦੈ ਸੈਨ ਮਹਲੀਂ ਆਏ । ਅੱਗੇ ਰਾਣੀ ਦੀ ਇਹ ਦਸ਼ਾ ਵੇਖ ਕੇ ਬੜੇ ਘਬ-ਰਾਏ। ਵੈਦ ਨੂੰ ਪੁੱਛਿਆ। ਉਸ ਦੱਸਿਆ ਕੋਈ ਡਾਢਾ ਸਦਮਾ ਹੋਇਆ ਹੈ; ਜਿਸਦੀ ਚੋਟ ਦਾ ਇਹ ਅਸਰ ਹੈ, ਨਾਜ਼ਕ ਵੇਲਾ ਬੀਤ ਚੁੱਕਾ ਹੈ, ਹੁਣ ਤਬੀਅਤ ਵਾਪਸ ਆ ਰਹੀ ਹੈ, ਨਬਜ਼ ਠੀਕ ਹੈ, ਹੋਸ਼ ਪਰਤਣ ਵਾਲੀ ਹੈ, ਹੁਣ ਖਤਰਾ ਨਹੀਂ । ਫੇਰ ਰਾਜੇ ਨੇ ਇਕ ਗੋੱਲੀ ਤੋਂ ਪੁਛਿਆ, ਗੋੱਲੀ ਬੋਲੀ:-

ਮਹਾਰਾਉ ਜੀ ! ਚੰਗੇ ਭਲੇ ਬੈਠੇ ਗੱਲਾਂ ਕਰਦੇ ਰਹੇ, ਪਾਰ ਜੋ ਜੰਗ ਮਚਿਆ ਹੈ, ਉਸਦੇ ਹਾਲ ਪੁਛਦੇ ਸੁਣਦੇ ਰਹੇ ਹਨ ਜਦੋਂ ਕਿਸੇ ਨੇ ਇਹ ਖਬਰ ਦੱਸੀ ਕਿ ਪਹਾੜੀਆਂ ਦੀ ਜਿੱਤ ਹੋ ਗਈ ਹੈ ਤੇ ਗੁਰੂ ਜੀ ਘੇਰੇ ਵਿੱਚ ਘਿਰਕੇ ਘਾਇਲ ਹੋ ਦੇਹ ਤਿਆਗ ਗਏ, ਤਦੋਂ ਐਧਰ ਊਧਰ ਤੱਕਕੇ ਚੁਪ ਜੇਹੇ ਹੋ ਗਏ,ਅੱਖਾਂ ਨਹੀਂ ਝਮਕੀਆਂ ਤੇ ਫੇਰ ਧੜ ਕਰਦੇ ਢਹ ਪਏ, ਉਸ ਵੇਲੇ ਤੋਂ ਹੋਸ਼ ਨਹੀਂ ਪਰਤੀ। ਵੈਦ ਜੀ ਸਾਰਾ ਜ਼ੋਰ ਲਾ ਥੱਕੇ ਹਨ, ਉਹੋ ਹਾਲ ਹੈ।

ਰਾਣਾ ਸਮਝ ਗਿਆ ਕਿ ਰਾਣੀ ਦੇ ਅੰਦਰ ਕਿਸੇ ਡੂੰਘੀ ਤਰਬ ਨੂੰ ਸੱਟ ਵੱਜੀ ਹੈ, ਜਿਸ ਇਹ ਅਸਰ ਪਾਇਆ ਹੈ । ਥੋੜ੍ਹਾ ਚਿਰ ਸੋਚ ਕੇ ਰਾਣੇ ਨੇ ਵੈਦ ਤੇ ਗੋੱਲੀਆਂ ਨੂੰ ਥੋੜੇ ਚਿਰ ਲਈ ਬਾਹਰ ਟੋਰਿਆ, ਤੇ ਆਪ ਰਾਣੀ ਦਾ ਹੱਥ ਹੱਥਾਂ ਵਿਚ ਲੈਕੇ ਪਿਆਰ ਨਾਲ ਮਲਿਆ ਤੇ ਨਰਮ ਨਰਮ ਘੁੱਟਿਆ,ਤੇ ਕੰਨਾਂ ਨਾਲ ਮੂੰਹ ਲਾਕੇ ਸਹਜੇ ਸਹਜੇ ਕਹਣਾ ਸ਼ੁਰੂ ਕੀਤਾ: "ਪ੍ਰਿਯਾਵਰ† ! ਗੁਰੂ ਜੀ ਰਾਜੀ ਖੁਸ਼ੀ ਬਸਾਲੀ ਆ ਗਏ ਹਨ।"ਇਹਗੱਲ ਕੋਈ ਘੜੀ ਪੱਕੀ ਆਪ ਉਸਦੇ ਕੰਨ ਵਿੱਚ ਦੁਹਰਾਈ ਗਏ, ਕਿ ਅਚਾਨਕ ਅੱਖ

†ਰਾਜਾ ਜੀ ਇੰਵ ਬੁਲਾਯਾ ਕਰਦੇ ਸਨ ਏਹੋ ਫੇਰ ਨਾਉਂ ਪੱਕ ਗਿਆ "ਪ੍ਰਿਯਾਵਰ"

*ਇਹ ਪ੍ਰਸੰਗ ਸੰਮਤ ਨਾ: ੪੫੩ ਦੇ ਗੁਰਪੁਰਬ ਪਰ ਪ੍ਰਕਾਸ਼ਤ ਹੋਇਆ ਸੀ ।

ਖੁੱਲ੍ਹ ਗਈ, ਇਹ ਦੇਖ ਰਾਣੇ ਨੇ ਸਹਜ ਨਾਲ ਸਿਰਤੇ ਹੱਥਫੇਰਿਆ ਤੇ ਆਖਿਆ– "ਗੁਰੂ ਜੀ ਰਾਜੀ ਖੁਸ਼ੀ ਬਸਾਲੀ ਆ ਪਹੁੰਚੇ ਹਨ।"

ਰਾਣੀ–ਹੈਂ, ਕੀ....(ਚੁੱਪ ਹੋਕੇ ਫੇਰ ਸਹਜੇ) ਕੀ ਆਖਿਆ ਨੇ ?

ਰਾਜਾ–ਗੁਰੂ ਜੀ ਰਾਜੀ ਖੁਸ਼ੀ ਹਨ।

ਰਾਣੀ–ਹੈਂ! ਬਸਾਲੀ ਆ ਗਏ ਨੇ। ਕੀ?

ਰਾਜਾ–ਗੁਰੂ ਜੀ ਰਾਜੀ ਖੁਸ਼ੀ ਹਨ।

ਰਾਣੀ–ਹੈਂ, ਸੱਚ ਰਾਜੀ ਖ਼ੁਸ਼ੀ । ਨਿੱਕੋ ਦੀ ਜੀਭ ਸਾੜ ਦਿਓ। ਸੱਚ ?

ਰਾਜਾ–ਸੱਚ ਰਾਜੀ ਖੁਸ਼ੀ ਹਨ।

ਰਾਣੀ–ਮੇਰੀ ਸਹੁੰ, ਸੱਚ ਦੱਸੋ ?

ਰਾਜਾ–ਸੱਚ ਹੈ, ਸੱਚ ਹੈ, ਉਹ ਤਾਂ ਦੁਸ਼ਮਨਾਂ ਨੂੰ ਮਾਰ ਪਛਾੜ ਦਰਯਾ ਟੱਪ ਬਸਾਲੀ ਆ ਗਏ ਹਨ।

ਰਾਣੀ–ਕਿਥੇ ?

ਰਾਜਾ–ਬਸਾਲੀਦੇ ਰਾਜ ਵਿਚ ਪਰਵਾਰ ਤੇ ਲਸ਼ਕਰ ਸਣੇ ਆ ਗਏ ਹਨ।

ਰਾਣੀ–ਤੇ ਵੈਰੀ ?

ਰਾਜਾ–ਪਾਰ ਆਪਣਾ ਸਿਰ ਧੁਣ ਰਹੇ ਹਨ, ਜਿੱਤ ਨ ਸੱਕਣਉੱਤੇ ਪਿੱਟ ਰਹੇਹਨ, ਨਵਾਬ ਸਰਹਿੰਦ ਨੂੰ ਮੁੜ ਗਿਆ ਹੈ।

ਰਾਣੀ ਦੀਆਂ ਅੱਖਾਂ ਮਿਟ ਗਈਆਂ, ਹੁਣ ਬੇਹੋਸ਼ ਨਹੀਂ ਹੋਈ, ਕਿਸੇ ਸ਼ੁਕਰ ਤੇ ਸਵਾਦ ਵਿਚ ਗੁੰਮ ਹੋਕੇ ਅੱਖਾਂ ਵਿਚੋਂ ਪਾਣੀ ਕਿਰਿਆ, ਜਿਉਂ ਜਿਉਂ ਹੰਝੂ ਕਿਰੇ ਸੁਰਤ ਤਕੜੀ ਹੋਈ, ਸਿਰ ਸਾਫ ਹੋ ਗਿਆ ਤੇ ਤਾਕਤ ਬਣ ਆਈ, ਪਰ ਅਜੇ ਹਿੱਲ ਜੁੱਲ ਨਹੀਂ ਹੁੰਦਾ।

---

## ੨.

ਦੋ ਕੁ ਦਿਨ ਰਾਣੀ ਮੰਜੇ ਪਰ ਰਹੀ, ਤਾਕਤ ਘਟੀ ਰਹੀ, ਪਰ ਉਂਞ ਵੱਲ ਸੀ, ਕੇਵਲ ਸਰਦੀ ਤੇ ਨਤਾਕਤੀ ਅਪਨਾਂ ਅਸਰ ਨਹੀਂ ਛੋੜਦੀ ਸੀ, ਤੀਏ ਦਿਨ ਤਾਕਤ ਨੇ ਚੰਗਾ ਮੋੜਾ ਖਾਧਾ।

ਸ਼ਾਮਾਂ ਦਾ ਵੇਲਾ ਹੈ,ਤਾਰੇ ਡਲ੍ਹਕ ਉਠੇ ਹਨ,ਨੀਲਾਨੀਲਾ ਅਕਾਸ਼ ਕੁਛ ਕਣੀਆਂ ਵਸਾ ਕੇ ਨਿਰਮਲ ਲੱਸ ਰਿਹਾ ਹੈ, ਹਵਾਹਾਰੇ ਪਲੰਘ ਡੱਠਾ ਹੈ, ਰਾਣਾ ਪਾਸ ਬੈਠਾ ਹੈ,ਗੋੱਲੀ ਬਾਂਦੀ ਪਾਸ ਕੋਈ ਨਹੀਂ,ਸਹਜੇ ਸਹਜੇ ਕੋਈ ਮਰਮਾਂ ਦੀਆਂ ਗੱਲਾਂ ਜਾਰੀ ਹਨ:–

ਰਾਣੀ–ਸਾਈਂ ਜੀਉ! ਕਦ ਤੱਕ ਇਹ ਚੁੱਪ ? ਕਦ ਦਰਸ਼ਨ ਹੋਣਗੇ ?

ਰਾਣਾ–ਜਦ ਕਰਮ। ਹਾਂ, ਦੱਸੋ ਤਾਂ ਸਹੀ ਤੁਸਾਂ ਨੂੰ ਕਿਵੇਂ ਸੱਟ ਲੱਗੀ ਸੀ ?

ਰਾਣੀ–ਹਾਇ! ਯਾਦ ਕੀਤਿਆਂ ਫੇਰ ਉਹ ਪੀੜ ਪੈਂਦੀ ਹੈ। ਸਾਈਂ! ਓਹ ਘੜੀ ਸਿਰ ਦੇ ਵੈਰੀ ਨੂੰ ਨਾ ਦਿਸੇ।

ਰਾਣਾ–ਜੇ ਦੁਖ ਹੁੰਦਾ ਹੈ ਤਾਂ ਨਾ ਦਸੋ।

ਰਾਣੀ–ਨਹੀਂ, ਨਿੱਕੋ ਬਾਹਰੋਂ ਭੱਜੀ ਭੱਜੀ ਆਈ ਤੇ ਕਹਣ ਲੱਗੀ, ਪਾਪੀਆਂ ਦਾ ਜ਼ੋਰ ਚਲ ਗਿਆ,ਗੁਰੂ ਗੋਬਿੰਦ ਸਿੰਘ ਜੀ ਘਾਇਲ ਹੋਕੇ........ਬੱਸ ਕੀ ਕਹਾਂ ? ਮੇਰੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ ਤੇ ਹੋਸ਼ ਗੁੰਮ ਹੋ ਗਈ, ਕਾਲਾ ਅੰਧਕਾਰ ਜਗਤ ਦਿੱਸਿਆ ਤੇ ਮੈਂ ਵਿੱਚ ਇਕੱਲੀ ਡਰ ਨਾਲ ਮਾਨੋ ਮਰ ਗਈ।

ਰਾਣਾ–ਨਿੱਕੋ ਬੜੀ ਮੂਰਖ ਹੈ, ਉਹ ਤਾਂ ਮਹਾਂਬਲੀ ਹੈਨ। ਅਸਲ ਵਿਚ ਉਨ੍ਹਾਂ ਦਾ ਇੱਕ ਸੈਨਾਂਪਤੀ ਸਾਹਿਬ ਸਿੰਘ ਉਸ ਦਿਨ ਮਾਰਿਆ ਗਿਆ ਸੀ; ਤੇ ਉਸ ਮਹਾਂ ਸੂਰਮੇ ਦਾ ਘੋਰ ਸੰਗ੍ਰਾਮ ਰਚਕੇਸੂਰਮਗਤੀ ਦੀ ਅਉਧੀ ਕਰਕੇ ਸ਼ਹੀਦੀ ਪਾਣਾ ਇਹ ਖਬਰ ਧੁਮਾ ਗਿਆ ਸੀ ਕਿ ਉਹ ਗੁਰੂ ਜੀ

ਆਪ ਸਨ, ਉਹ ਪਹਲੀ ਉਡਦੀ ਬੇਥੱਵੀ ਖਬਰ ਨਿੱਕੋ ਨੇ ਲਿਆ ਤੁਹਾਡੇ ਕੰਨੀ ਪਾਈ। ਦੁਖ ਹੋਇਆ, ਪਰ ਸ਼ੁਕਰ ਹੈ ਕਿ ਖਬਰ ਝੂਠੀ ਨਿਕਲੀ, ਤੇ ਅਸਲ ਗੱਲ ਉਲਟੀ ਨਿਕਲੀ, ਜੋ ਓਹ ਵਾਲ ਵਾਲ ਬਚਕੇ ਉਰਾਰ ਆ ਗਏ ਹਨ।

ਘੋਰ ਸੰਗ੍ਰਾਮ ਕਰਕੇ ਦਰਯਾ ਵੱਪ ਜਾਣਾ ਸੈਨਾਂ ਸਣੇ,ਤੇ ਮੁਰਦਿਆਂ ਤੱਕ ਨੂੰ ਸੰਭਾਲ ਲੈਣਾ ਇਹੋ ਫਤਹ ਸੀ, ਜਿਸ ਨਾਲ ਮੂਰਖਾਂ ਦੇ ਦਿਲ ਤੋੜ ਦਿੱਤੇ, ਤੇ ਵਜ਼ੀਰ ਖਾਂ ਸਿਰ ਧੁਣਦਾ ਪਹਾੜੀਆਂ ਤੋਂ ਜੰਗ ਦਾ ਖਰਚ ਲੈਕੇ ਮੁੜ ਗਿਆ ਹੈ, ਤੇ ਰਾਜੇ ਸਾਰੇ ਪਏ ਖਾਲੀ ਖਜਾਨੇ ਤੇ ਮੁਕਾਲਕਾਂ ਵੇਖ ਕੇ ਪਿੱਟਦੇ ਹਨ।

ਰਾਣੀ–ਗੁਰੂ ਜੀ ਹੁਣ ਕਿੱਥੇ ਹਨ ?

ਰਾਣਾ–ਰਾਜਾ ਬਸਾਲੀ ਦੀ ਰਾਜਧਾਨੀ ਵਿਚ ਟਿਕ ਰਹੇ ਹਨ, ਉਥੇ ਸਾਰੇ ਜੋਧੇ ਅਰਾਮ ਪਾ ਰਹੇ ਹਨ,ਆਪਸ਼ਿਕਾਰ ਚੜ੍ਹਦੇ ਹਨ,ਦਰਯਾ ਵੱਪ ਜਾਂਦੇ ਹਨ ਤੇ ਬਿਲਾਸ-ਪੁਰੀਏ ਦੇ ਰਾਜ ਵਿੱਚ ਬੀ ਨਿਰਭੈ ਵਿਚਰ ਆਉਂਦੇ ਹਨ, ਪਰ ਉਸਦੀ ਕੋਈ ਪੇਸ਼ ਨਹੀਂ ਜਾਂਦੀ।

ਰਾਣੀ–ਕਦੋਂ ਚੱਲੋਗੇ, ਕਦੋਂ ਸੱਦੋਗੇ ?

ਰਾਣਾ–ਜਦੋਂ ਸੱਦਣਗੇ,ਜਦੋਂ ਆਉਣਗੇ।

ਰਾਣੀ–ਹੁਣ ਤਾਂ ਪੰਘਰ ਪਵੋ, ਹੁਣ ਤਾਂ ਆਪਣੇ ਤੇ ਮੇਰੇ ਤੇ ਤਰਸ ਖਾਓ। ਪਜਾਰ ਕੀਹ ਤੇ ਚੁੱਪ ਦਾ ਉਪਦੇਸ਼ ਕੀਹ?

ਰਾਣਾ–ਆਪਣੇ ਤੇ ਪਿਆਰਿਆਂ ਤੇ ਕੌਣ ਤਰਸ ਨਹੀਂ ਕਰਦਾ, ਪਰ ਦੇਵਗਤੀ ਪਰਬਲ ਹੈ। ਪਿਆਰ ਤੇ ਚੁਪ, ਇਹੋ ਸੁਆਦ ਹੈ। ਪਜਾਰ ਤੇ ਰੌਲਾ, ਪਜਾਰ ਤੇ ਪੁਕਾਰ, ਇਹ ਤਾਂ ਪਜਾਰ ਦੇ ਕੱਚੇ ਹੋਣ ਦੀ ਨਿਸ਼ਾਨੀ ਹੈ।

ਇੰਨੇ ਨੂੰ ਨਿੱਕੋ ਪਟੱਕੋ ਫੇਰ ਆਗਈ, ਪਰ ਅੱਜ ਹਸਦੀ ਹਸਦੀ ਆਈ ਹੈ, "ਜੀ ਮੈਂ ਸੋਹਣੀ ਸੋ ਲਿਆਈ ਹਾਂ।"

ਰਾਣੀ–ਕੋਈ ਪੱਕੀ ਗੱਲ ਹੋਵੇ ਤਾਂ ਦੱਸੀਂ ਐਵੇਂ ਲਾਰੇ ਲਾ ਨਾ ਖਪਾਵੀਂ।

ਨਿੱਕੋ–ਜੀ ਪੱਕੀ ਗੱਲ ਹੈ। ਸਤਿਗੁਰ ਜੀ ਨੇ ਬਸਾਲੀ ਡੇਰੇ ਲਾ ਦਿਤੇ ਹਨ, ਸੰਗਤਾਂ ਉਥੇ ਹੀ ਆਉਣ ਜਾਣ ਲਗ ਪਈਆਂ ਹਨ, ਪਰ ਲਾਗ ਲਾਗ ਦੀਆਂ। ਖਿਆਲ ਪੈਂਦਾ ਹੈ ਕਿ ਸ਼ਾਇਦ ਇਥੇ ਹੀ ਰਹ ਪੈਣ, ਪਾਰ ਨਾ ਹੀ ਜਾਣ; ਨੇੜੇ ਆ ਗਏ।

ਰਾਣੀ–ਸੋਇ ਤਾਂ ਸੋਹਣੀ ਹੈ, ਪਰ ਹੈ ਕੱਚੀ, ਕੋਈ ਵਧੇਰੇ ਸੋਹਣੀ ਗਲ ਦੱਸ ?

ਨਿੱਕੋ–ਦੱਸਾਂ ! ਜ਼ਰੂਰ। ਜੀਓ, ਮੈਂ ਸਦਕੇ ! ਆਪ ਸ਼ਿਕਾਰ ਚੜ੍ਹਦੇ ਹਨ ਤਾਂ ਦੂਰ ਦੂਰ ਨਿਕਲ ਜਾਂਦੇ ਹਨ। ਕੱਲ ਸਾਡੇ ਰਾਜ ਵਿੱਚ ਬੀ ਚਰਨ ਪਾ ਗਏ, ਰੰਗ ਲਾ ਗਏ ਹਨ।

ਇਹ ਸੁਣਕੇ ਰਾਣੀ ਦੇ ਨੈਣ ਭਰ ਆਏ,ਪਰ ਰਾਜਾ ਦੇ ਬੰਦ ਹੋ ਗਏ।

---

## ੨.

### ਇਹ ਰਾਣਾ ਰਾਣੀ ਕੌਣ ਹਨ ?

ਜਦੋਂ ਸਤਿਗੁਰ ਜੀ ਨੇ ਨਾਹਨ ਦੇ ਰਾਜ ਵਿਚ ਪਾਉਂਟਾ ਵਸਾਇਆ ਤੇ ਜਮਨਾ ਤਟ ਖੇਲ ਮਚਾਏ ਸਨ, ਤਦੋਂ ਰਾਜੇ ਨਾਹਨ ਨੂੰ ਤਾਰਿਆ ਸੀ, ਉਸ ਨੇ ਹੀ ਅਪਨੀ ਰਾਜਧਾਨੀ ਵਿਚ ਬਹੁਤ ਚਿਰ ਰੱਖਿਆ ਸੀ, ਸੇਵਾ ਤੇ ਭਾਉਭਗਤੀ ਕੀਤੀ ਸੀ। ਇਹ ਰਾਣੀ ਤਦੋਂ ਇਕ ਮੁਟਿਆਰ ਕੰਨਿਆਂ ਸੀ ਤੇ ਨਾਹਨ ਦੇ ਰਾਜ ਘਰਾਣੇ ਦੀ ਇਕ ਪੁੱਤ੍ਰੀ ਸੀ। ਗੁਰੂ ਜੀ ਫੇਰ ਪਾਉਂਦੇ ਚਲੇ ਗਏ। ਫੇਰ

ਸਮਾਂ ਪਾ ਕੇ ਅਨੰਦ ਪੁਰ ਟੁਰ ਗਏ। ਇਸ ਬੀਬੀ ਦੇ ਵਿਆਹ ਦਾ ਪ੍ਰਬੰਧ ਮਾਪੇ ਕਰਨ ਲੱਗੇ। ਗੁਰਬਾਣੀ ਦਾ ਪਿਆਰ ਬੀਬੀ ਦੇ ਅੰਦਰ ਪੈ ਚੁੱਕਾ ਸੀ, ਪਾਠ ਦੀ ਨੇਮਣ ਤੇ ਪ੍ਰੇਮਣ ਸੀ। ਸਤਿਗੁਰ ਜੀ ਦੇ ਇਲਾਹੀ ਦਰਸ਼ਨ ਨਾਲ ਜੋਉ ਉਠੀ ਸੀ। ਉਨ੍ਹਾਂ ਦੀ ਕਦਰ ਤੇ ਪ੍ਰੀਤੀ ਨਾਲ ਸੁਰਜੀਤ ਹੋਈ ਹੋਈ ਸੀ। ਜਦੋਂ ਮਾਪੇ ਵਰ ਢੂੰਢਣ ਲੱਗੇ ਤਾਂ ਇਸਨੇ ਦੇਸ ਚਾਲ ਦਾ ਭੈ ਛੋੜ ਮਾਂ ਨੂੰ ਕਹ ਦਿੱਤਾ ਸੀ ਕਿ—"ਕਿਸੇ ਐਸੇ ਘ੍ਰਾਣੇ ਮੈਨੂੰ ਨਹੀਂ ਟੋਰਨਾ ਕਿ ਜਿਥੇ ਗੁਰੂ ਜੀ ਦਾ ਵਿਰੋਧ ਵਸਦਾ ਹੋਵੇ। ਸਾਰੇ ਲਗ ਪਗ ਪਹਾੜੀ ਰਾਜੇ ਉਨ੍ਹਾਂ ਨਾਲ ਈਰਖਾ ਰੱਖਦੇ ਹਨ। ਜਿਵੇਂ ਸਾਡਾ ਨਾਹਨ ਦਾ ਘ੍ਰਾਣਾ ਪਿਆਰ ਰੱਖਦਾ ਹੈ, ਐਸੇ ਕਿਸੇ ਪਿਆਰ ਵਾਲੇ ਥਾਵੇਂ ਮੈਨੂੰ ਟੋਰਨਾ।" ਮਾਵਾਂ ਦੇ ਦਿਲ ਜਿੰਨੇ ਧੀਆਂ ਲਈ ਨਰਮ ਹੋਇਆ ਕਰਦੇ ਹਨ, ਉਹ ਦਿਲ ਦੀ ਨਰਮੀ ਕੋਮਲਤਾ ਦਾ ਕਮਾਲ ਹੈ। ਸਤਲੁਜ ਉਰਾਰ ਪਾਰ, ਜਮਨਾਂ ਤੋਂ ਲੈ ਰਾਵੀ ਤੱਕ ਪ੍ਰਵਾਰ ਨੇ ਟੋਲ ਕੀਤੀ, ਯਾ ਤਾਂ ਵੈਰ ਬਿਨਾ ਰਾਜ ਘਰ ਨਾ ਲੱਭੇ, ਜੇ ਲੱਭੇ ਤਾਂ ਉੱਥੇ ਵਰ ਨਾ ਲੱਭੇ। ਬੜੀ ਖੋਜ ਭਾਲ ਮਗਰੋਂ ਭਬੋਰ ਦਾ ਰਾਜ ਘਰ ਲੱਭਾ। ਇਥੋਂ ਦਾ ਇਹ ਪਤਾ ਤਾਂ ਲਗ ਗਿਆ ਕਿ ਕਦੇ ਸਤਿਗੁਰਾਂ ਨਾਲ ਲੜਿਆ ਨਹੀਂ, ਪਰ ਟਿੱਕੇ ਦੇ ਸੁਭਾ ਦਾ ਪਤਾ ਨਾ ਲਗੇ ਕਿ ਕਿਹੋ ਜਿਹਾ ਹੈ, ਸਤਿਗੁਰਾਂ ਦੇ ਪਿਆਰ ਵਾਲਾ ਹੈ ਕਿ ਵੈਰ ਵਾਲਾ? ਜਤਨਾਂ ਮਗਰੋਂ ਇਸੇ ਨਿੱਕੋ ਤੋਂ ਮਾਂ ਨੂੰ ਪਤਾ ਲੱਗਾ ਕਿ ਟਿੱਕਾ ਇਕ ਚੁਪ ਰਹਣ ਵਾਲਾ ਲੜਕਾ ਹੈ, ਜਿਸਦੇ ਅੰਦਰ ਦਾ ਥਹੁ ਨਹੀਂ, ਪਰ ਜਦ ਕਦੇ ਕੋਈ ਜੰਗ ਛਿੜਦਾ ਹੈ ਤੇ ਭਬੋਰ ਦੇ ਦਰਬਾਰ ਗੱਲ ਛਿੜਦੀ ਹੈ ਤਾਂ ਟਿੱਕਾ ਕਰਵਟ ਦੇਕੇ ਕਹ ਦੇਂਦਾ ਹੈ, ਛੋੜੋ ਰਾਜਿਆਂ ਦੇ ਵਿਰੋਧੀ ਪੱਖ, ਕਿਉਂ ਇਨ੍ਹਾਂ ਨਾਲ ਰਲਿਆ ਜਾਵੇ? ਮੂਰਖ ਹਨ। ਟਿੱਕੇ ਦਾ ਇਹ ਰੁਖ਼ ਰਾਜੇ ਨੂੰ ਬੀ ਬਚਾਈ ਰਖਦਾ ਹੈ। ਰੁਖ਼ ਦਾ ਪਤਾ ਲੱਗ ਜਾਣ ਤੇ ਮਾਂ ਨੇ ਧੀ ਦਾ ਸਾਕ ਪਾ ਦਿਤਾ ਤੇ ਚੌਂਪਾਂ ਨਾਲ ਵਿਆਹ ਹੋ ਗਿਆ।

ਜਾਂ ਕਾਕੀ ਨਾਹਨ ਤੋਂ ਭਬੋਰ ਆਈ ਤਾਂ [illegible] ਨੇ ਸਹੁਰੇ ਘਰ ਨੂੰ ਗੁਰੂ ਵੈਰ ਤੋਂ ਖਾਲੀ ਪਾਇਆ, ਜੇ ਕਦੇ ਸੁਣਿਆਂ ਤਾਂ ਇਹ ਕਿ ਵੱਡੇ ਰਾਉ ਜੀ ਗੁਰੂ ਜੀ ਦੇ ਪੱਖ ਦੀ ਗੱਲ ਕਰਦੇ ਹਨ। ਹੁਣ ਉਸਨੂੰ ਚਾਉ ਚੜ੍ਹੇ ਕਿ ਕਿਵੇਂ ਪਤੀ ਨੂੰ ਪ੍ਰੇਮੀ ਬਣਾਵਾਂ। ਬਾਣੀ ਦੀ ਨੇਮਣ ਸੁਖਮਨੀ ਸਾਹਿਬ ਦੀ ਖਾਸ ਪ੍ਰੇਮਣ ਪਾਠ ਕਰਿਆ ਕਰੇ, ਪਤੀ ਸੁਣਿਆ ਕਰੇ, ਪਰ ਕੁਛ ਕਿਹਾ ਨ ਕਰੇ। ਇਹ ਬਹੁਤ ਵੇਰੀ ਗੁਰੂ ਜੀ ਦਾ ਜੱਸ ਕਰੇ, ਬਾਣੀ ਦੀ ਮੰਹਮਾਂ ਆਖੇ, ਆਪਣੀ ਨਾਮਪ੍ਰਾਪਤੀ ਦੀ ਅਭਿਲਾਖ ਦੱਸੇ; ਟਿੱਕਾ ਸੁਣੇ, ਪਰ ਜਵਾਬ ਲਗਦੇ ਚਾਰੇ ਕਦੇ ਕੁਛ ਨ ਦੇਵੇ, ਜੇ ਕਦੇ ਦੇਵੇ ਤਾਂ ਚੁੱਪ ਦਾ ਉਪਦੇਸ਼।

ਸਮਾਂ ਥੋੜਾ ਹੋਰ ਲੰਘਿਆ ਤਾਂ ਟਿੱਕਾ ਜੀ ਰਾਜਾ ਹੋ ਗਏ, ਹੁਣ ਇਹ ਰਾਣੀ ਹੋ ਗਈ। ਖੁੱਲ੍ਹ ਤੇ ਵਸੀਕਾਰ ਵਧ ਗਏ। ਟਿੱਕੇ ਨੇ ਰਾਜਾ ਹੋਕੇ ਦੂਸਰਾ ਵਿਆਹ ਨਹੀਂ ਕੀਤਾ। ਹੋਰ ਵਜਾਹ ਹੋਣ ਦੀ ਥਾਵੇਂ ਰਾਜੇ ਦਾ ਪਿਆਰ ਸਗੋਂ ਪ੍ਰਿਜ਼ਾਵਰ ਨਾਲ ਹੀ ਹੋਰ ਵਧ ਗਿਆ। ਪ੍ਰਜਾਵਰ ਦੇ ਹੁਕਮ ਹਾਸਲ ਵਧ ਗਏ, ਪਰ ਨਾ ਵਧੀ ਤਾਂ ਇੱਕ ਗੱਲ, ਜੋ ਪਤੀ ਇਸਦੇ ਵਾਂਙੂ ਬਾਣੀ ਤੇ ਗੁਰੂ ਚਰਨਾਂ ਦਾ ਪ੍ਰੇਮੀ ਹੋਯਾ ਨ ਦਿੱਸੇ। ਪਰ ਇਹ ਅਚਰਜ ਗੱਲ ਵੇਖੋ ਕਿ ਕਿਸੇ ਜੁੱਧ ਵਿਚ ਭਬੋਰ ਰਾਜਿਆਂ ਨਾਲ ਨਾ ਜਾ ਰਲੇ,

ਕੋਈ ਗੱਲ ਸਿਖਾਂ ਵਿਰੁੱਧ ਕਿ ਗੁਰੂ ਵਿਰੁੱਧ ਰਾਜ ਭਰ ਵਿਚ ਨਾ ਹੋਵੇ; ਕਿਤੇ ਰਾਣੇ ਨੂੰ ਕੋਈ ਸੂਹ ਪਵੇ ਤਾਂ ਉਸਦੀ ਦਰੁਸਤੀ ਤੱਤਕਾਲ ਹੋ ਜਾਵੇ, ਪਰ ਗੁਰੂ ਜੱਸ ਕਿ ਗੁਰੂ ਨਾਮ, ਗੁਰਬਾਨੀ ਦਾ ਪਾਠ ਕਿ ਸੁਣਨ ਦਾ ਉੱਦਮ ਰਾਣੇ ਵਿਚ ਨਾ ਵੇਖ ਵੇਖ ਰਾਣੀ ਕਿਹਾ ਕਰੇ: "ਹੇ ਬਿਧਨਾ ! ਮੇਰੇ ਲੇਖ ਲਿਖਦਿਆਂ, ਦੁੱਖਾਂ ਤੋਂ ਸਾਫ ਰਖਦਿਆਂ, ਜਦ ਮੇਰੀ ਦਿਲੀ ਮੁਰਾਦ ਦੀ ਲਕੀਰ ਦਾ ਵੇਲਾ ਆਉਂਦਾ ਸੀ ਤਾਂ ਤੂੰ ਥਾਂ ਖਾਲੀ ਛਡ ਜਾਂਦੀ ਸੈਂ, ਪਰ ਹੱਛਾ, ਏਥੇ ਮੇਰਾ ਗੁਰਬਾਨੀ ਦਾ ਪਿਆਰ ਆਪ ਲੀਕ ਵਾਹੇਗਾ ਤੇ ਆਪ ਸੋਹਣੀ ਵਾਹੇਗਾ।" ਜਿੰਨੇ ਜ਼ੋਰ ਰਾਣੀ ਵਿੱਚ ਸਨ, ਤੇ ਜਿੰਨੀ ਹਿੰਮਤ ਕੋਈ ਪਤਿਬ੍ਰਤਾ ਕਰ ਸਕਦੀ ਹੈ, ਰਾਣੀ ਨੇ ਕੀਤੀ, ਕੋਈ ਸਿਰੇ ਚੜ੍ਹਦੀ ਨਾ ਦਿਸੀ; ਪਰ ਨਾ ਦਿੱਸੀ। ਹਾਂ ਭਰਮ ਰਾਣੀ ਨੂੰ ਰੰਹਦਾ ਸੀ ਕਿ ਕੋਈ ਲੁਕਵੀਂ ਗੱਲ ਹੈ ਜਰੂਰ।

ਇੱਕ ਦਿਨ ਰਾਤ ਦੋ ਪੈਹਰਾਂ ਬੀਤਦੀ ਤੱਕ ਰਾਣਾ ਰਾਣੀ ਗੱਲੀਂ ਲੱਗੇ ਰਹੇ, ਪਜਾਰ ਤੇ ਸਤਿਕਾਰ ਦੇ ਪ੍ਰਸੰਗ ਟੁਰੇ ਰਹੇ। ਰਾਣੀ ਨੇ ਗੁਰੂ ਜੱਸ ਸੁਣਾਇਆ, ਫੁਨਿਹਾਂ ਦਾ ਪਾਠ ਸੁਣਾਇਆ; ਰਾਣੇ ਸੁਣਿਆਂ ਪਰ ਆਖਿਆ ਕੁਝ ਨਾਂ, ਫੇਰ ਸੌਂ ਗਏ। ਕੋਈ ਦੋ ਕੁ ਵਜੇ ਨਾਲ ਰਾਣਾ ਮਲਕੜੇ ਉੱਠਿਆ, ਪਲ ਭਰ ਰਾਣੀ ਦੇ ਮੰਜੇ ਦੇ ਸਿਰ੍ਹਾਣੇ ਖੜਾ ਤੱਕਦਾ ਰਿਹਾ, ਨਿਸਚੇ ਹੋ ਗਿਆ ਕਿ ਘੂਕ ਸੁੱਤੀ ਪਈ ਹੈ, ਫੇਰ ਮਲਕੜੇ ਤਿਲਕ ਗਿਆ, ਪਰ ਅੱਜ ਰਾਣੀ ਵਿੱਚੋਂ ਜਾਗਦੀ ਸੀ। ਰਾਜਾ ਦੇ ਇਸਤਰਾਂ ਖਿਸਕਣ ਪਰ ਅਚਰਜ ਹੋ ਉੱਠੀ ਤੇ ਦੱਬੇ ਪੈਰ ਮਗਰੇ ਗਈ। ਰਾਜੇ ਨੇ ਅੰਦਰੋਂ ਅੰਦਰ ਇੱਕ ਕਮਰੇ ਜਾਕੇ ਇੱਕ ਚਾਬੀ ਕੱਢੀ, ਉਹ ਇਕ ਤਾਕੀ (ਅਲਮਾਰੀ) ਨੂੰ ਲਾਈ, ਬੂਹੇ ਖੁੱਲ੍ਹੇ ਤਾਂ ਅੰਦਰ ਪੌੜੀਆਂ ਸਨ, ਇਨ੍ਹਾਂ ਥਾਣੀਂ ਹੇਠਾਂ ਉਤਰ ਗਿਆ ਤੇ ਬੂਹਾ ਬੰਦ ਹੋ ਗਿਆ। ਜਦ ਥੋੜੀ ਰਾਤ ਰਹ ਗਈ ਤਾਂ ਉਸ ਅਲਮਾਰੀ ਵਿਚੋਂ ਆਹਟ ਹੋਈ, ਰਾਣੀ ਤਾੜ ਗਈ ਕਿ ਮੁੜ ਕੇ ਆ ਰਹੇ ਹਨ, ਸੋ ਛੇਤੀ ਛੇਤੀ ਅਪਨੇ ਮੰਜੇ ਤੇ ਜਾ ਲੇਟੀ, ਰਾਜੇ ਨੇ ਆ ਕੇ ਰਾਣੀ ਓਸੇ ਤਰਾਂ ਸੁੱਤੀ ਪਈ ਤੱਕੀ ਤੇ ਆਪ ਬੀ ਸੌਂ ਗਿਆ।

ਹੁਣ ਰਾਣੀ ਦੇ ਜਾਗਣ ਦਾ ਵੇਲਾ ਸੀ, ਉਸ ਨੇ ਉੱਠਕੇ ਇਸ਼ਨਾਨ ਕੀਤਾ ਤੇ ਪਾਠ ਵਿਚ ਲੱਗੀ, ਭੋਗ ਪਾਯਾ। ਦਿਨ ਚੜ੍ਹ ਆਯਾ, ਰਾਣੀ ਨੇ ਰੋਜ਼ ਵਾਂਗ ਰਾਜੇ ਨੂੰ ਜਗਾਇਆ, ਇਸ਼ਨਾਨ ਕਰਾਯਾ, ਕੱਪੜੇ ਪਹਰਾਏ ਤੇ ਕੁਛ ਖਿਲਾਕੇ ਦਰਬਾਰ ਟੋਰਿਆ।

ਤ੍ਰੀਮਤਾਂ ਨੂੰ 'ਹੈਰਾਨੀ' ਛੇਤੀ ਚੰਬੜ ਜਾਯਾ ਕਰਦੀ ਹੈ। ਏਡੀ ਸੋਹਣੀ ਤੇ ਚੰਗੀ ਰਾਣੀ ਬੀ ਹੈਰਾਨੀ ਵਿਚ ਰੁੜ੍ਹ ਰਹੀ ਹੈ ਕਿ ਅਲਮਾਰੀ ਦੇ ਰਸਤੇ ਕੀ ਹੁੰਦਾ ਹੈ ? ਤੇ ਅੱਜ ਦੈਵ ਵੱਲੋਂ ਮੱਦਦ ਮਿਲ ਗਈ, ਕੁੰਜੀਆਂ ਰਾਣਾਂ ਜੀ ਭੁੱਲ ਗਏ ਸਨ, ਇਹ ਲੈ ਤਤਕਾਲ ਉੱਥੇ ਪੁੱਜੀ, ਉਸ ਅਲਮਾਰੀ ਨੂੰ ਖੋਹਲਿਆ, ਕਮਰੇ ਦਾ ਬੂਹਾ ਅੰਦਰੋਂ ਮਾਰ ਲਿਆ, ਪਰ ਅਲਮਾਰੀ ਦਾ ਬੂਹਾ ਖੁੱਲਾ ਛਡਕੇ ਹੇਠਾਂ ਉਤਰ ਗਈ, ਅੱਗੇ ਇੱਕ ਹੋਰ ਬੂਹਾ ਸੀ, ਪਰ ਉਹ ਢੋਇਆ ਹੋਇਆ ਸੀ, ਇਸਨੂੰ ਖੋਹਲਕੇ ਅੰਦਰ ਗਈ ਤਾਂ ਇੱਕ ਛੋਟਾ ਜਿਹਾ ਕਮਰਾ ਸੀ, ਕਾਲੀਨ ਥਿਛਿਆ ਹੋਯਾ ਸੀ, ਤਖਤਪੋਸ਼ ਛੱਠਾ ਹੋਯਾ ਸੀ, ਉੱਤੇ ਮੰਜੀ ਸਾਹਬ ਤੇ ਚੌਰ ਸੀ, ਇਕ

ਪਾਸੇ ਖੁਰਾ ਸੀ ਜਿਸ ਤੇ ਚੌਂਕੀ ਤੇ ਜਲ ਦਾ ਗੜਵਾ ਸੀ, ਕਮਰੇ ਨੂੰ ਟੋਲਦਿਆਂ ਇੱਕ ਅਲਮਾਰੀ ਦਿੱਸੀ, ਇਹ ਖੁੱਲ੍ਹੀ ਤਾਂ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਅਰਾਮ ਵਿਚ ਬਿਰਾਜਮਾਨ ਸੀ।

ਡਾਢੇ ਪਜਾਰ ਤੇ ਬਿਹਬਲਤਾ ਦੇ ਗੁੱਸੇ ਵਿੱਚ ਉੱਚੀ ਬੋਲ ਉੱਠੀ:"ਹਾਇ ਬਿਧਨਾਂ! ਤੇਰੇ ਛਲ! ਮੈਨੂੰ ਐਡਾ ਗੁਰੂ ਪ੍ਰੇਮੀ ਪਤੀ ਦੇਕੇ ਫਿਰ ਕਿਉਂ ਤੜਫਨੀਆਂ ਵਿਚ ਰੱਖਜਾ! ਮੇਰੀ ਮੁਰਾਦ ਮੇਰੀ ਬੁੱਕਲ ਵਿਚ ਦੇਕੇ, ਮੇਰੇ ਸੀਨੇ ਨਾਲ ਲਾਕੇ ਵਿਯੋਗ ਵਰਤਾਈ ਰੱਖਿਆ, ਇਹ ਅਨੋਖਾ ਚਾਲਾ ਤੈਂ ਮੇਰੇ ਨਾਲ ਹੀ ਵਰਤਿਆ ਹੈ ਵਾਹਵਾ! ਸ਼ੁਕਰ! ਮੇਰਾ ਇਹ ਨਿਕਾਰਾ ਸਰੀਰ ਗੁਰੂ ਕੇ ਸਿੱਖ ਦੀ ਸੇਵਾ ਵਿਚ ਸੁਫਲ ਹੋਯਾ ਹੈ! ਮੈਂ ਬੰਦੀ ਨੂੰ ਸਿੱਖ ਸਿਰਤਾਜ ਮਿਲਜਾ ਹੈ! ਉਹ ਜਾਣੇ ਮੈਨੂੰ ਪਤਾ ਨਹੀਂ ਸੀ ਤਾਂ ਕੀ ਹੋਇਆ। ਬਿਧਨਾਂ ਬੇਦਰਦ ਹੈ, ਕਿਸੇ ਦੀ ਝੋਲੀ ਮੁਰਾਦ ਪਾਂਦੀ ਨਹੀਂ, ਪਾਵੇ ਤਾਂ ਨੈਣਾਂ ਅੱਗੇ ਪਰਦਾ ਤਾਣ ਦੇਂਦੀ ਹੈ। ਸ਼ੁਕਰ ਹੈ, ਅੱਜ ਕਿਸੇ ਮੇਹਰ ਨੇ ਮੇਰੇ ਛੌੜ ਕੱਟ ਘੱਤੇ ਹਨ।"

ਰਾਣੀ ਨੇ ਹੁਣ ਬੜੇ ਪ੍ਰੇਮ ਤੇ ਅਦਬ ਨਾਲ ਪ੍ਰਕਾਸ਼ ਕੀਤਾ, ਰੋ ਰੋ ਕੇ ਤੇ ਸ਼ੁਕਰ ਨਾਲ ਗਦ ਗਦ ਹੋਕੇ ਪਾਠ ਕੀਤਾ, ਸਦਕੇ ਵਾਰੀ ਗਈ, ਰੁਮਾਲ ਪਾਯਾ, ਕਮਰੇ ਨੂੰ ਸਿਰ ਦੇ ਦੁਪੱਟੇ ਨਾਲ ਮਲਕੜੇ ਪੂੰਝਿਆ ਤੇ ਸਿਰ ਤੇ ਉਹੋ ਦੁਪੱਟਾ ਲੈਕੇ, ਰੋ ਕੇ ਕਿਹਾ:—

ਗੁਰ ਸਿਖਾ ਕੀ ਹਰਿ ਧੂੜਿ ਦੇਹਿ
ਹਮ ਪਾਪੀ ਭੀ ਗਤਿ ਪਾਹਿ।

ਕ੍ਰਿਪਾਨ ਚਾਈ, ਦੇਖੀ ਤੇ ਫੇਰ ਧਰ ਦਿੱਤੀ; ਫੇਰ ਗੁਰੂ ਬਾਬੇ ਨੂੰ ਮੱਥਾ ਟੇਕਿਆ, ਸ਼ੁਕਰ ਵਿਚ ਭਰੀ, ਰੋਈ, ਅਰਦਾਸ ਕੀਤੀ ਤੇ ਸੁਆਦ ਭਰੀ ਟੁਰ ਪਈ। ਬਾਬਾ ਜੀ ਦਾ ਅਸਵਾਰਾ ਕਰਨਾ ਉਸੇ ਰਸਤਾਰ ਵਿੱਚ ਭੁੱਲ ਗਈ, ਪੌੜੀਆਂ ਚੜ੍ਹ ਆਈ ਤੇ ਬੂਹਾ ਮੀਟਿਆ, ਕੁੰਜੀ ਫੇਰੀ ਤੇ ਆਪਣੇ ਕਮਰੇ ਵਿਚ ਆ ਗਈ।

ਰਾਤ ਪਈ, ਰਾਣਾ ਜੀ ਅੱਜ ਦਿਨੇ ਬਹੁਤ ਕੰਮ ਕਰਕੇ ਥੱਕੇ ਹੋਏ ਸਵੀਂ ਸਾਂਝੀ ਸੌਂ ਗਏ। ਰਾਤ ਦੇ ਦੋ ਪਹਰ ਕੁਛ ਘੜੀਆਂ ਲੰਘ ਜਾਣ ਮਗਰੋਂ ਜਦੋਂ ਘੜਿਆਲੀ ਦੀ ਟੰਕਾਰ ਰਾਜੇ ਦੇ ਟੀਰੇ ਦੀ ਵੱਜੀ ਤਾਂ ਰਾਜਾ ਉੱਠਿਆ, ਰਾਣੀ ਸੁੱਤੀ ਵੇਖ ਟੁਰ ਗਿਆ। ਰਾਣੀ ਵਿਚੋਂ ਜਾਗਦੀ ਸੀ, ਮਗਰੇ ਉੱਠੀ ਤੇ ਮਗਰੇ ਗਈ। ਰਾਣਾਜੀ ਉਸੇਤਰਾਂ ਅਲ-ਮਾਰੀ ਖੁਹਲ, ਮੋਮਬੱਤੀ ਜਗਾ, ਅੰਦਰੋਂ ਬੂਹੇ ਮਾਰ ਹੇਠਾਂ ਉਤਰ ਗਏ। ਅੱਗੇ ਜਾਕੇ ਕੀ ਦੇਖਦੇ ਹਨ ਕਿ ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋ ਰਿਹਾਹੈ। ਇਕ ਵਾਰੀ-ਹੈਰਾਨੀ ਤੇ ਅਚਰਜਤਾ ਛਾ ਗਈ, ਇੰਨੀ ਕਿ ਇਕ ਛਿਨ ਲਈ ਮੱਥਾ ਟੇਕਣਾ ਭੀ ਭੁੱਲ ਗਏ। ਫਿਰ ਖਿਆਲ ਨੇ ਮੋੜਾ ਖਾਧਾ ਕਿ ਮਤੇਂ ਮੈਂ ਹੀ ਕੱਲ ਅਸਵਾਰਾ ਕਰਨਾ ਭੁੱਲ ਗਿਆ ਹਾਂ। ਇਹ ਖ਼ਜਾਲ ਆਉਂਦੇ ਹੀ ਅਫਸੋਸ ਆਇਆ ਤੇ ਨਿਮ੍ਰੀਭੂਤ ਹੋਕੇ ਗੋਡੇ ਟੇਕੇ, ਫਿਰ ਮੱਥਾ ਟੇਕਕੇ ਰੋ ਪਿਆ "ਹਾਇ ਰਾਜਮਦ! ਇਸ ਦਰਬਾਰ ਬੀ ਮੈਥੋਂ ਬੇਪਰਵਾਹੀਆਂ ਹੁੰਦੀਆਂ ਹਨ, ਕਿਉਂ ਮੈਂ, ਇਕ ਪਿਆਰ ਵਾਲੇ ਆਦਮੀ ਦੀ ਤਰਾਂ, ਇਕ ਦਾਸਾ-ਭਾਵ ਵਾਲੇ ਗੁਲਾਮ ਦੀ ਤਰਾਂ ਏਥੇ ਖਬਰ ਦਾਰ ਤੇ ਸਾਵਧਾਨ ਨਹੀਂ ਰੈਂਹਦਾ?" ਇਸਤਰਾਂ ਦੇ ਹਾਵੇ ਕਰ ਰਾਜੇ ਦਾ ਖ਼ਜਾਲ

ਫਿਰ ਪਰਤਿਆ: "ਅੱਛਾ ਜੋ ਹੋ ਗਈ ਸੋ ਵਾਹ ਵਾਹ! ਮੈਨੂੰ ਗੁਰੂ ਅੰਤ੍ਰਜਾਮੀ ਬਖਸ਼ੇ!" ਫੇਰ ਪਾਣੀ ਲਿਆ, ਪੰਜ ਇਸ਼ਨਾਨਾ ਕੀਤਾ ਤੇ ਇਕ ਨੁੱਕਰੇ ਬੈਠ ਗਿਆ। ਕਿੰਨਾਂ ਚਿਰ ਚੁਪ ਬੈਠਾ ਰਿਹਾ, ਮਾਨੋਂ ਧ੍ਯਾਨ ਕਿਤੇ ਜੋੜਕੇ ਬੈਠੇ ਹਨ, ਪਰ ਫੇਰ ਘਬਰਾ ਪਿਆ ਤੇ ਮਨ ਕਿਤੇ ਜੁੜਨ ਦੀ ਥਾਂ ਏਸੇ ਵਹਮ ਵਿਚ ਗਿਆ ਕਿ ਨਹੀਂ, ਮੈਂ ਤਾਂ ਮਹਾਰਾਜ ਦਾ ਅਸਵਾਰਾ ਕਰਕੇ ਗਿਆ ਸਾਂ, ਇਕ ਵਹਸ਼ਤ ਛਾਈ ਕਿ ਹੈਂ! ਮੇਰਾ ਭੇਦ ਕਿਸਤਰਾਂ ਖੁਲ੍ਹ ਗਿਆ ? ਉਸਦੇ ਦਿਲ ਅੰਦਰ ਇਕ ਖਉਲਰ ਪਿਆ, ਉੱਠ ਖੜਾ ਹੋਇਆ, ਕਮਰੇ ਵਿਚ ਇਧਰ ਉਧਰ ਲੱਗਾ ਫਿਰਨ, ਫਿਰਦਿਆਂ ਨਜ਼ਰ ਹੇਠਾਂ ਕਲੀਚੇ ਤੇ ਪਈ, ਕੁਛ ਚਮਕਦਾ ਸੀ, ਨਿਉਂ ਕੇ ਤੱਕਿਆ ਤਾਂ ਕੋਈ ਕੋਈ ਤਾਰ ਤਿੱਲੇ ਦੀ ਦਿੱਸੀ, ਹੁਣ ਸ਼ੌਂਕ ਤਲਾਸ਼ ਢੂੰਢ ਦਾ ਹੋਰ ਵਧਿਆ, ਨੀਝ ਲਾ ਲਾ ਕੇ ਲੱਗਾ ਵੇਖਣ ਤਾਂ ਇਕ ਨਿੱਕਾ ਮੋਤੀ ਦਿਸਿਆ, ਇਹ ਚਾਕੇ ਤੱਕਿਆ 'ਭਗਵਾਨ! ਹੇ ਭਗਵਾਨ!' ਫੇਰ ਹੋਰ ਤੱਕਿਆ ਤਾਂ ਇਕ ਨਿੱਕੀ ਜੇਹੀ ਲੜੀ ਨਿੱਕੇ ਮੋਤੀਆਂ ਦੀ ਟੁੱਟੀ ਹੋਈ। 'ਹਾਂ! ਪ੍ਰਿਯਾਵਰ ਜੀ! ਤੁਸਾਂ ਆਖਰ ਮੇਰਾ ਭੇਤ ਭੰਨ ਲਿਆ, ਪਰ ਭੰਨ ਲਿਆ। ਹੇ ਦਾਤਾ! ਤੇਰੀ ਇਹ ਚਾਹ ਕਿ ਪਿਆਰ— ਮੇਰੇ ਪਿਆਰ ਨੂੰ ਵਾ ਨਾ ਲੱਗੇ, ਪੂਰੀ ਨਾ ਹੋਈ। ਆਦਮੀ ਜੇ ਬੋਲੇ ਨਾ ਤਾਂ ਇਕ ਬੰਦ ਸ਼ੀਸ਼ੀ ਹੈ, ਜਿਸਦੇ ਵਿਚ ਪਾਈ ਸ਼ੈ ਦਾ ਕੋਈ ਥਹੁ ਨਹੀਂ, ਆਪੇ ਬੋਲੇ ਖੁੱਲ੍ਹੇ ਤਾਂ ਅੰਦਰ ਦਾ ਪਤਾ ਦੇਵੇ। ਮੈਂ ਬਥੇਰੀ ਚੁੱਪ ਰੱਖੀ, ਬਥੇਰਾ ਢੱਕਣ ਦੱਬੀ ਰੱਖਿਆ, ਪਰ ਚੰਚਲ ਪ੍ਰਿਯਾਵਰ ! ਤੂੰ ਮੇਰੇ ਅੰਦਰਲੇ ਭੇਤ ਨੂੰ ਹਵਾ ਲਾ ਹੀ ਲਈ। ਚੰਗਾ! ਹੈਂ, ਕੋਈ ਹੋਰ ਨ ਹੋਵੇ। ਹੋਰ ਕੌਣ ਹੋ ਸਕਦਾ ਹੈ ? ਇਹ ਤਿੱਲੇ ਦੀਆਂ ਤਾਰਾਂ ਉਸੇ ਦੇ ਦੁਪੱਟੇ ਦੀਆਂ ਹਨ, ਇਹ ਮੋਤੀ ਦੁਪੱਟੇ ਦੇ ਸਿਰੇ ਦੇ ਪੱਲੂ ਉੱਤੇ ਮੈਂ ਹੀ ਕਹਕੇ ਲੁਆਏ ਸੀ, ਮੈਂ ਹੀ ਲਾਹੌਰ ਤੋਂ ਮੰਗਾਏ ਸੀ। ਹਾਂ, ਪਜਾਰੀ ਪਰ ਚੋਰ ਪ੍ਰਿਯਾਵਰ ! ਚੋਰ ਦਾ ਚੇਤਾ ਚੰਗਾ ਨਹੀਂ ਰਹਿਦਾ, ਉਸਨੂੰ ਆਪਣੀ ਸਲਾਮਤੀ ਪਿੱਛੇ ਕਾਹਲੀ ਹੁੰਦੀ ਹੈ ਕਿ ਕਿਵੇਂ ਇਸ ਹਾਲਤ ਤੋਂ ਛੇਤੀ ਉਸ ਹਾਲਤ ਵਿਚ ਅੱਪੜਾਂ ਜਿਸ ਵਿੱਚ ਕਿ ਮੇਰੀ ਚੋਰੀ ਸਿਰੋਂ ਨਾ ਫੜੀ ਜਾਵੇ, ਇਹ ਕਾਹਲੀ ਉਸਦੇ ਚੇਤੇ ਨੂੰ ਮੈਲਿਆਂ ਕਰਦੀ ਹੈ, ਉਹ ਅਧੂਰੇ ਕੰਮ ਛਡ ਜਾਂਦਾ ਹੈ ਤੇ ਕਈ ਵੇਰ ਆਪਣੇ ਖੁਰੇ ਤੇ ਨਿਸ਼ਾਨ ਛੋੜ ਤੁਰਦਾ ਹੈ, ਜਿਸ ਤੋਂ ਸੂੰਹ ਕੀਤਿਆਂ ਚੋਰ ਫੜਿਆ ਜਾਂਦਾ ਹੈ। ਕਾਹਲੀ ਵਿੱਚ ਦੁਪੱਟੇ ਦੇ ਢੱਠੇ ਮੋਤੀਆਂ ਵਲੋਂ ਬੇ ਖਿਆਲ ਟੁਰ ਗਈ। ਕਾਹਲੀ ਵਿੱਚ ਪ੍ਰਿਯਾਵਰ ਅਸਵਾਰਾ ਕਰਨਾ ਭੁੱਲ ਗਈ।"

ਇਸ ਤਰਾਂ ਮਨੋਵਾਦ ਕਰਦੇ ਰਾਜਾ ਜੀ ਫਿਰ ਉੱਪਰ ਗਏ, ਜਾਕੇ ਛੇਤੀ ਨਾਲ ਇਸ਼ਨਾਨ ਕੀਤਾ ਤੇ ਕੱਪੜੇ ਪਾਏ। ਫਿਰ ਆ ਗਏ, ਪਾਠ ਕੀਤਾ, ਅਸਵਾਰਾ ਕੀਤਾ, ਫਿਰ ਮੱਥਾ ਟੇਕ ਤੇ ਬੜੀ ਪਿਆਰਾਂ ਵਾਲੀ ਅਰਦਾਸ ਕੀਤੀ "ਹੇ ਦਾਤਾ! ਮੇਰਾ ਪਿਆਰ ਨਿਭੇ, ਜੋ ਆਪੇ ਲਾਇਆ ਜੇ ਆਪੇ ਤੋੜ ਚੜ੍ਹਾਓ, ਇਹ ਹੀਰਾ ਕਣੀ ਮੇਰੇ ਦਿਲ ਦੀ ਤਹ ਤੋਂ ਬਾਹਰ ਨਾ ਜਾਵੇ, ਅੱਜ ਭੇਤ ਖੁੱਲ੍ਹਾ ਹੈ, ਪ੍ਰਿਯਾਵਰ ਦੇ ਮੂੰਹ ਨੂੰ ਜੰਦ੍ਰਾ ਦੇਹ, ਉਸ ਤੋਂ ਅੱਗੇ ਭੇਤ ਨਾ ਟੁਰੇ। ਹਾਂ, ਮੈਨੂੰ ਜੇ ਮੇਹਰ ਹੋਵੇ ਤਾਂ ਦੀਦਾਰ ਬਖਸ਼, ਪਰ

ਹਯਾ ਵਾਲੇ ਪਰਦੇ ਵਿੱਚ । ਮੇਰਾ ਪਿਆਰ ਇੱਕ ਨਾਂ ਵਿੱਸਣ ਵਾਲੀ ਪੀੜ ਹੋਵੇ, ਤੇਰਾ ਦੀਦਾਰ ਇਕ ਗੁਣਕਾਰ ਦਵਾ ਹੋਵੇ। ਮੇਰੀ ਛਿਪੇ ਰਹਣ ਦੀ ਚਾਹ ਤੇ ਛਿਪੇ ਟੁਰ ਜਾਣ ਦੀ ਕਾਮਨਾਂ ਪੂਰਨ ਹੋਵੇ ।"

—:—

੫.

ਰਾਣੀ ਆਪਣੇ ਕਮਰੇ ਬੈਠੀ ਹੈ, ਨਿੱਕੀ ਨਿੱਕੀ ਹਵਾ ਆ ਰਹੀ ਹੈ, ਰਾਜਾ ਜੀ ਅੱਜ ਦਰਬਾਰ ਤੋਂ ਵਕਤ ਤੋਂ ਪਹਲਾਂ ਆ ਗਏ ਹਨ, ਰਾਣੀ ਸੁਖਮਨੀ ਦਾ ਪਾਠ ਕਰ ਰਹੀ ਹੈ। ਆਪ ਆ ਗਏ, ਬਹ ਗਏ ਤੇ ਪਾਠ ਸੁਣਦੇ ਰਹੇ । ਭੋਗ ਪੈ ਗਿਆ 'ਉਤਮ ਸਲੋਕ ਸਾਧਕੇ ਬਚਨ। ਅਮੁਲੀਕ ਲਾਲ ਏਹਿ ਰਤਨ।' ਇਹ ਤੁਕ ਬਾਰ ਬਾਰ ਕੰਨਾਂ ਵਿੱਚ ਗੂੰਜ ਰਹੀ ਹੈ ਤੇ ਇਕ ਸੁਆਦ ਦੇ ਰਹੀ ਹੈ। "ਏਹ ਸਾਧੂ ਦੇ ਬਚਨ, ਏਹ ਪਿਆਰੇ ਦੇ ਵਾਕ ਅਮੋਲਕ ਲਾਲ ਤੇ ਰਤਨ ਹਨ, ਲਾਲ ਤੇ ਰਤਨ ਛਿਪਾ ਕੇ ਰੱਖੀ ਦੇ ਹਨ; ਪਜਾਰ ਕੀਕੂੰ ਛੱਜਾਂ ਨਾਲ ਛੱਟੀਦਾ ਹੈ ? ਇਹ ਤਾਂ ਰਤਨ ਹੈ" । ਇਉਂ ਸੋਚਦੇ ਆਪ ਨੇ ਮੋਤੀਆਂ ਦੀ ਟੁੱਟੀ ਸਰੀ ਤੇ ਵਿਚੋਂ ਨਿਕਲੇ ਮੋਤੀ ਤੇ ਕੱਠੀਆ ਕੀਤੀਆਂ ਤਿੱਲੇ ਦੀਆਂ ਤਾਰਾਂ ਰਾਣੀ ਦੇ ਅੱਗੇ ਕਰਕੇ ਕਿਹਾ, ਜੇਹੜੇ ਰਤਨਾਂ ਨੂੰ ਐਉਂ ਖਿਲਾਰ ਖਿਲਾਰ ਸੱਟਣ ਉਹ ਕਿਕੂੰ ਪਛਾਣਦੇ ਹਨ: 'ਅਮੁਲੀਕ ਲਾਲ ਏਹਿ ਰਤਨ ?' ਰਤਨ ਜਿਨ੍ਹਾਂ ਪੈਰਾਂ ਵਿਚ ਸੱਟੇ ਉਨ੍ਹਾਂ ਨੂੰ ਅਜੇ ਰਤਨਾਂ ਦੀ ਸਾਰ ਨਹੀਂ।

ਰਾਣੀ ਦਾ ਰੰਗ ਪਲੱਟਿਆ, ਪਰ ਛੇਤੀ ਮੋੜਾ ਖਾ ਗਿਆ, ਹਾਂ, ਪਰ ਭੇਤ ਖੁੱਲ੍ਹ ਗਿਆ, ਰਾਣੇ ਦੀ ਚੋਰੀ ਰਾਣੀ ਨੇ ਲੱਭਕੇ ਖਿਆਲ ਕੀਤਾ ਸੀ ਕਿ ਮੈਂ ਮੱਲ ਮਾਰੀ ਹੈ, ਪਰ ਰਾਣੇ ਦੇ ਹੱਥ ਮੋਤੀ ਤੇ ਤਾਰਾਂ ਵੇਖਕੇ ਰਾਣੀ ਨੂੰ ਭਾਸ ਆਇਆ ਕਿ ਮੇਰੀ ਚੋਰੀ ਵੀ ਫੜੀ ਗਈ। ਦੋਵੇਂ ਇੱਕ ਦੂਜੇ ਦੇ ਸਾਹਮਣੇ ਮਾਨੋਂ ਇਕ ਦੂਜੇ ਦੇ ਚੋਰ ਖੜੇ ਹਨ।

ਪਰ ਸ਼ਰਮ ਦੋਹਾਂ ਨੂੰ ਸ਼ਰਮਿੰਦਿਆਂ ਨਹੀਂ ਕਰ ਰਹੀ, ਦੋਨੋਂ ਇਕ ਇਕ ਅਸੂਲ ਤੇ ਖੜੇ ਹਨ। ਇੱਕ ਦੂਜੇ ਦੇ ਸਾਹਮਣੇ ਬੈਠੇ ਹਨ, ਆਪੋ ਵਿੱਚ ਪਿਆਰ ਤੇ ਸਤਿਕਾਰ ਹੈ, ਇਕ ਅਚਰਜ ਤਰਾਂ ਦੇ ਭਾਵ ਦਿਲਾਂ ਵਿਚ ਫਿਰ ਰਹੇ ਹਨ। ਰਾਣੀ ਪਤੀ ਦਾ ਵਾਕ ਸੁਣਕੇ ਚੁੱਪ ਰਹੀ, ਪਰ ਫਿਰ ਬੋਲੀ: "ਲਾਲ ਤੇ ਰਤਨ ਡੱਬਿਆਂ ਵਿਚ ਸਾਂਭੀ ਦੇ ਹਨ, ਪਰ ਕਦੇ ਪ੍ਰਗਟ ਕਰਨ ਲਈ। ਜੇ ਕਦੇ ਬੀ ਪ੍ਰਗਟ ਨਹੀਂ ਹੋਣੇ ਤਾਂ ਖਾਣ ਵਿਚ ਲੁਕੇ ਬੈਠੇ ਤੇ ਡੱਬਿਆਂ ਵਿੱਚ ਲੁਕਾਇ ਰੱਖੇ ਇੱਕੋ ਜੇਹੇ ਹਨ, ਜਹੁਰੀਆਂ ਦੀ ਖੇਚਲ ਤੇ ਖਰੀਦਾਰਾਂ ਦੀ ਕਦਰ ਫਿਰ ਕਿਸ ਲਈ ?"

ਰਾਜਾ–ਪਰ ਚੋਰਾਂ ਤੋਂ ਤਾਂ ਡੱਬੇ ਤੇ ਜੰਦਰੇ ਹੀ ਬਚਾਉਂਦੇ ਹਨ ਨਾਂ ?

ਰਾਣੀ–ਪਰ ਕੁੰਜੀਆਂ ਦੇ ਲੱਛੇ ਭੀ ਤਾਂ ਸਾਧਾਂ ਦੇ ਹੱਥ ਹੀ ਆਉਂਦੇ ਹਨ ।

ਰਾਜਾ–ਕੁੰਜੀਆਂ ਦੀ ਸਾਂਭ ਤੇ ਲੁਕਾ ਰਤਨਾਂ ਤੋਂ ਬੀ ਵਧੇਰੇ ਕਰੀਦੀ ਹੈ।

ਰਾਣੀ–ਕੁੰਜੀ ਬਰਦਾਰ ਅਪਨੇ ਮਾਲਕ ਤਾਂ ਬਿਨਾਂ ਹੋਰ ਕਿਸੇ ਨੂੰ ਕੁੰਜੀ ਦਾ ਭੇਤ ਨਹੀਂ ਦਿਆ ਕਰਦੇ ।

ਰਾਜਾ–ਧੰਨਵਾਦ ਹੈ, ਪਰ ਪ੍ਰਿਯਾਵਰ ! ਧੂੰ ਨਿਕਲ ਗਿਆਂ ਆਵਾ ਪਿੱਲਾ ਪੈ ਜਾਂਦਾ ਹੈ ।

ਰਾਣੀ–ਚੰਗੀਆਂ ਚੀਜ਼ਾਂ ਚਾਨਣੇ ਵਿਚ ਵਸਦੀਆਂ ਹਨ, ਸੂਰਜ ਤੇ ਚੰਦ ਨੂੰ ਬੁਰਕੇ ਤੇ ਘੁੰਡ ਦੀ ਕਦੇ ਲੋੜ ਨਹੀਂ ਪਈ।

ਰਾਜਾ—ਬੀਜ ਜੇ ਲੁਕਣ ਨਾ ਤਾਂ ਫੁੱਟਦੇ ਨਹੀਂ, ਵਧਦੇ ਨਹੀਂ, ਮੌਲਦੇ ਨਹੀਂ, ਬ੍ਰਿੱਛ ਨਹੀਂ ਬਣਦੇ। ਜੜ੍ਹਾਂ ਜੇ ਪੜਦਿਆਂ ਵਿਚ ਨਾ ਰਹਨ ਤਾਂ ਬ੍ਰਿਛ ਬੂਟੇ ਮੁਰਝਾ ਜਾਂਦੇ ਹਨ।

ਰਾਣੀ—ਪਰ ਪੱਕ ਗਏ ਫੱਲ ਤਾਂ ਹਨੇਰੇ ਨਹੀਂ ਬੈਂਹਦੇ।

ਰਾਜਾ—ਪਰ ਉੱਗਣ ਵਾਲਾ ਅੰਗੂਰ ਤਾਂ ਪੱਕੇ ਫਲ ਦੇ ਅੰਦਰ ਬੀ ਪਰਦੇ ਦਰ ਪਰਦੇ ਛਿਪਕੇ ਬੈਂਹਦਾ ਹੈ।

ਰਾਣੀ—ਕਦੇ ਚਾਨਣੇ ਨੂੰ ਲੁਕਣ ਦੀ ਲੋੜ ਪੈਂਦੀ ਹੈ?

ਰਾਜਾ—ਚਾਨਣਾ ਆਪਣੇ ਤ੍ਰਿਖੇਪਨ ਵਿਚ ਲੁਕਦਾ ਹੈ, ਸੂਰਜ ਪਰਦਾ ਨਹੀਂ ਕਰਦਾ, ਪਰ ਕੌਣ ਹੈ ਜੋ ਉਸ ਪਰ ਅੱਖ ਧਰ ਸਕੇ?

ਰਾਣੀ—ਸੱਚ ਤੇ ਚੰਗਿਆਈ ਨੂੰ ਕਿਉਂ ਲੁਕਾ?

ਰਾਜਾ—ਪਿਆਰ ਦੀ ਕਣੀ ਚਿੰਗਾਰੀ ਵਾਂਙੂ ਰਤਾ ਛਿਪੀ ਹੀ ਮਘਦੀ ਹੈ, ਪ੍ਰਗਟ ਰਹਵੇ ਤਾਂ ਹਵਾ ਦੇ ਬੁੱਲੇ ਨਹੀਂ ਝਲ ਸਕਦੀ।

ਰਾਣੀ—ਕਦੇ ਅੱਗ ਰੂੰ ਦੇ ਡੱਬਿਆਂ ਵਿਚ ਛਿਪੀ ਹੈ ਕਿ ਕਦੇ ਪ੍ਰੇਮ ਸੀਨਿਆਂ ਵਿੱਚ ਲੁਕਿਆ ਹੈ?

ਰਾਜਾ—ਪਰ ਕੋਈ ਛੱਜਾਂ ਵਿਚ ਪਾਕੇ ਛੱਟਦਾ ਫਿਰਦਾ ਬੀ ਦੇਖਿਆ ਹੈ?

ਰਾਣੀ—ਇਹ ਤਾਂ ਠੀਕ ਹੈ, ਪਰ ਪਰਵਾਨੇ ਦੀਵੇ ਤੇ ਆਏ, ਕੇਹੜਾ ਘੁੰਡ ਬਣਵਾਕੇ ਤੇ ਕਿਸ ਨੁਕਲ ਵਿਚ ਲੁਕਕੇ?

ਰਾਜਾ—ਪਰ ਕਦੇ ਪਰਵਾਨੇ ਆਉਂਦੇ, ਸਦਕੇ ਹੁੰਦੇ, ਤੜਫਦੇ ਮਰਦੇ ਅਵਾਜ਼ ਬੀ ਕੱਢਦੇ ਹਨ? ਪਿਆਰ ਤੇ ਪਰਦਾ, ਪਿਆਰ ਤੇ ਚੁੱਪ, ਉਸਦੇ ਅਸਲੀ ਹੋਣ ਦੀ ਨਿਸ਼ਾਨੀ ਹਨ।

ਰਾਣੀ—ਪਿਆਰ ਗੁੰਗਾ ਹੈ।

ਰਾਜਾ—ਨਾਂ। ਹਿਆ ਦਾਰ ਹੈ, ਸ਼ਰਮ ਵਾਲਾ ਹੈ।

ਰਾਣੀ—ਬੋਲੇ ਤਾਂ ਮਾਰੀਏ, ਦਿਸੀਵੇ ਤਾਂ ਪੀੜੀਏ?

ਰਾਜਾ—ਨਾ। ਬੋਲਣ ਤੇ ਦਿੱਸਣ ਤੋਂ ਬੇਲੋੜ ਹੈ।

ਰਾਣੀ—ਆਵੇ ਦੀ ਅੱਗ ਵਿੱਚੋ ਵਿੱਚ ਧੁਖੇ?

ਰਾਜਾ—ਨਾ। ਜੀਉਂਦੇ ਸਰੀਰ ਦੀ ਨਿੱਘ; ਨਾ ਲਾਟ ਨਾ ਚੰਗਿਆੜੀ, ਨਾ ਧੂੰ ਨਾ ਲੰਬ, ਫੇਰ ਬਲੇ, ਫੇਰ ਮਘੇ, ਫਿਰ ਨਿੱਘਿਆਂ ਰੱਖੇ। ਜਾਨ ਦੀ ਸਲਾਮਤੀ ਦੀ ਜਾਮਨ ਹੋਵੇ। ਕਦੇ ਆਪਣੇ ਸਰੀਰ ਦੀ ਅੱਗ ਬਲਦੀ ਤੱਕੀ ਨੇ? ਪਰ ਹੈ, ਤੇ ਬਲਦੀ ਹੈ, ਤੇ ਜਾਨ ਦੀ ਰਖਵਾਲੀ ਹੈ।

ਰਾਣੀ—ਜਦੋਂ ਲੋ ਲੱਗੀ ਹੋਵੇ ਧੁਰੋਂ, ਭਲਾ ਫਿਰ ਅੰਦਰ ਹੋਰ ਬਾਹਰ ਹੋਰ, ਕਿੱਕੂੰ ਨਿੱਭੇ?

ਰਾਜਾ—ਅੰਦਰਲੀ ਲੋ ਅੰਦਰ ਰਹੇ ਬਾਹਰ ਦੀ ਸੋ ਬਾਹਰ। ਅੰਦਰਲੀ ਲੋ ਬਾਹਰ ਦੇ ਪਰਦੇ ਨਾ ਪਾੜੇ, ਬਾਹਰ ਦੀ ਸੋ ਬਾਹਰ ਦਾ ਸਵਾਰੇ। ਲੋਕਾਂ ਨਾਲ ਮੇਲ ਮੁਲਾਕਾਤਾਂ ਬਾਗ ਬਗੀਚੇ ਬਜ਼ਾਰਾਂ ਵਿਚ ਪਏ ਹੋਣ, ਪਿਆਰੇ ਦਾ ਮੇਲ ਮਹਲਾਂ ਦੇ ਅੰਦਰ।

ਰਾਣੀ—'ਗੁਝੜਾ ਲਧਮ ਲਾਲੁ ਮਥੈ ਹੀ ਪਰਗਟੁ ਥਿਆ' ਗੁਰ ਵਾਕ ਹੈ।

ਰਾਜਾ—ਗੋਂਦ ਨਾਲ ਮੱਥੇ ਉੱਤੇ ਬਿੰਦੀ ਬਣਾ ਕੇ ਤਾਂ ਨਹੀਂ ਲਾ ਲਿਆ। ਗੁੱਝਾ ਲਾਲ ਲੱਧਾ, ਉਹ ਮੁੱਠ ਵਿਚ ਸੰਭਾਲ ਸਾਂਭ ਕੇ ਰੱਖਿਆ, ਪਰ ਉਸਦੇ ਪਾਸ ਹੋਣ ਦੀ ਤਾਸੀਰ ਇਹ ਹੈ ਕਿ ਮੱਥੇ ਤੇ ਹੋਣ ਦੇ ਚਿੰਨ੍ਹ ਲੈ ਆਈ, ਤਾਂ ਪਰਗਟ

ਹੋ ਗਿਆ । ਹਾਂ 'ਅਨਿਕ ਜਤਨੁ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ' ਨਹੀਂ ਛਿਪਾਇਆਂ ਛਿਪਦਾ ਤਾਂ ਇਹ ਉਸਦਾ ਅਪਨਾ ਧਰਮ ਹੈ, ਉਸਦਾ ਕੋਈ ਖ਼ਾਸਾ ਤੇ ਖਾਸੀਅਤ ਹੈ,ਪਰ ਜਿਸਨੂੰ ਲੱਧਾ ਉਸਦਾ ਕੀ ਧਰਮ ਹੈ ? 'ਅਨੇਕ ਜਤਨ ਕਰ ਹਿਰਦੈ ਰੱਖਣਾ ਤੇ ਛਿਪਾਣਾ'।

ਰਾਣੀ—ਹਨ ਗੁਰ ਵਾਕ, ਪਰ ਸੂਰਜ ਕਿਸ ਤੋਂ ਲੁਕੇ, ਰਬ ਕਿਸ ਤੋਂ ਛਿਪੇ, ਪ੍ਰੇਮ ਕਿਸ ਤੋਂ ਘੁੰਡ ਵਿਚ ਪਵੇ ?

ਰਾਜਾ—'ਕਾਇ ਰੇ ਬਕਬਾਦੁ ਲਾਇਓ। ਜਿਨਿ ਹਰਿ ਪਾਇਓ ਤਿਨਹਿ ਛਪਾਇਓ।'

ਰਾਣੀ—ਫੇਰ ਸਾਡਾ ਕੀ ਹਾਲ ? ਦਰਸ਼ਨ ਹੋਏ, ਮਿੱਠੇ ਲੱਗੇ, ਰੱਬੀ ਝਰਨਾਟ ਛਿੜੀ। ਮਾਪੇ ਵਿਆਹ ਸੋਚਣ ਲੱਗੇ, ਸਾਥੋਂ ਝਰਨਾਟ ਨਾ ਛਿਪੀ। ਕੁਲ ਲਾਜ, ਲਕ ਲਾਜ ਛਡ ਮਾ ਨੂੰ ਕਹ ਦਿਤਾ:"ਗੁਰੂ ਮਿੱਠੇ ਲਗਦੇ ਹਨ, ਗੁਰੂ ਨਿੰਦਕ ਦਾ ਘਰ ਨਾ ਦੇਈਂ",ਜੇ ਮੈਂ ਗੁਰੂ ਪ੍ਰੀਤ ਛਿਪਾਂਦੀ, ਮੈਂ ਕਿਸੇ ਬੇਮੁਖ ਦੇ ਘਰ ਹੁੰਦੀ। ਮੈਨੂੰ ਘਬਰਾ ਹੈ ਕਿ ਅਸੂਲ ਜੇ 'ਛਿਪਾ' ਹੈ ਤਾਂ ਮੈਂ ਅਪਰਾਧਨ ਹਾਂ।

ਰਾਜਾ—ਅਸੂਲ ਨਾ 'ਛਿਪਾ' ਹੈ ਨਾਂ 'ਪ੍ਰਗਟ ਕਰਨਾਂ' । ਅਸੂਲ ਹੈ ਪ੍ਰੇਮ ਤੇ ਇਸ ਦੀ ਲਗਨ । ਇਸਦਾ ਆਪਣਾ ਸੁਆਦ ਹੈ ਉਸਨੂੰ ਮਾਣਨਾ ਤੇ ਉਸਤੋਂ ਅੱਗੋਂ ਹੋਰ ਨਾਂ ਲੱਭਣਾ । ਕਈ ਪ੍ਰਗਟ ਕਰਦੇ ਹਨ, ਓਹ ਪ੍ਰਗਟ ਹੋਣ ਦੀ ਕਦਰ ਦੇ ਭਿਖਾਰੀ ਤੇ ਲੋਕਾਂ ਦੀ ਮੰਹਮਾਂ ਦੇ ਰਸੀਏ ਹਨ,ਕਈ ਲੁਕਾਉਂਦੇ ਹਨ, ਉਹ ਇਸ ਲਈ ਕਿ ਸਾਡਾ ਇਹ ਲੁਕੋ ਪ੍ਰਗਟ ਹੋਵੇ ਤਾਂ ਕਦਰ ਵਧੇਰੇ ਪਵੇ । ਸੋ ਦੋਵੇਂ ਗੱਲਾਂ ਇੱਕੋ ਜੇਹੀਆਂ । ਪਿਆਰ ਹੋਵੇ, ਇਸਦੀ ਕਦਰ ਹੋਵੇ, ਇਸਦੀ ਕੀਮਤ ਦਾ ਪਤਾ ਹੋਵੇ, ਇਸਨੂੰ ਛਿਪਾਕੇ ਰੱਖੇ, ਸੁਖੀ ਰਹੇਗਾ। ਇਹ ਮੱਲੋ ਮੱਲੀ ਅਚਾਹੇ ਪਰਗਟ ਹੋਵੇ,ਬੇਬਸੀ ਹੈ। ਜਿਨ੍ਹਾਂ ਤੇ ਲੋਕਾਂ ਦੀ ਵਾਹ ਵਾਹ ਅਸਰ ਨਹੀਂ ਕਰਦੀ, ਨੱਚ ਕੇ ਪਿਆਰ ਕਰਨ, ਜਿਨ੍ਹਾਂ ਨੂੰ ਨਿੰਦਾ ਘੇਰ ਨਹੀਂ ਪਾਉਂਦੀ, ਜਿਵੇਂ ਚਾਹੁਣ ਕਰਨ, ਪਰ ਮੇਰੇ ਵਰਗੇ ਦਾ ਅਸੂਲ ਛਿਪਾ ਹੈ । ਮੈਨੂੰ ਅਪਨੇ ਲਈ ਇਹੋ ਭਾਸਦਾ ਹੈ ਕਿ ਮੇਰਾ ਪਰਦਾ ਨਾ ਫਟੇ, ਮੇਰੀ ਚਿਣਗ ਮੇਰੇ ਅੰਦਰ ਰਹੇ, ਮੇਰੀ ਪੁਕਾਰ ਮੇਰੇ ਪ੍ਰੀਤਮ ਤੱਕ ਮੇਰੀ ਜ਼ੁਬਾਨੋਂ ਨਾ ਅੱਪੜੇ, ਇਹ ਮੇਰਾ ਅਸੂਲ ਹੈ, ਮੇਰੀ ਭਲਿਆਈ ਇਸੇ ਵਿਚ ਹੈ।

ਰਾਣੀ—ਸੰਸਾਰਿਕ ਕਿ ਪਰਮਾਰਥਿਕ?

ਰਾਜਾ—ਮਨ ਦੇ ਸੁਖ ਦੀ, ਕੇਵਲ ਅੰਦਰਲੇ ਦੇ ਸੁਖ ਦੀ।

ਮੈਂ ਇਸ ਕਰਕੇ ਲੁਕੋ ਨਹੀਂ ਕਰਦਾ ਕਿ ਪਹਾੜੀ ਰਾਜੇ ਪ੍ਰੀਤਮ ਜੀ ਦੇ ਦੁਸ਼ਮਨ ਹਨ ਤੇ ਉਹ ਮੇਰੇ ਨਾਲ ਰਿੰਜ ਹੋ ਜਾਣਗੇ, ਜਾਂ ਮੈਂ ਜੇ ਖੁੱਲਮਖੁੱਲਾ ਪ੍ਰੀਤਮ ਜੀ ਦਾ ਹੋ ਰਿਹਾ ਤਾਂ ਤੁਰਕ ਪਾਤਸ਼ਾਹ ਰਾਜ ਖੋਹ ਲਏਗਾ, ਇਹ ਖਯਾਲ ਮੈਨੂੰ ਨਹੀਂ ਪੋਂਹਦੇ । ਜੇ ਮੈਂ ਪਰਗਟ ਕਰਾਂ ਤਾਂ ਸਿੱਖ ਮੇਰੇ ਸਹਾਈ ਹੋ ਜਾਣਗੇ ਇਹ ਲਾਭ ਹੈ, ਪਰ ਇਹ ਲਾਭ ਮੈਨੂੰ ਨਹੀਂ ਮੋਂਹਦਾ । ਮੇਰੇ ਪਿਆਰ ਦੀ ਕਣੀ ਨਿੱਕੀ ਹੈ,ਸ਼ੂਮ ਦੇ ਧਨ ਵਾਂਙੂ ਮੈਨੂੰ ਪਿਆਰੀ ਹੈ,ਮਤਾਂ ਇਸਨੂੰ ਕੋਈ ਨਜ਼ਰ ਲੱਗੇ, ਮਤਾਂ ਮੈਥੋਂ ਇਹ ਖਿਸਕੇ, ਮਤਾਂ ਕੋਈ ਖੋਹੇ, ਮੈਂ ਛਿਪਾਂਦਾ ਹਾਂ ਕਿ ਇਹ ਸਲਾਮਤ ਰਹੇ । ਬੁਲਬੁਲ ਪਿਆਰ ਦੇ ਭਾਵ ਨੂੰ ਗਾਉਂ ਗਾਉਂਕੇ ਜਗਤ ਮੋਂਹਦੀ ਹੈ,

ਪਰ ਪਰਵਾਨਾ ਚੁਪ ਚਾਪ ਸ਼ਹੀਦ ਹੁੰਦਾ ਹੈ, ਚਕੋਰ ਪਿਆਰ ਨੂੰ ਕੂਹਕਦਾ ਤੇ ਪੈਲਾਂ ਪਾਂਦਾ ਹੈ, ਪਰ ਕਮਲ ਚੁਪ ਦਿਦਾਰੇ ਵਿਚ ਅੱਖ ਨਹੀਂ ਝਮਕਦਾ। ਪਪੀਹਾ 'ਪ੍ਰਿਉ ਪ੍ਰਿਉ' ਦੀ ਪੁਕਾਰ ਨਾਲ ਬਨ ਨੂੰ ਰਾਗਘਰ ਬਨਾ ਦੇਂਦਾ ਹੈ, ਪਰ ਸੁਰਖਾਬ ਦਾ ਜੋੜਾ ਚੁਪ ਚਾਪ ਆਪੋ ਵਿਚ ਅਵਿੱਛੜ ਤੇ ਨਾਨਿੱਖੜ ਹਾਲ ਰੈਂਹਦੇ ਹਨ, ਇੱਕ ਨੂੰ ਤੀਰ ਲੱਗੇ ਤਾਂ ਦੂਆ ਨਾਲ ਹੀ ਪ੍ਰਾਣ ਅਰਪਦਾ ਹੈ। ਪ੍ਰੇਮ ਦੇ ਅਨੇਕ ਰੰਗ ਹਨ, ਬਨਾਵਟ ਨਹੀਂ ਤੇ ਪ੍ਰੇਮ ਹੈ, ਉਹ ਚਾਹੇ ਕਿਸੇ ਹਾਲ ਰਹੇ, ਪਰ ਮੇਰਾ ਅਸੂਲ ਤੇ ਮੈਨੂੰ ਸਉਜਣ ਵਾਲੀ ਗੱਲ 'ਛਿਪਾ' ਹੈ।

ਰਾਣੀ—ਮੈਥੋਂ ਇਸ ਇਸ਼ਕ ਵਿਚ ਕਿ 'ਤੁਸੀਂ ਕਿਵੇਂ ਦਾਤਾ ਜੀ ਦੇ ਪਿਆਰ ਵਿਚ ਆਓ' ਭੁੱਲ ਹੋਈ, ਕਿ ਆਪ ਜੋ ਰੱਤੇ ਹੋਏ ਸਾਓ ਤੇ ਨਹੀਂ ਚਾਹੁੰਦੇ ਸਾਓ ਕਿ ਕੋਈ ਹੋਰ ਆਪ ਦੇ ਪਿਆਰ ਦਾ ਜਾਣੂੰ ਹੋਵੇ, ਮੈਂ ਦਖਲ ਦਿੱਤਾ ਤੇ ਨਾ ਜਾਣਨੇ ਵਾਲੀ ਗੱਲ ਨੂੰ ਜ਼ੋਰ ਦੇਕੇ ਚੋਰੀ ਟੁਰਕੇ ਜਾਣਿਆਂ, ਮੈਂ ਖਿਮਾਂ ਦੀ ਯਾਚਕ ਹਾਂ, ਪਰ ਮੇਰੀ ਕੋਈ ਯਾਚਨਾ, ਕੋਈ ਪਛਤਾਵਾ, ਕੋਈ ਮਾਫੀ ਦੀ ਮੰਗ ਹੁਣ ਉਹ ਹਾਲਤ ਪੈਦਾ ਨਹੀਂ ਕਰ ਸਕਦੀ ਕਿ ਜੋ ਪਹਲਾਂ ਸੀ:—'ਆਪ' ਸਾਓ ਤੇ 'ਆਪ ਦੇ ਪਿਆਰੇ' 'ਤੇ ਤੀਏ' ਨੂੰ ਸੋ ਤੱਕ ਨਹੀਂ ਸੀ।

ਰਾਜਾ—ਫਿਕਰ ਨਾ ਕਰੋ, ਮੈਂ ਰਿੰਜ ਨਹੀਂ, ਮੈਨੂੰ ਨਿਸਚਾ ਹੈ ਕਿ ਇਸਤੋਂ ਅੱਗੇ ਭੇਤ ਨਹੀਂ ਜਾਏਗਾ ਤੇ ਪਤਾ ਮਰਮੀ ਤੇ ਮਹਰਮ ਨੂੰ ਲੱਗਾ ਹੈ, ਕਿਸੇ 'ਨਾ ਅਹਿਲ' ਨੂੰ ਪਤਾ ਨਹੀਂ ਲੱਗਾ। ਇਹ ਬੀ ਕੋਈ ਰੱਬੀ ਰਜ਼ਾ ਹੈ। ਕੀ ਪਤਾ ਹੈ ਕਿ ਕਿਸੇ ਸੁਖ ਦਾ ਇਹ ਆਗਮ ਹੈ, ਮੇਰੇ ਅੰਦਰ ਬੀ ਅਬੁੱਝ ਅੱਗ ਚਰਨ ਪਰਸਨ ਦੀ ਹੈ, ਤੇ ਉਸਨੂੰ ਬੀ ਦਿਲਾਂ ਦੇ ਮਹਰਮ ਨੇ ਪੂਰਨਾਂ ਹੈ, ਇਹ ਕੋਈ ਉਸ ਸੁਭਾਗ ਘੜੀ ਦਾ ਪਹਲਾ ਲਿਸ਼ਕਾਰਾ ਹੈ, ਮੈਂ ਬੀ ਤੜਫਨਹਾਰ ਹਾਂ ਦੀਦਾਰ ਦਾ, ਕੀ ਪਤਾ ਹੈ ਕਿ ਕੋਈ ਪੂਰਨਤਾ ਦਾ ਪਹਲਾ ਬੁੱਲਾ ਹੋ, ਆਹ! ਮਾਲਕਾ, ਆਹ! ਸਾਹਿਬਾ।

ਇਹ ਕੈਂਹਦਿਆਂ ਰਾਜੇ ਨੇ ਬੁੱਲ੍ਹ ਘੁੱਟੇ, ਨੈਣ ਮੀਟੇ, ਚੇਹਰਾ ਤੇ ਸਰੀਰ ਕੰਬਿਆ, ਨੈਣਾਂ ਤੋਂ ਤ੍ਰੱਪ ਤ੍ਰੱਪ ਹੋਈ ਤੇ ਮਗਨਤਾ ਛਾ ਗਈ। ਰਾਣੀ ਇਤਨੀ ਤ੍ਰਿੱਖੀ ਪਰ ਘੁੱਟਵੀਂ ਖਿੱਚ ਤੋਂ ਅਜਾਣ ਸੀ, ਪਰ ਹੁਣ ਨੈਣ ਭਰ ਆਈ।

—o—

੬.

ਅਜੀਤ ਸਿੰਘ*—ਇਹ ਬਨ ਬੜਾ ਸੁੰਦਰ ਹੈ।

ਸਾਹਿਬ ਗੁਰੂ ਗੋਬਿੰਦ ਸਿੰਘ—ਨਾਲੇ ਵੜਦਿਆਂ ਸਾਰ ਐਉਂ ਲੱਗਾ ਹੈ ਜਿਵੇਂ ਪਰਦੇਸਾਂ ਤੋਂ ਮੁੜ ਆਕੇ ਆਪਣੇ ਘਰ ਵੜੀਦਾ ਹੈ।

ਅਜੀਤ ਸਿੰਘ—ਬੜਾ ਰਮਣੀਕ ਤੇ ਪਜਾਰਾ ਲੱਗਾ ਹੈ।

ਗੁਰੂ ਜੀ—ਕੀ ਇਹ ਬਸਾਲੀ ਦਾ ਇਲਾਕਾ ਹੀ ਹੈ?

ਸੋਭਾ ਸਿੰਘ—ਪਾਤਸ਼ਾਹ! (ਉਂਗਲ ਕਰਕੇ) ਬਸਾਲੀ ਦੀ ਹੱਦ ਤਾਂ ਮੁਕ ਚੁੱਕੀ ਹੈ।

ਗੁਰੂ ਜੀ—ਤਦੇ, ਹੱਛਾ ਰਾਜ ਬਦਲ ਗਿਆ, ਪਹਾੜੀਆਂ ਦੇ ਰਾਜ ਬੀ ਕਿਆ ਛੋਟੇ ਛੋਟੇ ਹਨ।

*ਇਹ ਭਾਈ ਅਜੀਤ ਸਿੰਘ ਜੀ ਜੋਧੇ ਹਨ, ਸਾਹਿਬਜ਼ਾਦੇ ਅਜੀਤ ਸਿੰਘ ਜੀ ਨਹੀਂ॥

ਸੋਭਾ ਸਿੰਘ—ਜੀ ਇਹ ਭਬੋਰ ਦਾ ਇਲਾਕਾ ਹੈ ।

ਗੁਰੂ ਜੀ—ਹੂੰ । ਭਬੋਰ !

ਅਜੀਤ ਸਿੰਘ—ਸ਼ਕਾਰ ਬੀ ਚੰਗਾ ਮਿਲੇਗਾ।

ਗੁਰੂ ਜੀ—ਬਹੁਤ ਚੰਗਾ !

(ਇੰਨੇ ਨੂੰ ਇਕ ਚਿਤ ਮਿਤਾਲੇ ਮਿਰਗਾਂ ਦੀ ਡਾਰ ਅੱਗੋਂ ਲੰਘ ਗਈ।)

ਅਜੀਤ ਸਿੰਘ—ਹੈਂ! ਇੱਥੇ ਤਾਂ ਸ਼ਿਕਾਰ ਆਪੇ ਪਿਆ ਨਿਸ਼ਾਨੇ ਹੇਠ ਆਉਂਦਾ ਹੈ, ਅੱਗੋਂ ਭੱਜ ਭੱਜ ਕੇ ਪਿਆ ਮਿਲਦਾ ਹੈ।

ਗੁਰੂ ਜੀ—ਕੁਛ ਪਿਆਰ ਦੀ ਵਾਸ਼ਨਾਂ ਦਾ ਦੇਸ ਹੈ।

ਸੋਭਾ ਸਿੰਘ—ਰਾਣਾ ਬੜਾ ਚੁੱਪ ਚਾਪ ਹੈ, ਘੱਟ ਬੋਲਦਾ ਹੈ, ਦੋ ਪੈਹਰ ਆਪ ਬੈਠਕੇ ਰਿਆਸਤ ਦਾ ਕੰਮ ਕਰਦਾ ਹੈ, ਦੁੱਖ ਏਥੇ ਘੱਟ ਹੈ, ਪ੍ਰਜਾ ਸੁਖੀ ਹੈ । ਵਿਆਹ ਬੀ ਇਕੋ ਕੀਤਾਸ, ਰਾਣੀ ਨਾਲ ਪਿਆਰ ਬੀ ਹੈ, ਰਾਣੀ ਗੁਰੂ ਘਰ ਦੀ ਸਰਧਾਲੂ ਹੈ, ਨਾਹਨ ਦੇ ਰਾਜ ਘ੍ਰਾਣੇ ਦੀ ਧੀ ਹੈ, ਬਾਣੀ ਦੀ ਪ੍ਰੇਮਣ ਹੈ, ਦਾਨ ਬੀ ਕਰਦੀ ਹੈ। ਰਾਜਾ ਪ੍ਰੇਮੀ ਨਹੀਂ, ਨਾ ਦਾਨ ਦਾ ਸ਼ੌਕ ਹੈ, ਨਾ ਸ਼ਿਕਾਰ ਦਾ, ਉਂਵ ਕਦੇ ਕਦੇ ਆ ਜਾਂਦਾ ਹੈ ਸ਼ਿਕਾਰ ਨੂੰ । ਕੁਛ ਅਛੇੜ ਤੇ ਅਡੋਲ ਆਦਮੀ ਹੈ।

ਗੁਰੂ ਜੀ—ਅਡੋਲ ਪਾਣੀ ਡੂੰਘੇ ਵਗਦੇ ਹਨ, ਡੂੰਘੇ ਪਾਣੀ ਅਡੋਲ ਵਗਦੇ ਹਨ।

ਅਜੀਤ ਸਿੰਘ—ਮਹਾਰਾਜ ! ਅਸੀਂ ਦੂਰ ਨਿਕਲ ਆਏ ਹਾਂ, ਸੰਗ ਸਾਰਾ ਪਿਛੇ ਰਹ ਗਿਆ ਹੈ, ਹੁਣ ਮੁੜਨਾ ਚਾਹੀਏ।

ਗੁਰੂ ਜੀ—ਸੋਚ ਤਾਂ ਪਿਛਾਂਹ ਦੀ ਆਉਂਦੀ ਹੈ, ਪਰ ਕਦਮ ਅਗੇਰੇ ਪੈਂਦੇ ਹਨ।

ਅਜੀਤ ਸਿੰਘ—ਫੇਰ ਏਥੇ ਡੇਰੇ ਲਾ ਦਿਓ। ਆਪ ਕਮਰਕੱਸਾ ਖੋਹਲੋ, ਵੇਖੋ ਕੈਸਾ ਸੋਹਣਾ ਪਾਣੀ ਆ ਗਿਆ ਹੈ ? ਮੈਂ ਜਾਕੇ ਡੇਰੇ ਨੂੰ ਏਥੇ ਲੈ ਆਉਂਦਾ ਹਾਂ ।

ਗੁਰੂ ਜੀ—ਦਿਲ ਏਥੇ ਬੀ ਨਹੀਂ ਠਹਰਦਾ, ਅੱਗੇ ਹੀ ਅੱਗੇ ਜਾਂਦਾ ਹੈ।

ਸੋਭਾ ਸਿੰਘ—ਚਲੋ ਚਲੋ ਫੇਰ ਮਹਾਂਰਾਜ ਭੀਮੇਂ ਦੇ ਰਾਜ ਵਿਚ ਅਸੀਂ ਕਦੇ ਅਟਕੇ ਨਹੀਂ ਤੇ ਇਹ ਰਿਆਸਤ ਤਾਂ ਭਲਿਆਂ ਦੀ ਹੈ।

ਗੁਰੂ ਜੀ—ਨਿਰੀ ਭਲਿਆਈ ਨਹੀਂ, ਏਥੇ ਕੁਝ ਹੋਰ ਬੀ ਹੈ । ਸੁਗੰਧੀ ਹੈ, ਪਿਆਰ ਹੈ। ਹੈਂ ?

ਸੋਭਾ ਸਿੰਘ—ਰਾਣੀ ਗੁਰੂ ਘਰ ਦੀ ਸਰਧਾਲੂ ਹੈ।

ਗੁਰੂ ਜੀ—ਹਾਂ, ਪਰ ਕੁਛ ਹੋਰ ਹੈ।

ਇੰਨੇ ਨੂੰ ਇਕ ਹੋਰ ਸ਼ਿਕਾਰੀ ਜੱਥਾ ਸਾਹਮਣੇ ਪਾਸਿਓਂ ਆਉਂਦਾ ਦਿੱਸਿਆ। ਥੋੜੀ ਦੇਰ ਨੂੰ ਓਹ ਨੇੜੇ ਆ ਗਿਆ, ਜੱਥੇ ਦਾ ਮੋਹਰੀ ਘੋੜੇ ਤੋਂ ਉਤਰਕੇ ਅੱਗੇ ਆਯਾ, ਤੇ ਮੱਥਾ ਟੇਕਕੇ ਬੋਲਿਆ: "ਧੰਨ ਭਾਗ ! ਆਪ ਦੇ ਚਰਨ ਇਸ ਰਿਆਸਤ ਵਿਚ ਪਏ।"

ਗੁਰੂ ਜੀ—(ਤੀਰ ਨਾਲ ਥਾਪੜਾ ਦਿੱਤਾ) ਆਪ ਦੀ ਰਿਆਸਤ ਵਿਚ ਆਕੇ ਜੀ ਬੜਾ ਰਾਜੀ ਹੋਇਆ, ਪ੍ਰਭਾਉ ਬੜਾ ਸੁੰਦਰ ਹੈ। ਆਪ ਅੱਛੇ ਹੋ ?

ਮੋਹਰੀ—ਆਪ ਦੀ ਮੇਹਰ ਹੈ ਮੈਂ ਰਿਆਸਤ ਦਾ ਵਜ਼ੀਰ ਹਾਂ। ਸਾਡੇ ਮਹਾਂ-ਰਾਉ ਬੜੇ ਬੀਬੇ ਹਨ। ਮੈਂ ਕੱਲ ਪੁੱਛਿਆ ਸੀ ਕਿ ਆਪ ਸ਼ਿਕਾਰ ਖੇਡਦੇ ਸਾਡੀ ਸਰਹੱਦ ਤੋੜੀ ਤ੍ਰਏ ਵੇਰ ਆਏ ਹੋ, ਜੇ ਕਦੇ ਅੱਗੇ ਆ ਜਾਓ ਤਾਂ ਅਸਾਂ ਕਿਵੇਂ ਕਰਨਾ ਹੈ ? ਸ੍ਰੀ ਹਜ਼ੂਰ ਆਖਣ ਲੱਗੇ "ਸਭ

ਧਰਤੀ ਰੱਬ ਤੇ ਗੁਰੂ ਜੀ ਦੀ ਹੈ, ਰਾਜੇ ਰਾਣੇ ਪ੍ਰਬੰਧਕ ਹਨ, ਮਾਲਕ ਨਹੀਂ।"

ਵੇਖੋ ਨਾ ਮਹਾਰਾਜ ਜੀ! ਸਾਡੇ ਮਹਾਰਾਉ ਬੜੇ ਗੰਭੀਰ ਹਨ, ਥੋਹੜਾ ਬੋਲਦੇ ਹਨ, ਇਸ਼ਾਰਾ ਦੇਂਦੇ ਹਨ। ਅਸੀ ਉਨ੍ਹਾਂ ਦੇ ਰੁਖ਼ ਨੂੰ ਲੱਭਦੇ ਹਾਂ। ਸੋ ਉਨ੍ਹਾਂ ਦੇ ਉੱਪਰਲੇ ਵਾਕ ਤੋਂ ਦਾਸ ਨੇ ਸਾਰੀ ਰਿਆਸਤ ਵਿੱਚ ਨੰਬਰਦਾਰਾਂ ਨੂੰ ਹੁਕਮ ਦੇ ਘੱਲਿਆ ਹੈ ਕਿ ਆਪ ਜਦ ਆਓ ਸਤਕਾਰ ਕਰਨ ਅਤ ਜਿਸ ਸ਼ੈ ਦੀ ਲੋੜ ਹੋਵੇ ਦੁੱਧ ਰਸਦ ਪਾਣੀ ਆਪ ਲੈਕੇ ਹਾਜ਼ਰ ਹੋਣ। ਜੋ ਆਪ ਮੰਗੋ ਪੈਦਾ ਕਰ ਦੇਣ, ਤੇ ਮੈਂ ਹੁਣ ਸ਼ਿਕਾਰ ਵਿੱਚ ਸਾਂ ਤਾਂ ਆਪ ਦੇ ਚਰਨ ਪਾਉਣ ਦੀ ਸੁੱਧ ਅੱਪੜੀ, ਇਸ ਲਈ ਹਾਜ਼ਰ ਹੋਇਆ ਹਾਂ ਕਿ ਕੋਈ ਸੇਵਾ ਆਪ ਪੁੱਛਾਂ?

ਗੁਰੂ ਜੀ—ਮੰਤ੍ਰੀ ਜੀ! ਸਾਨੂੰ ਤਾਂ ਇਉਂ ਭਾਸ ਰਿਹਾ ਹੈ ਕਿ ਅਨੰਦ ਪੁਰ ਆ ਗਏ ਹਾਂ, ਤੁਸੀ ਐਉਂ ਲੱਗੇ ਹੋ ਜਿਵੇਂ ਆਪਣੇ ਹੋ। ਸੋ ਅਸੀ ਏਥੇ ਹੀ ਵਿਚਰਾਂਗੇ, ਸਾਡਾ ਘਰ ਹੈ ਤੇ ਅਪਨੀ ਰਿਆਸਤ ਹੈ। ਤੁਸੀ ਸੁਖੀ ਰਹੋ, ਰਾਜ ਭਾਗ ਬਣੇ ਰਹਣ, ਰਾਜਾ ਸੁਖੀ ਰਹੇ।

---

੭.

ਰਾਣੀ—ਮਹਾਰਾਜ! ਮੈਂ ਸੁਣਿਆਂ ਹੈ ਸ੍ਰੀ ਜੀ ਸਾਡੇ ਰਾਜ ਨੂੰ ਚਰਨ ਕਮਲਾਂ ਨਾਲ ਪਵਿੱਤ੍ਰ ਕਰ ਗਏ ਹਨ।

ਰਾਜਾ—ਕਿਸਤੋਂ ਸੁਣਿਆਂ ਨੇ?

ਰਾਣੀ—ਨਿੱਕੇ ਤੋਂ।

ਰਾਜਾ—ਏਹ ਨਿਕੇ ਪਟਿੱਕੋ ਬੜੀ ਪਾੜੇ ਪੱਟੜੀ ਏ। ਅੱਜ ਦੁਪਹਰਾਂ ਦੀ ਗੱਲ ਹੈ, ਮੇਰੇ ਪਾਸ ਸਰਕਾਰੀ ਸੋ ਹੁਣੇ ਅੱਪੜੀ ਹੈ, ਇਹ ਪਹਲਾਂ ਹੀ ਕਿਥੋਂ ਉੱਡ ਕੇ ਤੱਕ ਆਈ?

ਰਾਣੀ—ਹਾਥੀ ਕੌਨ ਰਖਦੀ ਹੈ।

ਰਾਜਾ—ਤਦ ਬੀ?

ਰਾਣੀ—ਕੋਈ ਗੁਆਲਨ ਆਈ ਹੈ। ਉਹ ਜੋ ਪੋਠੋਹਾਰ ਤੋਂ ਉਜੜ ਕੇ ਸਾਡੇ ਰਾਜ ਵਿਚ ਲੋਕੀ ਆ ਵਸੇ ਹਨ, ਉਨ੍ਹਾਂ ਵਿਚੋਂ ਸੀ। ਉਹ ਅਪਨੇ ਪਿੰਡੋਂ ਨੱਗਰ ਨੂੰ ਆ ਰਹੀ ਸੀ, ਦੁੱਧ ਦੀ ਮਟਕੀ ਸਿਰ ਤੇ ਸਾਸੁ। ਬਨ ਵਿਚ ਸਤਿਗੁਰਾਂ ਨੂੰ ਤੱਕਕੇ ਖੜੀ ਹੋ ਗਈ ਤੇ ਬੋਲੀ: "ਘੁੱਟ ਦੁੱਧ ਦਾ ਪੀ ਲਓ।" ਸਤਿਗੁਰਾਂ ਆਖਿਆ—"ਕਿਉਂ"? ਤਾਂ ਕਹਣ ਲਗੀ "ਮੈਨੂੰ ਪਤਾ ਨਹੀਂ, ਤੁਸਾਂ ਵਾਹ ਤੱਕਕੇ ਚਾਉ ਚੜ੍ਹ ਆਯਾ ਹੈ।" ਆਪ ਬੋਲੇ: "ਕਿਉਂ?" ਬੋਲੀ: "ਮੈਨੂੰ ਪਤਾ ਨਹੀਂ, ਕਲੇਜਾ ਧੜਕਨਾ ਹੈ, ਅੱਖਾਂ ਫੁਰਕਣੀਆਂ ਹਨ, ਸਿਰ ਮਘਦਾ ਹੈ ਤੇ ਇਹੋ ਉਮੰਗ ਹੁੰਦੀ ਹੈ ਕਿ ਦੁਧ ਆਪ ਪੀਓ।" ਮਹਾਰਾਜ ਬੋਲੇ: "ਅਸੀ ਕਉਣ ਹਾਂ?" ਕਹਣ ਲਗੀ, "ਨਹੀਂ ਜਾਣਦੀ ਤੁਸੀ ਕੌਣ ਹੋ?" ਆ ਮੁਹਾਰਾ ਮਨ ਚਾਉ ਭਰ ਆਯਾ ਹੈ।" ਸਤਿਗੁਰਾਂ ਕਿਹਾ: "ਮੁੱਲ ਲਏਂ?" ਕਹਣ ਲਗੀ: "ਦੁੱਧ ਵੇਚਿਆ ਤਾਂ ਪੁਤ ਵੇਚਿਆ, ਪੁੱਤ ਵੇਚਿਆ ਤਾਂ ਰਿਹਾ ਕੀ?" ਆਪ ਉਸ ਵਲ ਤੱਕਕੇ ਬੋਲੇ "ਬਿਨਾਂ ਮੁੱਲ ਕਿੱਵੇਂ ਪੀਵੀਏ?" ਬੋਲੀ: "ਅਸਾਂ ਕੰਗਾਲਾਂ ਦਾਰ ਤੱਕਨੇ ਹੋ। ਤੱਕਣੀ ਨਾਲ ਠੰਢ ਪੇਨੀ ਏ, ਹੋਰ ਕੇ ਮੁਲ ਮੰਗਾਂ?" ਆਪ ਬੋਲੇ: "ਇੰਵੇ ਨਾਂ ਪੀਂਦੇ ਹਾਂ।" ਇਹ ਸੁਣ ਰੋ ਪਈ, ਨੈਣ ਮਿਟ ਗਏ, ਰੰਗ ਬਦਲ ਗਿਆ। ਫੇਰ ਨੈਣ ਖੁੱਹਲੇ, ਹਾਹੁਕਾ ਲਿਆ, "ਖਬਰੇ ਕਿੰਨੇ ਜੁੱਗਾਂ ਦੀ ਦੁੱਧ ਲਈ ਪਈ ਮਗਰੇ ਮਗਰ ਫਿਰਨੀ ਹਾਂ, ਅਸਾਂ ਤੋਂ ਕਿਉਂ ਨਾ ਪੀਨੇਂ?" ਇਉਂ ਕੰਹਦੀ ਬਾਵਰੀ ਜੇਹੀ ਹੋ ਗਈ, ਫੇਰ ਬੋਲੀ: "ਮੁੱਲ ਕੇ ਲਵਾਂ? ਪੈਸੇ ਲੈਸਾਂ ਡੂਏ

ਇਨ ਮੁੱਕ ਜਾਸਣ। ਮੁੱਲ ਹੀ ਦੇਕੇ ਪੀਸੋ ? ਪੀਓ, ਪੀਓ ਸਹੀ, ਮੁੱਲ ਹੀ ਚਾ ਦਿਓ, ਦਿਓ ਨਾ ਤੇ ਪੀਓ ਨਾ; ਤੁਸੀਂ ਦਾਤੇ ਜੁ ਹੋਏ, ਦਿਓ ਨਾਂ,ਪਰ ਜਿੰਨੇ ਵੱਡੇ ਹੋ ਓਨਾਂ ਵੱਡਾ ਮੁੱਲ ਦਿਓ, ਪੈਸੇ ਮੁਕ ਜਾਸਣ, ਤੁਸਾਂ ਪਾਸ ਹੈਵਾਂ ਤਾਂ ਕੁਛ ਤੁਸਾਂ ਜੇਡਾ ਮੁੱਲ ਪਵੇ, ਹਾਏ ਰਾਮ ! ਰਾਮ ਹੈ ਕਿ ਕ੍ਰਿਸ਼ਨ, ਕ੍ਰਿਸ਼ਨ ਹੈ ਕਿ ਰੱਬ, ਰੱਬ ਹੈ ਕਿ ਓਹ, ਓਹ ਹੈ ਕਿ ਮੈਂ, ਮੈਂ ਹਾਂ ਕਿ ਦੁੱਧ, ਦੁੱਧ ਹੈ ਕਿ ਪੈਸੇ, ਪੈਸੇ ਹਨ ਕਿ ਦਰਸ਼ਨ, ਦਰਸ਼ਨ ਹਨ ਕਿ ਤੂੰ, ਤੂੰ ਹੈਂ ਕਿ ਮੈਂ, ਹੋ ਆਹ ਚੱਲਿਆ ਜੇ ਦੁੱਧ ਖੀਰ ਸਮੁੰਦਰ ਨੂੰ, ਆਪੇ ਪਿਆ, ਰਿੜਕੀਂ ਆਪੇ ਪਿਆ ਪੀਵੀਂ, ਅਸੀਂ ਜੁਲੇ ਚਾਹਨਾਂ ਦੇ ਦੇਸ।"

ਇਸਤਰਾਂ ਦੇ ਔਲੇ ਮੌਲੇ ਵਾਕ ਕਹ ਰਹੀ ਸੀ ਕਿ ਕਲਗੀਧਰ ਜੀ ਦੇ ਚੇਹਰੇ ਨੇ ਵੱਟ ਖਾਧਾ, ਭਰਵੱਟਿਆਂ ਵਿਚ ਵੱਟ ਪਿਆ,ਬੁੱਲ੍ਹ ਦੰਦਾਂ ਵਿੱਚ ਦੱਬੇ ਗਏ, ਨੈਣ ਮੁੰਦ ਗਏ, ਤੇ ਪਲ ਮਗਰੋਂ ਛਾਲ ਮਾਰਕੇ ਉਤਰੇ, ਮਟਕੀ ਆਪ ਸਿਰੋਂ ਚਾਈ, ਮੂੰਹ ਲਾ ਲਿਆ ਤੇ ਸਾਰਾ ਮੱਘਾ ਦੁੱਧ ਦਾ ਪੀ ਗਏ। ਜਿਉਂ ਜਿਉਂ ਦੁੱਧ ਪੀਤਾ ਉਸਦੀ ਹੋਸ਼ ਫਿਰਦੀ ਗਈ,ਸ਼ੁਕਰ ਸ਼ੁਕਰ ਆਖਣ ਲੱਗ ਗਈ "ਹੈਂ ! ਮੈਂ ਕੁੱਥੇ ਸਾਂ ? 'ਵਾਹਿਗੁਰੂ' ਕੇ ਹੋਇਆ, ਵਾਹਿਗੁਰੂ ਦਾ ਦੇਸ ਕੇਹੜਾ ਹੋਇਆ?ਕੌਣ ਰਾਜਾ ਹੈ ਓਸ ਦੇਸ ਦਾ? ਮਿੰਗੀ(ਮੈਨੂੰ)ਓਸ ਦੇਸ ਕੌਣ ਲੈ ਗਿਆ ?ਉਸ ਦੇਸ਼ ਦੇ ਰਾਜੇ ਨੇ ਜੋਰੀ ਆਪੇ ਮੇਰੀ ਮਟਕੀ ਚਾਕੇ ਸਾਰਾ ਦੁੱਧ ਪੀਲਿਆ, ਕੌਣ ਰਾਜਾ ਸੀ ਐਡਾ ਸੋਹਣਾ ਤੇ ਬਲੀ; ਮਿੰਗੀ (ਮੈਨੂੰ) ਫੇਰ ਏਥੇ ਛੋੜ ਗਿਆ ਹੈ ? ਹੈਂ, ਏਹ ਮੇਰੇ ਅੰਦਰ ਧੁਨ ਕੇ ਪੈ ਗਈ ? ਲੂੰ ਲੂੰ 'ਵਾਹਿਗੁਰੂ' ਕੇ ਕਰ ਰਹੇ ਹਨ?ਮੈਂ ਹਲਕੀ ਫੁੱਲ ਹੋ ਗਈ ਹਾਂ, ਮੇਰਾ ਭਾਰ ਤੋਲ ਕੋਈ ਨਹੀਂ ਰਿਹਾ। 'ਵਾਹਿਗੁਰੂ' ਕਿਉਂ ਮਲੋ ਮੱਲੀ ਹੋ ਰਿਹਾ ਹੈ ? ਏਸ ਵਿਚ ਸੁਆਦ ਕਿਹਾ ਆ ਰਿਹਾ ਹੈ? ਹੱਛਾ, ਏਹ ਦੁਧੇ ਨਾ ਮੁੱਲ ਹੈ, ਵਾਹਿਗੁਰੂ ਦੇ ਦੇਸ ਏਹੋ ਸਿੱਕਾ ਟੁਰਦਾ ਹੋਸੀ, ਚੰਗਾ ਮੁਲ ਘਿਨ ਲਿਆ, ਮੈਂ ਮੂਰਖ ਆਖਾਂ ਇੰਵੇ ਪੀਓ ਤੇ ਓਹ ਆਖਣ ਮੁਲ ਲਓ। ਮੈਂ ਕੇ ਜਾਣਾਂ ਮੁੱਲ ਪੈਸੇ ਨਹੀਂ,ਪਰ ਆਹ ਰਸ ਮਿਲੇਗਾ। ਦੁਹਾਈ ਵੇ ਲੋਕਾ! ਮੈਂ ਗੋਰਸ ਦਿੱਤਾ ਤੇ ਰਾਮ ਰਸ ਪਾਯਾ ਨੇ; ਆਓ ਵੇ ਲੋਕੋ ! ਵਪਾਰੀ ਆਇਆ ਨੇ, ਕਰੋ ਵੇ ਸੌਦੇ, ਦਿਓ ਵੇ ਸੌਦੇ, ਦਿਓ ਵੇ ਗੋਰਸ, ਲਓ ਵੇ ਮੁੱਲ, ਹਾਂ ਮੁੱਲ, ਰਾਮ ਰਸ।"

ਇਉਂ ਰਾਜਾ ਜੀ! ਇਹ ਗੁਆਲਨ ਕਿਸੇ ਅਚਰਜ ਹੀ ਹਾਲ ਤੇ ਰਸਮੱਤੀ ਦਸ਼ਾ ਵਿਚ ਨਗਰੀ ਆਈ; ਨਿੱਕੋ ਦੀ ਇਹ ਜਾਣੂੰ ਸੀ,ਇਸਨੇ ਘਰ ਲੈ ਆਂਦਾ, ਪਜਾਰ ਕੀਤਾ, ਬਠਾਯਾ। ਇਸਦੀ ਹੁਣ ਹੋਸ਼ ਸਾਰੀ ਸਲਾਮਤ ਹੋ ਗਈ ਹੈ, ਤੇ ਸਿਰ ਬੀਤੀ ਸਾਰੀ ਆਪੇ ਦੱਸੀ ਸੂ, ਜਿੰਨੀ ਕੁ ਯਾਦ ਸਾਸੁ; ਇਕ ਇਸ ਦੀ ਸਹੇਲੀ ਨਾਲ ਸੀ, ਬਾਕੀ ਸਾਰਾ ਹਾਲ ਉਸਨੇ ਦੱਸਿਆ ਹੈ। ਓਹ ਆਖਦੀ ਹੈ ਕਿ ਓਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਨ, ਉਹ ਅਨੰਦਪੁਰ ਰਹ ਆਈ ਹੋਈ ਹੈ, ਪਰ ਇਸ ਦੁਧ ਪਿਲਾਣ ਵਾਲੀ ਨੂੰ ਹੁਣ ਤਕ ਪਤਾ ਨਹੀਂ ਸੀ, ਪੂਰੀ ਹੋਸ਼ ਆਈ ਤੇ ਪਤਾ ਲਗਾ ਸੁ ਕਿ ਉਹ ਦੁੱਧ ਕਲਗੀਧਰ ਜੀਨੂੰ ਪਿਲਾ ਆਈ ਹੈ ਤੇ ਵਾਹਿਗੁਰੂ ਨਾਮ ਲੈ ਆਈ ਹੈ।

ਰਾਜੇ ਨੇ ਵਾਰਤਾ ਸੁਣੀ, ਰਾਣੀ ਚੇਹਰਾ ਤੱਕਦੀ ਸੀ, ਕਿੰਨੀ ਵੇਰ ਰਾਣੀ

ਦੇ ਲੂੰ ਕੰਡੇ ਹੋਏ, ਕਿੰਨੀ ਵੇਰ ਰੋਈ, ਪਰ ਰਾਜੇ ਦਾ ਚੇਹਰਾ ਇੱਕੋ ਜਿਹਾ ਰਿਹਾ, ਕੋਈ ਭਾਵ ਪ੍ਰਤੀਤ ਨਹੀਂ ਦਿਤਾ, ਇਕ ਦੋ ਵੇਰ ਰਤਾ ਰਤਾ ਬੁੱਲ ਟੁੱਕੇ ਤੇ ਰਤਾ ਰਤਾ ਅੱਖਾਂ ਅਨੋਖੇ ਜਹੇ ਝਮਕਾਰ ਵਿਚ ਦੀ ਲੰਘ ਗਈਆਂ, ਪਰ ਬੇ ਮਲੂੰਮੇ।

ਰਾਣੀ ਤੋਂ ਹੁਣ ਨਾ ਰਿਹਾ ਗਿਆ, ਬੇਤਾਬ ਹੋਕੇ ਬੋਲੀ: ਹੁਣ ਤਾਂ ਮੈਨੂੰ ਪਤ ਹੈ ਕਿ ਤੁਸੀਂ ਪਿਆਰ ਵਿਚ ਹੋ, ਐਡੀ ਖੁਸ਼ੀ, ਐਡੀ ਅਚਰਜ, ਐਡੀ ਸ਼ਕਤੀ ਤੇ ਪਿਆਰ ਦੀ ਗੱਲ ਸੁਣਕੇ ਤੁਸਾਡੇ ਦਿਲ ਨੂੰ ਕੋਈ ਪਿਆਰ, ਕੋਈ ਖਿੱਚ ਦਾ ਤਣੁੱਕਾ ਨਹੀਂ ਵੱਜਾ ?

ਰਾਜਾ—ਅੰਦਰ ਦੀ ਦੁਨੀਆਂ ਦੇ ਕਰਤਬ ਅੰਦਰ।

ਰਾਣੀ—ਕੋਈ ਓਪਰਾ ਨਹੀਂ ਬੈਠਾ, ਮਹਰਮ ਬੈਠੀ ਹਾਂ, ਦਿਲ ਨੂੰ ਖੁੱਲਾ ਛੱਡ ਦੇਂਦੇ ਤਾਂ,ਅੰਦਰਲੇ ਭਾਵਾਂ ਦਾ ਰਸ ਆ ਜਾਂਦਾ।

ਰਾਜਾ—ਕੋਈ ਬੁਲਬੁਲ ਹੈ ਕੋਈ ਪਰਵਾਨਾ (ਭੰਬਟ)। ਪਰਵਾਨਾ ਬੁਲਬੁਲ ਕਿਵੇਂ ਬਣੇ ?

ਰਾਣੀ—ਪਰ ਤੁਸੀਂ ਤਾਂ ਆਪਣੇ ਦਿਲ ਨੂੰ ਡੱਕਦੇ ਹੋ ਮੇਰੀ ਜਾਚੇ ?

ਰਾਜਾ—ਬ੍ਹਤ ਡੱਕੇ ਹੀ ਚੰਗੇ; ਖੁੱਲ੍ਹ ਦਿੱਤੀ ਨਹੀਂ,ਏਹ ਫੇਰ ਸਵਾਰ ਹੋਏ ਨਹੀਂ।

ਰਾਣੀ—ਐਨਾਂ ਨਾ।

ਰਾਜਾ—ਜੇ 'ਪ੍ਰੀਤ ਕਣੀ' ਅੰਦਰ ਹੋਵੇ ਤਾਂ ਨੱਪਕੇ ਰੱਖੇ,ਬੋਲੇ ਤਾਂ ਚਮਕ ਘਟਦੀ ਹੈ, ਹਾਵਾਂ ਭਾਵਾਂ ਨਾਲ ਪ੍ਰਗਟ ਕਰੇ ਤਾਂ ਦਮਕ ਟੁਟਦੀ ਹੈ। ਅੰਦਰਲਾ ਪਿਆਰ ਨਾਲ ਘੁਲ ਘੁਲ ਕੇ ਵਗ ਟੁਰੇ, ਪਰ ਨੈਣਾਂ ਨੂੰ,ਮੱਥੇ ਨੂੰ, ਗੱਲ੍ਹਾਂ ਨੂੰ, ਬੁਲ੍ਹਾਂ ਨੂੰ, ਰੋਮਾਵਲੀ ਨੂੰ ਖਬਰ ਨਾ ਦੇਵੇ। ਦਾਨ ਕਰੇ, ਸੱਜਾ ਹੱਥ ਖੱਬੇ ਨੂੰ ਸਾਰ ਨਾ ਪਵੇ, ਪਿਆਰ ਕਰੇ ਦਿਲ ਤਾਂ ਝਰਨਾਟ ਪਿਛਲੇ ਪਾਸੇ ਆਤਮਾ ਨੂੰ ਜਾਵੇ,ਬਾਹਰਲੇ ਪਾਸੇ ਇੰਦ੍ਰਿਆਂ ਵੱਲ ਨੂੰ ਕਿਉਂ ਜਾਵੇ ?

ਰਾਣੀ—ਹਾਇ! ਮੈਂ ਨਿਕਾਰੀ, ਏਡੇ ਜੇਰੇ,ਪਰ ਤੁਸਾਡਾ ਜੀ ਦਰਸ਼ਨਾਂ ਨੂੰ ਨਹੀਂ ਤੜਫਦਾ ?

ਰਾਜਾ—ਤੜਫਦਾ ਹੈ।ਹੁਣ ਬੱਸ ਚਾ ਕਰੋ।

ਰਾਣੀ—ਬੇਅਦਬੀ ਦੀ ਖਿਮਾਂ, ਜੇ ਤੜਫਦਾ ਹੈ ਤਾਂ ਮੁਰਾਦ ਕਿਸਤਰਾਂ ਪੁੱਜੂ? ਚੁਪ ਬੈਠਿਆਂ ਕੀ ਬਣੂੰ ?

ਰਾਜਾ—ਅੱਗੇ ਇਹ ਸਰੀਰ, ਮਨ, ਆਤਮਾ, ਜਨਮ, ਰਾਜ ਭਾਗ ਤੇ ਤੁਸੀ ਪ੍ਰਿਯਾਵਰ, ਬਿਨ ਬੋਲੇ ਮਿਲੇ ਹਨ;ਦਾਤਾ ਬੇ ਜ਼ਬਾਨਾਂ ਦੀ ਬੀ ਸੁਣਦਾ ਹੈ।

ਰਾਣੀ—(ਰੋ ਕੇ) ਚਲੋ ਬਸਾਲੀ ਦਰਸ਼ਨ ਕਰੀਏ।

ਰਾਜਾ—ਕਦੇ ਬ੍ਰਿਛ ਬੂਟੇ ਬੂਟੀਆਂ ਮਾਲੀਆਂ ਪਾਸ ਤੁਰਕੇ ਗਏ ਹਨ? ਮਾਲੀ ਆਪ ਉਹਨਾਂ ਨੂੰ—ਬੂਟੇ ਬੂਟੇ ਫਿਰਕੇ ਪਾਣੀ ਪਾਂਦਾ ਹੈ—ਪਾਲਦਾ ਹੈ। ਰਾਣੀਏ! ਬੂਟੇ ਕਦੇ ਮਾਲੀਆਂ ਦੇ ਮਗਰ ਨਹੀਂ ਭੱਜੇ।

ਰਾਣੀ—ਤਾਂ ਕੋਈ ਸਿੱਖ, ਜਗਜਾਸੂ, ਰੱਬ ਦਾ ਤਲਾਸ਼ੂ, ਪੀਰਾਂ ਫਕੀਰਾਂ, ਸੰਤਾਂ, ਅਵਤਾਰਾਂ ਪਾਸ ਨਾ ਜਾਯਾ ਕਰੇ ?

ਰਾਜਾ—ਜਾਣ, ਜ਼ਰੂਰ ਜਾਣ, ਪਰ ਕਦੇ ਮੂਰਖ ਤੇ ਸਾਕਤ, ਕਦੇ ਭੁੱਲੇ ਹੋਏ ਤੇ ਅਜਾਣ ਬੀ ਜਾਂਦੇ ਹਨ ? ਉਹਨਾਂ ਨੂੰ ਜਾਣ ਦੀ ਜਾਚ ਨਹੀਂ, ਬੂਟੇ ਮਾਲੀ ਦੇ ਘਰ ਜਾਣੋਂ ਇਸ ਕਰਕੇ ਤਾਂ ਨਹੀਂ ਰੁਕਦੇ ਕਿ ਉਨ੍ਹਾਂ ਨੂੰ ਕੋਈ ਤਾਣ ਹੈ ਤੇ ਨਹੀਂ ਜਾਂਦੇ। ਖਬਰੇ ਜੇ ਪੈਰ ਹੁੰਦੇ ਤਾਂ ਓਹ ਭੱਜ ਹੀ ਫਿਰਦੇ, ਵਿਚਾਰਿਆਂ ਨੂੰ ਪੈਰ ਹੈ

ਨਹੀਂ। ਮੇਰੇ ਬੀ ਓਹ ਸ਼ੈ ਹੈ ਨਹੀਂ ਜੋ ਵੋਰਕੇ ਲੈ ਜਾਇਆ ਕਰਦੀ ਹੈ।

ਰਾਣੀ—ਫੇਰ ਸੱਦ ਹੀ ਘੱਲੀਏ, ਬਸਾਲੀ ਵਾਲੇ ਨੇ ਓਹਨਾਂ ਨੂੰ ਸੱਦਿਆ ਹੀ ਹੈ। ਓਹ ਦੀਨ ਦਿਆਲ ਹਨ ਆ ਜਾਣਗੇ।

ਰਾਜਾ—ਬਸਾਲੀ ਵਾਲੇ ਦਾ ਨੇਹੁ ਪੱਕਾ ਹੋਊ। ਇਹ ਪ੍ਰੇਮ ਦੇ ਰਸਤੇ ਵਿੱਚ ਮੇਰੀ ਜਾਚੇ ਮੇਰੇ ਲਈ ਬੇਅਦਬੀ ਹੈ।

ਰਾਣੀ—ਤਾਂ ਜਿੰਨੇ ਲੋਕ ਅਪਨੇ ਵੱਡਿਆਂ ਨੂੰ ਘਰੀਂ ਨਿਉਤਾ ਦੇਂਦੇ ਹਨ ਬੇਅਦਬੀ ਕਰਦੇ ਹਨ ?

ਰਾਜਾ—ਨਹੀਂ, ਪਰ ਬੂਟਿਆਂ ਨੂੰ ਜੀਭ ਨਹੀਂ ਕਿ ਮਾਲੀ ਨੂੰ ਅਪਨੇ ਕੋਲ ਸੱਦ ਘੱਲਣ।

'ਮੈਂ ਸੱਦ ਘੱਲਾਂ, ਮੈਂ ਸੱਦ ਘੱਲਾਂ' ਇਹ ਕੈਂਹਦਿਆਂ ਐਉਂ ਜਾਪਿਆ ਕਿ ਰਾਜੇ ਦੇ ਨੈਣਾਂ ਤੋਂ ਹੰਝੂ ਕਿਰਨ ਲੱਗਾ ਹੈ, ਪਰ ਅੱਖਾਂ ਨੇ ਘੁੱਟਣਾਂ ਖਾਧੀ ਤੇ ਉਹ ਉੱਥੇ ਨੈਣਾਂ ਵਿਚ ਹੀ ਪੀਤਾ ਗਿਆ।

ਰਾਣੀ—ਫੇਰ ਕਿਵੇਂ ਸਿੱਕ ਪੂਰੀ ਹੋਸੀ ?

ਰਾਜਾ—ਮਾਲੀ ਬੂਟਿਆਂ ਦੀ "ਚੁੱਪ ਆਵਾਜ਼" ਦਾ ਜਾਣੂ ਹੈ। ਉਨ੍ਹਾਂ ਦੇ ਨਾਂ ਟੁਰ ਸੱਕਣ ਦੇ ਨਿਤਾਣਪੁਣੇ ਦਾ ਵਾਕਬ ਹੈ।

ਰਾਣੀ—ਜੇ ਮਾਲੀ ਨੂੰ ਕੋਈ ਖਬਰ ਕਰ ਦੇਵੇ ਤਾਂ।

ਰਾਜਾ—ਇਹ ਮਾਲੀ ਮਾਲਾ ਪ੍ਰੋਣਵਾਲਾ* ਨਹੀਂ, ਇਹ ਦਿਲਾਂ ਦਾ ਮਹਰਮ ਦਿਲ ਪ੍ਰੋਣ ਵਾਲਾ ਅੰਤਰਯਾਮੀ ਹੈ। ਧੁਰੋਂ ਆਯਾ ਹੈ।

ਰਾਣੀ—ਤੁਸਾਡਾ ਜੇਰਾ ਬੜਾ ਵੱਡਾ ਹੈ, ਪਰ ਜੇ ਸਾਰਾ ਜਗਤ ਇਸ ਰਾਹੇ ਟੁਰੇ ਤਾਂ ਮਾਲੀ ਦਾ ਭਾਰ ਕਿੰਨਾ ਕੁ ਵਧੇ ?

ਰਾਜਾ—ਮਾਲੀ ਭਾਰ ਤਾਂ ਹਰਨ ਆਯਾ ਹੈ। ਸਾਰਾ ਜਗਤ ਮੇਰੇ ਰਸਤੇ ਕਿਉਂ ਟੁਰੇ? ਮੈਂ ਤਦੇ ਤਾਂ ਚੁੱਪ ਹਾਂ ਕਿ ਜਿਸ ਰਾਹੇ ਮੈਂ ਪਿਆ ਹਾਂ, ਕੋਈ ਨਾ ਪਵੇ।

ਰਾਣੀ—ਸਾਰੇ ਸਿੱਖ ਸੰਗਤ, ਲੋੜਵੰਦ ਪ੍ਰੇਮੀ ਨੇਮੀ ਦਰਸ਼ਨਾਂ ਨੂੰ ਆਉਂਦੇ ਹਨ।

ਰਾਜਾ—ਰੱਬ ਨੇ ਉਨ੍ਹਾਂ ਦੇ ਸੁਭਾ ਵਿਚ ਟੁਰਕੇ ਜਾਣ ਦੀ ਚਾਹਨਾ ਤੇ ਟੁਰਨ ਦਾ ਬਲ ਬਖਸ਼ਿਆ, ਮੈਂ ਜੇਹੋ ਜੇਹਾ ਘੜਿਆ ਗਿਆ ਤੇ ਮੇਰਾ ਸੁਭਾਉ ਜਿਸ ਤਰਾਂ ਦਾ ਜਿਵੇਂ ਬਣ ਗਿਆ, ਉਸ ਤਰਾਂ ਦਾ ਹਾਂ। ਮੈਂ ਜਗਤ ਨੂੰ ਜੋ ਜਾਂਦਾ ਹੈ ਭਾਗਾਂ ਵਾਲਾ ਤੇ ਚੰਗਾ ਸਮਝਦਾ ਹਾਂ, ਮੇਰੇ ਵਿਚ ਜੋ ਕੁਛ ਹੈ ਇਹ ਰੀਤ ਤੇ ਨਕਲ ਕਰਨੇ ਜੋਗ ਨਹੀਂ ਹੈ, ਪਰ ਮੈਂ ਜੋ ਕੁਛ ਹਾਂ ਉਸ ਤੋਂ ਹੋਰਵੇਂ ਨਹੀਂ ਹੋ ਸਕਦਾ। ਪ੍ਰਿਯਾਵਰ! ਕਿਹਾ ਚੰਗਾ ਹੁੰਦਾ ਕਿ ਤੁਸਾਨੂੰ ਹੈਰਾਨੀ ਮੇਰੇ ਪਰਦੇ ਪਾੜਨ ਤੱਕ ਨਾ ਲੈ ਜਾਂਦੀ। ਮਨੁਖ ਨੂੰ ਬਹੁਤ ਕੁਛ ਜਾਣਨੇ ਦੀ ਲੋੜ ਹੈ, ਪਰ ਕਦੇ ਕੋਈ ਐਸਾ ਬੀ ਹੈ ਕਿ ਜੋ ਨਾ ਜਾਣਿਆਂ ਚੰਗਾ ਹੁੰਦਾ ਹੈ। ਤੁਸਾਂ ਮੇਰਾ ਨਾ ਜਾਣਨੇ ਯੋਗ ਭੇਤ ਜਾਣਕੇ - ਮੇਰੇ ਲਈ—ਆਪਣੇ ਆਪ ਨੂੰ ਘਬਰਾ ਵਿਚ ਤੇ ਚਿੰਤਾ ਵਿਚ ਪਾਯਾ ਹੈ। ਮੈਂ ਜੋ ਕੁਝ ਦੱਸ ਰਿਹਾ ਹਾਂ, ਦੱਸਕੇ ਖੁਸ਼ ਨਹੀਂ; ਤੁਹਾਨੂੰ ਤਸੱਲੀ ਹੁੰਦੀ ਨਹੀਂ ਤੇ ਮੈਨੂੰ ਦੱਸਣਾ ਇਸ ਕਰਕੇ ਪਿਆ ਕਿ ਤੁਸੀਂ ਭੇਤ ਦੇ ਜਾਣੂ ਹੋਕੇ ਪੁੱਛਦੇ ਹੋ, ਤੁਸਾਡੀ ਮੇਰੀ ਪੀੜ ਇੱਕ ਹੈ, ਦੁੱਖ ਸੁੱਖ ਸਾਝਾ ਹੈ, ਪਜਾਰ ਦਾ ਨਾਤਾ ਹੈ, ਕਿਵੇਂ ਹੁਣ ਨਾ ਦੱਸਾਂ? ਜੇ ਤੁਸੀਂ ਭੇਤ ਨਾ ਕੱਢਦੇ ਤਾਂ ਨਾ ਪੁੱਛਣ ਦੀ ਤੇ ਨਾ ਨਾਤਸੱਲੀ ਦੇ ਸੱਕਣ ਵਾਲੇ ਉੱਤਰਾਂ ਦੀ ਲੋੜ ਪੈਂਦੀ।

ਪ੍ਰਿਯਾਵਰ—ਤੁਸਾਂ ਨੇ ਅੱਜ ਪੈਹਲਾ ਦਿਨ ਹੈ ਕਿ ਮੈਨੂੰ ਏਹ ਗੱਲ ਆਖੀ ਹੈ ਕਿ ਪਜਾਰ ਦਾ ਨਾਤਾ ਹੈ; ਨਹੀਂ ਤਾਂ ਅਜ ਤਕ

*ਜੋ ਫੁਲਾਂ ਦੀ ਮਾਲਾ ਪਰੋਵੇ ਸੋ ਮਾਲੀ॥

ਮੂੰਹ ਬੰਦ ਰਿਹਾ ਹੈ, ਪਰ ਵਰਤੋਂ ਵਿਚ ਹੋਯਾ ਪਜਾਰ ਅਤਿ ਦਾ ਹੈ । ਮੈਥੋਂ ਭੁਲ ਹੋਈ, ਪਰ ਪਜਾਰ ਦੀ ਲਹਰ ਵਿਚ। ਤੁਸਾਂ ਮੇਹਰ ਕੀਤੀ, ਔਗੁਣ ਨਹੀਂ ਛਾਣਿਆਂ, ਸਗੋਂ ਆਪਣਾ ਖਜ਼ਾਲ ਸਾਰਾ ਸਮਝਾ-ਇਆ, ਜੋ ਕੰਹਦੇ ਹੋ ਠੀਕ ਹੈ, ਪਰ ਇਹ ਮੈਂ ਨਹੀਂ ਅਜੇ ਬੀ ਸਮਝਦੀ ਕਿ ਤੁਸੀਂ ਪਜਾਰ ਛਪਾਂਦੇ ਕਿਉਂ ਹੋ ?

ਰਾਜਾ—ਮੈ ਛਪਾਂਦਾ ਨਹੀਂ ! ਹਨੇਰੇ ਰਹਣ ਵਾਲੀਆਂ ਚੀਜ਼ਾਂ ਹਨੇਰੇ ਹੀ ਠੀਕ ਹਨ, ਇਹ ਮੇਰਾ ਸੁਭਾਵ ਹੈ, ਜੜ੍ਹਾਂ ਹਨੇਰੇ ਤੇ ਬ੍ਰਿਛ ਚਾਨਣੇ ਹੀ ਸੋਭਦੇ ਹਨ।

ਪ੍ਰਿਯਾਵਰ—ਮੈਨੂੰ ਇੰਨੇ ਵਰ੍ਹਿਹਾਂ ਵਿਚ ਮਸਾਂ ਸੋਝੀ ਆਈ ਹੈ ਕਿ ਤੁਸਾਡੇ ਰੁੱਖੇ ਤੇ ਖੁਰਦਰੇ ਬਾਹਰਲੇ ਦੇ ਅੰਦਰ ਅਤਿ ਪਜਾਰ ਵਾਲਾ,ਕੋਮਲ ਤੇ ਦਰਦਾਂ ਭਰਿਆ ਦਿਲ ਹੈ। ਤੁਸੀਂ ਜਿਉਂ ਜਿਉਂ ਪਜਾਰ ਕਰਦੇ ਹੋ, ਬਾਹਰੋਂ ਖੁਰਦਰੇ ਲਗਦੇ ਹੋ, ਤੁਸਾਡਾ ਰੁਖੇਵਾਂ ਅੰਦਰਲੇ ਪਸੀਜਨ ਦੀ ਨਿਸ਼ਾਨੀ ਹੁੰਦੀ ਹੈ, ਪਰ ਜਗਤ ਵਿਚ ਕੌਣ ਜਾਣੇ ਤੇ ਤੁਸਾਡਾ ਕੋਈ ਮਿੱਤ੍ਰ ਕਿਵੇਂ ਬਣੇ ? ਜੇ ਬਣੇ ਤਾਂ ਕਿਵੇਂ ਰਹੇ ?

ਰਾਜਾ—ਇਹ ਮੇਰੇ ਅਭਾਗ ਜਾਣੋਂ, ਮਨੂੰ ਮਿੱਤ੍ਰਾਂ ਦੇ ਟੋਟੇ ਦੀ ਹੀ ਦਾਤ ਮਿਲੀ ਹੋਊ। ਇਹੋ ਸਹੀ, ਇਕਨਾਂ ਵਿਚ ਬਹੁ-ਤਿਆਂ ਨੂੰ ਪਿਆਰ ਕਰਨੇ ਦੀ ਸੱਤਿਆ ਹੁੰਦੀ ਹੈ,ਇਕਨਾਂ ਵਿਚ ਇਕ ਦੋਂਹ ਨੂੰ ਪਿਆਰ ਕਰਨੇ ਦੀ ਸਤਿਆ ਹੁੰਦੀ ਹੈ। ਇਹ ਆਪੋ ਆਪਣੀ ਸੱਤਿਆ ਹੈ, ਕੋਈ ਗੱਲ ਮਾੜੀ ਕੋਈ ਚੰਗੀ ਨਹੀਂ । ਜੇਹੀ ਅੰਦਰਲੀ ਦਸ਼ਾ ਤੇਹੇ ਅਮਲ, ਮੇਰੇ ਦਿਲ ਤੋਂ ਜ਼ਬਾਨ ਤੱਕ ਰਸਤਾ ਤੰਗ ਬਣਿਆਂ ਹੈ, ਪਿਆਰ ਜਦ ਉਸ ਗਲੀ ਥਾਣੀ ਲੰਘਦਾ ਹੈ ਤਾਂ ਫਸ ਫਸ ਜਾਂਦਾ ਹੈ ਮੈਨੂੰ ਇਹ ਮੁਸ਼ਕਲ ਹੈ, ਮੈਂ ਕਿਸੇ ਸ਼ੇਖੀ ਵਿਚ ਤਾਂ ਨਹੀਂ ਹਾਂ।

ਪ੍ਰਿਯਾਵਰ—ਹੱਛਾ, ਸਿਰਤਾਜ ਜੀਉ ! ਜਗਤ ਨਾਲ ਤਾਂ ਜਿਵੇਂ ਵਰਤਿਆ ਉਹਤਾਂ ਚਾਰ ਦਿਨਾਂ ਦੀ ਗਲਹੈ, ਪਰ ਜਿੱਥੇ ਦਿਲ ਦਿੱਤਾ, ਉਥੇ ਵੀ ਨਾ ਜਾਣਾ, ਨਾ ਸੱਦਣਾ, ਨਾ ਮਿਲਣਾ, ਨਾ ਪੱਤ੍ਰ ਪਾਣਾ,ਨਾ ਸੰਦੇਸਾ, ਨਾ ਵਾਇ ਨਾ ਸੋਇ ? ਮੇਰਾ ਜੀ ਕਾਹਲਾ ਪੈਂਦਾ ਹੈ ।

ਰਾਜਾ—ਜੋ ਮੇਰਾ ਭੇਤ ਜਾਣਿਆਂ ਜੇ ਉਹ ਅਜਾਣਿਆਂ ਕਰ ਦਿਓ ਤੁਸਾਡੀ ਕਾਹਲ ਹਟ ਜਾਏਗੀ,ਯਾ ਮੈਨੂੰ ਮੇਰੇ ਸੁਭਾ ਉੱਤੇ ਛਡ ਦਿਓ, ਜੋ ਹੋਊ ਦੇਖੀ ਚਲੋ ।

ਰਾਣੀ—ਮੇਰੀ ਕਾਹਲ ਤੁਸਾਂਦੇ ਪਿਆਰ ਦੀ ਹੈ, ਕੰਹਦੀ ਹਾਂ ਹੁਣ ਤਾਂ ਘਰ ਆ ਗਏ ਨਾਰਾਯਣ,ਗੰਗਾ ਹਿਮਾਲਜਾ ਛੱਡਕੇ ਸਾਡੇ ਨੱਗਰ ਆ ਗਈ, ਅਸੀਂ ਫੇਰ ਬੀ ਵਾਂਜੇ ਰਹੀਏ, ਤੁਸਾਨੂੰ ਦਰਸ਼ਨ ਹੋਣ ਤੁਸਾਨੂੰ ਮਨ ਦੀ ਮੁਰਾਦ ਮਿਲੇ, ਮੈਂ ਬੀ ਚਰਨਾਂ ਵਿੱਚ ਠੰਢ ਵੰਡਾਵਾਂ ।

ਰਾਜਾ—ਤੁਸੀ ਬਸਾਲੀ ਚਲੇ ਜਾਓ, ਇਥੇ ਸੱਦ ਲਵੋ, ਜਿਵੇਂ ਮਨੋ ਕਾਮਨਾ ਪੂਰਨ ਹੋਵੇ ਕਰ ਲਓ, ਮੇਰੀ ਰੋਕ ਨਹੀਂ। ਮੇਰੇ ਕੋਲੋਂ ਉਹ ਕੁਛ ਨਾ ਕਰਾਓ ਜੋ ਕੁਛ ਕਿ ਮੇਰੇ ਅੰਦਰ ਨਹੀਂ ਹੈ। ਟੁਰਕੇ ਜਾਣ ਦਾ ਤਾਣ, ਸੱਦ ਬੁਲਾਣ ਦੀ ਹੈਸੀਅਤ ਮੇਰੀ ਨਹੀਂ, ਪਿਆਰ ਮੇਰੇ ਅੰਦਰ ਕੋਈ ਬਖਸ਼ਸ਼ ਹੈ, ਪਰ ਉਹ ਮੇਰਾ ਨਹੀਂ, ਮੈਂ ਘੁਟ ਘੁਟ ਕੇ ਰੱਖਣਾ ਹੈ ਕਿ ਕਿਤੇ ਕਿਸੇ ਦਿਖਾਵੇ ਵੇਲੇ ਮੇਰੇ ਹੱਥੋਂ ਤਿਲਕ ਨਾ ਜਾਵੇ।

ਰਾਣੀ—ਜੇ ਆਪ ਅਨੰਦ ਪੁਰ ਚਲੇ ਗਏ ਤਾਂ ਫੇਰ ?

ਰਾਜਾ—ਜੇ ਅੱਜ ਹੁਣੇ, ਮੇਰਾ ਘਟ ਬਿਨਸ ਜਾਏ ਤਾਂ ?

ਰਾਣੀ—(ਰੋਪਈ)ਬੱਸ ਕਰੋ। ਮੈਂ ਭੁਲੀ (ਹਥ ਜੋੜਕੇ ਕੁਵਾਕ ਨਾ ਕੱਢੋ।

ਰਾਜਾ—ਅੱਛਾ,ਮੈਂ ਤੁਸਾਡੀ ਵੱਲੋਂ ਆਪੇ ਪੁੱਛਦਾ ਹਾਂ: ਫੇਰ ਕੀ ਹੋਸੀ? ਤੇ ਮੈਂ ਆਪੇ ਉਤ੍ਰ ਦੇਂਦਾ ਹਾਂ—

'ਜੇ ਘਟੁ ਜਾਇ ਤ ਭਾਉ ਨ ਜਾਸੀ'।

ਪਿਆਰ ਦੀ ਕਣੀ ਅੰਦਰੋਂ ਨ ਜਾਵੇ, ਮੈਂ ਸੂਮ ਦਾ ਇਹੋ ਧਨ ਹੈ, ਇਹ ਨਾ ਜਾਵੇ, ਜਿਸ ਦੇ ਨਾਲ ਇਹ ਪ੍ਰੇਮ ਕਣੀ ਹੈ ਉਹ ਅੰਤ੍ਰਯਾਮੀ ਹੈ,ਲੋਕ ਪ੍ਰਲੋਕ ਦਾ ਮਾਲਕਹੈ।

ਰਾਣੀ—ਤੁਸੀਂ ਇਕ ਰਾਜ ਨੀਤੀ ਦੀ ਗੱਲ ਬੀ ਸੁਣ ਲਓ। ਕਦੇ ਤੁਸੀਂ ਗੁਰੂ ਦੇ ਵਿਰੁੱਧ ਜੰਗ ਵਿੱਚ ਸ਼ਰੀਕ ਨਹੀਂ ਹੋਏ, ਇਸ ਕਰਕੇ ਰਾਜੇ ਤੁਸਾਂ ਨਾਲ ਰਾਜੀ ਨਹੀਂ, ਸਾਰੇ ਕੀਨਾ-ਖੋਰ ਹਨ,ਜਦ ਤੁਸੀਂ ਅੜਿਕੇ ਆਏ ਕਸਰ ਨਹੀਂ ਕਰਨਗੇ। ਇਧਰ ਸਿੱਖਾਂ ਨਾਲ ਨਿਹੁੰ ਨਹੀਂ, ਇਧਰੋਂ ਆੜੇ ਵਕਤ ਮਦਦ ਨਹੀਂ ਮਿਲਨੀ। ਕੀਹ ਚੰਗੀ ਗੱਲ ਨਹੀਂ ਕਿ ਇਧਰ ਪ੍ਰਗਟ ਨੇਹੁ ਲਗੇ ਤੇ ਇਕ ਆਸਰਾ ਤਾਂ ਪੱਕਾ ਹੋ ਜਾਵੇ?

ਰਾਜਾ—ਹੁਣ ਤੁਸੀਂ ਗੱਲ ਦੇ ਹੋਰ ਨਕ੍ਸ਼ ਆ ਗਏ ਹੋ। ਰਾਜਨੀਤ ਤੇ ਪਿਆਰ ਦੋ ਗੱਲਾਂ ਕੱਠੀਆਂ ਨਹੀਂ ਹੋ ਸਕਦੀਆਂ। ਜੇ ਇਸ ਤੁਹਾਡੀ ਵਿਚਾਰ ਨੂੰ ਅੱਗੇ ਧਰਕੇ ਮਿਲਾਂ ਤਾਂ ਪਿਆਰ ਨਹੀਂ,ਜੇ ਅੰਦਰ ਹੋਵੇ ਬੀ ਤਾਂ ਮੇਰਾ ਮਨ ਕੰਹਦਾ ਹੈ ਕਿ ਉਹ ਭੁਲੇਖਾ ਹੈ। ਇਹ ਨੀਤੀ ਦੀ ਵਿਚਾਰ ਨਹੀਂ, ਇਹ ਪ੍ਰੇਮ ਨੂੰ ਭੁਲੇਵੇਂ ਵਿਚ ਪਾਣ ਵਾਲੀ ਗੱਲ ਹੈ। ਨਾ ਮਿਲਿਆਂ ਪਿਆਰ ਦੀਕਣੀ ਨਿਰਮਲ ਦਿੱਸ ਰਹੀ ਹੈ, ਪਰ ਮਿਲਿਆਂ ਨੀਤੀ ਦਾ ਹਨੇਰਾ ਨਾਲ ਪੈਂਦਾ ਹੈ। ਹਾਇ! ਮੇਰੀ ਨਿੱਕੀ ਨਿੱਕੀ ਨਿੱਕੀ ਨਿੱਕੀ ਕਣੀ ਨਿਰਮਲ ਰਹੇ, ਕਿਵੇਂ ਨਿਰਮਲ ਰਹੇ? ਇਵੇਂ ਹੀ ਨਿਰਮਲ ਰਹ ਸਕਦੀ ਹੈ ਕਿ ਜਿਵੇਂ ਮੈਂ ਤੁਰਦਾ ਹਾਂ। ਬਾਕੀ ਰਿਹਾ ਰਾਜ, ਮੈਂ ਨਹੀਂ ਤੇਗ ਮਾਰੀ, ਆਪੇ ਮਿਲਿਆਹੈ, ਜਾਏਗਾ ਤਾਂ ਤੇਗ ਮਾਰਾਂਗਾ,ਤੇਗਨਾਲ ਰਹ ਗਿਆ ਜੀ ਸਦਕੇ,ਤੇਗ ਮਾਰਦਿਆਂ ਟੁਰ ਗਿਆ ਜੀ ਸਦਕੇ! ਨਾ ਛਡਣਾ ਹੈ, ਨਾਂ ਦੇਣਾ ਹੈ,ਜਾਣ ਲੱਗੇ ਤਾਂ ਨਾਜਾਣ ਦੇਣਦਾ ਸਾਰਾ ਤਾਣ ਲਾਉਣਾ ਹੈ, ਚਲਾ ਜਾਏ ਤਾਂ ਸੀ ਨਹੀਂ ਕਰਨੀ। ਹਾਂ, ਇਕ ਪਜਾਰ ਦੀ ਕਣੀ ਅੰਦਰ ਤੱਕਣੀ ਹੈ।

ਰਾਣੀ—ਹੁਣ ਬੱਸ ਹੋ ਗਈ, ਮੈਂ ਅੱਜ ਆਪਣੇ ਪਜਾਰੇ ਸਿਰਤਾਜ ਨੂੰ ਬਹੁਤਖੇਚਲ ਦਿੱਤੀ ਹੈ ਤੁਸੀ ਚੰਗੇ ਹੋ, ਤੇ ਦਾਨੇ ਹੋ, ਮੈਂ ਕਾਹਲੀ ਹਾਂ ਤੇ ਜੇਰਾ ਨਹੀਂ ਰੱਖਦੀ। ਤੁਸੀਂ ਤੁਰੋ ਉਸ ਰਾਹੇ ਜੋ ਤੁਸਾਂ ਨੂੰ ਖੁਸ਼ ਆਉਂਦਾ ਹੈ, ਪ੍ਰੀਤ-ਤਾਰ ਨਾ ਟੁੱਟੇ, ਪ੍ਰੇਮ-ਕਣੀ ਨਾ ਖੁਸੇ,ਪਜਾਰ-ਲਸ ਨਾ ਮਿਟੇ, ਪਜਾਰ-ਲਾਟ ਨਾ ਬੁਝੇ, ਸੋ ਕਰੋ ਜੋ ਇਹ ਸਲਾਮਤੀ ਰਹੇ, ਮੈਨੂੰ ਖਿਮਾਂ ਕਰੋ ਕਿ ਆਪਦਾ ਭੇਤ ਲੱਭਿਆ ਤੇ ਆਪਦਾ ਇੰਨਾਂ ਧਿਆਨ ਇਸ ਬਹਸ ਵਿਚ ਪਾਯਾ।

ਰਾਜਾ-ਜੋਧੂਰੋਂ ਹੁਕਮਸੀ ਹੋਗਿਆ,ਕੁਦਰਤ ਨੇ ਜੋ ਚਾਹਿਆ ਕੀਤਾ, ਹੁਣ ਸੋਚ ਨਾ ਕਰੋ,ਪਰ ਮੈਨੂੰ ਟੁਰਨ ਦਿਓ ਉਸ ਰਸਤੇ ਜੋਮੈਂ ਡਿੱਠਾ ਹੈਤੇਖੁਸ਼ੀ ਨਾਲ ਟੁਰਨਦਿਓ।

੯.

ਵਜ਼ੀਰ—ਮਹਾਰਾਜ! ਉਸ ਦਿਨ ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਚਾਨਕ ਦਰਸ਼ਨ ਦਿਦਾਰੇ ਹੋ ਜਾਣ ਦੇ ਹਾਲ ਤੇ ਜੋ ਮੈਂ ਉਸ ਵੇਲੇ ਕੀਤਾ ਆਪਨੂੰ ਦੱਸਿਆ ਸੀ, ਰਿਆਸਤ ਵਿਚ ਆਗਜ਼ਾ ਘੱਲ ਦਿਤੀ ਹੈ ਕਿ ਉਨ੍ਹਾਂ ਦਾ ਆਦਰ ਹੋਵੇ, ਜਿਸ ਸ਼ੈ ਦੀ ਲੋੜ ਪਵੇ ਲੰਬਰਦਾਰ ਹਾਜ਼ਰ ਕਰਨ, ਖਬਰਾਂ ਆਉਂਦੀਆਂ ਹਨ ਕਿ ਆਪ ਸਭੋ

ਕਦੇ ਸ਼ਿਕਾਰ ਕਰਦੇ ਇਧਰ ਆ ਨਿਕਲਦੇ ਹਨ, ਤੇ ਇਹੋ ਜਿਹੇ ਵਾਕ ਕਰਦੇ ਹਨ: "ਇੱਥੇ ਆਕੇ ਅਨੰਦਪੁਰ ਦੀ ਹਵਾ ਝੁੱਲ ਪੈਂਦੀ ਹੈ"। ਜਾਪਦਾ ਹੈ ਜੋ ਉਨ੍ਹਾਂ ਦਾ ਚਿੱਤ ਇੱਥੇ ਰਹਨ ਨੂੰ ਕਰਦਾ ਹੈ, ਨੀਤੀ ਹੈ ਤੇ ਧਰਮ ਹੈ ਕਿ ਆਦਰ ਨਾਲ ਸੱਦ ਲਈਏ ਤੇ ਰਖਕੇ ਸੇਵਾ ਕਰੀਏ। ਆਪ ਦੀ ਜਿਵੇਂ ਰਜ਼ਾ ਹੋਵੇ?

ਰਾਜਾ—"ਅਨੰਦ ਪੁਰ ਦੀ ਹਵਾ ਝੁੱਲ ਪੈਂਦੀ ਹੈ",ਮਾਨੋਂ ਉਨ੍ਹਾਂ ਨੂੰ ਆਪਣਾ ਘਰ ਲਗਦਾ ਹੈ। ਰੱਬ ਤੇ ਗੁਰੂ ਮਾਲਕ ਜੁ ਹੋਏ ਘਰ ਲਗਦਾ ਹੈ, ਘਰ ਜੋ ਹੋਇਆ।

ਵਜ਼ੀਰ—ਸੱਦ ਲਈਏ?

ਰਾਜਾ—ਪਉਣ ਕਿਸੇ ਦੇ ਨਿਉਤੇ ਉਡੀਕਦੀ ਹੈ? ਮੀਂਹ ਕਿਸੇ ਦਾ ਸੱਦਿਆ ਆਉਂਦਾ ਹੈ?

ਮੰਤ੍ਰੀ—ਸੱਤ ਹੈ, ਪਰ ਮੈਂ ਮੰਤ੍ਰੀ ਹਾਂ, ਜੋ ਫੁਰੇ ਮੰਤ੍ਰ ਬਿਨੈ ਕਰਨਾ ਹਾਂ,ਆਗਜਾ ਵਿਚ ਟੁਰਨਾ ਹੈ, ਸੱਦਣ ਬਾਬਤ ਜਿਵੇਂ ਆਗਜਾ ਹੋਵੇ?

ਰਾਜਾ ਚੁੱਪ ਹੋ ਗਿਆ ਤੇ ਕੋਈ ਉੱਤਰ ਨਾ ਦਿੱਤਾ। ਮੰਤ੍ਰੀ ਇਸ ਸੁਭਾ ਨੂੰ ਜਾਣਦਾ ਸੀ, ਕੁਝ ਚਿਰ ਮਗਰੋਂ ਰਾਜਸੀ ਕੰਮ ਕਰਕੇ ਮੰਤ੍ਰੀ ਚਲਾ ਗਿਆ। ਉਸਦਾ ਸੁਭਾ ਸੀ ਕਿ ਘਰ ਜਾਕੇ ਇਕਾਂਤ ਬੈਠਕੇ ਰਾਜੇ ਦੇ ਕਦੇ ਕਦੇ ਨਾਸਾਫ ਤੇ ਮੁੰਦਾਵਣੀਆਂ ਵਰਗੇ ਉੱਤਰਾਂ ਦੇ ਅਰਥ ਸੋਚਿਆ ਕਰਦਾ ਸੀ। ਹੁਣ ਘਰ ਜਾਕੇ ਅਜ ਦੇ ਕਹੇ ਵਾਕਾਂ ਦਾ ਅਰਥ ਲੱਭਣ ਲਗਾ, "ਪਉਣ ਕਿਸੇ ਦੇ ਨਿਉਤੇ ਉਡੀਕਦੀ ਹੈ? ਮੀਂਹ ਕਿਸੇ ਦਾ ਸੱਦਿਆ ਆਉਂਦਾ ਹੈ?" ਪੌਣ ਆਪੇ ਆਉਂਦੀ ਹੈ—ਉਹ ਆਪੇ ਆਉਣਗੇ। ਮੀਂਹ ਕਿਸੇ ਦਾ ਸੱਦਿਆ ਆਉਂਦਾ ਹੈ—ਸੱਦਿਆਂ ਮੀਂਹ ਨਹੀਂ ਆਉਂਦਾ। ਅਰਥ ਹੋਯਾ ਕਿ ਸੱਦਣਾ ਯੋਗ ਨਹੀਂ, ਉਹ ਬੜੇ ਵਡੇ ਹਨ, ਚਾਹੁਣਗੇ ਤਾਂ ਆਪੇ ਆਉਣਗੇ, ਇਉਂ ਆਏ ਤਾਂ ਜੀ ਸਦਕੇ। ਇਹ ਅਰਥ ਕੱਢਕੇ ਮੰਤ੍ਰੀ ਨੇ ਇਸ ਤੋਂ ਵਧੇਰੇ ਹੋਰ ਕੁਝ ਨਾ ਕੀਤਾ, ਕਿ ਜੇ ਉਹ ਆਪੇ ਰਿਆਸਤ ਵਿਚ ਆਉਣ ਤਾਂ ਉਨ੍ਹਾਂ ਦਾ ਸਤਕਾਰ ਹੋਵੇ। ਪਰ ਇਹ ਸੋਚਕੇ ਕਿ ਮੈਂ ਮੰਤ੍ਰੀ ਹਾਂ, ਮੈਂ ਮਾਲਕ ਦੀ ਖ਼ੈਰਖ਼ਾਹੀ ਕਰਨੀ ਹੈ; ਤੇ ਖ਼ੈਰਖ਼ਾਹੀ ਇਸ ਗਲ ਵਿਚ ਹੈ ਕਿ ਗੁਰੂ ਜੀ ਆਉਣ, ਅਸੀ ਆਦਰ ਸਤਿਕਾਰ ਕਰੀਏ,ਪਹਾੜੀ ਰਾਜੇ ਸਮਝਣ ਕਿ ਇਨ੍ਹਾਂ ਦੀ ਧਿਰ ਹੈ, ਜੇ ਦੁਵੱਲੀ ਅਟਕ ਰਹੀਏ ਤਾਂ ਭੀੜ ਪਈ ਤੇ ਮੱਦਦ ਕਿਸ ਤੋਂ ਲਈਏ? ਰਾਜੇ ਦੇ ਸੁਭਾ ਦਾ ਪਤਾ ਨਹੀਂ ਲਗਦਾ,ਉਂਞ ਹੈ ਭਲਾ,ਬੁਰਾ ਕਦੇ ਨਹੀਂ ਕਰਦਾ, ਰੁੱਖਾ ਹੈ ਕੁਛ ਖੁਰਦਰਾ ਹੈ, ਪਰ ਹੈ ਸਿਆਣਾ ਤੇ ਨੇਕੀ ਵਾਲਾ। ਚੁਪ ਰਹਿੰਦਾ ਹੈ, ਘੱਟ ਬੋਲਦਾ ਹੈ, ਪਰ ਜੋ ਬੋਲਦਾ ਹੈ ਤੁਲਵਾਂ, ਟਿਕਾਣੇ ਦਾ ਅਤੇ ਠੀਕ, ਫੇਰ ਨਾ ਉਹ ਝੂਠ ਹੁੰਦਾ ਹੈ ਨਾ ਉਹ ਨੀਤੀ ਵਿਰੁਧ ਹੁੰਦਾ ਹੈ। ਪਜਾਰ ਕਿਸੇ ਨਾਲ ਜਾਪਦਾ ਨਹੀਂ। ਰਾਣੀ ਬੜੀ ਚੰਗੀ ਹੈ, ਪਰ ਬਾਂਦੀਆਂ ਦੱਸਦੀਆਂ ਹਨ ਕਿ ਰਾਣੀ ਨਾਲ ਕੋਈ ਖਾਸ ਪਿਆਰ ਨਹੀਂ, ਪਰ ਅਚਰਜ ਹੈ ਕਿ ਦੂਜਾ ਵਿਆਹ ਨਹੀਂ ਕਰਦਾ, ਕਿਸੇ ਗੋਲੀ ਬਾਂਦੀ ਵੱਲ ਨਹੀਂ ਤੱਕਦਾ, ਕਿਸੇ ਪਾਸੇ ਮੈਲੀ ਅੱਖ ਤੱਕ ਨਹੀਂ ਪਾਉਂਦਾ। ਠਾਕਰ ਦੁਆਰੇ ਕਿ ਸ਼ਿਵਦੁਆਰੇ ਨਹੀਂ ਵੜਦਾ, ਕਥਾ ਨਹੀਂ ਸੁਣਦਾ, ਤੀਰਥ ਪਰਸਨ ਨਹੀਂ ਗਿਆ, ਗੁਰੂ ਨਹੀਂ ਧਾਰਿਆ, ਪਰ ਆਯਾ ਅਤਿਥੀ ਖਾਲੀ ਵੀ ਨਹੀਂ ਜਾਂਦਾ, ਕਿਸੇ ਮੰਦਰ ਦਾ

ਰੁਚੀਨਾਂ ਬੰਦ ਨਹੀਂ, ਹਿੰਦੂ ਮੁਸਲਮਾਨ ਫਕੀਰ ਸੁਆਲੀ ਆਵੇ ਤਾਂ ਹੱਥੋਂ ਕਿਰ ਪੈਂਦਾ ਹੈ, ਪਰ ਬੇਮਲੂੰਮਾ। ਸਾਧੂ ਸੰਤ ਫਕੀਰ ਆਵੇ ਤਾਂ ਸੁਣ ਗਿਣ ਬੀ ਲੈਂਦਾ ਹੈ, ਪਰ ਭਿਜਦਾ ਕਿਸੇ ਨਾਲ ਨਹੀਂ। ਮੇਰੇ ਨਾਲ ਓਪਰਾ ਰੈਹਦਾ ਹੈ, ਪਰ ਮੇਰੀ ਤਰੱਕੀ ਕੀਤੀ ਹੈ; ਮੇਰੇ ਬੱਚੇ ਦੇ ਵਿਆਹ ਦਾ ਸਾਰਾ ਖਰਚ ਦਿੱਤਾ ਹੈ। ਜੇ ਕਹੋ ਰੁੱਖਾ ਹੈ ਤਾਂ ਨਹੀਂ, ਜੇ ਕਹੁ ਪਜਾਰ ਵਾਲਾ ਹੈ ਤਾਂ ਥਹੁ ਨਹੀਂ ਪੈਂਦਾ। ਇਕ ਗੱਲ ਪੱਕੀ ਹੈ ਕਿ ਭਲਾ ਹੈ, ਸਮਝ ਵਾਲਾ ਹੈ; ਪਰ ਕਮਗੋ ਹੈ ਤੇ ਨਿਆਰਾ ਰਹਣ ਵਾਲਾ ਹੈ। ਕਿਸ ਆਹਰੇ ਪਰਚਦਾ ਹੈ ਤੇ ਕਿੱਥੇ ਜਾਕੇ ਖੁਲ੍ਹਦਾ ਹੈ? ਇਹ ਥਹੁ ਨਹੀਂ। ਬਿਧਨਾਂ ਐਸੇ ਸੁਭਾ ਕਦੇ ਕਦੇ ਹੀ ਰਚਦੀ ਹੈ। ਵਾਹਵਾ, ਮੇਰਾ ਸੁਆਮੀ ਹੈ ਤੇ ਮੈਂ ਉਨ੍ਹਾਂ ਦੇ ਪਾਣੀ ਦੀ ਥਾਂ ਅਪਨਾ ਲਹੂ ਡੋਹਲਣਾ ਹੈ।

———

੯.

ਇਕ ਦਿਨ ਰਾਜਾ ਜੀ ਕੁਛ ਢਿੱਲੇ ਢਿੱਲੇ ਸਨ, ਮੰਤ੍ਰੀ ਨੇ ਵੈਦ ਦੇ ਸਾਹਮਣੇ ਬਿਨੈ ਕੀਤੀ ਕਿ ਚੰਗਾ ਹੋਵੇ ਕੁਛ ਦਿਨ ਮਹਾਰਾਜ ਸ਼ਿਕਾਰ ਚੱਲਿਆ ਕਰਨ? ਆਖਰ ਬੀਮਾਰੀ ਤਾਂ ਕੋਈ ਨਹੀਂ, ਤੁਸੀ ਦੱਸਦੇ ਹੋ ਕਿ ਜਰਾ ਸਰਦੀ ਦਾ ਅੰਗ ਹੈ, ਸੋ ਠੀਕ ਹੈ, ਕਈ ਦਿਨ ਬਹੁਤ ਕੰਮ ਹੋਣ ਕਰਕੇ ਹਿੱਲੇ ਜੁੱਲੇ ਨਹੀਂ। ਵੈਦ ਨੇ ਕਿਹਾ, ਬਹੁਤ ਠੀਕ ਹੈ। ਰਾਜਾ ਜੀ ਨੇ ਕਿਹਾ, ਸੱਤ ਬਚਨ!

ਅਗਲੇ ਦਿਨ ਮੰਤ੍ਰੀ ਸ਼ਿਕਾਰ ਲੈ ਚੜ੍ਹਿਆ, ਦੋ ਚਾਰ ਦਿਨ ਏਸੇ ਤਰਾਂ ਸ਼ਿਕਾਰ ਦਾ ਰੰਗ ਬੱਝ ਗਿਆ। ਰਾਣਾ ਜੀ ਦੀ ਤਬੀਅਤ ਬਹੁੰ ਚੰਗੀ ਹੋ ਗਈ। ਇੱਕ ਦੋ ਵੇਰੀ ਕੰਨੀਂ ਅਵਾਜ਼ ਪਈ ਕਿ ਗੁਰੂ ਜੀ ਸ਼ਿਕਾਰ ਆਏ ਹੋਏ ਹਨ, ਪਰ ਬਨਾਂ ਵਿਚ ਆਮ੍ਹੋ ਸਾਹਮਣਾਂ ਮੇਲਾ ਕਦੇ ਨਹੀਂ ਹੋਯਾ।

ਇਕ ਦਿਨ ਰਾਜਾ ਸ਼ਿਕਾਰ ਤੋਂ ਮੁੜਿ ਆਇਆ, ਘਰ ਗਿਆ, ਪ੍ਰਿਯਾਵਰ ਦੇ ਕਮਰੇ ਵੱਲ ਗਿਆ ਤਾਂ ਬਾਹਰੋਂ ਨਿੱਕੀ ਨਿੱਕੀ ਅਵਾਜ਼ ਆਈ, ਠਠੰਬਰਕੇ ਟੁਰਿਆ, ਮਲਕੜੇ ਪੜਦਾ ਚਾ ਕੇ ਅੰਦਰ ਕਦਮ ਧਰਿਆ ਤਾਂ ਪ੍ਰਿਯਾਵਰ ਗਲ ਪੱਲਾ ਪਾਈ ਖੜੀ ਅਰਦਾਸ ਕਰ ਰਹੀ ਸੀ। ਅਰਦਾਸੇ ਦੀ ਅਵਾਜ਼ ਆਰਹੀ ਸੀ, ਮਤਲਬ ਸਮਝ ਪੈਂਦਾ ਸੀ, ਮਲਕੜੇ ਰਾਜਾ ਪਿੱਛੇ ਹਟਿਆ, ਕਿ ਮੈਂ ਮਤੇਂ ਕੋਈ ਆਹਟ ਕਰਕੇ ਧਜਾਨ ਨਾਂ ਉਕਾ ਬੈਠਾਂ, ਯਾ ਰਾਣੀ ਮਤੇਂ ਏਹ ਮਗਰੋਂ ਵੇਖਕੇ ਕਿ ਉਸਦੀ ਅਰਦਾਸ ਮੈਂ ਸੁਣ ਲਈ ਹੈ, ਸ਼ਰਮਾਵੇ, ਚੰਗਾ ਹੈ ਕਿ ਪੁਜਾਰੀ ਆਪਣੇ ਪੂਜਜ ਦੇ ਮਿਲਾਪ ਵਿਚ ਏਕਾਂਤ ਰਹੇ। ਪਰ ਦਲੀਜਾਂ ਤੋਂ ਬਾਹਰ ਕਦਮ ਰੱਖਦੇ ਸਾਰ ਹੀ ਰਾਣੀ ਦੀ ਅਵਾਜ਼ ਤੇ ਕੰਨੀਂ ਪੈ ਗਏ ਲਫਜ਼ਾਂ ਦੇ ਪਜਾਰੇ ਭਾਵ ਦਾ ਅਸਰ ਰਾਜੇ ਉਤੇ ਹੋ ਗਿਆ। ਰਾਣੀ ਰੋ ਰੋ ਕੇ ਅਰਜ਼ਾਂ ਕਰ ਰਹੀ ਸੀ, ਡਾਢੀ ਜੁੜੀ ਹੋਈ ਖੜੀ, ਅਵਾਜ਼ ਸੱਚੇ ਪਜਾਰ ਤੇ ਮਿੰਨਤ ਦੀ ਸੀ, ਰਾਜਾ ਦੇ ਦਮਾਗ਼ ਤੇ ਐਸਾ ਅਸਰ ਉਸ ਕੋਮਲਤਾ ਦਾ ਪਿਆ ਕਿ ਸਾਰੀ ਵਿਚਾਰ ਜੋ ਫੁਰੀ ਸੀ ਭੁੱਲ ਗਈ, ਸੁਰ ਹੋਯਾ ਸਾਜ਼ ਜਿਵੇਂ ਦੂਸਰੇ ਬੋਲਦੇ ਸਾਜ਼ ਦੀਆਂ ਸੁਰਾਂ ਛਿੜਨ ਨਾਲ ਥੱਰਰਾਟ ਲੈ ਲੈਂਦਾ ਹੈ ਤਿਵੇਂ ਪਿਆਰ-ਤਾਰ-ਪਰੋਤਾ, ਪਰ ਪਰਦੇ ਲੁਕਿਆ ਮਨ ਰਾਜੇ ਦਾ, ਪੰਘਰ ਕੇ ਉਸੇ ਰੰਗ ਵਹ ਟੁਰਿਆ।

ਬਾਹਰ ਦਲੀਜਾਂ ਨਾਲ ਸਿਰ ਦਾ ਢੋ ਲਾ ਕੇ ਰਾਜਾ ਖਲੋ ਗਿਆ, ਆਪਾ ਭੁੱਲ ਗਿਆ ਤੇ ਅਰਦਾਸ ਵਿਚ ਤਦਰੂਪ ਹੋ

ਗਿਆ । ਰਾਣੀ ਕਹ ਰਹੀ ਸੀ:"ਹੇ ਪਰਮੇਸ਼ਰ ਜੀ! ਮੇਰੇ ਪਤੀ ਤੇ ਮੇਹਰ ਕਰੋ, ਕਿੰਨੇ ਚੰਗੇ ਤੇ ਉੱਚੇ ਹਨ, ਕਿੰਨੇ ਪਜਾਰ ਤੇ ਸਿਦਕ ਵਿੱਚ ਹਨ, ਉਨ੍ਹਾਂ ਨੂੰ ਦਿਦਾਰ ਬਖਸ਼ੋ, ਓਹ ਤਕੜੇ ਹਨ, ਆਪਣੇ ਵਿਕਾਊ ਵਿਚ ਵਿਕੇ ਹਨ, ਮੈਂ ਨਿਤਾਣੀ ਹਾਂ,ਬੋਲਦੀ ਹਾਂ,ਘਬਰਾਉਂਦੀ ਹਾਂ,ਅਰਜ਼ਾਂ ਕਰਦੀ ਹਾਂ, ਮੇਹਰਾਂ ਕਰੋ, ਦਾਤਾ ਜੀ ਨੂੰ ਸਾਡੀ ਕੁਟੀਆ ਭੇਜੋ । ਸਾਨੂੰ ਦਰਸ਼ਨ ਕਰਾਓ। ਨਾ ਮੈਨੂੰ ਤੇ ਨਾ ਪਤੀ ਜੀ ਨੂੰ ਨਾਮ ਪ੍ਰਾਪਤ ਹੋਯਾ ਹੈ, ਅਸੀਂ ਅਜੇ ਉਸਤੋਂ—ਜਿਸਨੂੰ'ਨਾਮ ਨਿਵਾਸ' ਲਿਖਿਆ ਹੈ—ਸੱਖਣੇ ਹਾਂ।

ਬਨੁ ਬਨੁ ਫਿਰਤ ਉਦਾਸ ਬੂੰਦ
ਜਲ ਕਾਰਣੇ।ਤਿਹਾਂਤਿਉਹਰਿਜਨੁ
ਮਾਂਗੈ ਨਾਮੁ ਨਾਨਕ ਬਲਿਹਾਰਣੇ।

ਮੈਂ ਪੁਕਾਰਾਂ ਕਰਦੀ ਹਾਂ, ਪਤੀ ਜੀ ਤਾਂ ਰਜ਼ਾ ਵਿਚ ਅਹਿੱਲ ਖੜੇ ਹਨ,ਮੈਂ ਪਪੀਹੇ ਵਾਂਗੂੰ ਪ੍ਰਿਉ ਪ੍ਰਿਉ ਦੀ ਕੂਕ ਨਾਲ ਆਪ ਨੂੰ ਬੇਅਰਾਮ ਕੀਤਾ ਹੈ, ਬੇਅਦਬੀ ਹੈ,ਪਰ ਮੈਂ ਪੰਛੀ ਹਾਂ,ਦੋ ਹੱਦ ਤ੍ਰੈ ਸੁਰਾਂ ਮੇਰਾ ਰਾਗ ਹੈ, ਸੁਣ ਤੇ ਪਸੀਜ। ਪਾਤਸ਼ਾਹ ! ਸੱਤ ਸੁਰਾਂ ਦੇ ਗਿਆਤਾ ਤੇ ੯੪ ਰਾਗਾਂ ਦੇ ਬੇਤਾ ਸੰਗੀਤ ਵਿਦਜਾ ਦੇ ਸਿਆਣੇ ਤੇ ਲੋਕ ਪੰਛੀਆਂ ਦੇ ਇੱਕ ਸੁਰੇ ਦੋਸੁਰੇ ਸੁਰੇ ਰਾਗ ਸੁਣਕੇ ਪਸੀਜਦੇ ਹਨ; ਆਪ ਸੰਗੀਤ ਰੂਪ ਹੋ, ਸੰਗੀਤ ਦੇ ਸੰਗੀਤ ਹੋ, ਮੇਰੀ ਇਸ ਪੰਛੀ ਅਲਾਪ ਤੇ ਰੀਝੋ, ਮੇਹਰ ਕਰੋ । ਦਾਤਾ ਜੀ ਰਿਆਸਤ ਵਿਚ ਆਉਂਦੇ ਹਨ, ਪੰਛੀਆਂ ਮਿਰਗਾਂ ਦੇ ਸ਼ਿਕਾਰ ਕਰਕੇ ਚਲੇ ਜਾਂਦੇ ਹਨ,ਮੇਹਰ ਹੋਵੇ ਕਿ ਸਾਡਾ ਦੁਹਾਂ ਦਾ ਸ਼ਿਕਾਰ ਬੀ ਕਰਨ; ਕੋਈ ਬਾਨ ਚਿੱਲਿਓਂ ਨਿਕਲੇ ਜੋ ਸਾਡੇ ਕਲੇਜੇ ਬੀ ਆ ਵੱਜੇ; ਨੈਣਾਂ ਤੋਂ ਕੋਈ ਤੀਰ ਛੁੱਟਣ ਜੋ ਸਾਡੀਆਂ ਅਖੀਆਂ; ਸਿਕ ਭਰੀਆਂ ਅੱਖੀਆਂ ਬਾਣੀ ਕਾਲਜੇ ਵਿਚ ਲੁਕੇ—ਦਿਲ ਨੂੰ ਚੀਰ ਜਾਣ। ਸਾਡਾ ਇਹ ਮਨੁਖਾਜਨਮ ਬਚਾਓ, ਸਾਨੂੰ ਨਾਮ ਦਿਓ, ਲਿਵ ਦਿਓ, ਨਾਮ ਦਾ ਰਸ ਦਿਓ, ਨਾਮ ਮਹਾਂਰਸ ਦਿਓ, ਰਸਲੀਨ ਕਰੋ, ਕਰ ਮੇਹਰ ਮੇਲ ਸਤਿਗੁਰ ਦਾਤਾ । ਕਰ ਮੇਹਰ, ਮੇਲ ਅਰਸ਼ਾਂ ਦਾ ਦਾਤਾ ਸੁਆਮੀ ਕਲਗੀਆਂ ਵਾਲਾ।ਨੈਣ ਤਰਸਦੇ ਹਨ, ਦਿਲ ਸਿੱਕਦਾ ਹੈ, ਹੇ ਸਿੱਕਾਂ ਪੂਰਨ ਵਾਲੇ! ਸੱਧਰਾਂ ਪੂਰਨ ਕਰੋ ।"

ਘੜੀ ਸਵਾ ਘੜੀ ਅਰਦਾਸ ਹੋਈ, ਰਾਣੀ ਦਾ ਦੁਪੱਟਾ ਤਰ ਹੋ ਗਿਆ । ਰਾਜਾ ਕੰਧ ਨਾਲ ਸਿਰ ਲਾਈ ਲੀਨ ਰਿਹਾ । ਉਹ ਜੋ ਖੁਰਦਰਾ ਤੇ ਰੁੱਖਾ ਜਾਪਦਾ ਸੀ, ਐਨਾਂ ਰਸੀਆ ਤੇ ਵਲ-ਵਲਿਆਂ ਦਾ ਨਰਮ ਤੇ ਚਿੱਤ ਦਾ ਕੋਮਲ ਸੀ ਕਿ ਅਰਦਾਸ ਤੇ ਕੋਮਲਤਾ ਦੀ ਲੈ ਵਿੱਚ ਉੱਕਾ ਲੀਨ ਹੋਗਿਆ, ਰਾਣੀ ਨੇ ਅਰਦਾਸ ਮਗਰੋਂ ਆਪਾ ਸੰਭਾਲਜਾ,ਸਰੀਰ ਨਿਰਬਲ ਪਰ ਹਲਕਾ ਫੁੱਲ ਸੀ। ਮੂੰਹ ਪੂੰਝ ਕੇ ਸਹਜੇ ਸਹਜੇ ਬਾਹਰ ਨੂੰ ਟੁਰੀ, ਦਲੀਜਾਂ ਟੱਪੀ ਤਾਂ ਪਿਆਰੇ, ਪ੍ਰਾਣ ਪਜਾਰੇ ਦੀ ਮੂਰਤੀ ਅਚੱਲ ਹੋਈ ਦੇਖੀ, ਦੇਖਕੇ ਮਨ ਨੂੰ ਅੰਦਰੇਅੰਦਰ ਕੰਹਦੀ ਹੈ: "ਹੇ

ਪਟ ਅੰਦਰ ਤੇ ਬਾਹਰੋਂ ਗੁੱਦੜ

ਪਸਾਰੇ ਸਿਰਤਾਜ ! ਤੂੰ ਧੰਨ, ਤੇਰੀ ਕੋਮਲਤਾ ਤੇ ਲਜਤਾ ਧੰਨ ਹੈ! ਮੈਂ ਅਰਦਾਸ ਕਰਨ ਵਾਲੀ ਮੁਕ ਚੁੱਕੀ, ਤੂੰ ਸੁਣਨ ਵਾਲਾ ਅਜੇ ਤਾਈਂ ਰਸ ਲੀਨ ਹੈਂ, ਧੰਨ ਹੋ ! ਧੰਨ ਹੋ !!" ਇਸ ਤਰਾਂ ਸੋਚ ਦੂਸਰੇ ਪਾਸੇ ਦਲੀਜਾਂ ਦੇ ਹੱਥ ਜੋੜਕੇ ਰਾਣੀ ਖਲੋ ਗਈ। ਕੁਛ ਸੰਸਾ ਉਠਿਆ ਕਿ ਰਾਜਾ ਜੀ ਗੁੱਸੇ ਨਾ ਹੋਣ ਕਿ ਤੂੰ

ਦਰਸ਼ਨਾਂ ਲਈ ਅਰਦਾਸ ਕਿਉਂ ਕੀਤੀ ਹੈ ? ਇਹ ਬੀ ਬਿਅਦਬੀ ਹੈ, ਪਰ ਹੱਛਾ ਆਪੋ ਆਪਣਾ ਤਾਣ ।

ਇੰਨੇ ਨੂੰ ਰਾਜਾ ਜੀ ਨੇ ਸਿਰ ਚਾਯਾ, ਨੈਣ ਖੁਹਲੇ, ਕੰਨਾਂ ਨੇ ਦੱਸਿਆ ਕਿ ਧੁਨ ਬੰਦ ਹੈ, ਨੈਣਾਂ ਨੇ ਦੱਸਿਆ ਕਿ ਧੁਨ ਕਰਨਹਾਰ ਸਾਹਮਣੇ ਹੱਥ ਬੱਧੇ ਖੜੀ ਹੈ। ਰਾਜਾ ਜੀ ਨੇ ਕਿਹਾ, ਪ੍ਰਿਯਾਵਰ ! ਤੇਰੀ ਅਰਦਾਸ ਬੜੀ ਮਿਠੀ ਦਿਲ ਦੀ ਤੇ ਡੂੰਘੀ ਥਾਉਂ ਦੀ ਹੈ, ਜਿਸ ਨੇ ਮੈਨੂੰ ਐਨਾ ਮੋਹਿਆ ਹੈ ਕਿ ਮੈਨੂੰ ਇਹ ਵਿਚਾਰ ਆਕੇ ਵਿਸਰਗਈ ਕਿ ਤੈਨੂੰ ਤੇਰੇ ਪ੍ਰੇਮੇਸਰ ਨੂੰ ਕੱਲਿਆਂ ਰਹਣ ਦਿਆਂ, ਤੁਹਾਡੀ ਇਕਾਂਤ ਤੇ ਏਕਾਂਤ ਦੀ ਅਰਦਾਸ ਦਾ ਹਿਸੇਦਾਰ ਨਾ ਬਣਾਂ, ਪਰ ਹੋ ਗਈ ਅਵੱਗਜਾ ਤੇ ਮੱਲੋ ਮੱਲੀ। ਤੁਸੀ ਉਦਾਸ ਤਾਂ ਨਹੀਂ ਹੋਏ ?

ਰਾਣੀ—ਨਹੀਂ ਜੀ, ਤੁਸੀਂ ਦੱਸੋ ਮੇਰੀ ਅਰਦਾਸ ਤੁਹਾਡੇ ਸੰਕਲਪ ਮੂਜਬ ਬੇਅਦਬੀ ਤਾਂ ਨਹੀਂ ਸੀ ?

ਰਾਜਾ—ਪ੍ਰਿਯਾਵਰ, ਰਾਜੇ ਦੇ ਦਰ ਉੱਤੇ ਵਾਜੇ ਵਜਦੇ ਹਨ, ਸੰਕੀਰਤਨ ਹੁੰਦਾ ਹੈ, ਢੋਲ ਵਾਲਾ ਢੋਲ, ਤੂਤੀ ਵਾਲਾ ਤੂਤੀ, ਬੀਨਵਾਲਾ ਬੀਨ, ਦੱਫ ਵਾਲਾ ਦੱਫ ਵਜਾਉਂਦਾ ਹੈ। ਜੋ ਸਾਜ ਰਾਜੇ ਨੇ ਜਿਸਨੂੰ ਦਿਤਾ ਹੈ, ਉਸਨੇ ਉਹੀ ਵਜਾਉਣਾ ਹੈ ਤੇ ਉਹੀ ਪ੍ਰਵਾਣ ਹੈ।

—o—

੧੦.

ਠਾਹ ਆਹ ਗੋਲੀ ਚੱਲੀ ਹੀਰਾ ਮਿਰਗ ਕਾਲੇ ਰੰਗਦਾ ਬੜੀ ਵੱਡੀ ਡੀਲ ਦਾ ਮਾਰਿਆ ਗਿਆ। ਕਿਸ ਦੀ ਗੋਲੀ ਲੱਗੀ ? ਵਜੀਰ ਦੀ। ਸਾਰਾ ਜੱਥਾ ਦੌੜਕੇ ਪੁੱਜਾ। ਰਾਜੇ ਨੇ ਡਿੱਠਾ, ਹੱਸ ਕੇ ਪਰ ਫੇਰ ਤੱਕ ਕੇ ਰਾਜਾਬੋਲਿਆ: "ਅਹਾ ! ਕੈਸਾ ਸਰਦਾਰ ਮਿਰਗ ਹੈ ? ਵਜ਼ੀਰ ! ਤੁਸਾਂ ਮਿਰਗ ਮਾਰਿਆ, ਖੁਸ਼ੀ ਮਨਾਈ, ਅਸਾਂ ਨਿਸ਼ਾਨੇ ਬਾਜ਼ੀ ਦੀ ਵਧਾਈ ਦਿੱਤੀ, ਪਰ ਇਸ ਦੀ ਡਾਰ ਦਾ ਕੀ ਹਾਲ ? ਕਿਸਤ੍ਰਾਂ ਚਉਕੜੀਆਂ ਭਰਦਾ ਸੀ? ਹੁਣ ਜਾਨ ਤੋੜ ਰਿਹਾ ਹੈ, ਕੈਸਾ ਛੈਲਬਾਂਕਾ ਖੜਾ ਸੀ ? ਹੁਣ ਤੜਫਨ ਦੀ ਤਾਣ ਨਹੀਂ ਰਹੀ। ਹਹ ਮ੍ਰਿਗ ਰਾਜਾ, ਅਰਾਮ ਕਰ, ਦੇਹ ਦਾ ਪ੍ਰਣਾਮ ਇਹੀ ਹੈ, ਕਾਰਣ ਕੋਈ ਬਣੇ। ਦੇਖੋ ਮੰਤ੍ਰੀ ਜੀ ! ਬਾਕੀ ਦੀ ਡਾਰ ਕਿੰਨੀ ਦੂਰ ਨਿਕਲ ਗਈ ਜੇ, ਹੈਂ, ਭੱਜ ਗਈ ਜੇ। ਸਾਈਂ, ਬਿਪਤ ਪਈ ਤੇ ਕੌਣ ਬੇਲੀ? ਕੋਈ ਕੋਈ ਮਿਰਗੀ ਪਿੱਛੇ ਤਕਦੀ ਹੈ; ਵਿਚਾਰੀਆਂ ਵਿੱਚ ਤਾਣ ਨਹੀਂ, ਪਰ ਪਿਆਰ ਹੈ, ਹਹੋ ਪਿਆਰ ਦੀ ਚਿਣਗ। ਬੇ ਜ਼ੁਬਾਨ ਪਸ਼ੂ ! ਜੀਵਨ ਕਿੰਨਾਂ ਕੀਮਤੀ ਹੈ, ਪਰ ਕਿੰਨਾਂ ਸਸਤਾ ਜਾਂਦਾ ਹੈ। ਜੀਵਨ ਦੀ ਬਹੁਲਤਾ ਕਿੰਨੀ ਹੈ, ਪਰ ਨਿੱਕੀ ਤੋਂ ਨਿੱਕੀ ਜਿੰਦ ਜਾਣਾ ਨਹੀਂ ਮੰਗਦੀ ਤੇ ਜਾਂਦੀ ਹੈ ਤਾਂ ਕਿੰਨਿਆਂ ਨੂੰ ਹਾਵਾ ਲਾ ਜਾਂਦੀ ਹੈ। (ਮਿਰਗ ਵਲ ਤੱਕਕੇ) ਤੜਫਦਾ ਹੈ, ਇਹ ਅੰਤਲੀ ਕਚੀਚੀ ਹੈ। ਪੀੜ, ਹਾਏ ਪੀੜ ! ਸਾਰੇ ਇਸਤੋਂ ਭਜਦੇ ਹਨ, ਪਰ ਕੌਣ ਇਸਤੋਂ ਬਚਦਾ ਹੈ ? ਗੱਲ ਗੱਲ ਤੇ ਪੀੜ ਤੇ ਹਰ ਪੀੜ ਕਿਸੇ ਪੀੜ ਦਾ ਇਲਾਜ। ਪੀੜ ਤੋਂ ਨੱਸਣ ਦੇ ਉਪਰਾਲੇ ਪੀੜਾਂ ਵਾਲੇ। ਪੀੜ ਸਹਣਾ ਪੀੜ, ਪੀੜ ਹਟਾਣੀ ਪੀੜ। ਪੀੜ ਹੋਵੇ ਤਾਂ ਹੋਸ਼ ਆਵੇ, ਤੇ ਬਿਨ ਹੋਸ਼ੇ ਨੂੰ ਪੀੜ ਤੋਂ ਛੁਟੀ। ਹੋਸ਼ ਤੇ ਪੀੜ ਦਾ ਵਿਆਹ। ਪੀੜ ਗੁਰੂ, ਪੀੜ ਉਸਤਾਦ, ਪੀੜ ਪਾਵੇ ਰਾਹ। ਜੇ ਆਪੇ ਪੈ ਜਾਏ ਤਾਂ ਪੀੜ ਆਵੇ ਕਿਉਂ, ਅਵਿੱਦਯਾ ਨਹੀਂ ਰਾਹੇ ਪੈਣ ਦੇਂਦੀ, ਪਰ

ਪੀੜ ਹੋਵੇ ਤਾਂ ਗਜਾਨ ਆਵੇ ਕਿ ਇਧਰ ਪੀੜ ਹੈ, ਇਸਦੇ ਉਲਟ ਪਾਸੇ ਨਾਪੀੜ ਯਾ ਅਰਾਮ ਹੋਊ ? ਇਹੋ ਲੜੀ ਗਜਾਨ ਹੈ। ਹੂ:"

ਰਾਣਾ ਤ੍ਰਬ੍ਰਕ ਗਿਆ, ਰਾਣਾ ਅੱਜ ਬੋਲ ਪਿਆ, ਮੰਤ੍ਰੀ ਤੇ ਸ਼ਿਕਾਰੀਆਂ ਰਾਣੇ ਦਾ ਮਨੋ ਸੰਬਾਦ ਸੁਣ ਲਿਆ। ਕਦੇ ਭੁੱਲ ਨਹੀਂ ਸੀ ਹੋਈ,ਅੱਜ ਕਿਉਂ ਹੋਈ?ਰਾਣੀ ਦਾ ਸੰਗ ਦੋਸ਼ ਲੱਗ ਗਿਆ ? ਪਤਾ ਨਹੀਂ,ਪਰ ਵਜ਼ੀਰ ਉਧਰ ਪੀਲੇ ਰੰਗਦਾਹੋ ਰਿਹਾ ਹੈ, ਸਮਝਦਾ ਹੈ ਕਿ ਰਾਣਾ ਜੀ ਖ਼ਫਗੀ ਦੇ ਘਰ ਹਨ।ਮ੍ਰਿਗ ਮਰਦਾ ਵੇਖਕੇ ਦਇਆ ਵਿੱਚ ਆ ਗਏ ਹਨ।ਕਦੇ ਨਹੀਂ ਸੇ ਐਨਾਂ ਬੋਲੇ, ਅੱਜ ਤਦੇ ਬੋਲੇ ਹਨ ਜੋ ਦਿਲ ਨੇ ਜਰਬ ਡੂੰਘੀ ਖਾਧੀ ਹੈ, ਕਿਤੇ ਰਾਜਸੀ ਕੋਪ ਨਾ ਭੜਕ ਉਠੇ, ਸ਼ਿਕਾਰ ਲਿਆਣਾ ਚੰਗਾ ਨਹੀਂ । ਇਧਰ ਰਾਜਾ ਦੀ ਜ਼ਬਾਨ ਫੇਰ ਬੇਵੱਸ ਹੋਗਈ। "ਇੰਞ ਜੇ ਮੈਨੂੰ ਤੀਰ ਲੱਗੇ, ਗੋਲੀ ਵੱਜੇ, ਤਾਂ ਮਾਰਨ ਵਾਲਾ ਹੱਸੇ,ਮੈਂ ਮਰਾਂ ਤੇ ਪਰਜਾ ਰੋਵੇ ਤੇ ਸਾਥੀ ਭੱਜ ਜਾਣ ਹਾਂ, ਕੀ ਹੈ ਜ਼ਿੰਦਗੀ ! ਸ਼ਿਕਾਰ ਕਰਦਿਆਂ ਜੇ ਕੋਈ ਸ਼ੇਰ ਆ ਪਵੇ ਤਾਂ ਮੌਤ ਕਿਤੋਂ ਮੁੱਲ ਲੈਣੀ ਹੈ?ਪਰ ਇਹ ਖਿਆਲ ਸਾਧੂਆਂ ਦੇ ਹਨ, ਮੈਂ ਰਾਜਾ ਹਾਂ ਸ਼ਿਕਾਰ ਕਰਨੇ ਹਨ, ਪਰ ਰਾਜਾ ਤੇ ਸਾਧੂ ਆਦਮੀ ਹਨ, ਤੇ ਆਦਮੀ ਵਿੱਚ ਤਰਸ ਬੀ ਹੈ।

ਹੁਣ ਸੱਚੀ ਮੁੱਚੀ ਇਕ ਤੀਰ ਆਯਾ, ਸਰਰ ਕਰਦਾ ਲੰਘਿਆ ਤੇ ਮਰੇ ਪਏ ਮ੍ਰਿਗ ਵਿੱਚ ਜਾ ਵੱਜਾ। ਇੰਨੇ ਨੂੰ ਨੰਬਰ-ਦਾਰ ਆਯਾ, ਕਹਣ ਲੱਗਾ:"ਮੰਤ੍ਰੀ ਜੀ ! ਕਲਗੀਧਰ ਜੀ ਮਹਾਰਾਜ ਸ਼ਿਕਾਰ ਆਏ ਹਨ, ਔਹ ਦੇਖੋ ਜੋ ਤੀਰ ਤੁਸਾਡੇ ਮਾਰੇ ਮ੍ਰਿਗ ਵਿੱਚ ਵੱਜਾ ਹੈ,ਉਨ੍ਹਾਂ ਦਾ ਹੈ। ਚਾ ਕੇ ਤੱਕੋ ਇਸ ਵਿੱਚ ਦੋ ਰੱਤੀ ਸੋਨਾ ਹੋਵੇਗਾ, ਇਹ ਉਨ੍ਹਾਂ ਦੇ ਤੀਰ ਦੀ ਨਿਸ਼ਾਨੀ ਹੈ। ਆਓ; ਬਹੁਤ ਨੇੜੇ ਹਨ, ਦਰਸ਼ਨਾਂ ਦੀ ਤਾਂਘ ਆਖਦੇ ਸਾਓ, ਅੱਜ ਕਰੋ।

ਮੰਤ੍ਰੀ—(ਰਾਜਾ ਨੂੰ) ਆਗਜਾ ਹੋਵੇ ਤਾਂ ਮੈਂ ਦਰਸ਼ਨ ਕਰ ਆਵਾਂ ?

ਰਾਜਾ—ਹਰ ਦਿਲ ਦਾ ਅਪਣੇ ਰੱਬ ਨਾਲ ਸਿੱਧਾ ਨਾਤਾ ਹੈ, ਰੋਕਣ ਵਾਲਾ ਕਉਣ ?

ਮੰਤ੍ਰੀ—ਆਪ ਬੀ ਚਲਦੇ ਹੋ ਕਿ ਯਾਚਨਾ ਕਰਕੇ ਏਥੇ ਲੈ ਆਵਾਂ ? ਹੁਣ ਇੰਨੇ ਨੇੜੇ ਹੋਕੇ ਨਾ ਮਿਲਨਾ ਮੁਨਾਸਬ ਨਹੀਂ।

ਰਾਜਾ—(ਮੁਸਕ੍ਰਾਕੇ) ਰਾਜਾ ਕਿਸਤਰਾਂ ਜਾਏ?ਬ੍ਰਹਮਵੇਤਾ, ਬ੍ਰਹਮ ਰੂਪ ਕਿਸਤਰਾਂ ਆਵੇ ? ਹੈਂ ? ਕਿਉਂ ? ਨੀਤੀ ਹੈ ? ਹੇ ਮੰਤ੍ਰੀ ! ਬਿੱਛ ਨਹੀਂ ਜਾਣਦੇ 'ਟੁਰਨਾ ਤੇ ਬੋਲਨਾ।'

ਮੰਤ੍ਰੀ—ਮੇਰੇ ਲਈ ਕੀ ਹੁਕਮ ਹੈ ?

ਰਾਜਾ—ਇਕ ਆਤਮਾ ਦਾ ਚਾਨਣਾ, ਇਕ ਅਕਲ ਦੀ ਰੌਸ਼ਨੀ, ਇਕ ਮਨ ਦਾ ਪ੍ਰਕਾਸ਼, ਗੁਰੂ ਪ੍ਰਮੇਸ਼ਰ ਵਲ ਜਾਏ ਤਾਂ ਤ੍ਰੈ ਦੀਵੇ ਹਨ, ਇਨ੍ਹਾਂ ਦੇ ਚਾਨਣੇ ਟੁਰੋ,ਰੋਜ਼ੀ ਦੇ ਮਾਲਕਾਂ ਦਾ ਚਾਨਣਾ ਕੀ?

ਮੰਤ੍ਰੀ—(ਵਿਚਾਰਕੇ) ਮੈਂ ਫਿਰ ਜਾਂਦਾ ਹਾਂ, ਜੋਗ ਇਹੋ ਹੈ।

ਰਾਜਾ—ਯੋਗ ਮਾਰਗ ਇਹੋ ਹੈ, ਮੰਤ੍ਰੀ ! 'ਯੋਗ''ਅਯੋਗ'*ਰਾਜਵਿਚਤੇ'ਜੋਗਮਾਰਗ' ਫਕੀਰਾਂ ਵੰਨੇ'ਯੋਗ' ਤੇ'ਜੋਗ' ਕੱਠੇਨਾ ਹੋਣ ਤਾਂ ਚੰਗਾ।ਵਿਜੋਗ।ਅੰਦਰ ਹੋਵੇ ਤਾਂਜੋਗ ਦੀ ਭੁਖ ਲਗੇ,ਜੋਗ ਮਿਲੇ ਤਾਂ ਸੰਜੋਗ ਹੋਵੇ।

ਇਹ ਮੰਤ੍ਰੀ ਨਾ ਸਮਝ ਸੱਕਿਆ, ਪਰ ਟੁਰ ਗਿਆ।

ਜਾ ਮੱਥਾ ਟੇਕਿਆ। ਸ੍ਰੀ ਗੁਰੂ ਜੀ

*ਮੁਨਾਸਬ, ਨਾਂਮੁਨਾਸਬ।

ਬੜੇ ਪਜਾਰ ਨਾਲ ਮਿਲੇ। ਬੋਲੇ:"ਮੰਤ੍ਰੀ! ਤੁਸਾਡੇ ਰਾਜ ਵਿਚ ਬੜਾ ਪਿਆਰ ਹੈ, ਜਿੱਧਰ ਜਾਂਦੇ ਹਾਂ ਲੋਕ ਖੁਰਦਰੇ ਤੇ ਖਰਵੇ ਦਿੱਸਦੇ ਹਨ, ਜਦ ਕੋਈ ਕੰਮ ਆਖਦੇ ਹਾਂ ਤਾਂ ਅੱਗੋਂ ਕੂਲੇ ਤੇ ਨਰਮ ਭਾਵ ਨਾਲ ਸੱਤ ਬਚਨ ਕਰਕੇ ਕਰਦੇ ਹਨ।"

ਮੰਤ੍ਰੀ—ਆਪ ਜੀ ਦੀ ਕ੍ਰਿਪਾ ਹੈ, ਰਾਜਾ ਜੀ ਦੇ ਹਿਰਦੇ ਦਾ ਲੋਕਾਂ ਪਰ ਪਰਭਾਉ ਹੈ।

ਗੁਰੂ ਜੀ—ਕੁਛ ਤੁਸਾਂ ਵੱਲੋਂ ਪਰਜਾ ਨੂੰ ਆਗਜਾ ਬੀ ਹੈ।

ਮੰਤ੍ਰੀ—ਯਥਾ ਰਾਜਾ ਤਥਾ ਪਰਜਾ, ਤੇ ਮੰਤ੍ਰੀ ਤਾਂ ਹੁਕਮ ਕਮਾਉਣ ਦਾ ਜੰਤ੍ਰੀ ਹੈ, ਰਾਜਾ ਦੀ ਇੱਛਾ ਪਰਜਾ ਵਿਚ ਅਮਲ ਹੈ, ਮੈਂ ਤਾਂ ਬਾਂਸ ਦੀ ਵੋਰੀ—ਸੁਹਣੇ ਗਲੇ ਦੀ ਸੁਰ ਵਾਯੂ ਮੰਡਲ ਨੂੰ ਦੇਣ ਦਾ ਸੇਵਕ—ਹਾਂ।

ਗੁਰੂ ਜੀ—ਸ਼ਾਬਾਸ਼, ਮੰਤ੍ਰੀ! ਅੱਜ ਅਜੇ ਤੱਕ ਸਾਨੂੰ ਸ਼ਿਕਾਰ ਨਹੀਂ ਲੱਭਾ, ਅੱਗੇ ਤਾਂ ਅੱਗੇ ਪਿਛੇ ਪਏ ਸ਼ਿਕਾਰ ਹੀ ਸ਼ਿਕਾਰ ਫਿਰਦੇ ਸਨ, ਅੱਜ ਕਿਤੇ ਭੱਜ ਗਏ ਹਨ ਸਾਰੇ ਬਨ ਪਸ਼ੂ।

ਮੰਤ੍ਰੀ—ਅੱਜ ਆਪ ਦਾ ਤੀਰ ਇਕ ਸਾਡੇ ਸ਼ਿਕਾਰੇ ਮਿਰਗ ਨੂੰ ਲੱਗਾ ਹੈ, ਸਾਡਾ ਮਾਰਿਆ ਤਾਂ ਰੁਲਦਾ ਨਰਕਾਂ ਵਿਚ,ਆਪ ਮੁਕਤੀ ਦਾਤਾ ਦੇ ਕਰ ਕਮਲਾਂ ਦਾ ਲੋਹਾ ਉਸਦੀ ਦੇਹੀ ਨੂੰ ਛੁਹ ਗਿਆ,ਉਹਗਿਆ ਬੈਕੁੰਠ ਧਾਮ ਨੂੰ। ਆਪ ਨੇ ਉਸਦੇ ਪਾਰ ਉਤਾਰਨ ਲਈ ਤੀਰ ਮਾਰਿਆ ਸੀ।

ਗੁਰੂ ਜੀ—(ਮੁਸਕ੍ਰਾਕੇ) ਮੰਤ੍ਰੀ! ਅੱਜ ਸਵੇਰ ਦਾ ਚਿੱਤ ਕਰਦਾ ਹੈ ਆਦਮੀ ਦਾ ਸ਼ਿਕਾਰ ਕਰੀਏ। ਆਦਮੀ ਸ਼ਿਕਾਰਨਾ ਪਾਪ ਹੈ? ਹੈਂ?

ਮੰਤ੍ਰੀ—ਤੇਰੇ ਹੱਥੀ ਮੌਤ ਜੀਵਨ ਹੈ। ਸੁਭਾਗ ਹੈ ਤਨ ਜਿਸਨੂੰ ਆਪਦਾ ਤੀਰ ਲੱਗੇ। ਮੈਂ ਕਠੋਰ ਪੁਰਖ ਹਾਂ,ਨੀਤੀ ਵਾਲਾ ਤੇ ਚਾਲਾਂ ਵਾਲਾ ਹਾਂ, ਸੁਗੰਧ ਹੈ ਪਰ ਤੇਰੇ ਇਸੇ ਸਾਵੇ ਕਮਾਨ ਦੀ ਕਿ ਮੈਂ ਵਡਭਾਗ ਹੋਵਾਂ ਜੇ ਇਹ ਕਮਾਨ ਮੇਰੇ ਤਨ ਵਿਚ ਇਕ ਤੀਰ ਸਰ ਕਰੇ। ਇਸ ਵੇਲੇ ਇਹ ਭਾਉ ਹੈ, ਇਹ ਮੇਰਾ ਨਹੀਂ, ਇਹ ਆਪਦੇ ਦਰਸ਼ਨ ਦਾ ਪ੍ਰਤਾਪ ਹੈ। ਆਪ ਨੇ ਅਪਨੇ ਪਜਾਰ ਨਾਲ ਮੈਨੂੰ ਇਸ ਵੇਲੇ ਮਾਯਲ ਤੇ ਘਾਯਲ ਕਰ ਲਿਆ ਹੈ। ਮੈਂ ਇਕ ਮ੍ਰਿਗ ਮਾਰਿਆ ਹੈ, ਰਾਜਾ ਜੀ ਨੇ ਉਸ ਪਰ ਵੈਰਾਗ ਕੀਤਾ ਹੈ, ਉਸ ਰਾਗ ਨੇ ਮੈਨੂੰ ਪਜਾਰ ਦੀ ਘੇਰ ਵਿਚ ਲੈ ਆਂਦਾ ਹੈ। ਆਪ ਦੇ ਦਰਸ਼ਨਾਂ ਨੇ ਤਤ ਫੱਟ ਆਕੇ ਮੈਨੂੰ ਵੇਧ ਲਿਆ ਹੈ।

ਗੁਰੂ ਜੀ ਨੇ ਮੰਤ੍ਰੀ ਨੂੰ ਅੱਗੇ ਹੋ ਕੇ ਛਾਤੀ ਨਾਲ ਲਾਯਾ ਤੇ ਕਿਹਾ 'ਵਾਹਿਗੁਰੂ'! ਮੰਤ੍ਰੀ ਤੇ ਪਿਆਰ, ਇਹ ਭਬੋਰ ਹੈ ਕਿ ਭੰਬੋਰ ਹੈ, ਪਿਆਰ ਦੇ ਚੱਕਰ ਚੱਲ ਰਹੇ ਹਨ। ਰਾਜਾ ਕਿੱਥੇ ਹੈ?

ਮੰਤ੍ਰੀ—ਮ੍ਰਿਗ ਪਾਸ।

ਗੁਰੂ ਜੀ—ਚਲੋ ਚੱਲੀਏ।

ਮੰਤ੍ਰੀ—ਮੇਰਾ ਸੁਆਮੀ ਹੈ, ਪਰ ਆਪ ਰੱਬੀ ਜੋਤ ਹੋ, ਆਪ ਖੇਚਲ ਨਾ ਕਰੋ, ਮੈਂ (ਝਿਜਕ ਕੇ) ਉਨ੍ਹਾਂ ਨੂੰ ਲਿਆ....ਵਾਂ?

ਗੁਰੂ ਜੀ—ਮੰਤ੍ਰੀ! ਪ੍ਰੇਮ ਨੇਮਹੀਨ ਹੈ, ਪ੍ਰੇਮ ਦਾ ਨੇਮ ਪ੍ਰੇਮ ਹੈ। ਡੂੰਘੀਆਂ ਅੱਗਾਂ ਪਰਬਤ ਪਾੜਦੀਆਂ ਹਨ। ਮਾਪੇ ਬੱਚੇ ਪਾਲਦੇ ਹਨ, ਸੇਂਵਦੇ ਹਨ ਤਦ ਉਹ ਪਲਦੇ ਹਨ,ਬੱਚਿਆਂ ਨੂੰ ਚਾਉਂਦੇ ਹਨ, ਹਾਂ,ਮੈਲੇ ਹੋਣ ਤਾਂ ਸਾਫ ਬੀ ਕਰਦੇ ਹਨ। ਸਿਆਣੇ ਨੂੰ ਆਪਣੇ ਫਿਕਰ ਆਪ ਕਰਨੇ ਲਗਦੇਹਨ,ਬਾਲਕਦੇਫਿਕਰਮਾਪਿਆਂਨੂੰ।

ਸੂਰਤ ਬਾਲਕ ਹੋ ਜਾਏ ਫਿਰ ਸਾਈਂ ਆਪ ਪਾਲੇ। "ਓਹੁ ਬਾਲਕ ਵਾਗੀ ਪਾਲੀਐ। ਓਹੁ ਬਾਲਕ ਵਾਗੀ ਪਾਲੀਐ।"*

ਮੰਤ੍ਰੀ—ਆਪ ਦਾ ਬਿਰਦ ਪਤਿਤਪਾਵਨ ਹੈ,ਆਪਹੀ ਅਵਧ ਤੋਂ ਟੁਰਕੇ ਭੀਲਨੀ ਦੇ ਪਾਸ ਗਏ ਸਾਓ, ਉਹ ਨਹੀਂ ਸੀ ਆਈ, ਆਪਹੀ ਦਰਯੋਧਨ ਦਾ ਰਾਜ ਮੰਦਰ ਛੱਡ ਬਿਦਰ ਦੇ ਘਰ ਰਾਤ ਰਹਣ ਤੇ ਸਾਗ ਖਾਣ ਗਏ ਸਾਓ, ਆਪਨੇ ਹੀ ਗੁਰੂ ਨਾਨਕ ਹੋਕੇ, ਇਕ ਭੀਲਨੀ ਨਹੀਂ, ਇਕ ਬਿਦਰ ਨਹੀਂ, ਪੂਰਬ, ਪੱਛਮ, ਉੱਤਰ, ਦੱਖਣ ਘਰ ਘਰ, ਦਰ ਦਰ ਜਾਕੇ ਪ੍ਰੇਮੀ ਤਾਰੇ। ਆਪ ਦਾ ਬਿਰਦ ਹੈ ਮਾਲੀਆਂ ਵਾਲਾ, ਆਪਣਿਆਂ ਨੂੰ ਆਪ ਪਾਲਨਾ, 'ਬ੍ਰਹਮ ਬਿਰਦ' ਹੈਆਪ ਦਾ, ਚੀਟੀ ਤੋਂ ਰਾਜਾ ਤਕ ਦਾ ਫਿਕਰ ਕਰਨਾ। ਧੰਨ ਹੋ! ਧੰਨ!!

ਗੁਰੂ ਜੀ—ਜਿਵੇਂ ਤੁਸਾਡੇ ਚਿਤ ਨੂੰ ਰੁਚੇ, ਕਹੋ, ਪਰ ਅਸਾਂ ਤਾਂ ਆਪਣੇ ਲੱਭਣੇ ਹਨ ਤੇ ਸਾਈਂ ਦਰ ਪੁਚਾਣੇ ਹਨ, 'ਲੋਕ ਸੁਖੀ ਪਰਲੋਕ ਸੁਹੇਲੇ' ਕਰਨੇ ਹਨ, ਚੱਲੋ।

ਮੰਤ੍ਰੀ ਰਤਾ ਸਹਜੇ ਟੁਰਿਆ, ਪਰ ਬਿਰਦ ਪਾਲ ਹੁਣ ਕਾਹਲੇ ਹੋਏ! ਫਿਰ ਅਥਕੇ, ਮੰਤ੍ਰੀ ਵਲ ਤੱਕੇ, ਮੰਤ੍ਰੀ! ਬਈ ਤੁਸੀ ਸਾਰੇ ਏਥੇ ਠਹਰੋ, ਸਾਨੂੰ ਪਤਾ ਦਿਓ ਰਾਜਾ ਕਿਸ ਦਿਸ਼ਾ ਹਨ? ਮੰਤ੍ਰੀ ਦੇ ਕਲੇਜੇ ਹੋਰ ਤੀਰ ਵੱਜਾ ਕਿ ਪੂਰਨ ਅੰਤ੍ਰਯਾਮੀ ਹਨ। ਉਸ ਦਿਸ਼ਾ ਵੱਲ ਉਂਗਲ ਕੀਤੀ।

ਦਿਲਾਂ ਦੇ ਮਹਰਮ ਟੁਰਪਏ ਇਕੱਲੇ। ਮੰਤ੍ਰੀ ਅਥਕਦਾ ਸੀ ਕਿ ਕਿਵੇਂ ਇਕੱਲੇ ਜਾਣ,ਰਾਜਾ ਨੇ ਕਿਸੇ ਹੋਰਸ ਦੇ ਸਾਹਮਣੇ ਖੁੱਲ੍ਹਣਾ ਨਹੀਂ ਤੇ ਇਹ ਕਰਾਮਾਤੀ ਹਨ, ਕਿਤੇ ਉਨ੍ਹਾਂ ਦੀ ਚੁੱਪ ਨੂੰ ਅਦਬ ਦੀ ਕਮੀ ਸਮਝਕੇ ਰਿੰਜ ਨਾ ਹੋ ਜਾਣ, ਪਰ ਮੰਤ੍ਰੀ ਪਤੀਆ ਵੇਖਕੇ ਭੀ ਆਪ ਦ੍ਰਵ ਕੇ ਭੀ ਅਜੇ ਰੱਬੀ ਰੰਗ ਤੋਂ ਅਜਾਣ ਸੀ, ਜੋ ਵਹਮ ਕਰਦਾ ਹੈ ਕਿ ਮਿਠਬੋਲੜੇ ਸੱਜਣ ਸੁਆਮੀ ਬੀ ਕਦੇ ਰਿੰਜ ਹੋ ਸਕਦੇ ਹਨ?

ਮਹਾਰਾਜ ਗਏ ਇਕੱਲੇ। ਅੱਗੇ ਕੀ ਦੇਖਦੇ ਹਨ ਕਿ ਸ਼ਿਕਾਰ ਹੋਏ ਕਾਲੇ ਮ੍ਰਿਗ ਤੋਂ ਪਰੇ ਵਾਰ ਰਾਜਾ ਜੀ ਨੈਣ ਬੰਦ ਕੀਤੇ ਇਕੱਲੇ ਬਨ ਵਿਚ ਬੈਠੇ ਹਨ, ਪਾਸ ਕੋਈ ਨੌਕਰ ਨਹੀਂ, ਸਾਥੀ ਸ਼ਿਕਾਰੀ ਰਾਜਾ ਨੇ ਟੋਰ ਛੱਡੇ ਸਨ। ਇਕੱਲਾ ਕਿਸੇ ਪੀੜ ਨੂੰ ਅੰਦਰ ਨੱਪੀ ਰਾਜਾ ਮਗਨ ਬੈਠਾ ਸੀ। ਅੱਖਾਂ ਬੰਦ ਸਨ, ਪਰ ਦਿਲ ਘੁਲ ਰਿਹਾ ਸੀ। ਦਾਤਾ ਜੀ ਦੀ ਸੂਰਤ ਜੋ ਇਕ ਵਾਰੀ ਵਣਜਾਰੇ ਦਾ ਭੇਖ ਬਣਾਕੇ ਅਨੰਦਪੁਰ ਜਾਕੇ ਵੇਖ ਆਇਆ ਸੀ, ਅੰਦਰ ਵਸ ਰਹੀ ਸੀ; ਉਸਦੀ 'ਲੁਕੇ ਰਹਣ ਦੀ ਚਾਹ' ਇਸ ਹੱਦ ਦੀ ਸੀ ਕਿ ਜਦੋਂ ਦਰਸ਼ਨ ਕਰਨ ਗਿਆ ਤਦ ਭੀ ਚੁਪ ਚਾਪ ਤੇ ਬਿਨਾਂ ਲਖਾਏ ਮੂਰਤ ਕਲੇਜੇ ਤੇ ਖਿੱਚਕੇ,ਹਾਂ—ਨਕਸ਼ ਵਾਹਕੇ—ਲੈ ਕੇ ਆਗਿਆ ਸੀ,ਮੁੜ ਉਹ ਸੂਰਤ ਵਿੱਸਰੀ ਨਹੀਂ, ਮੂਰਤ ਦਿਲੋਂ ਉਤਾਰੀ ਨਹੀਂ,ਉਹ ਪ੍ਰੀਤ-ਤਾਰ ਟੁੱਟੀ ਨਹੀਂ।

ਜੋ ਕੋਮਲਤਾ ਜੋ ਦ੍ਰਵਤਾ ਰਾਜੇ ਦੇ ਦਿਲ ਨੇ ਹੀਰੇ ਮ੍ਰਿਗ ਦੇ ਮਰਨ ਵੇਲੇ ਖਾਧੀ ਹੈ, ਉਸ ਤੋਂ ਰਾਜਾ ਰਤਾਕੁ ਆਪੇ ਤੋਂ ਬਾਹਰ ਹੋਯਾ ਹੈ, ਫੇਰ ਮੁੜ ਅੰਦਰ ਘੁੱਟਿਆ ਤੇ ਆਪਣੀ ਪ੍ਰੀਤ ਦੇ ਸੰਗੀਤ ਵਿਚ ਗੁੰਮ ਹੋ ਗਿਆ। ਨੌਕਰ ਰਾਜੇ ਨੇ ਮੰਤ੍ਰੀ ਦੇ ਜਾਂਦਿਆਂ ਸਾਰ ਸ਼ਹਰ ਨੂੰ ਟੋਰ ਦਿੱਤੇ ਸੇ ਤੇ ਆਪ ਧਿਆਨ ਮਗਨ ਹੋ

---

*"ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ॥" [ਮਾਰੂ ਮਃ ੫ ਅੰਜੁਲੀਆ

ਬੈਠਾ। ਐਸਾ ਜੁੜਿਆ ਕਿ ਗੁਰੂ ਜੀ ਦੇ ਹਾਂ-ਅਪਨੇ ਧਯਾਨਿਸ਼੍ਰ ਜੀ ਦੇ-ਪ੍ਰਤੱਖ ਦਰਸ਼ਨ ਪਾਸ ਆ ਖੜ੍ਹਿਆਂ ਦੀ ਬੀ ਹੋਸ਼ ਨਹੀਂ।ਮਹਾਰਾਜ ਉਸ ਦੇ ਆਤਮ ਰਸ ਵਿੱਚ ਲੀਨ ਚੇਹਰੇ ਨੂੰ ਦੇਖ ਦੇਖਕੇ ਗਦ ਗਦ ਹੋ ਰਹੇ ਹਨ, ਗਊ ਵਾਂਙੂ ਵੱਛੇ ਨੂੰ ਧਾ ਕੇ ਗਲ ਲਾਇਆ ਚਾਹੁੰਦੇ ਹਨ, ਦ੍ਰਵਦੇ ਹਨ ਤੇ ਪਿਆਰ ਵਿਚ ਘੁਲਦੇ ਹਨ, ਪਰ ਉਹ ਆਪਣੇ ਧਯਾਨ ਦੀ ਮੋਹਣੀ ਮੂਰਤ ਵਿਚ ਮਗਨ ਤੇ ਅਹਿੱਲ ਤੇ ਬੇਖਬਰ ਬੈਠਾ ਹੈ, ਜਿਸਦੇ ਪਿਆਰ ਪ੍ਰੋਤਾ ਬੈਠਾ ਹੈ, ਜਿਸਦੇ ਰਸ ਵਿਚ ਰਸਲੀਨ ਹੈ, ਇਸ ਵੇਲੇ ਉਸਦੇ ਪ੍ਰਤੱਖ ਦਰਸ਼ਨਾਂ ਤੋਂ ਅਸਾਰ ਹੈ। ਹਾਂ, ਉਹ ਅਪਨੇ ਅੰਦਰਲੇ ਦੇਸ ਵਿਚ ਚਰਨ ਪਰਸ ਰਿਹਾ ਹੈ, ਤੇ ਬਾਹਰ ਦੇ ਦੇਸ ਵੱਲੋਂ ਸੁਰਤ ਮੁੜੀ ਹੋਈ ਹੈ।

ਸਤਿਗੁਰ ਜੀ ਚੋਜਾਂ ਤੇ ਪਿਆਰਾਂ ਦੀਆਂ ਸਾਰਾਂ ਵਾਲੇ ਉਸਦੇ ਇਸ ਰੰਗ ਦੇ ਅਨੂਪਮ ਨਜ਼ਾਰੇ ਨੂੰ ਤੱਕ ਤੱਕ ਕੇ ਪ੍ਰਸੰਨ ਹੋ ਰਹੇ ਹਨ ਤੇ ਪ੍ਰੇਮ ਦੀ ਖਿੱਚ ਨਾਲ ਖਿਚੀਂਦੇ ਜਾ ਰਹੇ ਹਨ, ਪਰ ਹਿਲਾਉਂਦੇ ਨਹੀਂ। ਕੁਛ ਸਮਾਂ ਇਹ ਰੰਗ ਤੱਕਕੇ ਆਪ ਖੜੇ ਖੜੇ ਧਯਾਨ ਦੇ ਦੇਸ ਚਲੇ ਗਏ, ਜਿਸ ਦੇਸ ਰਾਜਾ ਉਨ੍ਹਾਂ ਦੇ ਜਿਸ ਸਰੂਪ ਵਿਚ ਮਗਨ ਸੀ, ਉਸ ਸਰੂਪ ਵਿਚ ਹੋਕੇ ਆਗਯਾ ਕੀਤੀ: "ਨੈਣ ਖੋਹਲੋ।"

ਰਾਜਾ ਦੇ ਨੈਣ ਖੁੱਲ੍ਹੇ, ਜੋ ਦਰਸ਼ਨ ਬੰਦ ਨੈਣਾਂ ਵਿੱਚ ਤੱਕ ਰਿਹਾ ਸੀ ਤੇ ਜੋ ਆਖਰੀ ਝਲਕਾ ਵੱਜਾ ਸੀ ਹੁਣ ਪਰਤੱਖ ਦਿਸ ਰਿਹਾ ਹੈ, ਬੇਵਸਾ ਹੋ ਚਰਨਾਂ ਨੂੰ ਲਿਪਟ ਗਿਆ, ਨੈਣਾਂ ਦੇ ਬੰਦ ਫੁਹਾਰੇ ਜੋ ਠੋਕ ਠੋਕ ਕੇ ਬੰਦ ਰਖੇ ਹੋਏ ਸੇ, ਪਾਟ ਪਏ, ਵਹ ਤੁਰੇ ਤੇ ਲਗੇ ਚਰਨ ਧੋਣ। ਜਦੋਂ ਪਯਾਰ ਦਾ ਇਹ ਦਰਯਾ ਵਹ ਚੁਕਾ; ਜਦੋਂ ਵਿਛੋੜੇ ਤੇ ਤਾਂਘਾਂ ਦੀ ਇਹ ਸਮੁੰਦਰ ਜ਼ੁਆਰ ਭਾਟਾ ਹੰਭ ਗਈ ਤਦ ਇਕ ਹੋਰ ਸੁਆਦ ਦੇ ਝਲਕੇ ਨੇ ਚਰਨ ਹੋਰ ਘੁਟਵਾਏ। ਹੁਣ ਦਾਤਾ ਜੀ ਨੇ ਨੈਣ ਖੁਹਲੇ। ਬਹ ਗਏ, ਸਿਰ ਚਾਯਾ, ਗੋਦੀ ਵਿੱਚ ਰੱਖਿਆ,ਪਿਆਰ ਦਿੱਤਾ ਕਿੰਨਾਕੁ ? ਜਿੰਨਾ ਕੁ ਕਵੀ ਅਤਯੋਕਤੀ ਅਲੰਕਾਰ ਬੰਨ੍ਹ ਸਕਣ । ਉਂਞ ਸ੍ਰੀ ਕਲਗੀਧਰ ਚੁੱਪ ਹਨ, ਸਿਰ ਤੇ ਹੱਥ ਫੇਰਦੇ ਹਨ,ਮੱਥੇ ਤੇ ਪਿਆਰ ਦੇ ਕਰਕਮਲ ਲਾਂਦੇ ਹਨ, ਸਿਰ ਦੇ ਕਪਾਲ ਮੱਧੇ ਸਹਲਾਹਟ ਕਰਦੇ ਹਨ,ਪਰ ਮੂੰਹੋਂ ਕੁਝ ਨਹੀਂ ਆਖ ਰਹੇ,ਪਰ ਰਾਜਾ ਦੇ ਲੂੰਆਂ ਵਿਚ ਵਾਹਿਗੁਰੂ ਦੀ ਧੁਨ ਹੋ ਰਹੀ ਹੈ, ਬੇ ਵਸਾ ਨਾਮ ਦਾ ਪ੍ਰਵੇਸ਼ ਜਾਪ ਤੇ ਰਸ ਅੰਦਰ ਭਰ ਗਿਆ ਹੈ।

'ਨਾਮ ਮਹਾ ਰਸ ਪੀਅ'

ਨਾਮ ਮਹਾ ਰਸ ਪੀਤਾ ਗਿਆ । ਪ੍ਰੇਮ ਵਾਲੇ ਦਿਲ ਵਿੱਚ, ਬਾਣੀ ਨਾਲ ਉੱਜਲੇ ਹੋ ਚੁਕੇ ਮਨ ਵਿੱਚ, ਸਭ ਮੈਲਾਂ ਤੋਂ ਬੰਦ ਰਖੇ ਮਨ ਵਿੱਚ ਨਾਮ ਦਾ ਪ੍ਰਵੇਸ਼, ਨਾਮ-ਰਸ ਦਾ ਪ੍ਰਵੇਸ਼ ਹੋ ਗਿਆ। ਪਰ ਚੁੱਪ, ਨਾ ਜੀਭਾ ਬੋਲੀ ਨਾ ਕੰਨਾਂ ਸੁਣਿਆਂ। 'ਜੈਸੀ ਭੁਖ ਤੈਸੋ ਕਾ ਪੂਰਕ' ਦਾਤਾ ਨੇ ਰਾਜਾ ਨੂੰ ਨਿਹਾਲ ਕਰ ਦਿਤਾ,ਨੈਣ ਚਾਏ, ਦਰਸ਼ਨ ਡਿੱਠਾ; ਫੇਰ ਡਿੱਠਾ, 'ਵਾਹਿਗੁਰੂ' ਮੁਰਾਦ ਪਾਈ!

ਹੁਣ ਰਾਜਾ ਦੀ ਸਦਾ ਚੁੱਪ ਨੇ ਅਪਣੀ ਮੋਹਰ ਤੋੜੀ ਪਯਾਰ ਦੇ ਇਕ ਹੋਰ ਲਹਰੇ ਵਿੱਚ। ਰਾਜਾ ਦਾ ਇਸਤ੍ਰੀ ਨਾਲ ਪ੍ਰੇਮ ਇਸਤ੍ਰੀ ਪ੍ਰੇਮ ਨਹੀਂ ਸੀ, ਉਸਦਾ ਉਸ ਨਾਲ ਜੋ ਪ੍ਰੇਮ ਸੀ,ਉਹ ਵਾਹਿਗੁਰੂ ਪ੍ਰੇਮ ਦੇ ਚਾਨਣੇ ਵਿੱਚ ਸੀ। ਰਾਜਾ ਦਾ ਮਨੋਰਥ ਪੂਰਨ ਹੋ ਗਿਆ ਹੈ; ਪਰ ਰਾਜਾ ਚਾਹੁੰਦਾ ਹੈ ਕਿ ਰਾਣੀ ਦੀ ਮੁਰਾਦ ਦਰਸ਼ਨਾਂ ਵਾਲੀ

ਬੀ ਪੂਰਨ ਹੋਵੇ, ਸੋ ਉਸ ਪਜਾਰ ਨੇ ਆਖਿਆ: ਕਹੁ ਮਹਾਰਾਜ ਜੀ ! ਘਰ ਚਲੋ, ਜੇ ਏਥੋਂ ਮੁੜ ਗਏ ਤਾਂ ਪ੍ਰਿਯਾਵਰ ਸਖਣੀ ਰਹ ਗਈ। ਮਲਕੜੇ ਜਹੇ ਹੱਥ ਬੰਨ੍ਹਕੇ ਰਾਜਾ ਬੋਲਿਆ: "ਕ੍ਰਿਪਾ...."

ਇੰਨਾਂ ਰਾਜੇ ਦੇ ਮੂੰਹ ਵਿੱਚ ਹੀ ਸੀ ਕਿ ਬਿਰਦਪਾਲ ਜੀ ਬੋਲੇ: "ਸੱਤ ਬਚਨ, ਚਲੋ, ਅੱਜ ਰਾਤ ਭਬੋਰ ਹੀ ਠਹਰਾਂਗੇ। ਉਠੋ ਚੱਲੀਏ।" ਰਾਜਾ ਉੱਠਿਆ ਦੋਵੇਂ ਟੁਰ ਪਏ, ਪੈਦਲ। ਸ਼ਿਕਾਰ ਪਏ ਰਹ ਗਏ, ਸ਼ਸਤ੍ਰ ਧਰੇ ਰਹ ਗਏ, ਘੋੜੇ ਬ੍ਰਿਛਾਂ ਨਾਲ ਬੱਝੇ ਰਹ ਗਏ; ਰਹ ਗਏ ਮੰਤ੍ਰੀ ਤੇ ਦਾਸ ਇੱਕ ਪਾਸੇ, ਸਿੱਖ ਤੇ ਸੇਵਕ ਦੂਏ ਪਾਸੇ, ਤੇ ਜਿੱਥੇ ਸੇ ਉਡੀਕਾਂ ਵਿੱਚ ਬੈਠੇ ਰਹ ਗਏ, ਪ੍ਰੇਮ ਦੀ ਕਾਂਗ ਕਿਸੇ ਹੋਰ ਪਾਸੇ ਰੁਖ਼ ਕਰ ਗਈ। ਸੱਜੇ ਸਾਹਿਬ ਆਪ, ਖੱਬੇ ਰਾਜਾ, ਰਾਜਾ ਦਾ ਹੱਥ ਮਹਾਂਰਾਜ ਜੀ ਦੇ ਆਪਣੇ ਹੱਥ ਵਿੱਚ, ਪੈਦਲ ਟੁਰਕੇ ਭਬੋਰ ਅੱਪੜ ਗਏ।ਕੁਦਰਤ ਬੀ ਸਿਆਣੀ ਹੈ, ਰਾਜਾ ਚੁਪ ਹੈ ਤੇ ਲੁਕੋ ਦਾ ਆਦਤਗੀਰ ਹੈ, ਬਨ ਵਿਚ ਮ੍ਰਿਗ ਨਹੀਂ ਮਿਲਿਆ, ਅਸਮਾਨ ਵਿਚ ਪੰਛੀ ਨਹੀਂ ਆਯਾ, ਉੱਚੇ ਅਸਮਾਨਾਂ ਤੇ ਬੱਦਲ ਹੋ ਗਏ ਕਿ ਉੱਤੋਂ ਕਿਸੇ ਸੂਰਜ ਚੰਨ ਦੀ ਬੀ ਨਜ਼ਰ ਨਾ ਲੱਗੇ, ਰਾਹ ਖਹੜੇ ਕੋਈ ਨਹੀਂ ਟੱਕਰਿਆ। ਨੱਗਰ ਅੱਪੜੇ ਤਾਂ ਰਾਤ ਪੈ ਗਈ ਸੀ, ਬਿਨਾਂ ਕਿਸੇ ਦੇ ਧਿਆਨੇ ਸਾਹਿਬ ਤੇ ਦਾਸ ਲੰਘ ਗਏ, ਡਿਉਢੀ ਤੇ ਅੱਪੜਕੇ ਪਹਰੇਦਾਰ ਨੂੰ ਰਾਜਾ ਹੁਕਮ ਦੇ ਗਿਆ ਕਿ ਫਲਾਣੇ ਥਾਉਂ ਵਜ਼ੀਰ ਤੇ ਸਿੱਖਾਂ ਨੂੰ ਸੱਦਾ ਘਲ ਦਿਓ ਕਿ ਆ ਜਾਣ, ਫੇਰ ਅੰਦਰ ਲੰਘ ਗਏ।ਅੱਗੇ ਅੱਗੇ ਟੁਰਦੇ ਗਏ। ਪ੍ਰਿਯਾਵਰ ਦੇ ਕਮਰੇ ਪਾਸ ਚਲੇ ਗਏ ! ਅੱਗੇ ਕੱਲ੍ਹ ਵਾਲਾ ਹੀ ਨਕਸ਼ਾ ਬੱਝਾ ਪਿਆ ਸੀ। ਪ੍ਰਿਯਾਵਰ ਅਰਦਾਸ ਕਰ ਰਹੀ ਸੀ। ਉਸੇ ਤਰਾਂ ਦੀ ਅਰਦਾਸ ਸੀ ਜਿਸ ਤਰਾਂ ਦੀ ਕੱਲ੍ਹ ਸੀ। ਦੋਵੇਂ ਸਾਹਿਬ ਤੇ ਦਾਸ ਬਾਹਰ ਖੜੇ ਗਏ, ਪਰ ਮਹਾਰਾਜ ਅੰਦਰ ਇੱਕ ਕਦਮ ਹੋਰ ਧਰਕੇ ਖਲੋ ਗਏ। ਨਿਰੋਲ ਆਤਮ ਰੰਗ ਤੇ ਪਤੀ-ਪ੍ਰੇਮ ਵਿੱਚ ਬਿਹਬਲ ਦੁਲਾਰੀ ਦੀ ਅਰਦਾਸ ਸੁਣੀ, ਆਪ ਦੇ ਦੋਵੇਂ ਨੈਣ ਭਰ ਭਰ ਆਏ। ਹਾਏ ਪ੍ਰੇਮ ਕੀ ਜਾਦੂ ਹੈ? ਹੇ ਵਾਹਿਗੁਰੂ ! ਇਸੇ ਸੁੱਚੇ ਪ੍ਰੇਮ ਰਸ ਲਈ ਹੀ ਤਾਂ ਇਹ ਸੰਸਾਰ ਹੈ।

ਜਦ ਅਰਦਾਸ ਹੋ ਮੁੱਕੀ ਰਾਣੀ ਨੇ ਨੈਣ ਖੁਹਲੇ,ਅੱਖਾਂ ਦੇ ਅੱਗੇ ਧਯਾਨ ਮੂਰਤੀ ਪਰਤੱਖ ਖੜੀ ਹੈ, ਪਰ ਉਸ ਜਾਤਾ ਕਿ ਮੇਰੇ ਧਿਆਨ ਦੀ ਮੂਰਤੀ ਹੀ ਹੈ। ਫੇਰ ਨੈਣ ਮੀਟੇ, ਫੇਰ ਖੁਹਲੇ। ਰਾਜਾ ਦਾ ਸੁਭਾਉ ਨਾ ਦਿਖਾਵੇ ਦਾ ਹੈ, ਨਹੀਂ ਵਧਦਾ ਅੱਗੇ ਤੇ ਨਹੀਂ ਕੰਹਦਾ 'ਆ ਗਏ ਹਨ' ਚੁੱਪ,ਅਦਬ ਨਾਲ ਦਲੀਜਾਂ ਵਿਚ ਸਿਰ ਤਾਕ ਨਾਲ ਲਾਈ ਪਿਆਰ ਵਿੱਚ ਮਗਨ ਤੇ ਨਾਮ ਰਸ ਵਿਚ ਨਿਮਗਨ ਰਾਜਾ ਮੂਰਤ ਵਾਂਙੂ ਖੜਾ ਵੇਖਦਾ ਹੈ। ਪਰ ਦਾਤਾ ਜੀ ਅਨਬੋਲਤ ਪੀੜਾ ਦੇ ਜਾਣਨ-ਹਾਰ ਹਨ, ਦਾਤਾ ਜੀ ਆਪ ਬੋਲੇ: ਬੇਟਾ ਜੀਉ ! ਅਸੀਂ ਆ ਗਏ ਹਾਂ, ਤੇਰੇ ਪਤੀ ਨੂੰ ਵਾਹਿਗੁਰੂ ਜੀ ਨੇ ਅਪਨੇ ਪਿਆਰ ਮੰਡਲ ਵਿਚ ਵਸਾ ਲਿਆ ਹੈ, ਆਓ ਤੁਸੀ ਵੀ—ਵਾਹਿਗੁਰੂ !—ਵਾਹਿਗੁਰੂ ਦੇ ਦੇਸ ਚੱਲੋ !"

ਪ੍ਰਿਯਾਵਰ—ਤੁਸੀਂ ਹੋ ? (ਧਾ ਕੇ) ਆਪ ਹੋ ? ਹੈਂ, ਸੱਚ ਮੁਚ ਹੋ, ਆ ਗਏ ਹੋ ? ਨਹੀਂ; ਮੇਰੇ ਨੈਣ ਧਿਆਨ ਨੂੰ ਵੇਖਦੇ ਹਨ ਤੇ ਮੇਰੇ ਕੰਨ ਧਿਆਨ ਮੂਰਤੀ

ਦੀ ਬਾਣੀ ਸੁਣਦੇ ਹਨ ॥

ਗੁਰੂ ਜੀ—ਆਓ, ਪੁੱਤਰ ਜੀ! ਆ ਗਏ ਹਾਂ। ਰਾਣੀ ਹੇਠਾਂ ਉੱਪਰ ਵੇਖਦੀ ਹੈ, ਅੱਗੇ ਵਧਦੀ ਹੈ, ਝਿਝਕਦੀ ਹੈ, ਫੇਰ ਘੁਸਮੁਸੇ ਵਿੱਚ ਪਤੀ ਦਲੀਜੇ ਲੱਗਾ ਦਿੱਸਦਾ ਹੈ। "ਹਾਂ ਠੀਕ, ਇਹ ਤਾਂ ਜਾਗ੍ਰਤ ਹੈ, ਹੋਸ਼ ਹੈ, ਆ ਗਏ" ਧਾਈ ਤੇ ਚਰਨਾਂ ਤੇ ਢੱਠੀ, ਪਰ ਫੇਰ ਗੋਡੇ ਟਿਕਵੇਂ ਦਾਉ ਉੱਠੀ, ਤੇ ਕੋਮਲਤਾ ਵਿੱਚ ਬੋਲੀ: "ਦਾਤਾ ਜੀਓ! ਪਤੀ ਜੀ ਨੂੰ ਮਿਲੇ ਹੋ?"

ਗੁਰੂ ਜੀ—ਪੁੱਤ ਜੀਓ! ਮਿਲੇ ਹਾਂ।

ਪ੍ਰਿਯਾਵਰ—ਮੈਂ ਕਾਹਲੀ ਹਾਂ ਸਾਹਿਬ ਜੀਉ! ਪਹਲਾਂ ਫੇਰ ਮਿਲੋ, ਜੀ ਮਿਲੋ ਨਾਂ ਮੇਰੇ ਬੇਜ਼ਬਾਨ ਮਾਲਕ ਜੀ ਨੂੰ ਗਲ ਲਾਓ ਨਾਂ, ਮੈਂ ਤੱਕਾਂ, ਮੇਰੇ ਨੈਣ ਠਰਨ, ਮੈਂ ਫੇਰ, ਹਾਂ ਫੇਰ ਇਹ ਜੁਗਾਂ ਤੋਂ ਅਰਾਧੇ ਚਰਨ ਕਮਲ ਪਰਸਾਂ। ਦਾਤਾ! ਮੇਹਰ ਕਰ, ਪਹਲਾਂ ਮੇਰੇ ਪਿਆਰੇ ਨੂੰ ਗਲ ਲਾ। ਮੈਂ ਦੇਖਾਂ, ਮੇਰੇ ਨੈਣ ਠਰਨ।

ਇਸ ਪਿਆਰ ਤੇ ਆਪਾ ਨੁਛਾਵਰ ਪ੍ਰੀਤੀ ਨੂੰ ਤੱਕਕੇ ਸਾਹਿਬਾਂ ਦੇ ਨੈਣ ਫੇਰ ਭਰ ਆਏ, ਰਾਜਾ ਨੂੰ ਗਲ ਲਾਯਾ ਤਾਂ ਰਾਣੀ ਨੇ ਡਿੱਠਾ, ਅੱਖਾਂ ਠਰੀਆਂ। ਹੁਣ ਬਿਹਬਲ ਹੋਕੇ ਧੜ ਕਰਦੀ ਚਰਨਾਂ ਤੇ ਡਿੱਗੀ, ਡਿੱਗੀ ਤੇ ਚਰਨਾਂ ਨੂੰ ਚੰਬੜਕੇ ਬੇਸੁਧ ਹੋ ਗਈ।

ਹਾਇ! ਇਨਸਾਨ ਦੇ ਅੰਦਰਲੇ ਦੀ ਭੁੱਖ ਆਪਣੇ ਤੋਂ ਉੱਚੇ ਲਈ, ਹਾਂ ਤੇਰੇ ਲਈ ਹੇ ਅਦ੍ਰਿਸ਼ਜ! ਹੇ ਨਾ ਦਿੱਸਣਹਾਰ! ਤੇਰੇ ਲਈ, ਪ੍ਰੀਤ! ਇਨਸਾਨ ਤੇਰੇ ਇਨ੍ਹਾਂ ਦਰਸ਼ਨਾਂ ਨੂੰ ਤੜਫਦਾ ਹੈ, ਕਿ ਤੂੰ ਸਾਡੇ ਨੈਣਾਂ ਗੋਚਰੇ ਰੂਪ ਵਿੱਚ ਪ੍ਰਕਾਸ਼ ਪਾਵੇਂ ਤਾਂ ਸਾਡੀਆਂ ਰੂਪ ਦੇਖਣਹਾਰ ਅੱਖੀਆਂ ਬੀ ਦਰਸ਼ਨ ਕਰਨ ਤੇ ਸਾਡੀਆਂ ਅੰਦਰਲੀਆਂ ਤੜਫਣ ਵਾਲੀਆਂ ਸੱਧਰਾਂ ਪੂਰੀਆਂ ਹੋਣ।

ਹਾਂ ਜੀ, ਜ਼ਰਾ ਦਰਸ਼ਨ ਕਰਨੇ, ਰੱਬੀ ਨੂਰ ਕੀਕੂੰ ਖੜਾ ਹੈ ਤੇ ਪਿਆਰ ਦੇ ਸਦਕੜੇ ਹੋਣ ਵਾਲਾ ਰਾਜਾ ਕੀਕੂੰ ਖੱਬੇ ਪਾਸੇ ਛਾਤੀ ਨਾਲ ਲੱਗਾ ਅਰਸ਼ੀ ਪਿਆਰ ਵਾਲੀ ਕਲਾਈ ਨਾਲ ਗਲਵੱਕੜੀ ਵਿੱਚ ਹੈ, ਤੇ ਕੀਕੂੰ ਆਤਮ ਰਸ ਵਿੱਚ ਰੱਤੀ ਪ੍ਰਿਯਾਵਰ ਚਰਨਾਂ ਨੂੰ ਗਲਵੱਕੜੀ ਪਾਈ ਢੱਠੀ ਪਈ ਹੈ?

ਮਹਾਰਾਜ ਦਾ ਸੱਜਾ ਹੱਥ ਨਿਵਿਆਂ, ਬਾਹੋਂ ਫੜ ਰਾਣੀ ਨੂੰ ਉਠਾਯਾ, ਖੜਾ ਕੀਤਾ, ਸਿਰ ਤੇ ਪਿਆਰ ਦਿਤਾ ਤੇ ਆਖਿਆ: ਕਹੁ ਬੇਟਾ 'ਵਾਹਿਗੁਰੂ'।

ਵਾਹਿਗੁਰੂ ਕੌਣ ਕਹੇ? ਜੀਭ ਨੇ ਕਿਹਾ, ਪਰ ਉਹ ਤਾਂ ਇਕੱਲੀ ਜੀਭ ਉਤੇ ਸਮਾਉਂਦਾ ਨਹੀਂ, ਸਾਰੇ ਲੂੰ ਜੀਭਾ ਹੋਗਏ, ਉਹ ਅਜੇ ਬੀ ਨਹੀਂ ਸਮਾਉਂਦਾ, ਲੰਘ ਤੁਰਿਆ ਹੇਠਾਂ ਹਿਰਦੇ ਵਿਚ। ਹਾਂ, ਰਾਣੀ ਨੂੰ ਹੁਣ ਤਾਣ ਆਈ, ਇਹ ਤਾਣ ਆਈ ਤਾਂ ਆਖਿਆ 'ਵਾਹਿਗੁਰੂ'।

ਵਣ ਤ੍ਰਿਣ ਵਾਹਿਗੁਰੂ ਹੋ ਦਿੱਸਿਆ, ਆਤਮ ਲਹਰ ਆਯਾ, ਰਸ ਛਾ ਗਿਆ:

"ਅੰਮ੍ਰਿਤੁ ਨਾਮੁ ਰਿਦੇ ਮਹਿ ਚੀਨਾ"

ਰੰਗਿਆ ਗਿਆ ਜੋੜਾ, ਜੋ ਆਪੋ ਵਿਚ ਪਿਆਰ ਕਰਦਾ, ਅਨੰਤ' ਨੂੰ ਪਿਆਰ ਕਰਦਾ 'ਅਨੰਤ' ਦੇ ਚਾਨਣੇ ਵੱਲ ਟੁਰ ਰਿਹਾ ਸੀ, ਰੰਗਿਆ ਗਿਆ ਰੱਬੀ ਇਲਾਹੀ ਰੰਗ ਵਿਚ ਰਸ ਰੰਗ ਵਾਲਾ ਪਵਿੱਤ੍ਰ ਜੋੜਾ।

ਹੁਣ ਮਹਾਰਾਜ ਜੀ ਨੂੰ ਚੌਂਕੀ ਤੇ ਬਿਠਾਯਾ, ਚਰਨ ਧੋਤੇ, ਪੂੰਝੇ, ਪੰਜ ਇਸ਼ਨਾਨਾ ਕਰਵਾਯਾ, ਇੰਨੇ ਨੂੰ ਪ੍ਰਸ਼ਾਦ ਤਿਆਰ ਹੋਕੇ ਆ ਗਿਆ:—

...ਭਖਜ ਭੋਜ ਲੇਹਜ ਅਰ ਚੋਸਾ

ਕਰ ਤਯਾਰ ਵਡਿ ਥਾਰ ਪਰੋਸਾ।
ਚੌਂਕੀ ਚਾਰੁ ਬਿਸਾਲ ਡਸਾਇ
ਤਾਂ ਪਰ ਸੁਜਨੀ ਬਿਸਦ ਬਿਛਾਇ,
ਤਾਂ ਪਰ ਬਿਨਤੀ ਭਾਖ ਬਿਠਾਇ;
ਦੂਸਤ ਚੌਂਕੀ ਅਗਰ ਟਿਕਾਇ,
ਤਿਸ ਪਰ ਥਾਰ ਪ੍ਰੇਸ ਧਰਜੋ ਹੈ,
ਹਾਥ ਜੋਰ ਵਿਗ ਆਪ ਖਰਜੋ ਹੈ।
[ਗੁ: ਪ੍ਰ:

ਮਹਾਰਾਜ ਜੀ ਨੇ ਪ੍ਰਸ਼ਾਦ ਛਕਿਆ। ਇੰਨੇ ਨੂੰ ਡੇਰਾ ਆ ਗਿਆ, ਸਾਰੇ ਸਿੰਘਾਂ ਨੂੰ—ਜੋ ਨਾਲ ਸੇ—ਸੋਹਣੇ ਥਾਂ ਡੇਰਾ ਮਿਲਯਾ ਰਸਦ, ਪਰਸ਼ਾਦ; ਮੰਜੇ ਬਿਸਤਰੇ, ਦਾਣਾ ਪੱਠੇ ਪਹੁੰਚ ਗਏ। ਚੁਪ ਰਹਣ ਵਾਲੇ ਰਾਜਾ ਜੀ ਨੇ ਹੁਣ ਆਪਣੇ ਪੁਰਾਣੇ ਸੁਭਾਵ ਵਿਰੁੱਧ ਸਾਫ ਤੇ ਨਿੰਮ੍ਰਤਾ ਵਿਚ ਬੇਨਤੀ ਕੀਤੀ ਕਿ "ਕ੍ਰਿਪਾ ਕਰਕੇ ਏਥੇ ਠਹਰੋ।" ਦਾਤਾ ਜੀਉ ਰਹ ਪਏ, ਬਸਾਲੀ ਤੋਂ ਸਾਰੇ ਸਿੱਖ ਪਰਵਾਰ, ਸੰਗਤਾਂ ਡੇਰਾ ਭਬੋਰ ਆ ਗਿਆ। ਰਾਜੇ ਦੇ ਅਨੋਖੇ ਪ੍ਰੇਮ ਤੇ ਰਾਣੀ ਦੇ ਅਛੁਤੀ ਪ੍ਰੀਤੀ ਭਾਵ ਕਰਕੇ ਸਤਿਗੁਰ ਇੰਨਾਂ ਚਿਰ ਉਥੇ ਰਹੇ ਕਿ ਦੂਰ ਦੂਰ ਦੀਆਂ ਸੰਗਤਾਂ ਓਥੇ ਪੁੱਜਣ ਲੱਗ ਪਈਆਂ।

ਅਨੰਦ ਪੁਰ ਦਾ ਆਨੰਦ ਏਥੇ ਸੀ, ਸੋਹਣੀ ਛਾਯਾ, ਫਲਾਂ ਤੇ ਫੁੱਲਾਂ ਵਾਲੇ ਬਨ, ਉੱਚੇ ਨੀਵੇਂ ਥਾਂ ਦੇ ਨਜ਼ਾਰੇ ਮਾਣਦੇ ਜਗਤ ਨੂੰ ਤਾਰਦੇ ਮਾਲਕ ਜੀ, ਸਾਹਿਬ ਜੀ ਡੇਰ ਤੱਕ ਉਥੇ ਰਹੇ:—

ਇਸ ਪਰਕਾਰ ਪ੍ਰਭ ਸੈਰ ਸਰਾਹਾ,
ਬਸੇ ਤਹਾਂ ਮਨ ਆਨੰਦ ਪਾਵਾ।
ਊਚ ਨੀਚ ਥਲ ਬਿਖਮ ਕਿ ਸਮ ਹੈ,
ਬਹੁ ਰਮਣੀਕ ਸੁਗਮ ਦੁਰਗਮ ਹੈ।
ਚਲਤ ਬੇਗ ਤੇ ਨਿਰਮਲ ਵਾ ਹੈ,
ਬਿਨਾਂ ਧੂਲ, ਮਨ ਬਹੁ ਅਵਗਾਹ ਹੈ।
ਕੁਸਮਤ ਬਨ ਕੀ ਪ੍ਰਭਾ ਬਿਲੋਕੈ,
ਸਘਨੇ ਅਧਕ ਸੁਗੰਧੀ ਰੋਕੈ।
ਜਹ ਲਗ ਇੱਛਹਿ ਬਿਚਰਤ ਆਵੈ,
ਇਸ ਪ੍ਰਕਾਰ ਨਿਸ ਦਯੋਸ ਬਿਤਾਵੈ।
ਸੁਨ ਸੁਨ ਕਰ ਸਿਖ ਸੰਗਤ ਸਾਰੀ,
ਆਵਹਿ ਦਰਸ਼ਨ ਇੱਛਾ ਧਾਰੀ।
ਪੂਰਬ ਦੱਖਣ ਪਸਚਮ ਕੇਰੇ,
ਲੈ ਲੈ ਕਰ ਉਪਕਾਰ ਘਨੇਰੇ।
ਪਰੇ ਥਹੀਰ ਚਲੇ ਬਹੁ ਆਵੈਂ,
ਗੁਰਬਾਣੀ ਪਠ ਗੁਰ ਗੁਰ ਧਿਆਵੈਂ।
ਇਸ ਪ੍ਰਕਾਰ ਸਤਿਗੁਰ ਬਿਸਰਾਮੇ,
ਅਚਲ ਸਥਾਨ ਸੈਲ ਅਭਿਰਾਮੇ।
[ਗੁ: ਪ੍ਰ: ਸੂ:

—o—

ਸੂਚਨਾਂ—ਗੁਰੂ ਜੀ ਕਿੰਨਾਂ ਚਿਰ ਭਬੋਰ ਰਹੇ, ਸੰਗਤਾਂ ਏਥੇ ਹੀ ਆਉਣ ਲੱਗ ਗਈਆਂ। ਕਿਤਨਾ ਚਿਰ ਆਨੰਦ ਮੰਗਲ ਬਣੇ ਰਹੇ, ਪਰ ਫੇਰ ਖਾਲਸਾ ਜੀ ਅਨੰਦ ਪੁਰ ਦੀ ਤਾਂਘ ਕਰਨ ਲੱਗੇ, ਸੋ ਗੁਰੂ ਜੀ ਰਾਜਾ ਰਾਣੀ ਤੋਂ ਵਿਦਾ ਹੋ ਮੁੜ ਆਨੰਦ-ਪੁਰ ਆਏ। ਸ਼ਹਰ ਦੇ ਨੱਸ ਗਏ ਹੋਏ ਲੋਕੀ ਬੀ ਮੁੜ ਆਏ। ਉਹੋ ਨਗਰੀ ਫੇਰ ਵੱਸ ਪਈ। ਉਹੋ ਗਹਮਾਂ ਗਹਮ, ਉਹੋ ਸਤਸੰਗ, ਕੀਰਤਨ, ਰੱਬੀ ਰਾਜ ਆਨੰਦ ਪੁਰ ਵਿਚ ਖਿੜ ਪਏ। ਬਿਲਾਸ ਪੁਰੀਏ ਰਾਜੇ ਨੇ ਸੁਲਹ ਕਰ ਲਈ ਤੇ ਇਸਦਾ ਇਕ ਵਕੀਲ 'ਪਰਮਾ' ਦਰਬਾਰ ਆ ਰਿਹਾ ਤੇ ਫੇਰ ਇਸਨੇ ਗੋਂਦ ਗੁੰਦੀ ਕਿ ਸਾਰੇ ਰਾਜਿਆਂ ਤੇ ਗੁਰੂ ਜੀ ਦਾ ਮੇਲ ਹੋਵੇ। ਏਹ ਰਾਜਸੀ ਸਮਾਚਾਰ ਅਤੇ ਆਤਮ ਦਾਤਾਂ ਦੇ ਛੱਟੇ ਅਗਲੇ ਪ੍ਰਸੰਗ ਵਿਚ ਕੁਛ ਵਨਗੀਮਾਤ੍ਰ ਦਿਪਤ ਹਨ :—

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੪੨. ਪਦਮਾ*

੧.

ਰਾਜ ਭਵਨ ਚੰਬਾ ਵਿੱਚ ਇੱਕ ਮਟਿਆਰ ਸ਼ਾਹਜ਼ਾਦੀ ਆਪਣੇ ਚੁਬਾਰੇ ਵਿੱਚ ਬੈਠੀ ਦਲੀਜਾਂ ਵੱਲ ਤੱਕ ਰਹੀ ਹੈ। ਲਿਬਾਸ ਰੇਸ਼ਮੀ ਤੇ ਜ਼ਰੀ ਦਾ ਹੈ, ਹੱਥ ਵਿੱਚ ਇੱਕ ਪੋਥੀ ਹੈ, ਜੋ ਵਿਚ ਉਂਗਲ ਦੇਕੇ ਅੱਧੀ ਮੀਟ ਰੱਖੀ ਹੈ! ਚਿਹਰਾ ਸੁਡੌਲ, ਰੰਗ ਗੋਰਾ, ਕ੍ਰਾਂਤ ਪ੍ਰਤਾਪ ਸ਼ੀਲ, ਮੱਥਾ ਟਿਕਾਉ ਵਾਲਾ, ਡੀਲ ਲੰਮੇਰੀ ਤੇ ਸਰੀਰ ਦੀ ਬਣਤ ਵੱਲੋਂ ਸੁਥਕ ਤੇ ਸੁਹਲ ਹੈ। ਦਲੀਜਾਂ ਵੱਲ ਤੱਕਦੀ ਬੜੀ ਸੋਚ ਵਿਚ ਜਾਪਦੀ ਹੈ,ਕਿ ਅਚਾ-ਨਕ ਖੜਾਕ ਆਇਆ। ਇਸਦਾ ਭੀ ਰੰਗ ਬਦਲਿਆ,ਪਲ ਮਗਰੋਂ ਮਹਾਰਾਜ ਦਲੀਜਾਂ ਵੜਦੇ ਦਿੱਸੇ। ਇਸ ਰਾਜ ਦੁਲਾਰੀ ਨੇ ਉੱਠਕੇ ਸਤਕਾਰ ਕੀਤਾ, ਮਹਾਰਾਜ ਨੇ ਸਿਰ ਗਲੇ ਲਾਕੇ ਸਿਰ ਤੇ ਪਜਾਰ ਦਿੱਤਾ।

ਰਾਜ ਦੁਲਾਰੀ—ਪਿਤਾ ਜੀ! ਅੱਜ ਤਾਂ ਪਹਲਾ ਪਹਰ ਬੀ ਵੱਜ ਚੁੱਕਾ ਹੈ, ਆਪ ਨੇ ਬੜੀ ਹੀ ਦੇਰ ਲਾ ਦਿੱਤੀ, ਸੁਖ ਤਾਂ ਸੀ? ਮੈਂ ਤਾਂ ਬੜੀਆਂ ਚਿੰਤਾਂ ਵਿੱਚ ਪੈ ਰਹੀ ਸਾਂ?

ਰਾਜਾ—ਬੇਟੀ, ਕੀ ਦੱਸਾਂ? ਕਿਸ ਨੂੰ ਦੋਸ਼ ਦਿਆਂ? ਸਾਡੇ ਪਹਾੜੀਏ ਰਾਜੇ ਕੁਝ ਸਮਝਦੇ ਨਹੀਂ।

ਰਾਜ ਦੁਲਾਰੀ—ਕਿਉਂ ਪਿਤਾ ਜੀ,ਫੇਰ ਗੁਰੂ ਜੀ ਨਾਲ ਕੋਈ ਫਸਾਦ ਚਾਯਾ ਨੇ?

ਰਾਜਾ—ਇੱਕ ਪਾਸੇ ਨਹੀਂ ਹੁੰਦੇ। ਨਾਂ ਲੜਦੇ ਹਨ, ਨਾਂ ਮਿਲਦੇ ਹਨ। ਨਾਂ ਹੀਨੇ ਹੁੰਦੇ ਹਨ, ਨਾਂ ਬੰਨੇ। ਭੀਮ ਚੰਦ ਦੇ ਮਰਨ ਮਗਰੋਂ ਤੁਸਾਨੂੰ ਪਤਾ ਹੈ ਕਿ ਅਜਮੇਰ ਚੰਦ ਗੱਦੀ ਬੈਠਾ ਹੈ, ਇਸਨੇ ਉਨ੍ਹਾਂ ਨਾਲ ਸੁਲ੍ਹਾ ਕਰ ਲਈਹੈ।

ਰਾਜ ਦੁਲਾਰੀ—ਇਹ ਚੰਗਾ ਹੋਇਆ, ਨਿਤ ਦੀ ਰਾਰ ਮਿਟੀ।

ਰਾਜਾ—ਪਰ ਮੈਨੂੰ ਪਤਾ ਹੈ ਕਿ ਇਹ ਸੁਲ੍ਹਾ ਨਹੀਂ ਹੈ, ਇਹ ਕਪਟ ਹੈ।ਪਦਮੰਤੀ ਬੇਟਾ! ਕਪਟ ਅੰਤ ਖੁਲ੍ਹ ਜਾਂਦਾ ਹੈ।

ਪਦਮੰਤੀ—ਕੀ ਕਪਟ ਛੇੜਿਆ ਨੇ?

ਰਾਜਾ—ਅਜਮੇਰ ਚੰਦ ਨੇ ਸੁਲ੍ਹਾ ਕਰ ਲਈ ਹੈ, ਉਨ੍ਹਾਂ ਨੂੰ ਧਰਮਾਗੂ ਰਾਜਾ ਮੰਨ ਲਿਆ ਹੈ,ਤੇ ਆਖਿਆ ਹੈ ਕਿ ਅਨੰਦਪੁਰ ਆਪ ਰਾਜ ਕਰੋ, ਤੇ ਅਸੀਂ ਆਪ ਨੂੰ ਸੁਤੰਤ੍ਰ ਮਾਲਕ ਮੰਨਦੇ ਹਾਂ, ਤੇ ਰਾਜਿਆਂ ਦੇ ਦਸਤੂਰ ਮੂਜਬ ਆਪਣਾ ਵਕੀਲ ਆਪ ਪਾਸ ਭੇਜਦੇ ਹਾਂ,ਜੋ ਰਿਆਸਤਾਂ ਦੇ

*ਇਹ ਪ੍ਰਸੰਗ ਸੰਮਤ ੪੫੦ ਨਾ: ਦੇ ਗੁਰਪੁਰਬ ਪੁਰ ਪ੍ਰਕਾਸ਼ਤ ਹੋਇਆ ਸੀ।

ਮਾਮਲੇ ਸਾਡੇ ਆਪ ਦੇ ਉਸਦੀ ਰਾਹੀਂ ਸਾਫ ਰਹਣ, ਤੇ ਸਾਲਸੀ ਸੁਲ੍ਹਾ ਨਾਲ ਨਜਿੱਠੀਂਦੇ ਰਹਣ, ਤੇ ਕਿਸੇ ਤੁਜ਼ਾਕਲ ਨੂੰ ਸਾਡੇ ਤੇ ਆਪ ਦੇ ਵਿਚਕਾਰ ਕੋਈ ਬਿਸਮਝੀ ਯਾ ਉਲਟ ਪੁਲਟ ਸਮਝੀ ਦੀ ਗੱਲ ਬਾਤ ਫੈਲਾਨ ਦਾ ਮੌਕਜਾ ਨਾਂ ਮਿਲੇ।

ਪਦਃ—ਵਕੀਲ ਕਿਸ ਨੂੰ ਕਰਕੇ ਘੱਲਜਾ ਸੂ ?

ਰਾਜਾ—ਉਸੇ ਪਰਮੇ ਜੂਠ ਨੂੰ।

ਪਦਮੰਤੀ—ਕੇਹੜਾ ਪਰਮਾ ? ਜੀਉ!

ਰਾਜਾ—ਪੁੱਤ੍ਰ! ਉਹ ਜੂਠ ਜਿਹੜਾ ਏਥੇ ਬੀ ਰਹ ਗਿਆ ਹੈ, ਜਿਸਨੂੰ ਸਾਰੇ ਪੰਮਾਂ ਆਖਦੇ ਹੁੰਦੇ ਸਨ।

ਪਦਮੰਤੀ—ਅੱਛਾ ਮੈਂ ਸਮਝੀ, ਉਹ ਲਾਊ ਮਚਕਾਊ, ਉਹ ਜੂਠ!

ਆਦਮੀ ਚੰਗਾ ਘੱਲਣਾ ਚਾਹੀਦਾ ਸੀ, ਫੇਰ ਤਾਂ ਸੁਲ੍ਹਾ ਹੋ ਜਾਂਦੀ ਤੇ ਪੱਕੀ ਬਣ ਜਾਂਦੀ।

ਰਾਜਾ—ਜੇ ਨੀਤ ਸੁਲ੍ਹਾ ਦੀ ਹੁੰਦੀ ਤਾਂ ਚੰਗਾ ਆਦਮੀ ਘੱਲਦਾ ਨਾਂ, ਨੀਤ ਤਾਂ ਸੀ ਖੋਟੀ।

ਪਦਃ—ਖੋਟ ਨੂੰ ਖੋਟਾ ਹੀ ਫਲ ਲੱਗਣਾ ਹੈ ਨਾਂ।

ਰਾਜਾ—ਲੱਗ ਪਿਆ ਹੈ।

ਪਦਮੰਤੀ—ਕੀਕੂੰ ਜੀਉ, ਪਿਤਾ ਜੀ! ਕੀਕੂੰ ?

ਰਾਜਾ—ਪਰਮੇ ਨੇ ਗੁਰੂ ਜੀ ਨਾਲ ਸਫਾਈ ਕਰਕੇ ਉੱਥੇ ਐਸਾ ਸੁਹੀਆਂ-ਪਣੇ ਦਾ ਜਾਲ ਵਿਛਾ ਛੱਡਿਆ ਹੈ ਕਿ ਦੋ ਤਾਜ਼ੀ ਘੋੜੇ ਗੁਰੂ ਜੀ ਦੇ ਤਬੇਲਿਆਂ ਤੋਂ ਚੋਰੀ ਕਰਵਾਕੇ ਅਜਮੇਰ ਚੰਦ ਪਾਸ ਪੁਚਾ ਦਿਤੇ ਹਨ। ਇੱਕ ਵੇਰ ਖਜ਼ਾਨਾ ਛਨਵਾਇਆ ਹੈ।

ਪਦਮੰਤੀ—(ਨੱਕ ਵੱਟਕੇ) ਇਹ ਰਾਜਾ ਦੇ ਕਰਮ ਹਨ! ਦੁਨੀਆਂ ਕਿਉਂ ਨਾ ਗਰਕੇ ? ਪਰ ਰਾਜੇ ਕੀ ਕਰਨ ? ਸਲਾ-ਹੀਆਂ ਨੇ ਰਾਜ ਡੋਬੇ। ਜੇਹੇ ਮਸ਼ੀਰ (ਸਲਾਹਕਾਰ) ਤੇਹੇ ਰਾਜੇ ਦੇ ਕਰਮ। ਲੜਨਾ, ਮਰਨਾ, ਮਾਰਨਾ, ਰਾਜਨੀਤੀ, ਇਹ ਤਾਂ ਰਾਜਿਆਂ ਦੇ ਕਰਮ ਹੋਏ, ਪਰ ਚੋਰੀ ਕਿਵੇਂ ਸੋਭਦੀ ਹੈ?

ਰਾਜਾ—ਮੇਰੇ ਤਾਂ ਸੁਣਕੇ ਮੁੜ੍ਹਕਾ ਆ ਗਿਆ ਕਿ ਅਜਮੇਰ ਚੰਦ ਕੁਲ ਦਾ ਨਾਮ ਡੋਬਣ ਲੱਗਾ ਹੈ, ਤੇ ਰਾਜਪੂਤ ਜਾਤੀ ਕਲੰਕਤ ਕਰਨ ਲੱਗਾ ਹੈ।

ਪਦਮੰਤੀ—ਇਸ ਵਿਚ ਰਤਾ ਬੀ ਸ਼ੱਕ ਨਹੀਂ, ਪਰ ਪਿਤਾ ਜੀ! ਮੈਂ ਸੁਣਦੀ ਹਾਂ ਕਿ ਗੁਰੂ ਜੀ ਰਾਜਰਿਖੀ ਹਨ, ਸਗੋਂ ਕਈ ਬ੍ਰਾਹਮਨ ਆਖਦੇ ਹਨ ਕਿ ਕਲਜੁਗ ਵਿੱਚ ਇਕ ਅਵਤਾਰ ਨੇ ਦਸ ਰੂਪਾਂ ਵਿਚ ਆਉਣਾ ਹੈ, ਉਹ ਏਹੀ ਹਨ, ਤੇ ਅੰਤ੍ਰ-ਯਾਮਤਾ ਰਖਦੇ ਹਨ, ਉਹ ਪਰਮੇ ਦਾ ਭੁਲੇਖਾ ਕਿਵੇਂ ਖਾ ਗਏ ?

ਰਾਜਾ—ਮੈਨੂੰ ਧਰਮ ਦੀ ਤਾਂ ਸੋਝੀ ਨਹੀਂ, ਪਰ ਪਿਛਲੇ ਜੰਗਾਂ ਤੇ ਗੁਰੂ ਜੀ ਦੇ ਵਤੀਰਿਆਂ ਤੋਂ ਇਹ ਸਮਝਦਾ ਹਾਂ ਕਿ ਉਹ ਕਿਸੇ ਭੁਲੇਖੇ ਵਿਚ ਔਣ ਵਾਲੇ ਨਹੀਂ, ਓਹ ਬੜੇ ਲੰਮੇ ਚੌੜੇ ਤੇ ਖੁਲ੍ਹੇ ਦਿਲ ਵਾਲੇ ਹਨ। ਉਹਨਾਂ ਨੂੰ ਕੋਈ ਠੱਗੇ ਤਾਂ ਠੱਗੀ ਤਾੜ ਲੈਂਦੇ ਹਨ ਤੇ ਫੇਰ ਠਗੀਂਦੇ ਹਨ, ਅਗਲਾ ਸਮਝਦਾ ਹੈ ਕਿ ਮੈਂ ਠੱਗ ਲਿਆ ਹੈ, ਤੇ ਓਹ ਠਗੀਕੇ, ਪਰ ਸਭ ਕੁਝ ਸਮਝਦੇ ਹੋਏ ਅਨਭੋਲ ਰੰਹਦੇ ਹਨ ਤੇ ਮਾਫੀ ਦੇ ਘਰ ਵੱਸਦੇ ਹਨ।

ਪਦਮਾ—ਇਸ ਤਰਾਂ ਰਾਜ ਪ੍ਰਬੰਧ ਤਾਂ ਨਹੀਂ ਨਿਭਦਾ।

ਰਾਜਾ—ਸਗੋਂ....ਭਲਾ, ਨਾਲੇ ਬੇਟਾ ! ਉਹ ਰਾਜੇ ਨਹੀਂ ਨਾਂ, ਉਹ ਧਰਮ ਦੇ ਆਗੂ ਹੋਏ । ਕ੍ਰੋੜ ਤੋਂ ਵਧੀਕ ਆਦਮੀ ਉਨ੍ਹਾਂ ਨੂੰ ਅਵਤਾਰ ਮੰਨਦੇ ਹੋਏ । ਉਨ੍ਹਾਂ ਵਿਚ ਅਵਤਾਰ,ਰਾਜਾ,ਜੋਧਾ, ਨੀਤੀਵੇਤਾ, ਸਾਰੇ ਗੁਣ ਹੋਏ ਨਾਂ ।

ਪਦਮਾ—ਅੱਜ ਆਪ ਉਨ੍ਹਾਂ ਦੀਆਂ ਤਾਰੀਫਾਂ ਕਰ ਰਹੇ ਹੋ ?

ਰਾਜਾ—ਜੋ ਸਚ ਹੈ ਸੋ ਸੱਚ ਹੈ । ਲੜਾਈ ਹੋਰ ਗੱਲ ਹੈ, ਪਰ ਸੱਚ ਸੱਚ ਹੈ । ਮੈਂ ਉਨ੍ਹਾਂਦੇਜੰਗ ਕਰਨੇ ਚੰਗੇ ਨਹੀਂ ਸਮਝਦਾ ਇਸ ਕਰਕੇ ਨਹੀਂ ਕਿ ਉਨ੍ਹਾਂ ਦਾ ਆਦਰਸ਼ ਗਲਤ ਹੈ, ਪਰ ਇਸ ਕਰਕੇ ਕਿ ਉਨ੍ਹਾਂ ਦਾ ਤੇ ਸਾਡਾ ਵਿੱਤ ਲੜਨ ਦਾ ਨਹੀਂ ਹੈ ।

ਪਦਮਾ—ਨਿਸ਼ਾਨਾ ਕਿਵੇਂ ਠੀਕ ਹੈ ?

ਰਾਜਾ—ਪੁਤ੍ਰੀ ! ਉਨ੍ਹਾਂ ਦਾ ਆਦਰਸ਼ ਹੈ ਕਿ ਦੇਸ ਵਿੱਚ ਯਵਨ ਲੋਕ ਜੋ ਜ਼ੁਲਮ ਕਰ ਰਹੇ ਹਨ, ਇਨ੍ਹਾਂ ਦੀ ਸਮਾਪਤੀ ਕਰਕੇ ਸੁਤੰਤ੍ਰ ਰਾਜ ਹੋ ਜਾਏ ਤੇ ਪਰਜਾ ਸੁਖੀ ਵੱਸੇ ।

ਪਦਮਾ—ਉਨ੍ਹਾਂ ਨੂੰ ਕੀਹ ?

ਰਾਜਾ—ਪਾਤਸ਼ਾਹ ਧਰਮ ਵਿਚ ਦਖ਼ਲ ਦੇ ਰਹੇ ਹਨ।ਲੋਕਾਂ ਨੂੰ ਮੱਲੋਮੱਲੀ ਆਪਣੇ ਦੀਨ ਵਿੱਚ ਲੈ ਜਾ ਰਹੇ ਹਨ, ਗੁਰੂ ਜੀ ਦੇ ਪਿਤਾ ਗੁਰੂ ਨੇ ਪਾਤਸ਼ਾਹ ਨੂੰ ਪੱਤ੍ਰਕਾ ਲਿਖਕੇ ਫੇਰ ਜ਼ਬਾਨੀ ਮਿਲਕੇ ਸਮਝਾ-ਇਆ ਸੀ ਕਿ ਆਪ ਧਰਮ ਵਿੱਚ ਧੱਕਾ ਨਾ ਵਰਤੋ । ਉਸ ਨੇ ਗੁਰੂ ਜੀ ਨੂੰ ਕਤਲ ਕਰਵਾ ਦਿੱਤਾ । ਹੁਣ ਗੁਰੂ ਗੋਬਿੰਦ ਸਿੰਘ ਜੀ ਦਾ ਯਤਨ ਇਹ ਹੈ ਕਿ ਅਸੀਂ ਸਾਰੇ ਰਾਜੇ ਕੱਠੇ ਹੋਕੇ ਤੇ ਪਰਜਾ ਮਿਲਕੇ ਪਾਤਸ਼ਾਹ ਨੂੰ ਆਪਣੇ ਬਾਹੂ ਬਲ ਨਾਲ ਮਨਾ ਲਈਏ ਜਾਂ ਉਨ੍ਹਾਂ ਦੇ ਰਾਜ ਦੀ ਸਮਾਪਤੀ ਕਰ ਦੇਈਏ ।

ਪਦਮਾ—(ਅਚਰਜ ਹੋਕੇ) ਇਹ ਤਾਂ ਬੜਾ ਉੱਤਮ ਖਿਆਲ ਹੈ । ਐਸੇ ਮਹਾਂ ਪੁਰਖ ਨਾਲ ਤਾਂ ਵੈਰ ਨਹੀਂ ਚਾਹੀਦਾ ।

ਰਾਜਾ—ਠੀਕ ਹੈ, ਪਰ ਮੇਰਾ ਖ਼ਿਆਲ ਵੈਰ ਦਾ ਨਹੀਂ । ਮੇਰਾ ਖਿਆਲ ਕੇਵਲ ਇਹ ਹੈ ਕਿ ਅਸੀਂ ਨਿਰਬਲ ਹੋ ਚੁਕੇ ਹਾਂ। ਨਾਂ ਬਾਹਾਂ ਵਿੱਚ ਬਲ ਹੈ,ਨਾਂ ਦਿੱਲਾਂਵਿਚ ਕੁਰਬਾਨੀ ਦਾ ਸਾਹਸ ਹੈ । ਅਸਾਂ ਆਪਣੇ ਰਾਜ ਬਰਬਾਦ ਕਰਾ ਲੈਣੇ ਹਨ ਤੇਬਣਨਾ ਕੁਛ ਨਹੀਂ, ਤੇ ਗੁਰੂ ਜੀ ਨੂੰ ਆਪਣੇਧਰਮ ਧੁਰੰਧਰ ਹੋਣ ਦਾ ਖਿਆਲ ਹੈ ਯਾ ਖ਼ਬਰੇ ਮਾਣ ਹੈ, ਮੈਂ ਕਹ ਨਹੀਂ ਸਕਦਾ, ਉਹ ਸੁਣਿਆਂ ਹੈ ਕੰਹਦੇ ਹਨ:ਚਿੜੀਆਂ ਕੋਲੋਂ ਬਾਜ ਤੁੜਾਵਾਂਗੇ ।

ਪਦਮਾ—ਫੇਰ ਸਾਡੇ ਰਾਜੇ ਗੁਰੂ ਜੀ ਨਾਲ ਵੈਰ ਛੱਡ ਦੇਣ ਤੇ ਮੱਦਦ ਬੀ ਨਾਂ ਦੇਣ,ਉਹ ਜੋ ਚੰਗਾ ਸਮਝਣ ਕਰੀ ਜਾਣ। ਇਹ ਕਿਉਂ ਕਰਦੇ ਹਨ ਕਿ ਇੱਕ ਭਲਾ ਸੋਚਣ ਵਾਲੇ ਦਿਮਾਗ਼ ਦੇ ਰਸਤੇ ਵਿੱਚ ਧੂਆਂ ਖਲੇਰਦੇ ਹਨ ?

ਰਾਜਾ—ਇਹੋ ਤਾਂ ਗੱਲ ਹੈ ਨਾਂ ਲੜਨ ਭਿੜਨ ਦੀ ਉੱਪਰੋਂ ਉੱਪਰੋਂ, ਅਸਲ ਵਿਚ ਉਨ੍ਹਾਂ ਨੂੰ ਉੱਤੋਂ ਮੁਸ਼ਕਲ ਮਿਲਦੀ ਹੈ (ਸ਼ਹਨਸ਼ਾਹ ਵਲੋਂ) ਕਿ ਵਾਂਸ ਆਪੋ ਵਿੱਚ ਰਗੜਾਂ ਖਾਣ, ਤੇ ਸਾਡੇ ਭਰਾ ਸਮਝਦੇ ਨਹੀਂ, ਪਏ ਐਵੇਂ ਚੌਥੇ ਦਿਨ ਗੁਰੂ ਜੀ ਨਾਲ ਛੇੜ ਛਾੜ ਕਰਕੇ ਲੜਦੇ ਹਨ ਤੇ ਆਉਂਦੇ ਹਨ ਮੂੰਹ ਦੀ ਖਾਕੇ । ਉਨ੍ਹਾਂ ਨੇ ਧਰਮ ਦੇ ਜੋਸ਼ ਤੇ ਪਿਆਰਵਾਲੇ ਜੋਧੇ ਪੈਦਾ ਕੀਤੇ ਹਨ, ਜੋ ਸਿਰ ਤਲੀ ਤੇ ਧਰਕੇ ਲੜਦੇ ਹਨ । ਮੈਂ ਤਾਂ ਅੱਖੀਂ ਵੇਖ ਚੁਕਾ ਹਾਂ ।

ਪਦਮਾ—ਫੇਰ ਬੀਬੇ ਪਿਤਾ ਜੀ ! ਤੁਸੀਂ

ਜਦ ਸਮਝ ਗਏ ਹੋ ਕਿ ਗੁਰੂ ਜੀ ਦਾ ਮੰਤਵ ਪਰਉਪਕਾਰ ਹੈ, ਤਦ ਤੁਸੀਂ ਤਾਂ ਹੁਣ ਨਾਂ ਲੜਨਾ।

ਰਾਜਾ—ਮੈਨੂੰ ਪਹਲਾਂ ਸ਼ੱਕ ਸੀ ਕਿ ਗੁਰੂ ਜੀ ਆਪਣਾ ਰਾਜ ਬੰਨ੍ਹਣਗੇ, ਪਰ ਹੁਣ ਮੈਨੂੰ ਤਸੱਲੀ ਹੈ ਕਿ ਉਨ੍ਹਾਂ ਨੂੰ ਇਸ ਤਰਾਂ ਦੀ ਤ੍ਰਿਸ਼ਨਾਂ ਨਹੀਂ ਹੈ। ਉਹ ਇੱਕ ਧਰਮ ਜੋਸ਼ ਵਿਚ—ਮੈਂ ਕਹਾਂਗਾਕਿ—ਹਨ, ਅਰ ਦੱਸਦੇ ਹਨ ਕਿ "ਮੈਂ ਪ੍ਰਮੇਸ਼ਰ ਵੱਲੋਂ ਆਯਾ ਹਾਂ ਤੇ ਸ੍ਰਿਸ਼ਟੀ ਦਾ ਉਧਾਰ ਕਰਾਂਗਾ।" ਇਸ ਕਰਕੇ ਮੈਂ ਵੈਰ ਛੱਡ ਦਿੱਤਾ ਹੈ।

ਪਦਮਾ—ਫੇਰ ਤੁਸੀਂ ਲੜਸੋ ਕਿ ਨਾਂ ?

ਰਾਜਾ—ਮੈਂ ਤਾਂ ਨਹੀਂ ਲੜਨ ਲੱਗਾ, ਪਰ ਜੇ ਭਾਈਚਾਰੇ ਜਾਂ ਪਾਤਸ਼ਾਹ ਨੇ ਅੰਗੂਠ ਗਲ ਦਿੱਤਾ ਤਾਂ ਬੁੱਤ ਬਣਕੇ ਚਲਾ ਜਾਯਾ ਕਰਾਂਗਾ।

ਪਦਮਾ—ਇਹ ਵੀ ਕਿਉਂ ? ਪਿਤਾ ਜੀਉ ! ਜੇ ਪਤਾ ਲਗ ਗਿਆ ਕਿ ਜਾਣਾ ਧਰਮ ਨਹੀਂ, ਤਾਂ ਕਿਉਂ ?

ਰਾਜਾ—ਠੀਕ ਹੈ ਬੇਟਾ ! ਮੇਰੀ ਪੰਡਤਾ ਪੁੱਤਰੀ ! ਠੀਕ ਹੈ, ਪਰ ਰਾਜਨੀਤੀ ਕਈ ਗਲਾਂ ਵਿਚ ਬੰਨ੍ਹਕੇ ਸੱਟ ਦੇਂਦੀ ਹੈ। ਮੈਂ ਬੜਾ ਯਤਨ ਕਰਾਂਗਾ ਕਿ ਮੇਰੀ ਤਲਵਾਰ ਗੁਰੂ ਜੀ ਦੇ ਵਿਰੁੱਧ ਨਾਂ ਚਮਕੇ।

ਪਦਮਾ—ਸੱਚੀਂ ਹੁਣ ਤਾਂ ਨਾਲੇ ਤੁਸਾਂ ਦਸਿਆ ਹੈ ਕਿ ਅਜਮੇਰ ਚੰਦ ਨੇ ਸੁਲ੍ਹਾ ਕਰ ਲਈ ਹੈ।

ਰਾਜਾ—ਸੁਲ੍ਹਾ ਤਾਂ ਮੈਂ ਦੱਸੀ ਹੈ ਨਾਂ ਕਿ ਦਿਖਾਵਾ ਹੈ, ਤੇ ਹੁਣ ਹੋਰ ਵਡਾ ਦਿਖਾਵਾ ਹੋ ਰਿਹਾ ਹੈ, ਕਿ ਕਿਵੇਂ ਸਾਰੇ ਰਾਜੇ ਤੇ ਗੁਰੂ ਜੀ ਇਕੱਠੇ ਹੋ ਜਾਣ ਤੇ ਸਭ ਨਾਲ ਸੁਲ੍ਹਾ ਦਾ ਦਿਖਾਵਾ ਪੂਰਾ ਹੋ ਜਾਵੇ। ਇਸ ਗੱਲ ਲਈ ਰਾਜੇ ਗੁਰੂ ਦੁਆਰੇ ਜਾਣ ਲਈ ਤਿਆਰ ਨਹੀਂ, ਤੇ ਗੁਰੂ ਜੀ ਕਿਸੇ ਰਾਜ ਗ੍ਰਿਹ ਕਿਸੇ ਮਤਲਬ ਲਈ ਤੁਰਕੇ ਔਣ ਨੂੰ ਤਿਆਰ ਨਹੀਂ। ਸੋ ਪਰਮਾ ਜਤਨ ਕਰ ਰਿਹਾ ਹੈ, ਕਰ ਰਿਹਾ ਕੀ, ਕਰ ਲਿਆ ਸੁ ਕਿ ਗੁਰੂ ਜੀ ਰਵਾਲ ਸਰ ਔਣਗੇ, ਇਧਰੋਂ ਸਾਰੇ ਰਾਜੇ ਤੀਰਥ ਅਸ਼ਨਾਨ ਦੇ ਬਹਾਨੇ ਜਾਣਗੇ,ਸੁਤੇ ਇਕੱਠ ਹੋ ਜਾਏਗਾ, ਤੇ ਪ੍ਰਸਪਰ ਮੇਲ ਦਾ ਸਮਾਂ ਬਣ ਜਾਏਗਾ।

ਪਦਮਾ—(ਅਚਰਜ ਹੋਕੇ) ਗੁਰੂ ਜੀ ਤੀਰਥ ਪਰ ਔਣਗੇ ? ਉਹ ਤਾਂ ਸੁਣਿਆਂ ਹੈ ਕਿ ਤੀਰਥਾਂਦੀ ਫੋਕੀ ਯਾਤ੍ਰਾਨੂੰ ਮੁਕਤੀ-ਦਾਤਾ ਨਹੀਂ ਮੰਨਦੇ ?

ਰਾਜਾ—ਪਰਮਾ ਜੁ ਉੱਥੇ ਹੈ ਉਸਨੇ ਮਨਾ ਲਿਆ ਹੈ। ਤੁਹਾਨੂੰ ਪਤਾ ਹੈ ਕਿ ਰਵਾਲ ਸਰ ਪੱਥਰ ਪਾਣੀ ਪਰ ਤਰਦੇ ਹਨ, ਇਹ ਦੱਸਕੇ ਪਰਮੇ ਨੇ ਸਿੱਖਾਂ ਵਿੱਚ ਦੇਖਣ ਦੀ ਹੈਰਾਨੀ ਉਤਪਤ ਕਰ ਦਿੱਤੀ ਹੈ। ਗੁਰੂ ਜੀ ਨੂੰ ਰਾਜਿਆਂ ਪ੍ਰਤੀ ਉਪਦੇਸ਼, ਤੇ ਜਾਤ੍ਰੂਆਂ ਨੂੰ ਸੱਤ ਮਾਰਗ ਲੈਣ ਦਾ ਅਵਸਰ ਦੱਸਕੇ ਪ੍ਰੇਰਿਆ ਹੈ।

ਪਦਮਾ—ਕੀ ਗੁਰੂਜੀ ਪਰਮੇ ਦੇ ਮਨੋਰਥ ਨੂੰ ਸਮਝਦੇ ਨਹੀਂ ਹੋਣਗੇ ?

ਰਾਜਾ—ਮੈਂ ਕੀ ਕਹ ਸਕਾਂ, ਪਰ ਜੋ ਕੁਛ ਮੈਂ ਡਿੱਠਾ ਤੇ ਸੁਣਿਆਂ ਹੈ ਜ਼ਰੂਰ ਗੁਰੂ ਜੀ ਸਮਝਦੇ ਹੋਣਗੇ। ਸਗੋਂ ਮੈਨੂੰ ਤਾਂ ਕਿਸੇ ਦੱਸਿਆ ਹੈ ਕਿ ਉਨ੍ਹਾਂ ਦੇ ਤਬੇਲੇ ਦੇ ਸ੍ਰਦਾਰ ਨੇ ਪਰਮੇ ਦੀ ਚਾਲ ਦੱਸ ਦਿੱਤੀ ਹੈ ਤੇ ਇਹ ਵਾਕ ਜੋ ਉਸ ਨੇ ਆਖਿਆ ਹੈ ਸਿੱਖਾਂ ਦੇ ਮੂੰਹ ਚੜ੍ਹਿਆ ਹੋਇਆ ਹੈ:—

ਜੋ ਕਰੇਗਾ ਸੋ ਭਰੇਗਾ।
ਗੁਰੂ ਜੀ ਦਾ ਕੀ ਹਰੇਗਾ।
ਸੇਵਕ ਤੋਂ ਕਾਰਜ ਸਰੇਗਾ।

ਦੁਸ਼ਮਨ ਦੋਖੀ ਮਰੇਗਾ ।
ਤੇ ਗੁਰੂ ਜੀ ਦਾ ਉੱਤ੍ਰ ਬੀ ਸੁਣਿਆਂ ਹੈ:—
ਘੋੜੇ ਦੀ ਸੇਵਾ ਕਰ ।
ਜੋ ਹੋਵੇਗੀ ਸੋ ਜਰ ।
ਰੱਖੇਗਾ ਗੁਰੂ ਅਪਨਾ ਘਰ ।

ਪਦਮਾ—ਇਸ ਤੋਂ ਜਾਪਦਾ ਹੈ ਕਿ ਉਹ ਪੂਰੀ ਤਿਆਰੀ ਕਰਕੇ ਔਣਗੇ ।

ਰਾਜਾ—ਠੀਕ ਹੈ ਬੇਟਾ ! ਤੁਸਾਂ ਠੀਕ ਸਮਝਿਆ ਹੈ। ਉਹ ਔਣਗੇ, ਪਰ ਇਸਤਰਾਂ ਤਿਆਰ ਔਣਗੇ ਕਿ ਕਿਸੇ ਜਾਲ ਵਿੱਚ, ਧੋਖੇ ਵਿੱਚ ਆਕੇ ਸੱਟ ਨਹੀਂ ਖਾਣਗੇ । ਮਿਲਣਗੇ ਤੇ ਪਜਾਰ ਨਾਲ ਮਿਲਣਗੇ; ਆਤਮ ਦਾਨ ਕਰਨਗੇ, ਰਾਜ ਨੈਤਕ ਮੱਤਾਂ ਬੀ ਦੇਣਗੇ ।

ਪਦਮਾ—ਫੇਰ ਪਿਤਾ ਜੀ ! ਤੁਸੀਂ ਉਨ੍ਹਾਂ ਨੂੰ ਹੋਰ ਨਹੀਂ ਤਾਂ ਭਲੇ ਤੇ ਉਪਕਾਰੀ ਤਾਂ ਜ਼ਰੂਰ ਮੰਨਦੇ ਹੋ?

ਰਾਜਾ—ਸੱਚ ਤਾਂ ਇਹੋ ਹੈ ।

ਪਦਮਾ—ਕੀ ਰਵਾਲਸਰ ਸਾਰੇ ਰਾਜੇ ਔਣਗੇ ?

ਰਾਜਾ—ਸਾਰੇ ।

ਪਦਮਾ—ਆਪ ਬੀ ਚੱਲੋਗੇ ?

ਰਾਜਾ—ਜ਼ਰੂਰ ।

ਪਦਮਾ—ਮੈਨੂੰ ਬੀ ਲੈ ਚੱਲੋਗੇ ?

ਰਾਜਾ—ਤੇਰੀ ਮਾਤਾ ਤੇ ਤੈਨੂੰ ਦੋਹਾਂ ਨੂੰ ਲੈ ਚੱਲਾਂਗੇ, ਪਰ ਤੂੰ ਵਿੱਦਵਾਨ ਬਹੁਤ ਹੈਂ ਉਧਰ ਗੁਰੂ ਜੀ ਭਾਰੇ ਪੰਡਤ ਸੁਣੀਂਦੇ ਹਨ, ਕਿਤੇ ਸਿੱਖੀ ਨਾਂ ਧਾਰ ਆਵੀਂ ।

ਪਦਮਾ—ਮੈਂ ਇਸ ਵੇਲੇ ਤੱਕ ਤਾਂ ਪੜ੍ਹ ਸੁਣਕੇ 'ਅੱਗਜ'* ਹਾਂ, ਮੈਂ ਨਹੀਂ ਜਾਣਦੀ ਕਿ ਕੀ ਹੈ । ਮੈਂ ਨਾਸਤਕ ਨਹੀਂ, ਪਰ ਆਸਤਕ ਬੀ ਨਹੀਂ । ਵਿੱਦਜਾ ਪੜ੍ਹਕੇ ਮੈਨੂੰ ਸਭ 'ਵਾਕਜ-ਰਚਨਾ' ਦਿਸਦੀ ਹੈ, ਜੋ ਕੁਛ ਬੀ ਕਿਤੇ ਚੰਗਾ ਭਾਸਦਾ ਹੈ, ਉਹ ਖੋਜਿਆਂ ਤੇ ਉਚ 'ਵਾਕਜ ਰਚਨਾ' ਦੀ ਪ੍ਰਬਲਤਾ ਨਿਕਲਦੀ ਹੈ, ਯਥਾਰਥ ਵਿਚ ਕੋਈ ਪ੍ਰਬਲਤਾ ਨਜ਼ਰ ਨਹੀਂ ਪੈਂਦੀ, ਸੋ ਆਸ ਨਹੀਂ ਕਿ ਮੈਂ ਕਿਤੇ ਫਸੌਤੀ ਖਾਵਾਂ, ਪਰ ਕਹੀ ਨਹੀਂ ਜਾਂਦੀ । ਹਾਂ, ਇਹ ਲਾਲਸਾ ਬੜੀ ਹੈ ਕਿ ਦਰਸ਼ਨ ਕਰਾਂ, ਕਿਉਂਕਿ ਗੱਲਾਂ ਅਚਰਜ ਤੋਂ ਅਚਰਜ ਸੁਣੀਂਦੀਆਂ ਹਨ । ਮੁਸਲਮਾਨ ਪੀਰ, ਹਿੰਦੂ ਪੰਡਤ ਤੇ ਅਚਾਰਜ, ਕਵੀ ਤੇ ਸ਼ਾਇਰ, ਸਭ ਆਪਦੇ ਮਗਰ ਭੌਰੇ ਹੋ ਰਹੇ ਹਨ ਤੇ ਵਧੇਰੇ ਮੈਨੂੰ ਉਨ੍ਹਾਂ ਦਾ ਇਹ ਉਮਾਹ ਹੈਰਾਨ ਕਰਦਾ ਹੈ ਕਿ ਫਕੀਰ ਹੋਕੇ ਉਹ ਸਲਤਨਤ ਮੁਗਲੀਆ ਦੀ ਸਮਾਪਤੀ ਦਾ ਸੁਪਨਾ ਲੈ ਰਹੇ ਹਨ । ਉਹ ਦਿਮਾਗ ਕੀ ਹੋਵੇਗਾ, ਜਿਸ ਵਿੱਚ ਇਸ ਪ੍ਰਬਲ ਰਾਜ ਦੇ ਪਾਜੇ ਕਰ ਦੇਣ ਦਾ ਖਿਆਲ ਵਸਦਾ ਹੈ । ਖਿਆਲ ਹੀ ਨਹੀਂ, ਜਿਸ ਤੋਂ ਠਾਹ ਠਾਹ ਹੋ ਰਹੀ ਹੈ ਤੇ ਅੱਜ ਆਪ ਨੇ ਦਸਿਆ ਹੈ ਕਿ ਉਨ੍ਹਾਂ ਵਿੱਚ ਤ੍ਰਿਸ਼ਨਾਂ ਨਹੀਂ, ਉਪਕਾਰ ਦਾ ਇੰਦੀਆ ਹੈ । ਪਰ ਹਾਂ, ਮੇਰੇ ਜਾਣ ਵਲੋਂ ਆਪ ਵਿਚਾਰ ਲਓ, ਜੇ ਕੁਛ ਡਰ ਹੋਵੇ ਤਾਂ ਮੈਂ ਨਹੀਂ ਜਾਂਦੀ ।

ਰਾਜਾ—ਨਹੀਂ, ਡਰ ਕਾਹਦਾ ਹੈ, ਉਹ ਧਰਮ ਧੁਰੰਧਰ ਹਨ, ਇਤਨੇ ਜੰਗ ਕੀਤੇ, ਉਨ੍ਹਾਂ ਨੇ ਕਦੇ ਧਰਮ ਤੇ ਧਰਮਜੰਨ੍ਹ-ਨੀਤੀ ਨੂੰ ਨਹੀਂ ਛੱਡਿਆ । ਮੈਂ ਤਾਂ ਕੇਵਲ ਉਨ੍ਹਾਂ ਦੇ ਇਰਾਦੇ ਦੀ ਸਫਲਤਾ ਹੁੰਦੀ ਨਹੀਂ ਵੇਖਦਾ, ਤੇ ਇਸ ਕਰਕੇ ਪਰੇ ਰਹਿੰਦਾ ਹਾਂ। ਬੇਟਾ ! ਤੇਰੀ ਮਾਤਾ ਕਿੱਥੇ ਹੈ ?

ਪਦਮਾ—ਪਿਤਾ ਜੀ! ਅੱਜ ਸਿਰ ਪੀੜਫੇਰ ਹੋ ਗਈ ਨੇ, ਤੇ ਵੈਦ ਜੀਨੇ ਕੈਆਂ ਕਰਵਾਕੇ ਕੋਈ ਔਸ਼ਧੀ ਪਿਲਾਕੇ ਸੁਆ ਦਿੱਤਾ ਹੈ।

*ਅਨਜਾਣ

ਰਾਜਾ—ਅੱਛਾ ਬੇਟਾ ! ਭੋਜਨ ਆਵੇ, ਤੁਸੀਂ ਬੀ ਭੁੱਖੇ ਬੈਠੇ ਹੋ !

ਇਹ ਕਹਕੇ ਰਾਜਾ ਜੀ ਆਪਣੇ ਅਸ਼ਨਾਨ ਦੇ ਕਮਰੇ ਗਏ, ਤੇ ਪਦਮਾ ਜੀ ਲਾਂਗਰੀਆਂ ਨੂੰ ਭੋਜਨ ਦਾ ਹੁਕਮ ਦੇਣ ਚਲੇ ਗਏ।

—੦—

੨.

ਅੰਮ੍ਰਿਤ ਵੇਲਾ, ਚੁੱਪ ਚਾਨ, ਅਡੋਲ ਟਿਕਾਉ, ਚੰਦ ਦੀ ਮੱਧਮ ਚਾਂਦਨੀਂ ਹੈ। ਪਦਮਾ ਦੇ ਬੂਹੇ ਤੇ ਹੌਲੇ ਹੌਲੇ ਤ੍ਰੈ ਟਕੋਰਾਂ ਵੱਜੀਆਂ, ਪਦਮਾ ਉੱਠੀ, ਬੂਹਾ ਖੋਲ੍ਹਿਆ, ਸਨਿੱਕੋ ਸਖੀ ਅੰਦਰ ਆਈ।

ਸਨਿੱਕੋ—(ਹੌਲੇ ਜਿਹੇ) ਜੇ ਹੋ ਸ੍ਰੀਰਾਜ ਰਾਜੇਸ਼੍ਵਰੀ ! ਵੇਲਾ ਹੋ ਗਿਆ ਨੇ।

ਪਦਮਾ—ਕੇਹ ਵੇਲਾ ਹੈ ?

ਸਨਿੱਕੋ—ਤ੍ਰਿਪਹਰਾ ਵਜੇ ਨੂੰ ਚਿਰ ਹੋ ਗਿਆ ਹੈ।

ਪਦਮਾ—ਸਭ ਸਮਜਾਨ ਠੀਕ ਹੈ ?

ਸਨਿੱਕੋ—ਜੀ ਹਾਂ।

ਪਦਮਾ—ਸਨਿੱਕੋ! ਕੀ ਓਹ ਏਥੇ ਮੂਲੋਂ ਨਹੀਂ ਆ ਸਕਦੇ ? ਮੇਰਾ ਜੀਕੁਛ ਡਰਦਾ ਹੈ। ਦੇਖੇ ਨੇ ਬਾਹਰ ਮੱਧਮ ਚਾਂਦਨੀ ਦੇ ਹੇਠਾਂ ਬੂਟਿਆਂ ਦੇ ਪਰਛਾਵੇਂ, ਮਾਨੋਂ ਸੈਹਮਦੇ ਬੁੱਤ ਖੜੇ ਹਨ।

ਸਨਿੱਕੋ—ਕੋਈ ਡਰ ਨਹੀਂ, ਆਪਣੇ ਹੀ ਮਨ ਦਾ ਭਰਮ ਹੈ ਕਿ ਹੋਰ ਕੀ ਹੈ ?

ਪਦਮਾ—ਮਨ ਦਾ ਭਰਮ ਤਾਂ ਫਿਰ ਇਹ ਬੀ ਹੈ ਕਿ ਮਤਾਂ ਗੱਲ ਖੁਲ੍ਹ ਜਾਏ, ਤੇ ਮੇਰੀ ਪਤ ਅਬਰੋ........।

ਸਨਿੱਕੋ—ਸੁਆਮਣੀ ਜੀ ! ਖਰੇ ਨਹੀਂ ਹੋਣਾ, ਮੇਰੀ ਜਾਚੇ ਬਹੁਤਾ ਪੜ੍ਹਕੇ ਭੈ ਅਤੇ ਭਰਮ ਵਧ ਜਾਂਦਾ ਹੈ।

ਪਦਮਾ—(ਮੁਸਕ੍ਰਾਕੇ) ਕੁਛ ਹੈ ਤਾਂ ਠੀਕ, ਆਖਦੇ ਹਨ ਫੌਜਾਂ ਵਿੱਚ ਪੰਡਤਾਂ ਦੇ ਤੰਬੂ ਜ਼ਨਾਨੀਆਂ ਦੇ ਡੇਰਿਆਂ ਕੋਲ ਲਗਦੇਹਨ।

ਸਨਿੱਕੋ—ਖੈਰ, ਪਰ ਏਨੀਂ ਗੱਲ ਤਾਂ ਜ਼ਰੂਰ ਹੈ ਕਿ ਪੜ੍ਹਕੇ 'ਛਾਲ ਮਾਰਵਾਂ ਹੀਆ' ਤੇ ਉੱਦਮ ਸਿੱਲ੍ਹ ਜਾਂਦੇ ਹਨ।

ਪਦਮਾ—(ਸੋਚਕੇ) ਐਉਂ ਨਹੀਂ; ਵਿਚਾਰ-ਸ਼ਕਤੀ ਵਧ ਜਾਂਦੀ ਹੈ, ਤੇ ਉਹ ਹਰ ਗੱਲ ਦੇ ਨਫੇ ਘਾਟੇ ਵਿਚਾਰਕੇ ਜੋਖਣ ਲੱਗ ਪੈਂਦੀ ਹੈ; ਐਉਂ ਜੋਖਦਿਆਂ ਤੇ ਸਿੱਟੇ ਕਢਦਿਆਂ ਢਿੱਲ ਪੈਂਦੀ ਹੈ, ਤੇ ਕਈ ਵੇਰ ਸਿੱਟਾ ਕੱਢਣਾ ਕਠਨ ਹੋ ਜਾਂਦਾ ਹੈ। ਲੋਕੀ ਖ਼ਯਾਲ ਕਰਦੇ ਹਨ ਕਿ ਪੜ੍ਹੇ ਹੋਏ ਢਿਲੇ ਹੋ ਜਾਂਦੇ ਹਨ।

ਸਨਿੱਕੋ—ਮੈਂ ਬੀ ਤਾਂ ਇਹੋ ਆਖਜ਼ਾ ਹੈ ਕਿ ਛਾਲ-ਮਾਰਵਾਂ-ਹੀਆ ਘਟ ਜਾਂਦਾਹੈ!

ਪਦਮਾ—ਪਰ ਇਸਦਾ ਅਰਥ ਇਹ ਹੈ ਕਿ ਅੰਦਰ ਸੋਚ ਦਾ ਮੰਡਲ ਵਧ ਜਾਂਦਾ ਹੈ, ਨਾਂ ਕਿ ਨਿਤਾਨਪਣਾ ?

ਸਨਿੱਕੋ—ਨਿਰੀ ਵਿਚਾਰ ਸ਼ਕਤੀ ਹੀ ਨਹੀਂ ਨਾਂ ਵਧਦੀ, ਜੀਕੂੰ ਜਿਉਂ ਜਿਉਂ ਤੁਸੀ ਲੰਮੇ ਹੋਏ ਤਿਉਂ ਤਿਉਂ ਤੁਸਾਡਾ ਪਰਛਾਵਾਂ ਵੀ ਲੰਮਾਂ ਹੁੰਦਾ ਗਿਆ; ਇਸੇ ਤਰਾਂ ਜਿਉਂ ਜਿਉਂ ਵਿਚਾਰ ਸ਼ਕਤੀ ਵਧਦੀ ਹੈ ਤਿਉਂ ਤਿਉਂ ਨਾਲ 'ਸ਼ੱਕ ਦਾ ਮਾਦਾ' ਬੀ ਵਧਦਾ ਜਾਂਦਾ ਹੈ। ਵਿਚਾਰ ਸ਼ਕਤੀ ਵਿੱਚ ਨਿਤਾਨਪਣਾ ਨਹੀਂ ਹੈ, ਪਰ 'ਸ਼ੱਕ ਦੇ ਪਰਛਾਵੇਂ' ਵਿਚ ਤਾਂ ਕਮਜ਼ੋਰੀ ਦਾ ਵਾਸ ਹੈ ਨਾਂ ?

ਪਦਮਾ—(ਘੂਰ ਕੇ ਤੱਕ ਕੇ) ਸਨਿੱਕੋ ! ਮੈਂ ਸੁਣਿਆਂ ਤੂੰ ਅਨਪੜ੍ਹ ਹੈਂ, ਤੇ ਇਹ ਗੱਲਾਂ ਤਾਂ ਅਨਜਾਣ ਪਣੇ ਦੀਆਂ ਨਹੀਂ ਹਨ।

ਸਨਿੱਕੋ—ਸੰਸਕ੍ਰਿਤ, ਬ੍ਰਿਜ ਭਾਸ਼ਾ, ਫਾਰਸੀ, ਅਰਬੀ ਤਾਂ ਮੈਂ ਕੋਈ ਨਾਂ ਪੜ੍ਹੀ,

ਸੋ ਸਮੇਂ ਮੂਜਬ ਅਨਪੜ੍ਹ ਹੀ ਹੋਈ ਨਾਂ (ਬਾਰੀ ਵੱਲੋਂ ਬਾਹਰ ਤੱਕ ਕੇ) ਰਾਜ ਦੁਲਾਰੀ ਜੀਉ! ਫਿਰ ਸਮਾਂ ਤਾਂ ਨੱਠਾ ਜਾ ਰਿਹਾ ਹੈ, ਜੇ ਸੰਕਲਪ ਹੈ ਤਾਂ ਚੱਲੋ, ਨਹੀਂ ਤਾਂ ਫੇਰ ਵੇਲਾ ਨਹੀਂ ਰਹਣਾ।

ਪਦਮਾ–ਚੱਲ ਹੀ ਪਵਾਂ?

ਸਨਿੱਕੋ–ਇਹ ਆਪ ਦੀ ਇੱਛਜਾ ਹੇ, ਮੇਰੀ ਪ੍ਰੇਰਨਾ ਨਹੀਂ, ਮੈਂ ਇੱਛਾ ਪੂਰਨ ਵਿਚ ਸੇਵਾਦਾਰ ਹਾਂ।

ਪਦਮਾ–ਇਕ ਪਾਸੇ ਰੁਚੀ ਤੀਬਰ ਹੈ, ਦੂਏ ਪਾਸੇ ਜੱਕੋ ਤੱਕੇ ਹਨ, ਕੀ ਤੁਸਾਨੂੰ ਸੰਸਾ ਨਹੀਂ ਕਿ ਮਤਾਂ ਕਿਤੇ ਗੱਲ ਨਿਕਲ ਜਾਵੇ ?

ਸਨਿੱਕੋ–ਨਹੀਂ।

ਪਦਮਾ–ਕਿਉਂ ਨਹੀਂ ?

ਸਨਿੱਕੋ–ਮੈਨੂੰ ਨੇਕੀ ਤੇ ਭਰੋਸਾ ਹੈ, ਅਸੀ ਭਲੇ ਨੂੰ ਚੱਲੇ ਹਾਂ, ਪ੍ਰਮੇਸ਼ਰ ਸਾਡਾ ਰਾਖਾ ਹੈ। ਤੁਹਾਡੇ ਅੰਦਰ ਸੰਸਾ ਹੀ ਤੌਖਲਾ ਪਾ ਰਿਹਾ ਹੈ।

ਪਦਮਾ–ਤੌਖਲਾ ਨਹੀਂ, ਮੈਂ ਸੋਚ ਰਹੀ ਹਾਂ ਕਿ ਜੇ ਗੱਲ ਨਿਕਲ ਬੀ ਜਾਵੇ ਤਾਂ ਕੋਈ ਐਸੀ ਸੁੱਝ ਪਵੇ ਕਿ ਉਸ ਦੇ ਆਖਿਆਂ ਪਰਦਾ ਬਣ ਪਵੇ ਤੇ ਮਹਾਰਾਜ ਖੜ੍ਹਾ ਨਾਂ ਹੋਣ, ਰਾਜਿਆਂ ਦੇ ਗੁੱਸੇ ਬੁਰੇ ਹੁੰਦੇ ਹਨ।

ਸਨਿੱਕੋ–ਪਰ ਕੀਹ ਸੱਚ ਕਿਹਾਂ ਕੁਛ ਤੌਖਲਾ ਹੈ? ਸਾਫ ਕਹ ਦਿੱਤਾ ਕਿ ਫਲਾਣੇ ਥਾਂ ਗਏ ਸਾਂ, ਤੁਸੀ ਪਤਾ ਕਰ ਲਓ ਜੇ ਖੁਨਾਮੀ ਹੈ ਤਾਂ। ਤੇ ਮੈਂ ਤਾਂ ਤੁਸਾਂ ਜੋਗ ਕਿਹਾ ਹੀ ਸੀ ਕਿ ਪਹਲਾਂ ਦੱਸਕੇ ਆਗਜਾ ਲੈ ਲਓ।

ਪਦਮਾ–ਪਹਲਾਂ ਕਹਣ ਵਿਚ 'ਨਾਂਹ' ਹੋ ਜਾਣ ਦਾ ਭੈ ਹੈ। ਪਿਛੋਂ ਕਹਣ ਵਿੱਚ ਤੇ ਸੱਚ ਕਹਣ ਵਿੱਚ ਗੁੱਸੇ ਦਾ ਡਰ ਹੈ, ਹੋਰ ਰੰਜ ਨਹੀਂ ਤਾਂ ਇਹ ਤਾਂ ਹੋਊ ਨਾਂ ਕਿ ਰਾਜਿਆਂ ਦੇ ਵੈਰੀਆਂ ਦੇ ਗਈ ਸੀ।

ਸਨਿੱਕੋ–ਫੇਰ ਸੰਕਲਪ ਛੱਡ ਦਿਓ, ਪਰ ਹਾਂ ਸੱਚੀ, ਹੁਣ ਤਾਂ ਵੈਰ ਨਹੀਂ ਰਿਹਾ।

ਪਦਮਾ–(ਤ੍ਰਬਕਕੇ) ਸਨਿੱਕੋ ਤੈਨੂੰ ਸਾਰੀਆਂ ਖਬਰਾਂ ਹਨ। ਵੈਰ ਭਾਵ ਉੱਪਰੋਂ ਤਾਂ ਨਹੀਂ ਰਿਹਾ; ਤੇ ਮੈਨੂੰ ਰਾਤ ਹੀ ਪਤਾ ਲੱਗਾ ਹੈ ਕਿ ਪਿਤਾ ਜੀ ਦੇ ਦਿਲੋਂ ਬੀ ਘੱਟ ਹੈ, ਪਰ:–

ਪਾਸ ਨਾ ਸ਼ਾਹਾਂ ਵੱਸ।
ਜੇ ਵਸੇਂ ਤਾਂ ਸੁੱਸ।

(ਚੰਦ ਵਲ ਤੱਕ ਤੱਕ ਕੇ) ਤੇਰੀ ਕੀਹ ਸਲਾਹ ਤੇ ਕੀ ਵਿਚਾਰ ਹੈ?

ਸਨਿੱਕੋ–ਮੈਂ ਨਿਰ ਭੈ ਹਾਂ, ਜਿਸ ਸੱਚੇ ਸ਼ਹਨਸ਼ਾਹ ਦੇ ਪਜਾਰ ਵਿਚ ਜਾਣਾ ਹੈ, ਉਹ ਰਾਖਾ ਹੈ, ਮੈਂ ਓਸਦੀ ਟੇਕ ਵਿੱਚ ਨਿਰਸੰਸੇ ਤੇ ਨਿਰਭੈ ਹਾਂ। ਪਰ ਉਂਞ ਮੈਂ ਤੁਸਾਨੂੰ ਪ੍ਰੇਰਦੀ ਨਹੀਂ ਕਿ ਚੱਲੋ। ਚੱਲੋ ਤਾਂ ਮੈਂ ਹਾਜਰ ਹਾਂ।

ਪਦਮਾ–ਕਾਸ਼! ਅਜੇਹਾ ਮਨ ਮੇਰਾ ਬੀ ਹੋਵੇ।

ਸਨਿੱਕੋ–ਇਸ ਵਿਚ ਮੇਰੀ ਕੀ ਵਡਿਆਈ ਹੈ? ਪਾਣੀ ਵਿੱਚ ਛਮਕਾਂ ਮਾਰਨੀਆਂ ਛੱਡ ਦਿੱਤੀਆਂ, ਪਾਣੀ ਟਿਕ ਗਿਆ ਤੇ ਚਮਕ ਪਿਆ, ਕੋਈ ਪਾੜ ਥੋੜ੍ਹੇ ਪੈ ਜਾਂਦੇ ਹਨ, ਜੋ ਦਰਜੀਆਂ ਆਕੇ ਸੀਣੇ ਹਨ, ਕਿ ਗੰਢ ਲਾਣੇ ਹਨ ?

ਪਦਮਾ–ਹੱਛਾ ਚੱਲਾਂ? ਫੇਰ ਚੱਲ ਹੀ ਪਵਾਂ? ਜੋ ਹੋਊ ਸੋ ਦੇਖੀ ਜਾਊ। ਇੱਧਰ ਸ਼ੌਂਕ ਨਹੀਂ ਰੁਕਦਾ, ਉਧਰ ਡਰ ਖਹੜਾ ਨਹੀਂ ਛੱਡਦਾ। ਕੀ ਕਰਾਂ? ਚੱਲਾਂ ਹੀ ਚੱਲਾਂ ?

ਸਨਿੱਕੋ–ਪਜਾਰੀ ਦੁਲਾਰੀ! ਡੋਲਨੀ

ਬੇੜੀ ਨ ਚੜ੍ਹੋ, ਜੋ ਪੱਤਣ ਤੋਂ ਹੀ ਡੋਲਦੀ ਤੁਰੀ ਉਹ ਕੱਪਰਾਂ ਤੇ ਘੇਰਾਂ ਵਿੱਚ ਕੀ ਕਰੂ, ਘਰੋਂ ਤਾਂ ਟਿਕ ਕੇ ਟੁਰੋ ? ਆਪਣੇ ਮਨ ਦੀ ਟੇਕ ਜੇ ਨਹੀਂ ਤਾਂ ਕਿਸੇ ਮਨ ਦੇ ਮਾਲਕ ਦੀ ਟੇਕ ਲਓ।

ਪਦਮਾ–(ਤੱਕ ਕੇ ਸੱਖਣੀ ਮੁਸਕ੍ਰਾ-ਹਟ ਮੁਸਕ੍ਰਾਕੇ) ਹੱਛਾ ਸਨਿੱਕੋ ! ਹੋਊ ਤਾਂ ਕਦੇ ਲੱਭ ਪਊ, ਲੈ ਅੜੀਏ ਚਲ ਫੇਰ, ਅੱਗਾ ਤੇਰਾ ਤੇ ਪਿੱਛਾ ਮੇਰਾ।

[ਦੋਵੇਂ ਟੁਰ ਪਈਆਂ।

੨.

ਇਕ ਖੁਲ੍ਹਾ ਕੋਠਾ ਹੈ, ਜਿਸ ਵਿਚ ਮੋਮ ਬੱਤੀ ਜਗ ਰਹੀ ਦਾ ਫਿੱਕਾ ਫਿੱਕਾ ਤੇ ਧੁੰਧਲਾ ਚਾਨਣਾ ਪੈ ਰਿਹਾ ਹੈ, ਖਿੜਕੀਆਂ ਵਿਚੋਂ ਚੰਦ ਦੀ ਚਾਂਦਨੀ ਆਰਹੀ ਹੈ । ਇਕ ਸੱਜਨ ਬੈਠੇ ਹਨ। ਚੇਹਰਾ ਟਿਕਾਉ, ਠਹਰਾਉ ਤੇ ਇਕ ਤੇਜ ਦੀ ਦਮਕ ਵਾਲਾ ਹੈ। ਮੱਥੇ ਤੇ ਖੁੱਲ੍ਹਾ ਖੇੜਾ ਹੈ। ਇਸ ਵੇਲੇ ਤੰਬੂਰਾ ਲਈ ਬੈਠੇ ਕੁਛ ਗਾਉਂ ਰਹੇ ਹਨ। ਪਦਮਾ ਤੇ ਸਨਿੱਕੋ ਅੰਦਰ ਲੰਘ ਗਈਆਂ। ਬੂਹੇ ਤੇ–ਜੋ ਢੋਇਆ ਸੀ–ਇਕ ਬੁੱਢਾ ਬੈਠਾ ਸੀ, ਪਰ ਉਸਨੇ ਸਨਿੱਕੋ ਨੂੰ ਪਛਾਣਕੇ ਕੋਈ ਰੋਕ ਨਹੀਂ ਕੀਤੀ। ਅੰਦਰ ਦੂਰ ਦੂਰ ਵਿੱਥ ਤੇ ਦੋ ਤ੍ਰੈ ਮੂਰਤਾਂ ਹੋਰ ਬੈਠੀਆਂ ਹਨ, ਇਹ ਦੋਵੇਂ ਬੀ ਇਕ ਖੂੰਜੇ ਚੁਪਕੇ ਬਹ ਗਈਆਂ, ਇਸ ਵੇਲੇ ਕੁਛ ਗਾਂਵਿਆਂ ਜਾ ਰਿਹਾ ਸੀ ਜਿਸਦਾ ਭਾਵ ਇੰਞ ਹੈ:–

ਹੁਣ ਮੈਂ ਪੀਯ ਵਿਚ ਰਹੀ ਸਮਾਇ,
ਮੈਂ ਵਿਚ ਪੀਆ ਵਾਸ।
ਪੀਯ ਵਿਚ ਮੈਂ ਹਾਂ, ਮੈਂ ਵਿਚ ਪੀਆ,
ਖਿੜੀ ਪ੍ਰੇਮ ਦੀ ਵਾਸ਼।
ਚੰਦਨ-ਲਪਟ ਪੀਆ ਵਿਚ ਮੁਸ਼ਕੀ,
ਮਲਿਆਗਰ ਦੇ ਸੁਆਸ।
ਕਉਲ ਖਿੜੇ ਸਭ ਪੀਯ ਮੇਰੇ ਵਿਚ,
ਝੂੰਮਦੇ ਭਉਰੇ ਦਾਸ।
ਏ ਜੋ ਚੰਨ ਸੂਰ ਤੇ ਤਾਰੇ,
ਪੀਯ ਤੋਂ ਲੈਣ ਪ੍ਰਕਾਸ਼।
ਪੀਯ ਮੇਰੇ ਵਿਚ ਸਾਗਰ ਲਹਰੇ,
ਬਿਜਲੀ ਮਾਰੇ ਲਾਸ ।
ਮਾਹ*ਤੋਂ ਲੈ ਮਾਹੀ† ਤਕ ਸਭ ਦਾ,
ਮਾਹੀ‡ ਵਿੱਚ ਨਿਵਾਸ।
ਖੰਡ ਮੰਡਲ ਮਾਹੀ ਵਿਚ ਤਰਦੇ,
§ਮਾਤ, ਪਤਾਲ, ਅਕਾਸ।
ਫਿਰ ਮਾਹੀ ਸਭਨਾਂ ਵਿਚ ਵਸਦਾ,
ਅੰਦਰ ਬ੍ਹਾਰ ਨਿਵਾਸ।
ਹਰ ਹਰ ਦਾ ਵਿਚ ਪਿਯ ਦੇ ਡੇਰਾ,
ਹਰਹਰ ਵਿਚ ਪੀਯ ਵਾਸ।
ਬਨ ਬੇਲੇ ਬਾਗਾਂ ਦੇ ਖੇੜੇ,
ਹਰਿਆਵਲ ਮਉਲਾਸ||।
ਪੀਆ ਵਿੱਚ ਸੁਹੰਦੜੇ ਦਿੱਸਨ,
ਧਰਤੀ ਅਤੇ ਅਕਾਸ।
ਜਿਉਂ ਬੱਦਲ ਤਰਦੇ ਵਾ-ਮੰਡਲ,
ਜਿਉਂ ਰੂ ਪੌਣ ਹੁਲਾਸ,
ਜਿਉਂ ਹਿਰਦੇ ਮੇਰੇ ਵਿਚ ਲਹਰੇ
ਪੀਯ–ਪ੍ਰੇਮ ਦੀ ਆਸ,
ਮੱਥੇ ਤੇ ਜਿਉਂ ਖੁਸ਼ੀ ਵਸੇ ਆ,
ਨੈਣੀਂ ਪ੍ਰੇਮ ਪ੍ਰਕਾਸ;
ਗੱਲ੍ਹਾਂ ਤੇ ਜਿਉਂ ਭਖੇ ਉਮਾਹ ਹੈ,
ਬੁਲ੍ਹਾਂ ਤੇ ਜਿਉਂ ਹਾਸ,
ਮੋਤੀ ਵਿਚ ਜਿਉਂ ਆਬ ਵਸੇ ਹੈ,

*ਚੰਦ।
†ਮਛੀ। ਚੰਦ ਤੋਂ ਮੱਛੀ ਤਕ ਦਾ ਭਾਵ ਅਕਾਸਾਂ ਤੋਂ ਪਤਾਲਾਂ ਤਕ।
‡ਪਯਾਰਾ॥ §ਮਾਤਲੋਕ। ||ਮਉਲਨਾ॥

ਹੀਰੇ ਪਾਣੀ ਵਾਸ,
ਅੱਗ ਵਿੱਚ ਜਿਉਂ ਚਾਨਣ ਵੱਸਦਾ
ਬਿਜਲੀ ਵਿਚ ਚਪਲਾਸ;
ਤਿਉਂ ਸਾਰੇ ਪੀਯਾ ਪਿਆ ਵੱਸਦਾ
ਦਿਸਦਾ ਪਾਸੇ ਪਾਸ
ਪੀਯ-ਮੋਹੀ ਮੈਂ ਉਸ ਵਿਚ ਤੱਕਾਂ,
ਉਹ ਤੇ ਉਹਦਾ ਪ੍ਰਕਾਸ਼,
ਹਰ ਦਿੱਸਦੇ ਵਿੱਚ ਪੀਆ ਲੱਸਦਾ,
ਕਾਦਰ ਕੁਦਰਤ ਵਾਸ,
ਸਾਗਰ ਬੂੰਦ ਬੁਦਬੁਦੇ ਅੰਦਰ,
ਪਿਯ ਦੀ ਲਿਸ਼ਕੇ ਲਾਸ।
ਪੀਯ 'ਨੁਕਤਾ' ਪੀਯ 'ਘੇਰਾ' ਮੇਰਾ,
ਘੇਰੇ ਨੂੰ ਘੇਰਿਆ ਸੁ,
ਲੁਕ ਬਹਣਾ, ਲੁਕ ਜ਼ਾਹਰ ਹੋਣਾ;
ਚੋਜ ਪੀਯਾ ਦਾ ਖਾਸ!
ਹਰ ਰੰਗੇ ਹਰ ਜਾਈ ਖਿੜਨਾ
'ਵਖ' ਤੇ 'ਵਿੱਚ' ਵਿਗਾਸ,
ਵਿਗਸਿਆ ਅੰਦਰ ਬਾਹਰ ਪਿਆਰਾ
ਚਮਨ ਜਿਵੇਂ ਖਿੜਿਆਸ।
'ਅੰਦਰ' 'ਬਾਹਰ' ਰਵ ਰਿਹਾ ਮੇਰੇ
ਦਿਲ ਤੇ ਨੈਣ ਨਿਵਾਸ,
ਨੈਣ ਰਹੇ ਰੰਗ ਲਾ ਇਸ ਦਰਸ਼ਨ,
ਹਿਰਦਾ ਏਸ ਹੁਲਾਸ।
ਕਦੀ ਨ ਉਹਲੇ ਹੋਵੇ ਦਰਸ਼ਨ
ਰਾਤ ਦਿਨੇਂ ਅਰਦਾਸ।

[ਕਲਾਨਿਧ ਛੰਦ

ਸ਼ਾਂਤ ਸਮਾਂ, ਟਿਕਾਉ ਤੇ ਇਕਾਂਤ, ਅਚਰਜ ਰਾਗ, ਮਿੱਠਾ ਪਜਾਰਾ ਗਲਾ ਤੇ ਪ੍ਰੇਮ ਭਰਿਆ ਭਾਵ, ਰਾਜ ਦੁਲਾਰੀ ਨੂੰ ਅਚਰਜ ਭਾਵ ਵਿਚ ਗਰਕ ਕਰ ਗਿਆ। ਕੁਝ ਸਮਾਂ ਬੀਤ ਜਾਣ ਮਗਰੋਂ ਸਨਿੱਕੋ ਨੇ ਟੁੰਬਿਆ ਤੇ ਕੰਨ ਵਿਚ ਕਿਹਾ:—

ਸਨਿੱਕੋ—ਹੁਣ ਵੇਲਾ ਹੈ, ਫਿਰ ਘਰ ਮੁੜਨਾ ਹੈ, ਆਪ ਤੁਸਾਂ ਲਈ ਵਿਹਲੇ ਹਨ।

ਪਦਮਾ—(ਤ੍ਰਬ੍ਹਕ ਕੇ) ਆਹ! ਸਨਿੱਕੋ ਕਿਸ ਸੁਆਦ ਤੋਂ ਵਿਛੋੜਿਆਈ।

ਸਨਿੱਕੋ—(ਉਦਾਸ ਹੋਕੇ) ਮੈਥੋਂ ਭੁੱਲ ਹੋਈ, ਪਰ ਕੀ ਕਰਾਂ? ਤੁਸਾਂ ਨੂੰ ਹੀ ਕਾਹਲੀ ਸੀ।

ਪਦਮਾ—(ਅੱਖਾਂ ਤੇ ਉਂਗਲ ਰੱਖਕੇ) ਅੱਛਾ, ਵਾਹ ਵਾਹ, ਇਹ ਕੀਹ ਸੀ? ਚੰਗਾ (ਉਬਾਸੀ ਲੈਕੇ)ਹਾਂ,ਕਿੱਥੇ? ਸਨਿੱਕੋ ਕੀ ਕਿਹਾ ਜੇ?

ਸਨਿੱਕੋ—ਆਓ ਹੁਣ ਵੇਲਾ ਹੈ।

ਪਦਮਾ—(ਸੁਚੇਤ ਹੋਕੇ) ਚੰਗਾ (ਕਹਕੇ ਮਗਰ ਟੁਰ ਪਈ ਤੇ ਅਗੇ ਜਾਕੇ ਉਸ ਸੁਰਤ ਅੱਗੇ ਸੀਸ ਝੁਕਾਕੇ ਬਹ ਗਈ) ਆਪ ਦਾ ਯੱਸ ਸੁਣਕੇ ਆਈ ਹਾਂ।

ਸੂਰਤ*—ਜੱਸ ਪ੍ਰਮੇਸ਼ਰ ਜੀ ਦਾ, ਜਿਨ੍ਹਾਂ ਰੰਗ ਲਾਇਆ ਹੈ।

ਪਦਮਾ—(ਸ਼ਰਮਾਕੇ) ਆਪ ਦੀ ਵਡਯਾਈ ਹੈ। ਪਾ ਕੇ ਨਿੰਵੇਂ ਹੋ।

ਸੂਰਤ—ਸਭ ਹੁਕਮ ਹੈ। ਕਾਠ ਕੀ ਪੁਤਰੀ ਕੀਹ, ਖਿਲਾਵਨ ਹਾਰ ਜਾਣੇ।

ਪਦਮਾ—(ਬਿਥਲਕੇ) ਚਿੱਤ ਨਹੀਂ ਟਿਕਦਾ।

ਸੂਰਤ—ਟਿਕਣ ਵਾਲੀ ਸ਼ੈ ਨਹੀਂ।

ਪਦਮਾ—ਸੁਖ ਕਿਵੇਂ ਹੈ?

ਸੂਰਤ—ਟਿਕਿਆਂ।

ਪਦਮਾਂ—ਟਿਕਦਾ (ਸ਼ਰਮਾ ਕੇ) ਫੁਰਮਾਯਾ ਨੇ ਹੈ ਨਹੀਂ।

ਸੂਰਤ—ਹਾਂ, ਠੀਕ ਹੈ।

---

*ਇਹ ਸੁਰਤ ਉਹੋ ਹੈ ਜੋ ਪ੍ਰੀਤਮ ਜੀ ਦੇ ਪ੍ਰਸੰਗ ਵਿਚ ਝਨਾਂ ਦੇ ਬੇਲਿਆਂ ਵਿਚ-ਰਾਜਾ ਜੀ ਦੇ ਸਿਪਾਹੀ-ਦੇ ਨਾਮ ਹੇਠਾਂ ਵਿਚਰਦੀ ਸੀ, ਅਜ ਕਲ ਪਹਾੜਾਂ ਵਿਚ ਰੰਗ ਲਾ ਰਹੀ ਸੀ।

ਪਦਮਾ—ਫੇਰ ਟਿਕਦਾ ਕਿਵੇਂ ਹੈ ?

ਸੂਰਤ-ਜਿਵੇਂ ਚੰਦ ਸੂਰਜ।

ਪਦਮਾ—(ਸਿਰ ਨਿਵਾ ਤੇ ਹੋਰ ਸੰਗ ਕੇ) ਖਿਮਾਂ ਕਰਨੀ, ਮੈਂ ਸਮਝੀ ਨਹੀਂ।

ਸੂਰਤ—ਟਿਕਦੇ ਅਸਲੋਂ ਤਾਂ ਪੱਥਰ ਹਨ, ਮਨ ਪੱਥਰ ਨਹੀਂ ਹੈ।

ਪਦਮਾ—(ਬਹੁਤ ਚਿਰ ਸੋਚੀਂ ਪੈਕੇ) ਫੇਰ ਚੰਦ ਸੂਰ ਤਾਂ ਚਾਲ ਵਿਚ ਹਨ ?

ਸੂਰਤ—ਕਿਸੇ ਨੇਮ ਵਿਚ ਟੋਰੇ ਗਏ ਹਨ ਉਸ ਵਿਚ 'ਟਿਕੇ' ਟੁਰ ਰਹੇ ਹਨ।*

ਪਦਮਾ—ਮਨ ਕਿਸ ਨੇਮ ਵਿਚ ਟੋਰਿਆ ਗਿਆ ਸੀ ?

ਸੂਰਤ—ਜਿਸਤਰਾਂ ਦੇ ਨੇਮ ਵਿਚ ਚੰਦ ਸੂਰ ਟੋਰੇ ਗਏ ਸਨ।

ਪਦਮਾ—ਕ੍ਰਿਪਾ ਕਰਕੇ ਇਹ ਬੀ ਦੱਸੋ, ਮੇਰਾ ਖ਼ਯਾਲ ਕੰਮ ਨਹੀਂ ਕਰਦਾ ?

ਸੂਰਤ—ਕਿਸੇ ਕੇਂਦ੍ਰ ਦੇ ਉਦਾਲੇ ਸੂਰਜ, ਕਿਸੇ ਕੇਂਦ੍ਰ ਦੇ ਨਾਲ ਚੰਦ ਭੌਣਲਈਬੱਧੇ ਗਏ ਸਨ। ਉਸ ਕੇਂਦ੍ਰ ਦੇ ਉਦਾਲੇ ਨੇਮ ਬੱਧੇ ਟਿਕਾਉ ਵਿਚ ਟੁਰ ਰਹੇ ਹਨ 'ਕੇਂਦ੍ਰ-ਹੀਨ' ਹੋਕੇ ਨਹੀਂ ਭੜਕਦੇ।

ਪਦਮਾ—ਮੇਰਾ ਕੇਂਦ੍ਰ ਕੋਈ ਨਹੀਂ।

ਸੂਰਤ—ਜਿਸ ਕੁਦਰਤ ਨੇ ਬ੍ਰਹਮੰਡ ਵਿੱਚ ਹਰ ਖੰਡ ਨੂੰ ਕੇਂਦ੍ਰ ਵਿਚ ਬੰਨ੍ਹ ਕੇ ਸੂਤ ਬਾਧਿਆ ਹੈ, ਉਹ ਕਦੇ ਹੋ ਸਕਦਾ ਹੈ ਕਿ ਜਾਗਦੇ ਮਨ ਲਈ-ਜਾਨ-ਦਾਰ ਖੰਡ ਲਈ-ਕੇਂਦ੍ਰ ਨਾ ਬਨਾਵੇ ?

ਪਦਮਾ—ਤਾਂ ਮੈਂ—ਕਿਵੇਂ, ਕਦੇ, ਕਿਸੇ ਤਰਾਂ—ਭੁੱਲ ਗਈ ਹਾਂ, ਮੈਨੂੰ ਕੇਂਦ੍ਰ ਦਾ ਪਤਾ ਨਹੀਂ।

ਸੂਰਤ—ਭਾਲ ਨਹੀਂ ਕੀਤੀ ?

ਪਦਮਾ—ਪਿਤਾ ਦੀ ਮੇਹਰ ਨਾਲ ਵਿੱਦਯਾ ਪਾਈ ਹੈ, ਸੰਸਕ੍ਰਿਤ ਪ੍ਰਾਕ੍ਰਿਤ, ਬ੍ਰਿਜ ਭਾਸ਼ਾ ਤੇ ਕੁਛ ਫ਼ਾਰਸੀ ਪੜ੍ਹੀ ਹੈ। ਅਕਲ ਚਮਕੀ ਹੈ, ਪਰ ਸੁਖ ਨਹੀਂ।

ਸੂਰਤ—ਵਿੱਦਯਾ ਦੇ ਚੀਨਣਨੇ ਅਪਨਾ-ਆਪੇ ਦਾ-ਕੇਂਦ੍ਰ ਨਹੀਂ ਦਿਖਾਇਆ ?

ਪਦਮਾ—ਨਹੀਂ।

ਸੂਰਤ—ਤਾਂ ਵਿੱਦਯਾ ਨੇ ਇਹ ਹਾਲਤ ਰੱਖੀ ਹੈ ਕਿ ਜਿਸ ਪੋਥੀ ਨੂੰ ਅੱਜ ਵਾਚਿਆ ਉਸਦੇ ਖਿਆਲ ਆਪਣੇ ਖਿਆਲ ਬਣ ਗਏ ਤੇ ਮਨ ਉਹਨਾਂ ਵਿੱਚ ਘੁੰਮਦਾ ਰਿਹਾ, ਜਦੋਂ ਹੋਰ ਪੜ੍ਹੀ ਤਾਂ ਮਨ ਉਨ੍ਹਾਂ ਖਿਆਲਾਂ ਦੀ ਰੰਗਣ ਵਿਚ ਆਗਿਆ, ਤੇ ਇਸਤਰਾਂ ਰੰਗ ਪਲਟਦੇ ਰਹੇ। ਹਰੇਕ ਦਾ ਕੁਛ ਕੁਛ ਅਸਰ ਰਹ ਗਿਆ, ਕੁਛ ਕੱਟ ਗਿਆ, ਕੁਛ ਦੂਸਰਿਆਂ ਦੇ ਰੰਗਨ ਨਾਲ ਤੀਸਰਾ ਰੰਗ ਰੂਪ ਧਾਰ ਗਿਆ।

ਪਦਮਾ—ਕੁਛ ਹੁੰਦਾ ਤਾਂ ਏਸੇ ਹੀ ਤਰਾਂ ਰਿਹਾ ਹੈ, ਨਿਰਾ ਪੂਰਾ ਨਹੀਂ, ਕਿਉਂਕਿ ਕਦੇ ਕਦੇ ਕਿਸੇ ਪੋਥੀ ਦੀਆਂ ਭੁੱਲਾਂ ਤੇ ਉਕਾਈਆਂ ਵੀ ਭਾਸਦੀਆਂ ਰਹੀਆਂਹਨ।

ਸੂਰਤ—ਪਰ ਕੋਈ ਐਸਾ ਨੁਕਤਾ ਬੀ ਲੱਭਾ, ਜਿਸਤੇ ਖੜੋਕੇ ਸਭ ਦੇ ਖ਼ਯਾਲਾਂ ਦੇ ਵਿਸਥਾਰ ਨੂੰ ਐਉਂ ਦੇਖ ਸਕੇ ਜਿੱਕੂੰ ਮੁਨਾਰੇ ਤੇ ਚੜ੍ਹਕੇ ਮੈਦਾਨ ਦੇ ਪਦਾਰਥ ਵੇਖੀਦੇ ਹਨ ?

ਪਦਮਾ—ਨਹੀਂ, ਜੋ ਜੋ ਚਾਨਣਾ ਮਿਲ ਗਿਆ, ਉਸੇ ਨਾਲ ਹੋਰ ਹੋਰ ਖਿਆਲ ਦਾ ਮੈਦਾਨ, ਅਕਲਦੀ ਚੁਸਤੀਨਦਿੱਸਦੀਗਈ।

ਸੂਰਤ—ਅੰਤ ਕਿਸੇ ਸਿਧਾਂਤ ਤੇ ਅੱਪੜੇ?

ਪਦਮਾ—ਇਸ ਖ਼ਯਾਲ ਤੇ ਕਿ ਸਭ 'ਵਾਕ-ਰਚਨਾ' ਹੈ, ਅਸਲੀਅਤ ਕੁਛਨਹੀਂ।

ਸੂਰਤ—ਫੇਰ ਪਾਜ ਖੁੱਲ੍ਹ ਗਿਆ, ਪਤਾ ਲੱਗ ਗਿਆ ਕਿ ਭਾਨਮਤੀ ਦਾ ਤਮਾਸ਼ਾ ਹੈ, ਮਦਾਰੀ ਦੀ ਖੇਲ ਹੈ, ਫੇਰ ਕਿਉਂ ਅਜੇ

---

*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ਕੋਹ ਕਰੋੜੀ ਚਲਤ ਨ ਅੰਤੁ ॥

ਢੂੰਢ ਤੇ ਤਲਾਸ਼ ਹੈ ?

ਪਦਮਾ—ਕਿਉਂਕਿ ਮੈਂ ਸੁਖੀ ਨਹੀਂ, ਅੰਦਰ ਸੱਖਣਾ ਹੈ, ਇਕ ਅਕਾਂਖਜਾ ਹੈ, ਅਭਿਲਾਖ ਹੈ, ਅਪੂਰਨਤਾਈ ਹੈ,ਭੁਖ ਹੈ, ਕਾਹਦੀ ? ਕਾਸ ਲਈ? ਕਿਉਂ ? ਇਹ ਮੈਨੂੰ ਪਤਾ ਨਹੀਂ ਹੈ।

ਸੂਰਤ—ਤਾਂ ਇਹ ਅਪੂਰਨਤਾਈ ਤੇ ਫੇਰ ਕਿਸੇ ਲਈ ਅਭਿਲਾਖਾ ਹੀ ਭੇਤ ਹੈ, ਇਹੋ ਦੱਸਦੀ ਹੈ ਕਿ ਸਭ 'ਵਾਕ-ਰਚਨਾ' ਤੇ ਨੇਸਤੀ ਨਹੀਂ, ਕੁਛ ਹੈ। ਉਹ 'ਹੈ' ਕਿਤੇ ਹੈ, ਉਹ 'ਹੈ' ਪੂਰਨਤਾਈ ਹੈ, ਜਿਸ ਦੇ ਨਾਂ ਹੋਣ ਕਰਕੇ ਅੰਦਰ ਅਪੂਰਨਤਾਈ ਹੈ, ਤੇ ਅਪੂਰਨ-ਤਾਈ ਵਿੱਚ ਨਿਰਾਸਾ ਤੇਸਮਾਪਤੀ ਨਹੀਂ, ਅਭਿਲਾਖ ਹੈ, ਚਾਹੇ ਪਤਾ ਨਹੀਂ ਕਿ ਕਾਸ ਦੀ ਹੈ। ਪਤਾ ਲੱਗਕੇ ਕਿ 'ਵਾਕ-ਰਚਨਾ' ਹੈ, ਹੋਰ ਕੁਛ ਨਹੀਂ, ਫੇਰ ਬੀ ਅੰਦਰ ਹਸਰਤ ਹੈ, ਹਸਰਤ ਪਤਾ ਦੇਂਦੀ ਹੈ ਕਿਸੇ 'ਆਸ' ਦਾ, 'ਨੇਸਤੀ' ਪਤਾ ਦੇਂਦੀ ਹੈ ਕਿਸੇ 'ਹੈ' ਦਾ। ਇਹ 'ਹੈ' ਕੇਂਦ੍ਰ ਹੈ, ਜਿਸਦੇ ਉਦਾਲੇ ਮਨ ਘੁੰਮਣ ਲਈ ਤੇ ਉਸ ਦੀ ਖਿੱਚ ਵਿਚ ਘੁੰਮਣ ਲਈ ਅਪਨੇ ਟਿਕਾਉ ਵਿਚ ਕੁਦਰਤ ਵਲੋਂ ਛੱਡਿਆ ਗਿਆ ਸੀ।

ਪਦਮਾ—ਆਪ ਦੇ ਵਾਕ ਦਿਲ ਲੱਗਦੇ ਹਨ, ਪਰ ਅਜੇ ਮੇਰੇ ਲਈ ਬੁਝਾਰਤ ਹਨ।

ਸੂਰਤ—ਬੁਝਾਰਤ ਖੁੱਲ੍ਹ ਜਾਏਗੀ। ਪਹਲਾਂ ਅਸੀ ਅਸੂਲ ਕਾਇਮ ਕਰ ਲਈਏ ਕਿ ਠੀਕ ਹੈ।

ਪਦਮਾ—ਠੀਕ ਹੈ, ਪਰ ਇਸ ਅਸੂਲ ਦੀ ਸਿੱਧੀ ਉਸ ਵੇਲੇ ਹੈ ਕਿ ਜਿਸ ਵੇਲੇ ਕੇਂਦ੍ਰ ਮਿਲੇ ਤੇ ਉਸਦੇ ਉਦਾਲੇ ਮਨ ਘੁੰਮੇ ਤੇ ਉਸ ਖਿਚ ਵਿੱਚ ਆਕੇ ਸੁਖ ਪ੍ਰਤੀਤੀ ਦੇਵੇ; ਤਦ ਤੱਕ ਇਹ ਬੀ(ਖਿਮਾਂ ਕਰਨਾਂ) ਸ਼ਾਇਦ 'ਵਾਕ ਰਚਨਾਂ' ਮਾਤ੍ਰ ਹੀ ਹੋਵੇ।

ਸੂਰਤ—ਕਹਣ ਸੁਣਨ ਤੱਕ ਤਾਂ 'ਵਾਕ-ਰਚਨਾਂ' ਹੀ ਹੈ,ਪਰ 'ਵਾਕ-ਰਚਨਾਂ' ਲਿਬਾਸ ਹੈ ਜੋ ਖਜ਼ਾਲਾਂ ਨੂੰ ਪਹਰਾਯਾ ਜਾਂਦਾ ਹੈ, ਤੇ ਖਜ਼ਾਲ ਭਾਵ ਹਨ ਜੋ ਕਿਸੇ ਨੁਕਤੇ ਤੋਂ, ਕਿਸੇ ਕੇਂਦ੍ਰ ਤੋਂ, ਕਿਸੇ ਮਰਕਜ਼ ਤੋਂ ਅੰਦਰੋਂ ਪੈਦਾ ਹੁੰਦੇ ਹਨ। ਜਿਸ ਨੁਕਤੇ ਤੋਂ ਇਹ ਭਾਵ ਉਠਦੇ ਹਨ ਉਹੀ ਕੇਂਦ੍ਰ ਹੈ, ਉਸ ਕੇਂਦ੍ਰ ਦਾ ਅੰਦਰ ਇਕ ਹੋਰ ਕੇਂਦ੍ਰ ਹੈ, ਜੋ ਮੇਰਾ ਮਤਲਬ ਹੈ। ਉਹ ਕੇਂਦ੍ਰ ਵਾਕ-ਰਚਨਾਂ ਨਹੀਂ, ਅਸਲ ਹੈ........।

ਪਦਮਾ—ਭਾਵ ਜਿਸਤੋਂ ਉਠਦੇ ਹਨ, ਉੱਥੇ ਤੱਕ ਤਾਂ ਮੈਂ ਸਮਝੀ, ਦਿਲ। 'ਦਿਲ ਬੀ ਕੇਂਦ੍ਰ ਨਹੀਂ, ਉਸਦਾ ਹੋਰ ਕੇਂਦ੍ਰ ਹੈ' ਇਹ ਪਤਾ ਨਹੀਂ ਲੱਗਾ।

ਸੂਰਤ—(ਮਾਨੋਂ ਅਪਨੀ ਪਹਲੀ ਗੱਲ ਕਹੇ ਜਾ ਰਹੇ ਹਨ) ਵਾਕ-ਰਚਨਾਂ ਬੀ 'ਨੇਸਤੀ' ਨਹੀਂ। ਇਹ ਬਾਤਨੀ (ਅੰਦ੍ਰਲੇ) ਭਾਵਾਂ ਦਾ ਜ਼ਾਹਰੀ ਲਿਬਾਸ ਹੈ। ਭਾਵ ਜਿਸ ਵਿੱਚੋਂ ਉੱਠਦੇ ਹਨ, ਹਾਂ, ਉਹ ਕੁਛ ਆਪ ਉਡਾਰੂ-ਨੇਸਤੀ ਨਹੀਂ।

ਪਦਮਾ—ਲੱਭੇ ਕੀਕਣ ?

ਸੂਰਤ—(ਆਪਣੀ ਗੱਲ ਵਿਚ ਟੁਰੇ ਜਾ ਰਹੇ ਹਨ)ਇਹ ਭਾਵ-ਉਤਪਤੀ ਹਿਲਾਉ ਹੈ, ਇਸੇ ਭਾਵ-ਉਤਪਤੀ ਦਾ ਟਿਕਾਉ ਉਸਦੀ ਪ੍ਰਤੀਤੀ* ਦਾ ਕਾਰਣ ਹੈ।

ਪਦਮਾ—ਟਿਕੇ ਕਿਸ ਤਰਾਂ ?

ਸੂਰਤ—ਕਿਸੇ ਕੇਂਦ੍ਰ ਨਾਲ ਬੱਝਕੇ।

ਪਦਮਾ—ਕੇਂਦ੍ਰ ਟਿਕੇ ਬਿਨਾਂ ਲੱਝਣਾ ਨਾਂ, ਟਿਕਣਾ ਕੇਂਦ੍ਰ ਲੱਭੇ ਬਿਨਾਂ ਨਾਂ, ਪ੍ਰਾਪਤੀ ਅਸੰਭਵ ਹੋ ਗਈ।

---

*ਮਲੂਮ ਪੈਣਾ।ਪ੍ਰਤੀਤ ਹੋ ਆਉਣਦੀ ਹਾਲਤ।

ਸੁਰਤ—ਖਿੰਡਿਆ ਦ੍ਰਿਸ਼ਮਾਨ ਵਿਚ ਹੈ, ਦ੍ਰਿਸ਼ਮਾਨ ਵਿਚ ਕੋਈ ਕੇਂਦ੍ਰ ਬੰਨ੍ਹੋਂ, ਜਿਸਤਰਾਂ ਮਿਣਤੀ ਵੇਲੇ ਕੋਈ ਇਕ ਨੁਕਤਾ ਮਿੱਥਕੇ ਗਜ਼ ਇਸਤੋਂ ਅੱਗੇ ਸਿੱਟੀਦਾ ਹੈ। ਅਨੇਕ ਨੁਕਤਿਆਂ ਤੇ ਟੱਪਣਾ ਇਹ ਹਿਲਾਉ ਹੈ, ਕਿਸੇ ਇੱਕ ਤੇ ਖਲੋਣਾ ਪਹਲਾਂ ਟਿਕਾਉ ਹੈ । ਇਸ ਨੁਕਤੇ ਤੋਂ ਅੰਦ੍ਰਲੇ ਵਿਚ ਪਰਤ ਭਿੱਗਣਾ ਤੇ ਟਿਕਾਣਾ ਅੰਦ੍ਰਲਾ ਟਿਕਾਉ ਹੈ। ਇਹ ਟਿਕਾਉ ਟਿਕਦਾ ਟਿਕਦਾ ਕੇਂਦ੍ਰ ਦੇ ਕੇਂਦ੍ਰ ਦਾ ਟਿਕਾਉ ਹੈ।

ਪਦਮਾ—ਸਮਝੀ, ਪਰ ਬੁਝਾਰਤ ਬਣੀ ਰਹੀ, ਵਾਪ੍ਰੇ ਤਾਂ ਖੁੱਲ੍ਹੇ ।

ਸੁਰਤ—ਵਿਦਯਾ 'ਸਮਝ' ਦੇਂਦੀ ਹੈ, ਪ੍ਰਾਪਤੀ ਕੀਤਿਆਂ ਹੁੰਦੀ ਹੈ।

ਪਦਮਾ—ਫੇਰ ਕਿਸੇ ਰਸਤੇ ਪਾਓ ?

ਸੁਰਤ—ਸਮ੍ਰੱਥ ਸਿਰ ਹੱਥ ਧਰੇਗਾ ਤੇ ਰਾਹੇ ਪਾਵੇਗਾ ।

ਸਨਿੱਕੋ—ਧੰਨ ਦਾਤਾ, ਧੰਨ ਦਾਤਾ ਚਲੋ ਬੀਬੀ ਜੀ !

ਪਦਮਾ—(ਤ੍ਰਬੁਕ ਕੇ) ਦਿਨ ਚੜ੍ਹ ਗਿਆ ਹੈ ?

ਸਨਿੱਕੋ—ਨਹੀਂ, ਆਪ ਦਾ ਕਾਰਜ ਰਾਸ ਹੋ ਗਿਆ ਹੈ ।

ਪਦਮਾ—ਠੈਹਰ ਜਾਓ, ਸੁਆਦ ਆ ਰਿਹਾ ਹੈ, ਕੁਛ ਲੈ ਲੈਣ ਦਿਓ।

ਸਨਿੱਕੋ—ਮਿਲ ਗਿਆ ਹੈ, ਹੁਣ ਚੱਲੋ।

ਪਦਮਾ—ਮੈਨੂੰ ਨਹੀਂ ਪਤਾ ਲੱਗਾ।

ਸਨਿੱਕੋ—ਬੱਸ, ਇਸ ਤੋਂ ਵੱਧ ਹੁਣ ਹੋਰ ਨਹੀਂ, ਵੇਲਾ ਹੋ ਗਿਆ ਹੈ, ਤੇ ਬਹੁੰ ਠੀਕ ਹੋ ਗਿਆ ਹੈ, ਚੱਲੋ ।

ਪਦਮਾਂ ਦੀ ਸਮਝ ਵਿਚ ਨਹੀਂ ਆਉਂਦੀ ਸਨਿੱਕੋ ਦੀ ਗੱਲ । ਰਸ ਆਸ਼ਾਂ ਅਧਵਾਟੇ ਟੁੱਟਾ ਹੈ, ਮਨ ਲਪਟਦਾ ਹੈ ਹੋਰ ਨੂੰ, ਪਰ ਸਨਿੱਕੋ ਬਾਂਹ ਫੜਕੇ ਆਖਦੀ ਹੈ:—

ਚੱਲੋ ਜੀਓ ਜੀ!

ਪਦਮਾ—ਚੰਗਾ! ਸ਼ੁਮ ਸਾਥਣੋਂ। ਨਮਸਕਾਰ ਕਰਕੇ ਸਖੀ ਦੇ ਮਗਰ ਹੋ ਟੁਰੀ ।

———

੪

ਉੱਥੋਂ ਨਿਕਲਕੇ ਘਰ ਪਹੁੰਚੀਆਂ, ਰਸਤੇ ਵਿੱਚ ਗੱਲਾਂ ਬਾਤਾਂ ਹੁੰਦੀਆਂ ਗਈਆਂ। ਸਨਿੱਕੋ ਨੇ ਨਾਸਮਝੀ ਗੱਲ ਸਮਝਾਈ। ਰਾਜ ਦੁਲਾਰੀ ਸੋਚਦੀ ਹੈ ਕਿ ਪੱਕੀ ਪਕਾਈ ਤਾਂ ਮਿਲੀ ਨਹੀਂ, ਪਰ ਸੁਆਦ ਆ ਗਿਆ ਹੈ, ਉਹ ਸੁਆਦ ਜੋ ਹੋਰ ਕਿਸੇ ਤਰਾਂ ਅੱਜ ਤੱਕ ਨਹੀਂ ਸੀ ਆਇਆ। ਭਰਮ ਤੇ ਪੱਕਾ ਭਰਮ ਪੈਂਦਾ ਹੈ ਕਿ ਨਿਰੀ 'ਵਾਕਯ-ਰਚਨਾ' ਨਹੀਂ ਪਿੱਠ ਪਿੱਛੇ ਕੁਛ ਹੈ, ਅਰ ਇਹੀ ਸਾਡੀ 'ਮਨ-ਤ੍ਰੰਗ' ਦੀ ਤ੍ਰੰਗਣੀ ਖੇਡ ਉਸਦੀ ਪ੍ਰਤੀਤੀ ਨਹੀਂ ਹੋਣ ਦੇਂਦੀ । ਪਰ 'ਮਨ ਤ੍ਰੰਗ' ਨਾ ਟਿਕੇ, ਨਾ ਪ੍ਰਤੀਤੀ ਪਵੇ ਹਾਂ, ਉੱਥੇ ਆਏ ਸੁਆਦ ਦੀ ਯਾਦ ਅਪਨੇ ਵਿੱਚ ਬੰਨ੍ਹ ਬੰਨ੍ਹ ਲੈਂਦੀ ਹੈ। ਸਨਿੱਕੋ ਨਾਲ ਕਈ ਵੇਰ ਗੱਲਾਂ ਹੁੰਦੀਆਂ ਹਨ, ਸੁਆਦ ਆ ਹੀ ਜਾਂਦਾ ਹੈ। ਚਾਹੇ ਸਨਿੱਕੋ ਪੜ੍ਹੀ ਨਹੀਂ, ਪਰ ਹੈ ਕਿਸੇ ਸੁਖ ਵਿੱਚ ਤੇ ਦਿਲ ਉਸਦਾ ਮਾਨੋਂ ਧਨਸ਼ਕਤੀ (ਲਾਹੇ ਵਾਲੇ ਰੁਖ) ਵਿੱਚ ਵੱਸਦਾ ਹੈ।

ਦਿਨ ਬੀਤਦੇ ਗਏ, ਛੇਕੜ ਰਵਾ-ਲਸਰ ਜਾਣ ਦਾ ਦਿਨ ਆਗਿਆ

ਰਾਜਾ, ਰਾਣੀ, ਰਾਜ ਦੁਲਾਰੀ, ਸਨਿੱਕੇ ਤੇ ਹੋਰ ਚਤੁਰੀ ਅਹਲਕਾਰ ਸਭ ਘੋੜੇ ਪੀਨਸਾਂ ਤੇ ਟੁਰ ਪਏ ਤੇ ਓਥੇ ਪਹੁੰਚ ਗਏ। ਹੋਰ ਰਾਜੇ ਅੱਗੇ ਪਹੁੰਚੇ ਹੋਏ ਸਨ,ਸਤਿਗੁਰਾਂ ਦੇ ਡੇਰੇ ਬੀ ਲੱਗੇ ਹੋਏ ਸਨ, ਰਾਜੇ ਇੱਕ ਵੇਰ ਸਤਿਗੁਰੂ ਜੀ ਦੀ ਯਾਤ੍ਰਾ ਕਰ ਆਏ ਸਨ। ਸਾਰੀਆਂ ਰਾਣੀਆਂ ਬੀ ਮੱਥੇ ਟੇਕ ਆਈਆਂ ਸਨ, ਚੰਬਿਆਲੀਏ ਪਛੇਤੇ ਪੁੱਜੇ ਸਨ, ਇਸ ਕਰਕੇ ਪਹਲੀ ਮੁਲਾਕਾਤ ਵਿਚ ਸ਼ਾਮਲ ਨਹੀਂ ਹੋਸਕੇ।

ਪਦਮਾ ਦੀ ਵਿੱਦਯਾ ਤੇ ਗੁਣਾਂ ਦੀ ਸਭ ਪਹਾੜੀ ਰਾਣੀਆਂ ਵਿੱਚ ਧਾਕ ਸੀ,ਸਭੇ ਇਸ ਉਡੀਕ ਵਿਚ ਸਨ ਕਿ ਕਦੋਂ ਆਉਂਦੀ ਹੈ। ਹੁਣ ਜਦ ਸੁਣਿਆਂ ਕਿ ਆਈ ਹੈ, ਤਾਂ ਸਭੇ ਮਿਲਨ ਵਾਸਤੇ ਆਈਆਂ। ਇਸ ਨੇ ਆਦਰ ਦੇਕੇ ਬਹਾਲਿਆ ਤੇ ਗੱਲਾਂ ਬਾਤਾਂ ਹੁੰਦਿਆਂ ਐਉਂ ਵਾਰਤਾਲਾਪ ਛਿੜੀ:-

ਪਦਮਾ—ਸੁਣਾਓ ਬਾਈ ਧਾਰ ਦੇ ਸ਼ਤ੍ਰੂ ਨਾਲ ਸੁਲਾਹ ਸਫਾਈ ਹੋ ਗਈ ?

ਰਾਣੀ ਗੁਲੇਰਨ—ਐਉਂ ਨਾ ਕਹੋ ਦੁਲਾਰੀ ਜੀ ! ਓਹ ਤਾਂ ਪਜਾਰ ਦਾ ਅਵਤਾਰ ਹਨ, ਡਿੱਠੇ ਸੁਣੇ ਦਾ ਫਰਕਹੈ।

ਰਾਣੀ ਡਡਵਾਲਨ—ਸਾਰੇ ਰਾਜਿਆਂ ਦੀ ਮੱਤ ਮਾਰੀ ਹੋਈ ਸੀ,ਜੁ ਇਸ ਮੋਹਣੀ ਮੂਰਤ ਨਾਲ ਜਿਸਦੇ ਚਰਨ ਚੁੰਮਣੇ ਚਾਹੀਦੇ ਹਨ, ਮੱਥੇ ਲਾਈ ਰੱਖੇ ਨੇ।

ਰਾਣੀ ਸ੍ਰੀ ਨਗ੍ਰਨ—ਸੰਭਾਲਕੇ ਬੋਲ, ਘਰ ਵਾਲੇ ਦੇ ਘਰ ਨਹੀਓਂ ਵੱਸਣਾ, ਜੇ ਕਿਤੇ ਪਤਾ ਲਗ ਗਿਆ ਤਾਂ ਧੱਕਾ ਨਾ ਮਿਲ ਜਾਈ।

ਰਾਣੀ ਡਡਵਾਲਨ—ਕਿਸਦੀ ਮਜਾਲ ਹੈ ? ਖਸਮ ਨੂੰ ਨੱਕ ਨਾਲ ਬੰਨ੍ਹਕੇ ਰੱਖੀਦਾ ਹੈ।

ਰਾਣੀ ਕਿਓਂਥਲਨੀ—ਰਾਮ ਰਾਮ ! ਪਤੀਬ੍ਰਤਾ ਧਰਮ ਤੇਰਾ ਏਹੀ ਹੈ ?

ਰਾਣੀ ਡਡਵਾਲਨ—ਡਿੱਠਾ ਨੀ ਤੁਹਾਡਾ ਪਤੀਬ੍ਰਤ ਧਰਮ,ਸੌ ਜਾਦੂ ਤੇ ਲਖ ਟੂਣਾ। ਖਸਮ ਮੁੰਞ ਬਣਾਕੇ ਵੱਸ ਕਰਨ ਦੇ ਕਾਮਣ ਦਿਨੇ ਰਾਤ!ਇਹੋ ਪਤੀਬ੍ਰਤ ਧਰਮ ਹੈ,ਨਾਲੇ ਨਿਖਸਮੇ ਖਸਮ ਇਸਤ੍ਰੀ-ਬ੍ਰਤ ਧਰਮ ਲਈ ਬੈਠੇ ਹਨ।

ਰਾਣੀ ਨੂਰਪਰਨ—ਸੱਚ ਕਿਹਾਈ ਬਥੇਰੀ ਸੇਵਾ ਕੀਤੀ,ਆਪਾ ਮਾਰਕੇ ਸਦਕੇ ਹੋਈ, ਦਿਨ ਰਾਤ ਇੱਕ ਕੀਤੇ, ਛੇਕੜ ਖਸਮਾਂ ਖਾਣਾ ਚੰਬੇ ਦੀ ਇੱਕ ਭਿੱਟਲ ਤੇ ਰੀਝ ਪਿਆ। ਲੈ ਹੁਣ ਓਹ ਰਾਣੀ ਤੇ ਮੈਂ ਗੋੱਲੀ। ਤਾਪ ਸੜੀ ਘਰ ਰਹ ਗਈ, ਨਹੀਂ ਤਾਂ ਮੈਨੂੰ ਕਿਨ੍ਹੇਂ ਏਥੇ ਲਿਆਉਣਾ ਸੀ।ਏਨ੍ਹਾਂ ਮਰਦਾਂ ਦਾ ਕੋਈ ਵਸਾਹ ਨਹੀਂ।

ਰਾਣੀ ਭੁੱਟਣ—ਹੈ ਤਾਂ ਸੱਚ, ਪਰ ਸਾਨੂੰ ਕੀਹ? ਕਰੇਗਾ ਸੋ ਭਰੇਗਾ, ਅਸੀ ਆਪਣੀ ਨਿਬਾਹੀਏ ਸਾਡਾ ਪਤੀਬ੍ਰਤ ਧਰਮ ਸੀਤਾ ਵਰਗਾ ਨਿਭੇਗਾ। ਰਾਮ ਦੀ ਰਾਮ ਜਾਣੇ, ਅੱਗੇ ਵਿੱਚ ਪਾਏ ਕਿ ਬਨ ਨੂੰ ਤੋਰੇ।

ਪਦਮਾ—(ਮੁਸਕ੍ਰਾਕੇਆਪਣੇਆਪਵਿੱਚ) ਚੰਗੀ ਵਿੱਦਵਾਨ ਹੈ।

ਰਾਣੀਨਾਹਨ—ਭੈਣੇ!ਜੇਹੀ ਬਣੀ ਤੇਹੀ ਸਾਰ ਲਈ। ਸਦਾ ਪਰਛਾਵੇਂ ਟਿਕੇ ਹਨ, ਕਿ ਕਦੇ ਸੂਰਜ ਦੀ ਟਿੱਕੀ ਸਦਾ ਸਿਖਰੇ ਥਿਰ ਰਹੀ ਹੈ ? ਸਭ ਕੁਝ ਢਲਨਹਾਰ ਹੈ। ਰੋਸ ਕਿਉਂ ਤੇ ਦੋਸ ਕਾਸ ਨੂੰ।

ਰਾਣੀ ਡਡਵਾਲਨ—ਸਾਰੇ ਤੁਹਾਡੇ ਗਜਾਨ ਮੈਂ ਜਾਣਦੀ ਹਾਂ। ਉੱਤੋਂ ਮੂੰਹ ਚੋਪੜੀਆਂ ਤੇ ਵਿਚੋਂ ਮੂੰਹ ਮੀਟੀਆਂ

ਪਰਾਕੜੀਆਂ। ਜਿਨ੍ਹਾਂ ਤੇ ਪੈ ਗਈਆਂ ਸੌਂਕਣਾਂ ਤੇ ਸੌਂਕਣਾਂ ਦੀਆਂ ਚੜ੍ਹਪਈਆਂ ਗੁੱਡੀਆਂ ਓਹ ਤਾਂ ਸਭ ਬ੍ਰਹਮ ਗਜਾਨਣਾਂ ਹੋ ਗਈਆਂ, ਤੇ ਜਿਨ੍ਹਾਂ ਦੀ ਚੜ੍ਹ ਰਹੀ ਹੈ ਆਪਣੀ ਗੁੱਡੀ,ਉਹ ਬਣ ਬੈਠੀਆਂ ਪਤੀ-ਬ੍ਰਤਾ। ਇਹੋ ਕੁਛ ਕਿ ਹੋਰ? (ਸਾਰੀਆਂ ਹੱਸ ਪਈਆਂ)।

ਰਾਣੀ ਕਹਲੂਰਨ—ਖਰੀਆਂ ਪਈ ਕਹਨੀਏਂ। ਡਰਨੀਏਂ ਨਹੀਂ। ਜੇ ਰਾਜੇ ਕੰਨੀਂ ਪਹੁੰਚ ਪਈਆਂ ਤਾਂ ਤੇਰੀ ਚੜ੍ਹੀ ਗੁੱਡੀ ਨਾ ਕੱਟੀ ਜਾਏ?

ਰਾਣੀ ਡਡਵਾਲਨ—ਕੱਟੀ ਜਾਏ ਤਾ ਜਾਏ ਕੱਟੀ, ਮਾਰੀ ਜੁੱਤੀ ਤੋਂ। ਖਾਣਾ ਹੈ ਖੱਟਿਆ ਕਰਮ ਦਾ। ਜਦ ਤੋੜੀ ਹੈ ਯਾਵਰੀ ਕਰਮ ਵਿੱਚ, ਲਿਖਾਂਗੀ ਨੋਕ ਤੇ ਖਸਮ, ਤੇ ਨੋਕ ਤੇ ਰਾਜਾ।ਜਦੋਂ ਦਿੱਤੀ ਹਾਰ ਕਰਮ ਨੇ, ਬਾਹੁੜੀ ਕਰਨੀ ਨਾਂ ਰੂਪ ਨੇ, ਨਾਂ ਅਕਲ ਨੇ, ਨਾਂ ਮਿਣਮਿਣ ਤੇ ਨਾਂ ਇਨ੍ਹਾਂ ਗਜਾਨਾਂ ਧਜਾਨਾਂ ਨੇ।

ਰਾਣੀ ਸੁਕੇਤਣ—ਭੈਣੇ! ਡਰੀਏ ਕਰਮ ਦੀ ਗਤੀ ਦਾ ਕੀ ਪਤਾ? ਸੀਤਾ ਨਾਂ ਬਚੀ, ਰਾਧਾਂ ਐਡੇ ਕਰਮਾਂ ਵਾਲੀ ਸੁਕਦੀ ਸੁੱਕ ਗਈ, ਹੋਰ ਕਿਸੇ ਦੀ ਕੀ ਗੱਲ ਹੈ?

ਰਾਣੀਡਡਵਾਲਣ-ਫੇਰ ਤੇਰੀ ਕੀ ਮਰਜ਼ੀ ਹੈ, ਅੱਗੋਂ ਹੀ ਪਏ ਡਰ ਡਰ ਮਰੀਏ? ਜਦੋਂ ਕਰਮ ਦੀ ਗੁੱਡੀ ਚੜ੍ਹੀ ਹੋਵੇ ਓਦੋਂ ਭੈ ਨਾਲ ਮਰੀਏ,ਜੱਦੋਂ ਕੱਟੀ ਜਾਵੇ ਓਦੋਂ ਦੁੱਖਾਂ ਵਿੱਚ ਸੜੀਏ, ਕੋਈ ਘੜੀ ਉਤਲੇ ਸਾਹ ਦੀ ਨਾ ਆਵੇ?

ਰਾਣੀ ਸੁਕੇਤਣ—ਨਹੀਂ, ਮੈਂ ਇਹ ਤਾਂ ਨਹੀਂ ਕੰਹਦੀ। ਮੈਂ ਤਾਂ ਕਿਹਾ ਹੈ ਕਰਮ ਦਾ ਬੀ ਕਾਹਦਾ ਮਾਣਾ? ਕਰਮ ਕੋਈ ਪੱਕਾ ਥੋੜ੍ਹਾ ਹੈ?

ਰਾਣੀ ਡਡਵਾਲਨ—ਜਦ ਤਕ ਸਹੀ, ਤਦ ਤਕ ਸਹੀ। ਸਾਰੇ ਪੰਡਤ ਜਗਤ ਨੂੰ ਦੁਖ ਰੂਪ ਦਸਦੇ ਹਨ। ਸੋ ਇਸ ਸਰਬਥਾ ਦੁਖ-ਰੂਪ ਵਿਚ ਜੋ ਘੜੀ ਸੁਖ ਦੀ ਮਿਲ ਗਈ ਸੋਈ ਸਹੀ, ਓਸਨੂੰ ਕਿਉਂ ਖਰਾਬ ਕਰੀਏ?

ਰਾਣੀ ਕਹਲੂਰਨ—ਗੱਲ ਕਰਦਿਆਂ ਕੰਧ ਤੋਂ ਡਰੀਏ,ਤੇ ਤੂੰ ਜੀਉਂਦੇ ਕੰਨਾਂ ਤੋਂ ਨਹੀਂ ਡਰਨੀਏਂ,ਕਿੰਨੇ ਪਏ ਸੁਣਦੇ ਹਨ, ਜੇ ਕੰਨੀਂ ਜਾ ਚੜ੍ਹੀਆਂ ਤਾਂ ਰਵਾਲਸਰ ਵਿੱਚ ਹੀ ਡੇਰਾ ਨਾਂ ਲੱਗ ਜਾਏ?

ਰਾਣੀ ਡਡਵਾਲਨ—ਮੇਰਾ ਕਿ ਖਸਮ ਦਾ?

ਸਾਰੀਆਂ—ਰਾਮ! ਰਾਮ!!

ਰਾਣੀ ਸ੍ਰੀ ਨਗਰਨ—ਤੇਰੀ ਕੈਂਚੀ ਜੀਭ ਸੜੇ, ਘਰ ਵਾਲੇ ਨੂੰ?

ਰਾਣੀਡਡਵਾਲਨ—ਡਿੱਠਾ ਨੀ ਘਰ ਵਾਲਾ, ਐਡਾ ਡੋਬਣ ਵਾਲਾ। ਚਾਰ ਹੇਠ ਤੇ ਪੰਜ ਉੱਤੇ ਧਰਕੇ ਰਖੀਆਂ, ਨੱਕ ਵਿੱਚ ਪਾਈ ਨਕੇਲ ਤੇ ਕਿਹਾ: ਨੱਚੋ ਜੀ ਮਹਾ-ਰਾਜ। (ਚੁਫੇਰੇ ਤਕ ਕੇ) ਨੱਕ ਭੜਵੱਦੇ ਨਾ ਵੱਟੋ ਅੜੀਓ ਤੇ ਨਾਂ ਟੁਕ ਬੁਲ੍ਹ, ਖਰੀਆਂ ਖਰੀਆਂ ਲਓ ਸੁਣ, ਅੰਦਰੋਂ ਸਾਰੀਆਂ ਮੈਥੋਂ ਵੱਧ ਹੋ, ਉੱਤੋਂ ਪਈਆਂ ਮੇਮਣੀਆਂ ਬਣੋਂ। ਮੈਂ ਕੰਹਦੀ ਹਾਂ ਖਰੀ ਗੱਲ, ਤੇ ਕਹਾਂਗੀ ਖਸਮ ਦੇ ਮੂੰਹ ਤੇ।ਮੈਨੂੰ ਤਾਂ ਜਦੋਂ ਕੰਹਦਾ ਹੈ ਨਾਂ ਕਿ ਮੇਰਾ ਉਹ ਪਜਾਰ ਹੈ ਜੋ ਰਾਮ ਜੀ ਦਾ ਸੀਤਾ ਨਾਲ ਸੀ, ਤਾਂ ਮੈਂ ਥੱਬਾ ਨਹੀਂ ਰੱਖਦੀ, ਮੂੰਹ ਤੇ ਮਾਰਨੀ ਹਾਂ ਸੱਚੀ: ਡਿੱਠਾ ਜੀ ਤੁਹਾਡਾ ਪਜਾਰ, ਮੈਥੋਂ ਪਹਲਾਂ ਚਾਰ ਵਿਆਹ ਚੁੱਕੇ ਹੋ, ਚਾਰੇ ਰਾਜਿਆਂ ਦੀਆਂ ਧੀਆਂ,ਇਕਤੋਂ ਇਕ ਚੜ੍ਹਦੀਆਂ, ਗੁਣਾਂ ਵਾਲੀਆਂ, ਮੈਂ ਤਾਂ ਕਿਸੇ ਦੇ ਪੈਰਾਂ ਦੀ ਤਲੀ ਜੇਹੀ ਬੀ ਨਹੀਂ,ਉਹ ਤੁਸਾਂ ਤ੍ਰਾਹ

ਸੁੱਟੀਆਂ, ਤੇ ਮੇਰੇ ਨਾਲ ਕਦ ਨਿਭਣ ਲੱਗੇ ਹੋ, ਤੁਸਾਨੂੰ ਮਰਦਾਂ ਨੂੰ ਕਿਸੇ ਨਾਲ ਪਯਾਰ ਨਹੀਂ, ਨਵੇਂ-ਪਨ ਨਾਲ ਮੋਹ ਹੈ। ਜਿਸ ਤਰਾਂ ਬਾਲ ਓਸ ਤਰਾਂ ਮਰਦ। ਨਿੱਤ ਨਵੇਂ ਖਡੌਣੇ ਨਾਲ ਪਯਾਰ। ਪੁਰਾਣੇ ਭੰਨੇ, ਨਵੇਂ ਹੋਰ।

ਰਾਣੀ ਸ੍ਰੀ ਨਗ੍ਰਨ—ਫੇਰ ਗੁੱਸੇ ਨਹੀਂ ਹੋ ਜਾਂਦੇ ?

ਰਾਣੀ ਭਡਵਾਲਨ—ਹੋ ਪੈਣ ਤਾਂ ਹੋ ਪੈਣ, ਮੈਂ ਤਾਂ ਸਿਰ ਤਲੀ ਤੇ ਧਰੀ ਬੈਠੀ ਹਾਂ। ਚਾਰ ਚਿਖਾਂ ਜੋ ਸਾਹਮਣੇ ਬਲਦੀਆਂ ਵੇਖਦੀ ਹਾਂ, ਪੰਜਵੀਂ ਆਪਣੀ ਸਮਝਦੀ ਹਾਂ ਬੀੜੀ ਜਾ ਰਹੀ ਹੈ, ਪਰ ਜਦੋਂ ਪਊ ਓਦੋਂ ਸਊ। ਮੈਂ ਕੈਂਹਦੀ ਹਾਂ: ਮੈਂ ਅੱਗੋਂ ਹੀ ਕਿਉਂ ਚੁੜ ਚੁੜ ਮਰਾਂ ? ਜਦ ਤੱਕ ਰਹੀ ਤਦ ਤੱਕ ਸਹੀ। ਏਹੋ ਮੈਂ ਖਸਮ ਦੇ ਮੂੰਹ ਤੇ ਮਾਰਨੀ ਹਾਂ, ਸਾਫ ਆਖਦੀ ਹਾਂ। ਕਰਮਾਂ ਦੀ ਯਾਵਰੀ ਹੈ, ਤੁਹਾਡੀ ਮੁਹੱਬਤ ਪਰਛਾਵਾਂ ਹੈ।

ਰਾਣੀ ਸੁਕੇਤਣ—ਧੰਨ ਤੂੰ ਹੈਂ, ਸਾਡੀ ਤਾਂ ਸੈਹਮਾਂ ਨਾਲ ਜਾਨ ਸੁੱਕੀ ਰੈਂਹਦੀ ਹੈ।

ਰਾਣੀ ਮੰਡਨੀ—ਵੇਖਣਾਂ ਕਿਤੇ ਏਸ ਦੀ ਰੀਸ ਨਾਂ ਕਰ ਬਹਣੀ। ਕੁੱਬੇ ਨੂੰ ਲੱਤ ਕਾਰ ਆ ਗਈ ਹੋਵੇ ਤਾਂ ਨਾਜ਼ਕ ਲੱਕ ਵਾਲੇ ਨੂੰ ਪੁੱਠੀ ਪਵੇਗੀ, ਭੈਣੋਂ! ਆਪੋ ਆਪਣੇ ਥਾਂ ਸਮਝਕੇ ਵਰਤਣਾਂ। ਏਸ ਮੂੰਹ-ਪਾਟੀ ਦੀ ਕਦੇ ਰੀਸ ਨਾ ਕਰਨੀ।

ਰਾਣੀ ਭਡਵਾਲਨ—ਸੁਣ ਲਓ ਕਥਾ ਪੰਡਤਾਣੀ ਦੀ। ਖੂਬ ਡਰਿਆ ਕਰੋ, ਸੜਿਆ ਕਰੋ, ਕੁੜ੍ਹਿਆ ਕਰੋ, ਮਿਣਮਿਣ ਕਰਿਆ ਕਰੋ। ਇਹ ਜੇ ਸਤ ਧਰਮ, ਇਹੋ ਜੇ ਪਤੀਬਰਤਾ। ਉੱਤੋਂ ਠੰਢੇ ਵਿੱਚੋਂ ਆਵੇ ਦੀ ਅਗ ਵਾਂਙੂ। ਠੀਕ ਹੈ ਨਾਂ ?

ਰਾਣੀ ਕੁਲੂਵਾਲ—ਭਡਵਾਲਨੇ! ਮੈਂ ਆਖਾਂ ਸੱਚੀ, ਮੇਰੇ ਗਲ ਨਾਂ ਅੜੀਏ ਪੈ ਜਾਈਂ, ਕੈਂਹਦੀ ਤਾਂ ਤੂੰ ਖਰੀਆਂ ਹੈਂ, ਪਰ ਯੋਗ ਨਹੀਂ। ਅਸਲ ਗੱਲ ਇਹ ਹੈ ਕਿ ਜਿਥੇ ਸਾਓਕਾ ਹੋਊ ਓਥੇ ਯਾ ਸਾੜਾ ਯਾ ਤੇਰੇ ਵਾਙੂ ਜਿੰਦ ਤਲੀ ਉੱਤੇ ਤੇ ਜੀਭ ਮੱਥੇ ਉੱਤੇ, ਦੁੱਖ ਜੁ ਹੈ ਤਾਂ ਸਾਓਕੇ ਦਾ। ਏਹਨਾਂ ਬਾਹਮਣਾਂ ਨੂੰ ਕੁਛ ਦੇਈਏ ਦਵਾਈਏ ਜੋ ਇਹ ਵੇਦ ਵਾਕ ਕੱਢ ਦੇਣ ਕਿ ਦੂਜਾ ਵਿਆਹ ਪਾਪ ਹੈ। ਤਾਂ ਫਿਰ ਪਤੀ ਬੀ ਨਿਭ ਜਾਣ ਤੇ ਸਾਡੇ ਅੰਦਰੀਂ ਬੀ ਸਾੜੇ ਜਾਂ ਬੇਅਦਬੀ ਦੇ ਭਾਵ ਨਾਂ ਆਉਣ।

ਰਾਣੀ ਭਡਵਾਲਨ—ਆਖੀ ਤਾਂ ਸੱਚੀ ਹੈ, ਤੇਰੇ ਕਹੇ ਨੂੰ ਸਿਰ ਮੱਥੇ ਤੇ ਰੱਖਣੀ ਹਾਂ, ਪਰ ਕਰ ਵੇਖ ਜੇ ਪੇਸ਼ ਚਲਦੀਓ ਤਾਂ। ਭੈਣੇਂ! ਸਾਥੋਂ ਗ੍ਰੀਬ ਚੰਗੇ। ਚਾਰ ਆਨੇ ਲਿਆਕੇ ਰਾਤ ਨੂੰ ਵਹੁਟੀ ਗੱਭਰੂ ਪਯਾਰ ਨਾਲ ਤਾਂ ਵੰਡ ਖਾਂਦੇ ਹਨ ਨਾਂ, ਨਾਂ ਸਹੀ ਸੰਸਾਰ ਦੇ ਸੁਖ, ਪਰ ਆਪੋ ਵਿਚ ਮੋਹ ਤੇ ਇਤਬਾਰ ਦਾ ਸੁਖ ਸਿਰ ਸੁਖਾਂ ਦੇ ਸੁਖ ਹੈ। ਮੈਂ ਖਸਮ ਨੂੰ ਹੁਕਮ ਵਿਚ ਟੋਰਦੀ ਹਾਂ, ਸੁਖੀ ਹਾਂ, ਮੈਂ ਡਰਦੀ ਨਹੀਂ, ਮੂੰਹ ਤੇ ਸੁਣਾਂਦੀ ਹਾਂ, ਜੋ ਮੈਂ ਤੁਹਾਡੇ ਸਾਹਮਣੇ ਕਹੀਆਂ, ਓਹ ਉਹਦੇ ਮੂੰਹ ਤੇ ਆਖਦੀ ਹਾਂ, ਪਰ ਫੇਰ ਮੈਂ ਦੁਹਾਈ ਦੇਕੇ ਆਖਦੀ ਹਾਂ ਕਿ ਜੇ ਮੈਂ ਮਜੂਰ ਦੀ ਵਹੁਟੀ ਹੁੰਦੀ, ਇੱਕ ਡੰਗ ਲੱਭਦਾ, ਇੱਕ ਨਾਂ ਲੱਭਦਾ, ਆਪ ਭਰਦੀ, ਆਪ ਪੀਂਹਦੀ, ਆਪ ਪਕੌਂਦੀ, ਥੱਕੇ ਪਤੀ ਦੇ ਅੱਗੇ ਧਰਦੀ, ਉਹ ਖਾਂਦਾ ਤੇ ਸੱਜਰੇ ਪਾਣੀ ਦਾ ਘੁੱਟ ਪੀਕੇ ਮੇਰੇ ਵੱਲ ਪਯਾਰ ਨਾਲ ਤੱਕਦਾ, ਤਾਂ ਮੈਂ ਜੀਉ ਜੀਉ

ਪੈਂਦੀ। ਉਹ ਸੱਚੇ ਪਜਾਰ ਦੀ ਚਿਤਵਨ ਉਹ ਅੱਵਲੇ ਨੇਹੁ ਦੀ ਦ੍ਰਿਸ਼ਟ, ਜਗਤ ਉਸ ਤੋਂ ਵਾਰ ਸੁੱਟਾਂ, ਓਸ ਇੱਕ ਨਜ਼ਰ ਉਤੋਂ ਸਾਰੀ ਸਦਕੇ ਹੋ ਜਾਵਾਂ; ਮੇਰਾ ਦਿਲ, ਮੇਰੇ ਸੁਆਮੀ ਦਾ ਦਿਲ, ਇੱਕ ਝਰਨਾਟ ਵਿਚ ਝਿਰਦੇ; ਫੇਰ ਦੁੱਖ ਕੀਹ ਤੇ ਭੁੱਖ ਕੀਹ ? ਗ੍ਰੀਬੀ ਕੀਹ ਤੇ ਬਿਦੇਸ ਕੀ ? ਕੋਈ ਦੁੱਖ ਫੇਰ ਦੁੱਖ ਨਹੀਂ। ਅਸਲ ਗੱਲ ਇਹ ਹੈ ਕਿ ਅਮੀਰੀ ਮਨ ਦੇ ਸੁਖ ਦੀ ਵੈਰਨ ਹੈ।

ਪਦਮਾ—ਮੇਰੀਓ ਵੱਡੀਓ ਤੇ ਸਤਿਕਾਰ ਯੋਗਵੱਡੀਓ! ਤੁਸੀਂ ਲਗ ਪਈਆਂ ਜੇ ਆਪਣੀ ਗੱਲੀਂ, ਤੇ ਮੈਂ ਕਰਨੀਆਂ ਸਨ ਹੋਰ ਗੱਲਾਂ। ਆਖੋ ਤਾਂ ਛੇੜਾਂ ?

ਰਾਣੀਭੜਵਾਲਨ—ਆਹੋ ਨੀ ਆਹੋ ਭੜਾਕੂਏ! ਕਰਨੀਆਂ ਸੁ ਗੱਲਾਂ। ਤੇਰੇ ਗੱਲ੍ਹੀਂ ਚੌਲ ਜੁ ਹੋਏ, ਨਾਂ ਸਹੇੜੇ ਨਾਂ ਹੱਡ ਪਏ। ਸੁਖੀ ਵੱਸਨੀਏਂ, ਛੜੀ ਛਾਂਟ। ਨਾ ਲਾਲਚ ਕੀਤਾ ਤੇ ਨਾਂ ਪਏ ਮਾਮਲੇ। ਤੈਨੂੰ ਤਾਂ ਹੋਰ ਹੋਰ ਗੱਲਾਂ ਭਾਉਂਣੀਆਂਹੋਈਆਂ ਨਾਂ।

ਪਦਮਾ ਦੀ ਮਾਂ—ਭੜਵਾਲਨੇ! ਧੀਆਂ ਨਾਲ ਬੀ ਮਖੌਲ,ਆਪੋ ਵਿੱਚ ਤਾਂ ਭਲਾ ਹੋਇਆ ਨਾਂ।

ਰਾਣੀ ਭੜਵਾਲਨ—ਉਹ ਹੋ, ਚੰਬਿ-ਆਲਨੇ! ਮੈਨੂੰ ਚੇਤਾ ਹੀ ਭੁੱਲ ਗਿਆ ਜੋ ਪਦਮਾ ਧੀ ਹੈ। ਮਾਫ ਕਰਨਾ, ਗੁੱਸੇ ਨਹੀਂ ਹੋਣਾ, ਪਰ ਮੈਨੂੰ ਤਾਂ ਏਸ ਧੀ ਨਾਲ ਬੀ ਸਾੜਾ ਹੈ ਜਿਨ ਪੋਥੀਆਂ ਨਾਲ ਵਿਆਹ ਕੀਤਾ ਹੈ,ਤੇ ਸੁਖ ਦੀ ਨੀਂਦ੍ਰੇ ਸੌਂਦੀ ਹੈ,ਤੇਰੇ ਵਰਗੀ ਮਿਲੀ ਹੈ ਮਾਂ ਤੇ ਬਹਾਰਾਂ ਕਰਦੀ ਹੈ ਤੇਰੇ ਸਿਰ ਤੇ। ਖਿਮਾਂ ਕਰਨੀ ਮੈਂ ਮੂੰਹ ਪਾਟਾ ਢੋਲ ਜੁ ਹੋਈ।

ਪਦਮਾ—ਤੁਸੀਂ ਸਾਰੀਆਂ ਵੱਡੀਆਂ ਤੇ ਮੇਰੇ ਪਤੀ ਦੀਆਂ ਅੱਖਾਂ ਵਿਚ ਤਾਂ ਮੇਰੀਆਂ ਮਾਵਾਂ ਹੋ। ਮੈਨੂੰ ਏਹ ਦੱਸੋ ਗੁਰੂ ਕਿਹੋ ਜਿਹਾ ਡਿੱਠਾ ਨੇ ?

ਰਾਣੀ ਭੜਵਾਲਨ:—ਸਭ ਤੋਂ ਪਹਲਾਂ ਮੈਂ ਦੱਸਾਂਗੀ, ਲੈ ਸੁਣ:—

ਮੋਹਿਨੀ ਮੂਰਤ, ਸੋਹਿਨੀ ਸੂਰਤ, ਸਾਖਜਾਤ ਆਪ, ਅਰਸ਼ਾਂ ਤੇ ਕੋਈ ਨਾਂ, ਕੁਰਸ਼ਾਂ ਤੇ ਕੋਈ ਨਾਂ, ਬ੍ਰਹਮ ਲੋਕ ਸ਼ਿਵ ਲੋਕ ਸੁੰਞੇ ਤੇ ਸ੍ਰਗ ਲੋਕ ਸੱਖਣੇ, ਜੋ ਹੈ ਸੋ ਇਹ ਹੈ। ਜੇ ਓਥੇ ਬੈਕੁੰਠਾਂ ਵੱਚ ਕੋਈ ਸੀ ਤਾਂ ਹੇਠਾਂ ਉੱਤਰ ਆਇਆ ਜੇ, ਤੇ ਓਹ ਘਰ ਹੁਣ ਖਾਲੀ ਪਏ ਜੇ,ਬੱਸ ਇਹ ਤਾਂ ਹਈ ਸੱਚ ਤੇ ਬਾਕੀ ਮਿਣਮਿਣ ਤੇ ਗਿਣਗਿਣ ਕੁੜੀਏ! ਸੁਣ ਲੈ ਇਨ੍ਹਾਂ ਸਾਰੀਆਂ ਪਤੀਵਰਤਾਂ ਕੋਲੋਂ।

ਰਾਣੀਚੰਬਯਾਲਨ—ਭੜਵਾਲਨੇ! ਮੈਂ ਜੁ ਕਿਹਾ ਸੀ ਧੀਆਂ ਨਾਲ ਮਖੌਲ ਨਹੀਂ ਫੱਬਦੇ।

ਰਾਣੀ ਭੜਵਾਲਨ—ਜੁਲਾਹੇ ਦੀ ਮਸਕਰੀ ਮਾਂ ਭੈਣ ਨਾਲ ?

ਪਦਮਾ—ਮੈਂ ਤੁਸਾਡੀ ਬੱਚੀ ਹਾਂ, ਤੁਸੀ ਪਜਾਰ ਕਰਦੇ ਹੋ। ਹਾਂ ਜੀ, ਗੁਰੂ ਜੀ ਕੇਹੇ ਜੇਹੇ ਦੇਖੇ ?

ਰਾਣੀ ਭੜਵਾਲਨ—ਦੱਸੋ ਨੀ ਮੂੰਹ ਮੀਟੀਓ,ਪਰ ਸੱਚੋ ਸੱਚ ਦੱਸਣਾ।

ਰਾਣੀ ਸ੍ਰੀ ਨਗ੍ਰਨ—ਮੇਰੀ ਜਾਚ ਵਿਚ ਤਾਂ ਇਹ ਆਯਾ ਹੈ ਕਿ ਹਰ ਜੁਗ ਦਾ ਅਵਤਾਰ ਹੈ ਆਪੋ ਆਪਣਾ, ਸਾਡੇ ਜੁਗ ਵਿਚ ਅਵਤਾਰ ਏਹ ਹਨ।

ਰਾਣੀ ਨਾਹਨ—ਮੇਰਾ ਖਜਾਲ ਬੀ ਇਹੋ ਹੈ ਕਿ ਵਿਸ਼ਨੂੰ ਜੀ ਦਾ ਸੋਲਾਂ ਕਲਾ ਅਵਤਾਰ ਹਨ।

ਰਾਣੀਮੰਡੀਣੀ—ਮੇਰੀਆਂ ਅੱਖਾਂ ਵਿੱਚ

ਧਜਾਨ ਵੱਸ ਗਿਆ ਹੈ । ਇਥੋਂ ਹੋਕੇ ਅਸਾਂ ਆਪਣੇ ਨਗਰ ਲੈ ਜਾਣਾ ਹੈ, ਤੇ ਦਾਸ ਹੋਕੇ ਸੇਵ ਕਮਾਣੀ ਹੈ । ਬੱਸ ਮੈਥੋਂ ਹੋਰ ਕੀ ਪੁੱਛਦੇ ਹੋ ? ਮੇਰੇ ਤਾਂ ਸੁਰਤ-ਅਧਾਰ ਹੋ ਗਏ । ਦੱਸਾਂ ਕੀ ? (ਇਹ ਕਹਕੇ ਨੈਣ ਭਰ ਗਏ) ।

ਰਾਣੀ ਡਡਵਾਲਨ—ਇਹ ਸੱਚ ਬੋੱਲੀ ਜੇ, ਸ਼ਾਬਾਸ਼ !

ਰਾਣੀ ਸੁਕੇਤਣ—ਮੈਂ ਤਾਂ ਘਰੋਂ ਇਹ ਧਾਰਕੇ ਗਈ ਸਾਂ ਕਿ ਜੇ ਅਵਤਾਰ ਹਨ, ਤਾਂ ਮੈਨੂੰ ਰਾਮ ਰੂਪ ਦਿੱਸਣ । ਸੋ ਜਦ ਮੈਂ ਗਈ ਮੈਨੂੰ ਸਾਂਵਲੀ ਸੂਰਤ, ਮੋਹਿਨੀ ਮੂਰਤ, ਧਨੁਖ ਧਾਰੀ ਮ੍ਰਿਗ ਨੂੰ ਤੀਰ ਮਾਰ ਰਹੇ ਦਿਸੇ । ਮੈਂ ਰਾਮ ਰੂਪ ਸਮਝਦੀ ਹਾਂ ।

ਰਾਣੀ ਨੂਰਪੁਰਨ—ਮੇਰੇ ਨਗਰ ਦੀਆਂ ਹੋਣ ਠੰਢੀਆਂ ਛਾਵਾਂ, ਬਰੋਟਿਆਂ ਦੇ ਹੇਠਾਂ ਡਾਹਵਾਂ ਪਲੰਘ, ਸਤਿਗੁਰ ਦੇ ਅੱਗੇ ਲਿਆਕੇ ਧਰਾਂ ਚਿਟੜੇ ਚਾਵਲ ਤੇ ਦੁਧ ਮਾਝਾ, ਤੇ ਇਨ੍ਹਾਂ ਪਹਾੜੀ ਰਾਜਿਆਂ ਨੂੰ ਕਿ ਸਿੱਖਾਂ ਨੂੰ ਲੂੰ ਨਾਂ ਪੱਟ ਕੇ ਵਿਖਾਵਾਂ। ਹਾਇ ਕਟਕ ਪਵੇ, ਇਕ ਏਸ ਇਲਾਹੀ ਜੋਤ ਨਾਲ ਮੱਥੇ ਲਾਂਦੇ ਲੜਦੇ ਤੇ ਦੂਏ ਲੜਾਂਦੇ ਹਨ ? ਬੱਚੀਏ ! ਮੇਰੀਆਂ ਅੱਖਾਂ ਵਿੱਚ ਤਾਂ ਹੰਸ ਅਵਤਾਰ ਦਿੱਸਦੇ ਹਨ ।

ਰਾਣੀ ਡਡਵਾਲਨ—ਪਜਾਰੇ ਕਿੱਨੇਕੁ ਲੱਗੇ ਨੀ ?

ਰਾਣੀ ਨੂਰਪੁਰਨ—ਜਿੰਨੇ ਸੁਦਾਮਾਂ ਜੀ ਨੂੰ ਕ੍ਰਿਸ਼ਨ, ਭਬੀਖਨ ਜੀ ਨੂੰ ਰਾਮ, ਧ੍ਰੂਹ ਜੀ ਨੂੰ ਵਿਸ਼ਨੂੰ ।

ਰਾਣੀ ਡਡਵਾਲਨ—ਫੇਰ ਮਰ ਜਾਓ, ਤੁਹਾਨੂੰ ਕਟਕ ਪਵੇ, ਖਸਮਾਂ ਨੂੰ ਦੋ ਦੋ ਲਾਕੇ ਸ਼ਰਨ ਕਿਉਂ ਨਹੀਂ ਜੇ ਪਟਕ-ਦੀਆਂ ਤੇ ਪਾਹੁਲ ਲੈਕੇ ਗ਼ਰਕ ਕਿਉਂ ਨਹੀਂ ਹੁੰਦੀਆਂ ਚਰਨੀਂ ਕਮਲੀਂ ।

ਰਾਣੀ ਨੂਰਪੁਰਨ—ਤੇਰੇ ਵਰਗੀਆਂ ਭੋਜਸੁਪਤਨੀਆਂ ਅਸੀ ਨਹੀਂ ।

ਪਦਮਾਂ—ਹਾਂ ਭੁੱਟਨਾਂ ਜੀਓ ?

ਰਾਣੀ ਭੁੱਟਨਾ—ਮੈਂ ਤਾਂ ਜੰਗਲੀ ਤ੍ਰੀਮਤ ਹਾਂ, ਮੈਨੂੰ ਕੀ ਸਾਰ ਹੈ ? ਇੰਨਾਂ ਪਤਾ ਹੈ ਕਿ ਜਦ ਦਰਸ਼ਨ ਕੀਤਾ ਮੇਰੇ ਲੂੰ ਜੀਭ ਵਾਂਙੂ ਹੋ ਗਏ ਤੇ ਐਉਂ ਸੁਣੀਵੇ ਕਿ 'ਵਾਹਿਗੁਰੂ, ਵਾਹਿਗੁਰੂ' ਕਰਦੇ ਹਨ । ਫੇਰ ਮੈਂ ਤਾਂ ਇਸੇ ਵਿੱਚ ਰਹ ਗਈ, ਹੋਰ ਮੈਨੂੰ ਕੁਛ ਨਹੀਂ ਜੇ ਆਉਂਦਾ ।

ਰਾਣੀਕਿਓਂਥਲਨੀ—ਵਿਸ਼ਨੂੰ ਰੂਪਸੰਖ ਚਕ੍ਰ ਗਦਾ ਪਦਮ ।

ਰਾਣੀ ਡਡਵਾਲਨ—ਵਿਸ਼ਨੂੰ ਦੇ ਦਸ ਅਵਤਾਰ । ਤੈਨੂੰ ਕੇਹੜੇਦਿਸੇ,ਕ੍ਰਿਸ਼ਨਰੂਪ?

ਰਾਣੀਕਿਉਂਥਲਨੀ—ਸਾਖਜਾਤ ਚਤ੍ਰ-ਭੁਜ ਰੂਪ, ਅਵਤਾਰੀ ਮਨੁੱਖ ਰੂਪ ਨਹੀਂ ।

ਰਾਣੀ ਹੰਡੂਰਨ—ਮੈਨੂੰ ਤਾਂ ਉਸ ਵੇਲੇ ਇਹ ਦਿੱਸਿਆ ਕਿ ਹੁਣੇ ਕਾਲੀ ਨੱਥ ਕੇ ਆਏ ਆਪਣੇ ਤੇਜਪ੍ਰਤਾਪ ਵਿਚ ਦਰਬਾਰ ਲਾ ਬੈਠੇ ਹਨ ਤੇ ਸਭ ਰਾਜੇ ਸ਼ਰਨ ਆ ਗਏ ਹਨ ।

ਰਾਣੀਗੁਲੇਰਨ—ਦਰਸ਼ਨ ਕਰਕੇ ਚਿੱਤ ਕੀਤਾ ਹਾਰ ਸ਼ਿੰਗਾਰ ਲਾਹਵਾਂ, ਕੱਪੜੇ ਫੂਕਾਂ ਤੇ ਅੰਗ ਭਬੂਤ ਰਮਾਵਾਂ, ਭਗਵੇ ਪਹਨਾਂ, ਲਿਟਾਂ ਛੋੜ ਦਿਆਂ, ਕਿੰਗ ਲੈ ਲਵਾਂ ਤੇ ਦਰ ਦਰ ਫਿਰਾਂ ਤੇ ਕੂਕਾਂ:—

"ਆਪ ਆਏ ਜਗ ਤਾਰਨ ਕਾਰਨ
ਕਿਉਂ ਸੁਤੇਂ ਸੰਸਾਰ । ਨੈਣਾਂ ਦੇ
ਦਰ ਸੂਰਜ ਖੜਤਾ ਮਿਲ ਵੇ ਨੈਣ
ਉਘਾੜ ।"

ਰਾਣੀ ਡਡਵਾਲਨ—ਫੇਰ ਭੈੜੀਏ ! ਉਡੀਕਦੀ ਕੀ ਏਂ ? ਮਾਰ ਛਾਲ, ਅਸੀ ਬੀ ਤੇਰੀ ਚਰਨ ਧੂੜ ਮੱਥੇ ਲਾਕੇ ਟਰੀਏ।

ਪੀਪੇ ਦੀ ਸੌ ਰਾਣੀਆਂ ਵਿਚੋਂ ਸੀਤਾ ਤਰੀ, ਸਾਡੇ ਬਾਈ ਧਾਰ ਵਿਚੋਂ ਗੁਲੇਰਨ ਤਰੀ। ਨਿੱਤਰ ਭੈੜੀਏ । ਸ਼ੁਭ ਵਾਸ਼ਨਾ ਵਿਚ 'ਨਹਿ ਬਿਲੰਬ ਧਰਮੰ' ਚਾਹਜੇ।

ਰਾਣੀ ਗੁਲੇਰਨ—(ਠੰਢਾ ਸਾਹ ਭਰਕੇ) ਪਤੀ ਆਗਜਾ ?

ਰਾਣੀਭਡਵਾਲਨ—ਖਾਂਦਾਇਖਸਮਾਂ ਨੂੰ।

ਰਾਣੀ ਚੰਬਿਆਲਨ—ਤੇਰੀ ਜੀਭ ਕੁਛ ਭੇਡ ਦੀ ਵਧਗਈ ਉੱਨ ਵਾਂਗੂੰ ਕਤਰਨੀ ਦੀ ਮੁਥਾਜ ਹੈ। ਮਨ ਵਧਿਆ ਚੰਗਾ ਨਹੀਂ, ਜੀਭ ਵਗ ਟੁਰੀ ਚੰਗੀ ਨਹੀਂ। ਉਹ ਕਥਾ ਨਹੀਓਂ ਸੁਣੀ ?

ਰਾਣੀ ਸ੍ਰੀ ਨਗ੍ਰਨ—ਹਾਰ ਵਾਲੀ ?

ਰਾਣੀ ਭਡਵਾਲਨ—ਸੁਣਾ ਦੇਹ ਜੋ ਮੇਰੇ ਮਨ ਚੰਦ੍ਰੇ ਨੂੰ ਬੀ ਕੋਈ ਲੱਗੇ। ਇਹ ਤਾਂ ਆਖਦਾ ਹੈ ਜਦ ਤਕ ਗੁੱਡੀ ਚੜ੍ਹੀ ਹੈ, ਦੇਹ ਡੋਰ, ਉੱਡ ਉਤਲੇ ਘਰੀਂ। ਸੁਣਾ ਨਾ ਫ਼ਿਰ ਕਥਾ।

ਰਾਣੀ ਚੰਬਜਾਲਨ—ਇੱਕ ਰਾਜੇ ਆਪਣੀ ਪ੍ਰਮੇਸ਼ਰ ਭਗਤ ਤ੍ਰੀਮਤ ਉੱਤੇ ਇਕ ਹੋਰ ਵਿਆਹ ਕਰ ਲਿਆ ਤੇ ਨਵੀਂ ਵਹੁਟੀ ਦੇ ਘਰ ਡੇਰਾ ਪਾ ਲਿਆ, ੧੨ਵਰ੍ਹੇ ਪਹਲੀ ਦੇ ਮਹਲ ਹੀ ਨਾਂ ਗਿਆ। ਇੱਕ ਦਿਨ ਇਸ ਨਵੀਂ ਨੇ ਕਿਹਾ, ਮਹਾਰਾਜ! ਤੁਸੀਂ ਇੱਕ ਰਾਤ ਮੇਰੀ ਸੌਂਕਣ ਦੇ ਘਰ ਹੋ ਆਓ, ੧੨ ਵਰ੍ਹੇ ਉਸਨੂੰ ਨਹੀਂ ਮਿਲੇ ਹੋ, ਅੰਤ ਉਸਦਾ ਦਿਲਮੇਰੇ ਹੀ ਵਰਗਾ ਹੈ ਨਾਂ। ਰਾਜਾ ਮੰਨੇ ਨਾ, ਪਰ ਉਸਦੇ ਬਹੁਤ ਜ਼ੋਰ ਦੇਣ ਤੇ ਮੰਨਕੇ ਚਲਾ ਗਿਆ। ਜਦ ਰੋਟੀ ਖਾ ਕੇ ਰਾਤ ਪੁਰਾਣੀ ਰਾਣੀ ਦੇ—ਜੋ ਪ੍ਰਮੇਸ਼ਰ ਦੀ ਭਗਤ ਸੀ—ਪਾਸ ਬੈਠਾ, ਤਦ ਓਹ ਪਖਾ ਕਰਨ ਲੱਗੀ, ਤਾਂ ਆਪਨੇ ਪੁੱਛਿਆ ਕਿ ਕਿਉਂ ਤੇਰੀ ਸੌਂਕਣ ਨੇ ਅਜ ਮੈਨੂੰ ਤੇਰੇ ਘਰ ਘੱਲਿਆ ਹੈ ?

ਰਾਣੀ—ਉਸਦੀ ਕ੍ਰਿਪਾ ਹੈ।

ਰਾਜਾ—ਤੂੰ ਬਾਰਾਂ ਵਰ੍ਹੇ ਕਿਸ ਤਰਾਂ ਬਿਤਾਏ ?

ਰਾਣੀ—ਪ੍ਰਮੇਸ਼ਰ ਦੇ ਸਿਮ੍ਰਨ ਵਿੱਚ।

ਰਾਜਾ—ਤੇ ਮੈਨੂੰ ਯਾਦ ਕਦੇ ਨਹੀਂ ਕੀਤਾ, ਕਦੇ ਕਿਸੇ ਸੇਵਾ ਦਾ ਖਯਾਲ ਨਾ ਆਯਾ ?

ਰਾਣੀ—ਮਹਾਰਾਜ, ਆਪ ਦੀ ਯਾਦ ਕੀ ਆਖਾਂ (ਨੈਣ ਭਰ ਆਏ)।

ਰਾਜਾ—ਮੇਰੀ ਸੇਵਾ।

ਰਾਣੀ—ਜੀ ਹੋਰ ਤਾਂ ਕੁਛ ਸਰਿਆ ਨਹੀਂ, ਪਰ ਦੋ ਵੇਲੇ ਸੌਂਕਣ ਦੇ ਘਰ ਗੋਲੀਆਂ ਦਾ ਭੇਖ ਕਰਕੇ ਜਾਂਦੀ ਹੁੰਦੀ ਸਾਂ ਤੇ ਨੌਕਰਾਂ ਨੂੰ ਇਨਾਮ ਦੇਕੇ ਖੁਸ਼ ਕਰਕੇ ਇਹ ਕਰਦੀ ਸਾਂ ਕਿ ਓਹ ਆਪ ਦਾ ਜੂਠਾ ਥਾਲ ਲਿਆ ਦੇਂਦੇ ਸਨ, ਤੇ ਮੈਂ ਪ੍ਰੀਤ ਨਾਲ ਮਾਂਜ ਆਉਂਦੀ ਸਾਂ। ਇਸ ਤੋਂ ਵਧੀਕ ਕੋਈ ਸੇਵਾ ਕਿਸਤਰਾਂਕਰਦੀ?

ਇਹ ਸੁਣਕੇ ਰਾਜੇ ਦਾ ਦਿਲ ਭਰ ਆਇਆ ਤੇ ਉਸਦੇ ਸ਼ੁਭ ਗੁਣਾਂ ਦਾ ਜਾਣੂ ਹੋਕੇ ਕਹਣ ਲੱਗਾ: ਤੂੰ ਕਦੇ ਸੌਂਕਣ ਨੂੰ ਬੀ ਮਿਲੀ ?

ਰਾਣੀ—ਜੀ ਕਈ ਵੇਰ ਮਿਲੀ ਤੇ ਇਹ ਬੇਨਤੀ ਕੀਤੀ ਕਿ ਇੱਕ ਵਾਰ ਰਾਜਾ ਮੈਨੂੰ ਮੇਲ।

ਰਾਜਾ—ਕਿਉਂ ?

ਰਾਣੀ—ਮੈਂ ਆਪ ਤੋਂ ਖਿਮਾਂ ਲੈਣੀ ਸੀ। ਇਹ ਕਹਣਾ ਸੀ ਕਿ ਪਾਤਸ਼ਾਹ! ਆਪ ਨੇ ਜੋ ਹੋਰ ਵਿਆਹ ਕੀਤਾ, ਮੇਰੇ ਵਿਚ ਕੋਈ ਔਗਣ ਸੀ, ਪਰ ਮੈਨੂੰ ਉਸ ਔਗਣ ਦੀ ਸਾਰ ਨਹੀਂ, ਇਸ ਕਰਕੇ ਮੇਰਾ ਉਹ ਔਗਣ ਮਾਫ ਕਰ ਦਿਓ ਜੋ ਮੈਂ ਹਲਕੇ ਚਿਤ ਸੰਸਾਰ ਤੋਂ ਮਰਾਂ, ਬੱਸ

ਇਸ ਖਿਮਾਂ ਲਈ ਤਰਲੇ ਲੈਂਦੀ ਰਹੀ

ਰਾਜਾ—(ਹੋਰ ਨਰਮਹੋਕੇ ਪੁੱਛਣ ਲੱਗਾ) ਕੀ ਸੌਂਕਣ ਨੇ ਮੇਹਰ ਕਰਕੇ ਮੈਨੂੰ ਤੇਰੇ ਘਰ ਘੱਲਿਆ ਹੈ?

ਰਾਣੀ—ਜੀ ਹਾਂ।

ਰਾਜਾ—ਤੈਥੋਂ ਕੋਈ ਸੇਵਾ ਨਹੀਂ ਲਈ ? ਕੋਈ ਵੱਢੀ ਨਹੀਂ ਮੰਗੀ ?

ਰਾਣੀ—ਸੇਵਾ?ਮੈਂ ਨਿਕਾਰੀ ਤੋਂ ਉਸਨੇ ਕੀਹ ਸੇਵਾ ਲੈਣੀ ਸੀ ?

ਰਾਜਾ—ਤੂੰ ਅੱਜ ਤੱਕ ਉਸ ਨੂੰ ਕੋਈ ਥਾਂ, ਮਕਾਨ, ਮਾਲ, ਪਦਾਰਥ ਨਹੀਂ ਦਿੱਤਾ ?

ਰਾਣੀ—ਇਨ੍ਹਾਂ ਨਿਕਾਰੀਆਂ ਗੱਲਾਂ ਦਾ ਕੀ ਖਯਾਲ ਹੋਇਆ। ਮੈਂ ਗ੍ਰੀਬ ਦੀ ਕੀ ਪਾਯਾਂ ?

ਰਾਜਾ—ਨਹੀਂਮੈਨੂੰ ਠੀਕ ਦੱਸ ਦਿਓ ?

ਰਾਣੀ—ਜੇ ਕੋਈ ਅਜੇਹੀ ਵੱਡੀ ਗੱਲ ਹੋਵੇ ਤਾਂ ਦੱਸਾਂ, ਤੁੱਛ ਗੱਲ ਦਾ ਕੀ ਦੱਸਾਂ?

ਰਾਜਾ—ਤੁੱਛ ਬੀ ਦੱਸ ਦੇਹ, ਮੇਰੀ ਖੁਸ਼ੀ ਤੇ ਹੁਕਮ ਏਹੋ ਹੈ।

ਰਾਣੀ—ਓਹ ਜੋ ਨੌਲੱਖਾਹਾਰ ਨਿਕਾਰਾ ਪੇਕਿਓਂ ਦਾਜ ਵਿੱਚ ਪਿਆ ਸੀ ਉਹ ਸੌਂਕਣ ਨੇ ਮੰਗਿਆ ਸੀ ਕਿ ਜੇ ਏਹ ਦੇ ਦੇਵੇਂ ਤਾਂ ਇਕ ਰਾਤ ਰਾਜਾ ਜੀ ਨੂੰ ਤੇਰੇ ਘਰ ਘੱਲ ਦਿਆਂਗੀ। ਸੋ ਮਹਾਰਾਜ!ਉਸ ਨੇ ਮੇਹਰ ਕਰ ਦਿੱਤੀਹੈ। ਹੁਣ ਆਪ ਮੇਰਾ ਅਵਗੁਣ ਦੱਸ ਦਿਓ ਤੇ ਬਖਸ਼ ਦਿਓ ?

ਰਾਜਾ ਹੁਣ ਲਾਲੋ ਲਾਲ ਹੋ ਗਿਆ ਤੇ ਕਹਣ ਲੱਗਾ 'ਅੱਛਾ ਉਸਨੇ ਹਮਾਰੀ ਕੀਮਤ ਨੌਂ ਲਾਖ ਡਾਲੀ ਹੈ ? ਨੌਂ ਲੱਖ? ਹਮ ਸੁਸਰੇ ਸਿਰਫ ਨੌਂ ਲਾਖ ਕੇ ਹੈਂ ?' ਬਸ, ਇਸੇ ਗੁੱਸੇ ਵਿਚ ਕਿ ਮੈਂ ਉਸ ਤੋਂ ਆਪਾ ਤੇ ਰਾਜ ਭਾਗ ਵਾਰਿਆ ਤੇ ਉਸਨੇ ਮੇਰਾ ਮੁੱਲ ਨੌਂ ਲੱਖ ਹੀ ਪਾਯਾ ਹੈ,ਉਸਤੋਂ ਉਪ੍ਰਾਮ ਹੋ ਗਿਆ ਤੇ ਉਹ ਸਦਾ ਲਈ ਛੁੱਟੜ ਹੋ ਗਈ। ਇਸ ਹਾਲ ਵਿਚ ਉਸ ਛੁੱਟੜ ਰਾਣੀ ਨੇ ਇਕ ਦਿਨ ਨੁਲੱਖੇ ਹਾਰ ਨੂੰ ਕਿੱਲੀ ਤੇ ਲਟਕਦਾ ਦੇਖਕੇ ਹਾਵਾ ਭਰਿਆ, ਜਿਸ ਨੂੰ ਚੂਹੜ ਨਾਮੇਂ ਫਕੀਰ ਨੇ ਇੰਜ ਉਚਾਰਿਆ ਹੈ:—

ਸ਼ਾਲਾ ਹਾਰ ਟੁੱਟੇ ਅਧ ਵਿਚੋਂ ਤੇਰੇ
ਥੀਵਣ ਲਾਲ ਅਜਾਈਂ । ਜੇ
ਜਾਣਾਂ ਹਾਰੀ ਨੂੰ ਹਾਰ ਹਰੇਂਦਾ ਤਾਂ
ਹਾਰੇ ਹੱਥ ਨ ਲਾਈਂ । ਇਕ
ਡੁਹਾਗ ਬਿਆ ਜਗ ਦੀ ਸ਼ੁਹਰਤ
ਮੈਂ ਕਿਸ ਥੇ ਆਖ ਸੁਣਾਈਂ ?
ਚੂਹੜ, ਮਨ ਵਧੇ ਦੀਆਂ ਮਾਰਾਂ,
ਮੈਂ ਮੁਠੀਆਂ ਬੇ ਪਰਵਾਹੀਂ ।

ਸੋ ਡਡਵਾਲਨੇ ! ਮਨ ਵਧੇ ਤੋਂ ਡਰਿਆ ਕਰ। ਫਕੀਰ ਰੱਬੀ ਖੁਸ਼ੀ ਵੇਲੇ ਮਨ ਨੂੰ ਵਧਨੋਂ ਰੋਕਦੇ ਹਨ,ਦੁਨੀਆਂਦਾਰ ਜਗਤ ਖੁਸ਼ੀ ਵੇਲੇ ਖੁਸ਼ੀ ਨੂੰ ਜਰਦੇ ਹਨ, ਤੂੰ ਬੋਕਦੀ ਹੈਂ ਵੇਖੀਂ ਕਿਤੇ ਕੁਪਾਹ-ਹਾਸਾ ਨਾ ਹੱਸੀਂ ਜੋ ਪਈ ਝੰਬੀਵੇਂ ਤੇ ਛਟੀਵੇਂ ?

ਰਾਣੀ ਡਡਵਾਲਨ—ਵਾਹ ਪੰਡਿਤਾ ਜੀ ਦੀ ਮਾਤਾ ! ਆਖੀ ਤਾਂ ਕਲੇਜਾ ਸਹਮ ਨਾਲ ਠੰਢਾ ਯਖ਼ ਕਰ ਦੇਣ ਵਾਲੀ ਹਈ, ਪਰ ਜਬ ਤਕ ਸਹੀ ਤਬ ਤਕ ਸਹੀ। ਜਿਥੇ ਚਾਰ ਬਲਦੀਆਂ ਹਨ, ਓਥੇ ਪੰਜਵੀਂ ਅਸੀਂ ਬਾਲ ਬਾਹਾਂਗੇ, ਪਰ ਹੁਣ ਦੀ ਘੜੀ ਕੌਣ ਦਿਲਗੀਰੀ ਕਰੇ ?

ਸਨਿੱਕੋ—(ਹੌਲੇ ਜਿਹੇ ਕਾਸ਼ ! 'ਹੁਣ' ਸੰਭਾਲਣ ਦੀ ਜਾਚ ਅੰਤ੍ਰ-ਮੁਖ-ਸੁਖ ਦੀ ਆ ਜਾਵੇ, ਬੱਚੀਏ ! ਤੇਰਾ ਪਾਰ ਉਤਾਰਾ ਹੋ ਜਾਵੇ ।

ਰਾਣੀ ਡਡਵਾਲਨ—(ਸੁਣਕੇ) ਇਹ ਪਾਰ ਉਤਾਰਨ ਵਾਲੀ ਕੌਣ ਕੁਸਕੀ

ਹੈ ? (ਤੱਕ ਕੇ) ਅੱਛਾ ! ਇਹੋ ਭਾਵੇਂ ਪੰਡਤਾਣੀ ਦੀ ਸਖੀ ਤੇ ਅੰਤ੍ਰੰਗ ਸਹੇਲੀ ਹੈ। ਕਿਉਂ ਨਾਂ ਹੋਵੇ, ਕੀ ਆਖਿਆ ਈ ਅੰਤ੍ਰ-ਮੁਖ ਹੋਕੇ 'ਹੁਣ ਵਿਚ' ਸੁਖੀ ਜੀਵਾਂ? ਓ ਭੋਲੀਏ! ਅੰਤ੍ਰ ਮੁਖ ਅਗਲੇ ਜਨਮ, ਇਹ ਜਨਮ ਸਫਲ ਹੋ ਗਿਆ ਈ। 'ਦਰਸ਼ਨ ਹੋ ਗਏ' ਬੱਸ ਏਹ ਨਸ਼ਾ ਇਸ ਜਨਮ ਲਈ ਬਤੇਰਾ ਹੈ। ਸੇਵਾ, ਭਗਤੀ, ਪਜਾਰ, ਕਲਗੀਆਂ ਵਾਲੇ ਦਾ ਅਗਲੇ ਜਨਮ ਕਮਾਵਾਂਗੇ। ਇਸ ਜਨਮ ਤਾਂ ਇਹ ਨਸ਼ਾ ਹੀ ਨਹੀਂ ਉਤਰਨਾਂ ਕਿ ਮੇਰੇ ਜੇਹਾ ਕੌਣ ਹੈ ਜਿਸ ਨੂੰ ਸਾਖਜਾਤ ਬ੍ਰਹਮ ਦੇ ਦਰਸ਼ਨ ਹੋ ਗਏ ? ਜਿਸ ਲਈ ਜੋਗੀ ਧਜਾਨ ਧਰਦੇ ਤੇ ਤਪੀ ਤਪ ਸਾਧਦੇ ਹਨ, ਉਹ ਨੈਣੀ ਵੇਖ ਲਿਆ, ਕਿਸਨੇ ? ਮੇਰੇ ਵਰਗੀ ਬੜਬੋਲਣ, ਬੇਅਦਬ ਗੁਸਤਾਖ ਨੇ, ਪਤੀ ਅਵੱਗਜਾ ਕਰਨ ਵਾਲੀ ਨੇ ਦਰਸ਼ਨ ਪਾ ਲਿਆ। ਪਾਪੀਆਂ ਨੂੰ ਵੀ ਦਰਸ਼ਨ ਦੇਂਦਾ ਹੈ। ਮੇਰੇ ਵਰਗੀ ਨੂੰ ਬੀ ਦਿੱਸ ਪਿਆ ਏ, ਏਹ ਨਸ਼ਾ ਕੱਲ ਦਾ ਚੜ੍ਹਿਆ 'ਕਿ ਮੈਂ ਦਰਸ਼ਨ ਪਾਯਾ ਹੈ' ਇਸ ਜਨਮ ਨਹੀਂ ਲਹਣ ਲੱਗਾ ਸਨਿੱਕੇ ! ਅਗਲੇ ਜਨਮ, ਕੁੜੀਏ ਅਗਲੇ ਜਨਮ, ਤਪ ਕਰਾਂਗੇ, ਘਾਲਾਂ ਘਾਲਾਂਗੇ। ਇਸ ਜਨਮ ਖੁਸ਼ੀਆਂ; ਰੱਬ ਨੇ ਧਨ ਦਿੱਤਾ, ਧਾਮ ਦਿੱਤਾ, ਪਤੀ ਦਿੱਤਾ ਤੇ ਪਤੀ ਮੇਰੇ-ਵੱਸ-ਪਤੀ ਦਿੱਤਾ; ਫੇਰ ਗੁਮਾਨਭਰੀ, ਅਭਮਾਨਭਰੀ, ਮਾਨਮੱਤੀ ਦੀ ਗਿੱਚੀ ਦੇ ਮਣਕੇ ਨਹੀਂ ਤੋੜੇ ਸੂ, ਆਪਣਾ ਦਰਸ਼ਨ ਦਿੱਤਾ ਸੂ, ਮੈਨੂੰ ਬ੍ਰੀਕ ਪੀਹਕੇ ਆਪਣੀ ਬ੍ਰੀਕ ਨਹੀਂ ਸੂ ਦਿਖਾਈ, ਮੇਰੇ ਮੋਟੇ ਮੋਟੇ ਹਰਨਾਂ ਵਰਗੇ ਤੇ ਕੰਵਲਾਂ ਵਰਗੇ ਨੈਣ ਕਟੋਰੀਆਂ ਨੂੰ ਦਰਸ਼ਨ-ਹਾਂ ਦਿੱਸਦੇ ਦਰਸ਼ਨਾਂ, ਜ਼ਾਹਰ ਪਰਤੱਖ ਦਰਸ਼ਨਾਂ-ਦੀ ਦਾਤ ਨਾਲ ਭਰ ਦਿੱਤਾ ਸੂ। ਕਿਉਂ ਸਨਿੱਕੇ! ਇਸ ਮੇਹਰ ਦਾ ਸ਼ੁਕਰ ਇਕ ਜਨਮ ਵਿੱਚ ਪੂਰਾ ਹੋ ਸਕਦਾ ਹੈ ? ਦੱਸ ਘੂਨੀਏ! ਅੱਖਾਂ ਕਿਉਂ ਨੂਟ ਬੈਠੀ ਏਂ ? ਮੀਟੇ ਛੱਪਰਾਂ ਵਿਚੋਂ ਮੋਤੀ ਨਾ ਕੇਰ, ਮੈਂ ਜੌਹਰੀ ਨਹੀਂ, ਮੈਨੂੰ ਮੇਰੇ ਕੰਨਾਂ ਦੇ ਸੁਣਨ ਗੋਚਰੇ ਅਖਰਾਂ ਵਿੱਚ ਕਹੁ ਖਾਂ, ਕੀ ਇੱਕ ਜਨਮ ਵਿੱਚ ਏਸ ਮੇਹਰ ਦਾ ਸ਼ੁਕਰ ਇੱਕ ਪਾਪੀ, ਜਿਸ ਦੇ ਲੂੰ ਭੀ ਜੀਭਾਂ ਹੋ ਜਾਣ ਤੇ ਕਰਦਾ ਬੀ ਸ਼ੁਕਰ ਦਿਨੇ ਰਾਤ ਰਹੇ, ਕਦੇ ਸ਼ੁਕਰ ਪੂਰਾ ਕਰ ਸਕਦਾ ਹੈ ? ਹੋਵੇ ਆਪ ਪਵਿੱਤ੍ਰਤਾ ਦਾ ਬਲਦਾ ਭਾਂਬੜ ਤੇ ਦਰਸ਼ਨ ਦੇਵੇ ਮੇਰੇ ਵਰਗੇ ਅਭਮਾਨੀਆਂ ਨੂੰ। ਸਨਿੱਕੇ ! ਇਸ ਮੇਹਰ ਦਾ ਸ਼ੁਕਰ, ਇਸ ਮੇਹਰ ਦਾ ਨਸ਼ਾ, ਨੀ ਆਹੋ ਨੀ ਗਜਾਨਣੇ! ਇਸ ਮੇਹਰ ਦਾ ਅਘੁਮਾਨ ਨੀ, ਅਘੁਮਾਨ ਨੀ, ਨੀ ਨੀ ਮੈਂ ਭੁੱਲੀ, ਅਭਮਾਨ ਨੀ ਅਭਮਾਨ, ਕਾਫੀ ਹੈ ਬੱਸ ਹੈ। ਅਗਲੇ ਜਨਮ ਤੇਰੀਆਂ ਮੇਰੀਆਂ ਗੱਲਾਂ, ਫੇਰ ਕਰਾਂਗੇ ਤੇਰੇ ਨਾਲ ਰਲਕੇ, 'ਅੰਤਰ ਮੁਖ ਧਜਾਨ' ਤੇ 'ਹੁਣ' ਨੂੰ ਸੰਭਾਲਾਂਗੇ ਕਿਸੇ ਹੋਰ ਸੁਖ ਵਿੱਚ, ਜਿਸ ਵਿੱਚ ਮੈਂ ਮਹੀਨ ਹੋ ਗਈ ਹੋਵਾਂਗੀ, ਹਾਲੇ ਤਾਂ ਮੈਂ ਮੋਗਲ ਹਾਂ, ਮੋਟੀ ਮੋਟੀ ਫੁੱਲੀ ਫੁੱਲੀ, ਠੁੱਲੀ ਠੁੱਲੀ।

ਪਦਮਾ-( ਗੱਲ ਟੁੱਕ ਕੇ ) ਖਿਮਾ ਕਰਨੀ, ਤੁਹਾਡੇ ਕਟਾਖਜ ਗੂਹਜ ਹਨ।

ਰਾਣੀ ਡਡਵਾਲਨ-ਮੂੰਹ ਫੱਟੇ ਅਭਮਾਨੀ ਹਾਂ ਤੇ ਜਾਣਦੇ ਹਾਂ ਕਿ ਮਾੜਾ ਕਰਦੇ ਹਾਂ, ਪਰ ਪੇਸ਼ ਨਹੀ ਜਾਂਦੀ, ਅੱਜ ਹੋਰ ਨਸ਼ਾ ਚੜ੍ਹ ਗਿਆ ਹੈ। ਇੱਕ ਸੀ ਕਮਲੀ ਉੱਤੋਂ ਪੀ ਲਈ ਭੰਗ।

ਰਾਣੀ ਸ੍ਰੀ ਨਗ੍ਰਨ-ਮੇਰੀ ਵੀ ਸੁਣੋਂ! ਮੇਰਾ ਜੀ ਇਹ ਕੀਤਾ ਹੈ ਤੇ ਮੈਂ ਰਾਜੇ ਨੂੰ

ਕਿਹਾ ਹੈ ਕਿ ਦੇਸ ਭਾਰ ਹੇਠ ਹੈ, ਰਾਜ ਉਪੱਦ੍ਰਵ ਹੋ ਰਿਹਾ ਹੈ ਇਹ 'ਧਰਾ-ਭਾਰ ਹਰਨ ਆਏ' ਪ੍ਰਤੱਖ ਦਿਸਦੇ ਹਨ। ਤੁਸੀਂ ਹੁਣ ਸੁਲ੍ਹਾ ਕਰਨ ਆਏ ਹੋ,ਸੁਲ੍ਹਾ ਹੀ ਨਾ ਕਰੋ ਸਰਨ ਲੈਕੇ ਇਕ ਭਾਰੀ ਦਲ ਸਿੱਖਾਂ ਤੇ ਰਾਜਪੂਤਾਂ ਦਾ ਕੱਠਾ ਕਰਕੇ ਭਾਰਤ ਦਾ ਭਾਰ ਹਰ ਦਿਓ। ਸੋ ਭੈਣੋ! ਮੈਨੂੰ ਤਾਂ 'ਧਰਾ-ਭਾਰ-ਹਰਨ' ਦਿੱਸਦੇ ਹਨ।

ਰਾਣੀ ਬਿਲਾਸਨ—ਮੈਨੂੰ ਕੁਛ ਨਹੀਂ ਦਿੱਸਿਆ, ਇਕ ਚਾਨਣਾ ਸੀ ਤੇ ਚਾਨਣੇ ਵਿੱਚ ਹੋਰ ਚਾਨਣਾਸੀ ਤੇ ਚਾਨਣ ਦੇ ਫੁੱਲ ਚਾਨਣੇ ਅਕਾਸ ਤੋਂ ਢਹ ਰਹੇ ਸਨ ਤੇ ਕੋਈ ਕਹ ਰਿਹਾ ਸੀ ਖਾਕੀ ਜਾਮੇ ਤੇ ਨਹੀਂ ਭੁੱਲਣਾ। ਮੇਰੇ ਖ੍ਯਾਲ ਵਿੱਚ ਸਾਖ੍ਯਾਤ ਗੁਰੂ ਹਨ, ਤੇ ਗੁਰੂਆਂਦੇ ਗੁਰੂ ਹਨ, ਸ਼ਬਦ ਦੇ ਦਾਤੇ ਹਨ। ਮੈਂ ਅੱਗੇ ਮੰਤ੍ਰ ਲੀਤਾ ਹੋਯਾ ਹੈ: 'ਅਹੰ ਆਤਮਾ ਬ੍ਰਹਮ' ਤੇ ਨਿੱਤ ਜਪਦੀ ਹਾਂ। ਪਰ ਹਜ਼ੂਰ ਵਿੱਚ ਜਾਕੇ ਇਹ ਭੁੱਲ ਗਿਆ ਤੇ ਜੀਭ ਤੇ ਚੜ੍ਹ ਗਿਆ 'ਵਾਹਿਗੁਰੂ'। ਇਸ ਤੋਂ ਮੈਂ ਜਾਤਾ ਕਿ ਜੁਗ ਜੁਗ ਦਾ ਗੁਰੂ, ਗੁਰੂਆ ਦਾ ਗੁਰੂ ਇਹੋ ਹੈ।

ਰਾਣੀ ਡਡਵਾਲਨ—ਸੱਭੇ ਝਿਲਮਿਲ ਝਿਲਮਿਲ ਜੋ ਸਾਡੀ ਰਾਇ ਸੋ ਠੀਕ।

ਪਦਮਾ—ਮੇਰੀ ਇਕ ਮਾਵਾਂ ਤੋਂ ਵੱਡੀਆਂ ਅੱਗੇ ਬੇਨਤੀ ਹੈ, ਉਹ ਇਹ ਕਿ ਕੀ ਤੁਸਾਂ ਕੋਈ ਪ੍ਰੀਖ੍ਯਾ ਭੀ ਕੀਤੀ ਹੈ?

ਸਾਰੀਆਂ—ਨਹੀਂ ਜੀ।

ਰਾਣੀ ਡਡਵਾਲਨ—ਸੁਣ ਨੀ ਪੜ੍ਹੀਏ ਕੁੜੀਏ ਦਕੇ ਸੇਰੀ ਗੱਲ। ਦੋ ਤਰਾਂ ਦੇ ਹਨ ਪਰਵਾਨੇ, ਪਰਵਾਨੇ ਜਾਣਨੀ ਹੈਂ ਨਾਂ? ਭੰਬਟ! ਇਕ ਤਾਂ ਲਾਟ ਵੇਖਦਿਆਂ ਲਾਟ ਨੂੰ ਜੱਫੀ ਪਾਕੇ ਲਾਟ ਵਿੱਚ ਸਮਾ ਜਾਂਦੇ ਹਨ,ਦੂਜੇ ਨੇੜੇ ਹੋਹੋ ਪਰਖਦੇ ਹਨਕਿ ਉਹੋ ਹੈ ਕੋਈ ਹੋਰ,ਉਹ ਪਰਖਦੇ ਪਰਖਦੇ ਖੰਭ ਸੜਵਾ ਡਿੱਗ ਪੈਂਦੇ ਹਨ,ਵੇਰ ਪੁੱਜਣ ਜੋਗੇ ਨਹੀਂ ਰੰਹਦੇ, ਤੇ ਪ੍ਰੀਖ੍ਯਾ ਹੋ ਗਈ ਕਰਕੇ ਸਿੱਕ ਵਧ ਜਾਂਦੀ ਹੈ, ਸੋ ਵਧਦੀ ਸਿਕ ਵਿੱਚ ਕਿ ਕਿਵੇਂ ਮਿਲੀਏ, ਤੜਫਦੇ ਹਨ। ਕਦੇ ਡਿੱਠੇ ਨੀ ਕਿ ਨਹੀਂ ਦੀਵੇ ਦੇ ਹੇਠਾਂ ਡਿੱਗੇ ਹੋਏ ਖੰਭ ਸੜੇ ਭੰਬਟ,ਤੜਫਦੇ ਤੇ ਸਹਕਦੇ ਤੇ ਲਾਟ ਤੋਂ ਦੂਰ ਹੀ ਦੂਰ ਸਿੱਕਦੇ ਤੇ ਸਿਸਕਦੇ।

ਪਦਮਾ—ਤੇ ਕੋਈ ਪਰਖਦੇ ਸਾਰ ਲਾਟ ਵਿੱਚ ਨਹੀਂ ਪਰਵੇਸ਼ ਕਰ ਜਾਂਦੇ?

ਰਾਣੀ ਡਡਵਾਲਨ—ਹਾਂ ਨੀ ਕੁੜੀਏ ਆਹੋਨੀ, ਸੱਚੀ ਨੀ, ਐਹੋ ਜੇਹੇ ਬੀ ਹੁੰਦੇ ਨੀ, ਨੀ ਤੂੰ ਤਾਂ ਕੁਛ ਸਿਆਣੀ ਹੈਂ ਨੀ ਧੀਏ! ਲੈ ਹੁਣ ਫੇਰ ਪਰਖ, ਪਰ ਫੇਰ ਕੁਛ ਸਾਨੂੰ ਬੀ ਦੱਸੇਂਗੀ ਕਿ ਉਥੇ ਹੀ ਰਹ ਜਾਏਂਗੀ, ਪਰ ਅਸਾਂ ਪਰਤਾਵੇ ਦੀ ਸੁਣਕੇ ਕੀਹ ਲੈਣਾ ਹੈ? ਸਾਨੂੰ ਤਾਂ ਚੜ੍ਹ ਗਿਆ ਹੈ ਨਸ਼ਾ 'ਖੁਸ਼ੀਆਂ ਨਿੱਤ ਨਵੀਆਂ ਮੇਰੇ ਸਤਿਗੁਰ ਦੇ ਦਰਬਾਰ' ਸਿੱਖ ਗਾਉਂਦੇ ਸੁਣੀਂਦੇ ਸਨ, ਸੋ ਲੈ ਲਈਆਂ ਖਸ਼ੀਆਂ। ਸਾਖ੍ਯਾਤ ਹੈ ਸਾਖ੍ਯਾਤ।

ਪਦਮਾ—ਮੇਰੀ ਬੇਨਤੀ ਇਹ ਹੈ ਕਿ ਜੇ ਮੇਰੀ ਪਰਖ ਵੀ ਤੁਸਾਡੇ ਖ੍ਯਾਲਾਂ ਨਾਲ ਮਿਲ ਜਾਵੇ ਤਾਂ ਮੈਂ ਪਿਤਾ ਜੀ ਨੂੰ ਬਿਨੈ ਕਰਾਂਗੀ ਤੇ ਤੁਸੀਂ ਅਪਨੇ ਅਪਨੇ ਸਿਰ-ਤਾਜਾਂ ਤੇ ਜ਼ੋਰ ਪਾਉ ਕਿ ਇਹ ਜੰਗ ਬੰਦ ਹੋਣ ਤੇ ਇਕ ਭਾਰੀ ਤਾਕਤ ਤੁਰਕ ਰਾਜ ਦੇ ਵਿਰੁੱਧ ਬਣ ਜਾਵੇ।

ਰਾਣੀ ਡਡਵਾਲਨ—ਆਖਣਾ ਕੀ ਏ? ਇਹ ਪਹਾੜੀਏ ਮਾਹਨੂੰ ਖਿਨ ਤੋਲਾ ਖਿਨ ਮਾਸਾ, ਤੱਵੇ ਦੀ ਛਿਟ, ਪਲ ਭਰ ਸ੍ਰੂੰ ਸ੍ਰੂੰ, ਫੇਰ ਤਪਸ਼, ਕੱਲ੍ਹ ਦੇ ਸਾਰੇ ਲੱਟੂ ਹੋ ਗਏ ਹਨ, ਮੇਰਾ ਮੁਣਸ ਤਾਂ ਅੰਮ੍ਰਿਤ ਛੱਕ ਕੇ

ਤਯਾਰ ਬਰ ਤਯਾਰ ਹੋਣ ਨੂੰ ਤਯਾਰ ਹੈ। ਗਲ ਤਾਂ ਕਾਕੀ! ਤੇਰੀ ਸ਼ੁਭ ਹੈ ਤੇ ਹੋ ਬੀ ਜਾਊ,ਪਰ ਜਦੋਂ ਤੁਰਕਾਂ ਮਾਰੀ ਭਬਕੀ, ਆਯਾ ਅੰਦਰਖ਼ਾਨੇ ਇਸ਼ਾਰਾ ਦਿੱਲੀ ਤੋਂ,ਤਦ ਸਭ ਨੇ ਡੱਡੂਆਂ ਦੀ ਪਸੇਰੀ ਬਣ ਜਾਣਾ ਹੈ। ਫਸਾਦ ਤਾਂ ਸਾਰੇ ਨੁਰੰਗੇ ਦੇ ਇਸ਼ਾਰਿਆਂ ਦੇ ਹਨ ਜੋ ਆਪੋ ਵਿਚ ਲੜਾ ਮਰਾ ਰਿਹਾ ਹੈ। ਉਂਜ ਕਰੋ ਜਤਨ।

ਪਦਮਾ—ਫੇਰ ਜੋ ਅਗੋਂ ਭਗਵਾਨ ਕਰੇ, ਪਰ ਇਕ ਵੇਰੀ ਸ਼ੁਭ ਜਤਨ ਹੋ ਜਾਏ।

ਡਡਵਾਲਨ—ਪ੍ਰੀਖਯਾ ਸੰਭਲਕੇ ਕਰੀਂ ਪ੍ਰੀਖਯਾ ਕਰਨੀ ਆਪਾ ਹੋਮ ਕਰਨਾ ਹੁੰਦਾ ਹੈ।

ਸਾਰੀਆਂ—ਜ਼ਰੂਰ ਹੋ ਜਾਏ।

——

੫.

ਬਹੁਤ ਚਿਰ ਗੱਲਾਂ ਬਾਤਾਂ ਕਰਕੇ ਰਾਣੀਆਂ ਵਿਦਾ ਹੋ ਆਪੋ ਆਪਣੇ ਡੇਰੇ ਚਲੀਆਂ ਗਈਆਂ। ਪਦਮਾਂ ਅਪਨੇ ਤੰਬੂ ਵਿੱਚ ਬੈਠੀ ਹੈ ਕਿ ਰਾਜਾ ਜੀ ਆ ਗਏ।

ਪਦਮਾ—ਪਿਤਾ ਜੀਓ!ਅੱਜ ਅਸਾਂ ਸਭ ਰਾਣੀਆਂ ਤੋਂ ਗੁਰੂ ਜੀ ਦੇ ਦਰਸ਼ਨਾਂ ਦੇ ਹਾਲ ਸੁਣੇ ਹਨ। ਸਭ ਓਨ੍ਹਾਂ ਨੂੰ ਅਵਤਾਰ ਮੰਨਦੀਆਂ ਹਨ।

ਰਾਜਾ—ਕੱਲ੍ਹ ਰਾਜਿਆਂ ਦੀ ਮੁਲਾਕਾਤ ਦਾ ਬੀ ਏਹੋ ਅਸਰ ਹੈ। ਸਾਰੇ ਉੱਥੇ ਗਏ ਸਨ, ਸਾਰੇ ਅਫਸੋਸ ਕਰਦੇ ਹਨਕਿ ਇਨ੍ਹਾਂ ਨਾਲ ਲੜੇ ਕਿਉਂ, ਇਹ ਤਾਂ ਨਿਰਚਾਹ ਪੂਰਨ ਤਿਆਗ ਵਿੱਚ ਬਿਰਤੀ ਰੱਖਦੇ ਹਨ ਤੇ ਕੇਵਲ ਸ੍ਰਿਸ਼ਟੀ ਦਾ ਭਾਰ ਹਰਨਾ ਲੋਚਦੇ ਹਨ। ਭੋਂ ਕਿ ਮਾਲ, ਕਿਸੇ ਦੇ ਭੁੱਖੇ ਨਹੀਂ ਹਨ।

ਪਦਮਾ—ਫੇਰ ਪਿਤਾ ਜੀ! ਐਸੇ ਬੀਤ-ਰਾਗ ਮਹਾਂ ਪੁਰਖਾਂ ਨਾਲ ਜੰਗ ਬੰਦ ਹੋ ਜਾਏ।

ਰਾਜਾ—ਇਸ ਵੇਲੇ ਤਾਂ ਬੰਦ ਹੋਣ ਦੀ ਥਾਂ ਅਕਸਰ ਸਿੱਖ ਹੋਣ ਨੂੰ ਬੀ ਤਯਾਰ ਹਨ। ਐਸਾ ਸਤਗੁਰ ਦੇ ਦਰਸ਼ਨ ਤੇ ਵਾਕਾਂ ਨੇ ਮੋਹਿਆ ਹੈ।

ਪਦਮਾਂ—ਫੇਰ ਕੀ ਕਸਰ ਹੈ?

ਰਾਜਾ—ਪਰਮਾ ਕੁਛਨਹੀਂਕਰਨ ਦੇਂਦਾ, ਉਹ ਇਹ ਚਾਹੁੰਦਾ ਹੈ ਕਿ ਓਪਰੀ ਓਪਰੀ ਸੁਲ੍ਹਾ ਹੋ ਜਾਵੇ,ਮੈਂ ਵਿੱਚ ਚੌਧਰੀ ਬਣਿਆਂ ਰਹਾਂ। ਇੰਨਾਂ ਮੇਲ ਰਾਜਿਆਂ ਦਾ ਨਾਂ ਹੋਵੇ ਕਿ ਮੇਰੀ ਲੋੜ ਉਠ ਜਾਵੇ।

ਪਦਮਾ—ਫੇਰ ਰਾਜੇ ਆਪ ਸਮਝਲੈਣ, ਇਕ ਨੌਕਰ ਦੇ ਵੱਸ ਨਾ ਪੈਣ।

ਰਾਜਾ—ਉਹ ਬੜਾ ਨਟ ਖਟ ਹੈ, ਸੱਪ ਹੈ ਲਿਵਣਾ, ਤਿਲਕਣਾ ਤੇ ਗੁਝੇ ਡੰਗ ਮਾਰਣਾ।

ਪਦਮਾ—ਪਰ ਜਦ ਮਾਲਕ ਸੁਚੇਤ ਰਹੇ ਤਾਂ ਫੇਰ?

ਰਾਜਾ—ਠੀਕ ਹੈ ਬੇਟਾ! ਹੁਣ ਆਸ ਤਾਂ ਹੈ ਕਿ ਸ਼ਾਂਤੀ ਰਹੇਗੀ, ਪਰ........।

ਪਦਮਾ—'ਪਰ' ਕਹਕੇ ਚੁੱਪ ਹੋ ਗਏ ਹੋ ਪਿਤਾ ਪਜਾ ਜੀਓ ਜੀ?

ਰਾਜਾ—ਕੋਈ ਸੁਣਦਾ ਨਾ ਹੋਵੇ?

ਪਦਮਾ—(ਉੱਠਕੇ ਤੰਬੂ ਦੇ ਬਾਹਰ ਗਈ। ਕੋਈ ਨੇੜੇ ਨਹੀਂਸੀ। ਸਨਿੱਕੋ ਸੀ, ਸੋ ਦੂਰ ਖੜੀ ਸੀ ਤੇ ਹੋਰ ਗੋੱਲੀਆਂ ਉਸ ਤੋਂ ਬੀ ਪਰੇ ਸਨ; ਸੋ ਮੁੜ ਆਈ) ਪਿਤਾ ਜੀਉ! ਲਾਗ ਕੋਈ ਨਹੀਂ।

ਰਾਜਾ—(ਹੌਲੇ ਜਹੇ) ਅਸੀਂ ਰਾਜੇ ਤਾਂ ਸ਼ਤ੍ਰੰਜ ਦੇ ਮੁਹਰੇ ਹਾਂ। ਖੇਡਣ ਵਾਲਾ ਦਿੱਲੀ-ਪਤ ਹੈ। ਜਿਸ ਵੇਲੇ ਉੱਤੋਂ ਕੰਨ-ਮਰੋੜੀ ਅੰਦਰ ਖਾਨੇ ਹੋ ਗਈ, ਬੱਸ ਫੇਰ

ਅਸਾਂ ਇਸ਼ਾਰੇ ਦੀ ਚਾਲ ਟੁਰ ਪਣਾ। ਕੌਣ ਰਾਜ ਭਾਗ ਗੁਆਏ ਤੇ ਘਾਣ ਬੱਚਾ ਪਿੜਵਾਏ? ਇਸੇ ਕਰਕੇ ਮੈਂ ਸੋਚ ਵਿਚ ਹਾਂ ਕਿ ਅੰਮ੍ਰਿਤ ਰਾਜੇ ਨਾ ਛਕਣ, ਸਿੱਖ ਨਾ ਬਣਨ, ਕਿਉਂਕਿ ਸਿਖ ਬਣਕੇ ਜਦੋਂ ਦਿਲੀ ਦਾ ਇਸ਼ਾਰਾ ਆਇਆ ਤਾਂ ਅਸੀ ਜੇ ਨਾ ਮੰਨਿਆਂ ਤਾਂ ਰਾਜ ਗਏ, ਤੇ ਜੇ ਮੰਨਿਆਂ ਤਾਂ ਜੋਗ ਗਿਆ, ਗੁਰੂ ਤੋਂ ਬੇਮੁਖ ਹੋਏ ਨੂੰ ਨਰਕੀ ਠੌਰ ਨਹੀਂ ਹੈ। ਕਾਕੀ! ਮੈਂ ਇਨ੍ਹਾਂ ਸੋਚਾਂ ਵਿਚ ਪੈ ਰਿਹਾ ਹਾਂ। ਹੋਰ ਗੁਰੂ ਜੀ ਸੱਚ ਮੁੱਚ ਮਹਾਂ ਪੁਰਖ ਹਨ, ਰਾਜਿਆਂ ਤੇ ਰਾਣੀਆਂ ਸਭ ਪਰ ਉਨ੍ਹਾਂ ਦਾ ਅਸਰ ਪਿਆ ਹੈ। ਇਕ ਪਰਮਾ ਅਜਮੇਰਚੰਦ ਨੂੰ ਅਜੇ ਬੀ ਭੁਤਲਾ ਰਿਹਾ ਹੈ।

ਪਦਮਾ—ਪਿਤਾ ਜੀ! ਆਪ ਦੀ ਸੋਚ ਠੀਕ ਹੈ, ਜੇ ਕਦੇ ਉਹ ਈਸ਼੍ਵਰ ਵਲੋਂ ਹਨ, ਜੈਸੇ ਲੋਕ ਕਹਿਦੇ ਹਨ, ਯਾ ਬੀਤ-ਰਾਗ ਪਰਸੁਆਰਥੀ ਹਨ, ਜੈਸੇ ਆਪ ਕਹਿਦੇ ਹੋ, ਤਾਂ ਕੀ ਉਨ੍ਹਾਂ ਨਾਲ ਲਗਕੇ ਸ਼ਹੀਦ ਹੋ ਜਾਣਾ ਬੀਰਤਾ ਨਹੀਂ?

ਰਾਜਾ—ਹੈ ਤਾਂ ਸਹੀ, ਪਰ ਹੱਡੀਂ ਸੁਖ ਤੇ ਅਰਾਮ ਵੜ ਚੁਕਾ ਹੈ, ਤੇ ਸੁਭਾਵ ਸੁਖ-ਰਹਣੇ ਹੋ ਚੁੱਕੇ ਹਨ। ਦਿਲ ਸਦੀਆਂ ਤੋਂ ਧੌਣਾਂ ਭਨਾ ਭਨਾ ਕੇ ਹਾਰ ਗਏ ਹਨ ਹੋਆ ਨਹੀਂ ਪੈਂਦਾ। ਅੰਤ ਸਾਡੀ ਨਾਕਾਮਯਾਬੀ ਦਿੱਸਦੀ ਹੈ, ਇਸ ਕਰਕੇ ਸੋਚ ਹੈ।

ਪਦਮਾ—ਤੁਸਾਂ ਗੁਰੂ ਜੀ ਨੂੰ ਮਿਲ ਆਏ ਹੋ?

ਰਾਜਾ—ਹਾਂ, ਬੜੇ ਹੀ ਅੱਛੇ ਹਨ।

ਪਦਮਾ—ਮੈਂ ਜਾਵਾਂ ਤੇ ਦੇਖਾਂ ਜੇ ਕਰਾਮਾਤੀ ਹੋਣ—ਜੇ ਕਰਾਮਾਤ ਕੋਈ ਸ਼ੈ ਹੈ ਤਾਂ—ਸ਼ਾਇਦ ਉਨ੍ਹਾਂ ਦੀ ਕਰਾਮਾਤ ਰੱਖਜਾ ਕਰੇ ਤੇ ਕਾਮਯਾਬੀ ਹੋ ਜਾਵੇ।

ਰਾਜਾ—ਤੁਸੀਂ ਬੇਟਾ ਜਾਵੋ! ਜਉ ਮਿਲੈ, ਪਰ ਰਾਜਸੀ ਮਾਮਲੇ ਹੋਰ ਹਨ।

ਪਦਮਾ—ਮੈਂ ਪਹਲੇ ਪੱਤ੍ਰ ਭੇਜਣਾ ਚਾਹੁੰਦੀ ਹਾਂ।

ਰਾਜਾ—ਹਰਜ ਨਹੀਂ, ਭੇਜੋ।

ਇਹ ਕਹਕੇ ਰਾਜਾ ਜੀ
ਅਪਨੇ ਤੰਬੂ ਨੂੰ ਚਲੇ ਗਏ
ਤੇ ਸਨਿੱਕੋ ਆਗਈ।

ਪਦਮਾ—ਸਨਿੱਕੋ ਜੀ! ਮੈਂ ਆਗਯਾ ਲੈ ਲਈ ਹੈ।

ਸਨਿੱਕੋ—ਹੁਣ ਮੈਨੂੰ ਸਨਿੱਕੋ ਨ ਸਦਿਆ ਕਰੋ।

ਪਦਮਾ—ਜੋ ਕਹੋ ਸੋ ਸੱਦਾਂ, ਪਰ ਕਿਉਂ?

ਸਨਿੱਕੋ—ਮੈਂ ਅੰਮ੍ਰਿਤ ਛਕ ਕੇ ਮਾਨਕੌਰ ਬਣ ਗਈ ਹਾਂ।

ਪਦਮਾ—ਭੈੜਾਏ! ਕੱਲੀ ਕੱਲੀ।

ਸਨਿੱਕੋ—ਤੁਸੀਂ ਹੋ ਪੜ੍ਹੇ, ਤੇ ਅਜੇ ਤੁਸਾਂ ਸੌ ਗਜ਼ ਤੇ ਸੌ ਤਰਾਜ਼ੂ ਲਾਣੇ ਹਨ ਤੇ ਮੈਂ ਹਾਂ ਸਿੱਧੀ। ਮੈਨੂੰ ਸੱਚ ਜਚ ਗਿਆ। ਢੰਬੇ ਹੀ ਮੈਂ ਤਾਂ ਭਾਈ ਸ਼ਾਮ ਸਿੰਘ ਜੀ*, ਉਸ ਸਦਾ ਖਿੜੇ, ਸਦਾ ਆਨੰਦ ਦਾਤਾ ਜੀ ਦੀ ਸੰਗਤ ਤੋਂ ਹੀ ਪਤੀਜ ਗਈ ਸਾਂ।

ਪਦਮਾ—ਓਹ ਭਲੇ ਪੁਰਖ ਜਿਨ੍ਹਾਂ ਦੇ ਮੈਨੂੰ ਅੰਮ੍ਰਿਤ ਵੇਲੇ ਦਰਸ਼ਨ ਕਰਾਏ ਸਾਨੀ?

ਸਨਿੱਕੋ—ਹਾਂ, ਉਹੋ ਦਾਤਾਲੋਕ।

ਪਦਮਾ—ਉਨ੍ਹਾਂ ਦੇ ਵਾਕਾਂ ਦਾ ਅਸਰ ਤੇ ਓਸ ਵੇਲੇ ਦਾ ਸ਼ਾਂਤ ਰਸ ਮੈਨੂੰ ਭੁਲਦਾ ਨਹੀਂ।

ਸਨਿੱਕੋ-ਤੇ ਮੈਨੂੰ ਭਰੋਸਾ ਹੈ ਕਿ ਤੁਸਾਂ ਜ਼ਰੂਰ ਤਰਨਾ ਹੈ, ਕਿਉਂਕਿ:—

*'ਪ੍ਰੀਤਮ ਜੀ' ਵਿਚ ਜੋ ਰਾਜਾ ਜੀ ਦੇ ਸਿਪਾਹੀ ਕਰਕੇ ਆਏ ਹਨ।

"ਪ੍ਰਭ ਜੀ ਬਸਹਿ ਸਾਧ ਕੀ ਰਸਨਾ'
[ਸੁਖਮਨੀ

ਹੁਕਮ ਹੈ,ਤੇ ਸਾਧੂ ਜੀਭ ਨੇ ਉਸ ਵੇਲੇ ਕਿਹਾ ਸੀ 'ਸਮ੍ਰੱਥ ਸਿਰ ਹੱਥ ਧਰੇਗਾ।' ਇਹ ਵਾਕ ਪੂਰਾ ਹੋਵੇਗਾ। ਜੀਓ ਜੋ ਓਹ ਬੜੇ ਉੱਚੇ ਗੁਰੂ ਕੇ ਲਾਡਲੇ ਬੱਚੇ ਹਨ।

ਪਦਮਾ–(ਮੁਸਕ੍ਰਾਕੇ) ਚੰਛਾ ਸਨਿੱਕੇ।

ਮਾਨਕੌਰ–ਫਿਰ ਸਨਿੱਕੇ ? ਮੈਨੂੰ ਇਹ ਨਾਮ ਬਖਸ਼ ਦਿਓ ?

ਪਦਮਾ–ਭੁੱਲ ਗਈ,ਮਾਨਕੌਰਜੀ! ਦੱਸੋ ਹੁਣ ਦਰਸ਼ਨ ਸ੍ਰੀ ਗੁਰੂ ਜੀ ਦੇ ਨੂੰ ਕਦੋਂ ਚੱਲੀਏ ?

ਮਾਨ ਕੌਰ–ਜਦੋਂ ਆਖੋ, ਹੁਣੇ ਚੱਲੋ।

ਪਦਮਾ–ਮੇਰਾ ਚਿੱਤ ਪਹਲੇ ਚਿੱਠੀ ਭੇਜਣ ਤੇ ਹੈ।

ਮਾਨ–ਆਗਜਾ ਮੰਗਣੀ ਹੈ ਕਿ ਸਮਾਂ ਵਿਹਲ ਦਾ ਪੁੱਛਣਾ ਹੈ ?

ਪਦਮਾ–ਨਹੀਂ (ਝਿਝਕ ਕੇ) ਕੁਛ ਪਰਤਾ....ਵਾ ਕਰਨਾ ਹੈ।

ਮਾਨ–ਡਰ ਪਜਾਰੀਏ! ਪਰਤਾਵੇ ਲੈਣ ਕਿ ਉਹ ਦੇਣ ? ਤਦੇ ਮੈਂ ਕਿਹਾ ਸੀ ਕਿ ਤੇਰੇ ਪੜ੍ਹੇ ਤੇ ਡਿੰਗੇ ਮਗਜ਼ ਨੇ ਅਜੇ ਕਈ ਵਲ ਫੇਰ ਖਾਣੇ ਹਨ। ਚੰਗਾ ਉੱਥੇ ਕੇਹੜੀ ਕਸਰ ਹੈ ?

ਪਦਮਾ–ਇਹ ਲੈ ਚਿੱਠੀ, ਇਸ ਦਾ ਲਿਆ ਜੁਾਬ।

ਮਾਨ–ਮੈਂ ਪੜ੍ਹ ਸਕਦੀ ਹਾਂ ?

ਪਦਮਾ–ਪੜ੍ਹ ਲੈ।

ਮਾਨ–ਉੱਚੀ ਵਾਚਕੇ:–

ਸਾਰਾ ? ਪੌਣਾ ? ਦੂਜਾ ਗਾਉਣਾ ?
ਨਰ ਨਾਰੀ ਥੇ ਦੋਨੰ ਭਾਉਣਾ ?
ਕੁਛ ਖਾਧਾ ਕੁਛ ਲੈਕੇ ਸਉਣਾ ?
ਉੱਤਰ ਦਿਓ ਗੁਰੂ ਜੀ ਕਉਣਾ ?

ਖ਼ੂਬ ਪ੍ਰਸ਼ਨ ਕੀਤੇ ਜੇ।

ਇਹ ਕਹਕੇ ਅਤਲਸੀ (ਖਰੀਤੇ) ਲਫਾਫੇ ਵਿਚ ਪਾਕੇ ਨੌਕਰਾਣੀ ਦੇ ਹੱਥ ਦਿਤਾ ਕਿ ਜਾਓ ਗੁਰੂ ਜੀ ਤੋਂ ਜਵਾਬ ਲੈਕੇ ਆਓ।

ਨੌਕਰਾਣੀ–'ਸੱਤ ਬਚਨ' ਕਹਕੇ ਚਲੀ ਗਈ ਤੇ ਕਛ ਦੇਰ ਬਾਦ ਜਵਾਬ ਲੈਕੇ ਆ ਗਈ। ਜੋ ਮਾਨ ਕੌਰ ਨੇ ਖੋਹਲਿਆ ਤੇ ਪੜ੍ਹ ਸੁਣਾਯਾ:–

"ਜਾਣੋਂ ਸਾਰਾ ਦੇਵ ਦੇਹ,
ਪੌਣਾ ਮਾਨਸ ਦੇਹ।
ਦੁਬਿਧਾ ਦੂਜੀ ਗਵਨ ਕਰ,
ਨਰ ਨਾਰੀ ਹੁਇ ਖੇਹ।
ਉਭੇ ਲੋਕ ਭਉਂਦਾ ਫਿਰੇ,
ਕੁਛ ਖਾਧਾ ਖਰਚ ਜਿ ਮਾਲ,
ਪਲੈ ਭਈ ਸਉਣਾ ਹੂਆ,
ਉੱਤਰ ਤੁਮਾਰਾ ਬਾਲ।" ਸਮਝੇ?

ਪਦਮਾ–ਹਾਂ।

ਮਾਨ- ਮੈਨੂੰ ਬੀ ਸਮਝਾਓ।

ਪਦਮਾ–ਮੈਂ ਪੁਛਿਆ ਸੀ ਸਾਰਾ ਕੌਣ ਹੈ ਤੇ ਪਉਣਾ ਕੌਣ ਹੈ, ਤੇ ਦੂਜਾ ਹੈ ਗਉਣਾ (ਟੁਰ ਪੈਣਾ) ਕੀ ਹੈ ? ਦੋ ਭੌਣ (ਘਰ) ਨਰ ਨਾਰ ਦੇ ਕੇਹੜੇ ਹਨ ? ਕੁਛ ਖਾਕੇ ਕੁਛ ਨਾਲ ਲੈਕੇ ਉਹ ਮੈਂ ਗਏ, ਦੱਸੋ ਇਹ ਕੀ ਹੈ ? ਉੱਤਰ ਦੇਂਦੇ ਹਨ ਕਿ 'ਦੇਵ ਤਨ' ਤਾਂ ਸਾਰਾ ਹੈ, ਤੇ 'ਮਨੁੱਖ ਤਨ' ਪੌਣਾ ਹੈ, ਦੂਜਾ ਦੁਬਿਧਾ ਹੈ, ਜਿਸ ਵਿਚ ਗਵਨ ਕਰਕੇ ਨਰ ਤੇ ਨਾਰੀ ਖੇਹ ਹੋ ਜਾਂਦੇ ਹਨ। ਇਸ ਲੋਕ ਵਿਚ ਕੁਝ ਮਾਲ ਖਾ ਖਰਚਕੇ (ਦੁਬਿਧਾ ਕਾਰਨ) ਸਭ ਕੋਈ ਦੋਹਾਂ ਜਹਾਨਾਂ ਵਿਚ ਭਟਕਦਾ ਫਿਰਦਾ ਹੈ। ਇਨ੍ਹਾਂ ਦਾਸਉਣਾ ਪਲੈ ਵਿਚ ਹੋ ਸਕਦਾ ਹੈ,ਨਹੀਂ ਤਾਂ ਭਟਕ ਹੀ ਭਟਕ ਹੈ।

ਮਾਨ—ਹੋਈ ਤਸੱਲੀ ?

ਪਦਮਾ—ਉਤਰ ਤਾਂ ਠੀਕਹੈ,ਪਰ ਵਿਚ ਜੋ ਮੁਇੰਮਾ* ਸੀ ਮੈਂ ਜਾਤਾ ਆਪੇ ਦਸ ਦੇਣਗੇ। ਉਨ੍ਹਾਂ ਮੇਰੀ ਪੁੱਛ ਦਾ ਤੋਲਵਾਂ ਉੱਤਰ ਦਿੱਤਾ ਹੈ।

ਮਾਨ—ਫੇਰ ?

ਪਦਮਾ—ਇਕ ਖਤ ਹੋਰ ਘੱਲਸਾਂ।

ਮਾਨ—ਘੱਲੋ।

ਕਲਮ ਦਵਾਤ ਲੈਕੇ ਲਿਖ ਦਿੱਤਾ:—

ਨਕਸ਼ੇ ਖਿੱਚਣ ਹਾਰਿਆ
ਕਿਹਾ ਨਕਸ਼ਾ ਵਾਹਿਆ ਈ ?
ਪੁੱਠੀਆਂ ਸਿੱਧੀਆਂ ਮਾਰਕੇ
ਰੰਗ ਡੋਲ੍ਹ ਵਿਖਾਇਆ ਈ।
ਭਰ ਕਾਗਤ ਚੀਚ ਗਲੋਲਿਆਂ
ਬਹੁ ਕਿਤੇ ਨ ਲਾਇਆ ਈ
ਇਸ ਵਿੰਗ ਤੜਿੰਗੇ ਨਕਸ਼ ਵਿਚ
ਕਿਉਂ ਸਾਨੂੰ ਪਾਇਆ ਈ

ਗੋੱਲੀ ਲੈਕੇ ਚਲੀ ਗਈ ਤੇ ਜਵਾਬ ਲੈਕੇ ਆਈ ਜੋ ਪਦਮਾ ਨੇ ਉਚੀ ਪੜ੍ਹਿਆ:—

ਨਕਸ਼ੇ ਖਿੱਚਣ ਹਾਰ ਨੇ
ਕਿਹਾ ਨਕਸ਼ਾ ਵਾਹਿਆ ਹੈ,
ਹਰ ਬਿੰਦੀ ਘੁੰਡੀ ਲੀਕ ਵਿਚ
ਰੰਗ ਅਪਨਾ ਲਾਇਆ ਹੈ;
ਇਕ ਚੀਚ ਗਲੋਲਾ ਪ੍ਰੇਮ ਦਾ
ਇਸ ਨਕਸ਼ੇ ਪਾਇਆ ਹੈ,
ਰਖ ਕੁੰਜੀ ਉਹਲੇ ਏਸਦੇ
ਵਿਚ ਹੈਰਤ† ਪਾਇਆ ਹੈ।

ਮਾਨ—ਹੁਣ ਕੀ ਸਲਾਹ ਹੈ ?

ਪਦਮਾ—

ਦਿਲ ਮੇਰੇ ਕੁਛ ਹੁੰਦਾ ਸਖੀਏ
ਕਲਵਲ ਕਲਵਲ ਉੱਠਣ।
ਗਗਨ ਦਮਾਮੇ ਅੰਦਰ ਵਾਲੇ
ਲਹਰ ਉਠੀ ਕੁਠ ਸੁੱਟਣ।
ਕੀਹ ਆਖਾਂ ਕੀ ਕਰਾਂ ਕਿ ਨਾਹੀਂ
ਧੁਨ ਵਾਂਙੂ ਮੈਂ ਕੰਬਾਂ।
ਕਿਰਨਾਂ ਵਾਂਙ ਲਹਰ ਹਾਂ ਹੋਈ
ਬਿਨ ਅੱਗੋਂ ਪਈ ਲੁੱਠਣ।

ਮਾਨ—ਫੇਰ ?

ਪਦਮਾ—ਫੇਰ ਓਹੋ ਅਕਲ ਤੇ ਵਿਦਜਾ। ਇਕ ਵੇਰ ਪਹਲਾਂ ਦੂਰੋਂ ਦਿਖਾ ਦੇਹ, ਨੈਣ ਸੰਤੋਖੇ ਤਾਂ ਸਾਮਰਤੱਖ ਜਾਵਾਂਗੀ।

ਮਾਨ—ਚੰਗੀ ਗੱਲ। ਕੱਲ ਉਸ ਨੂਰਦੇ ਬੁੱਕੇ ਨੇ ਮਾਲਵੀਹ ਪਹਾੜ ਤੇ ਸ਼ਿਕਾਰ ਜਾਣਾਹੈ,ਪਿਤਾਜੀ ਤੋਂ ਪੁੱਛਲਓ, ਆਗਜਾ ਮਿਲੇ ਤਾਂ ਉੱਥੇ ਰੁੱਖਾਂ ਦੀ ਆੜੇ ਚੱਲ ਬਹਾਂਗੇ ਤੇ ਤੈਨੂੰ ਦਿਖਾ ਦਿਆਂਗੇ। ਮੈਨੂੰ ਇਕ ਸੋਹਣੇ ਰੁੱਖਾਂ ਦੇ ਝੁੰਡ ਦਾ ਪਤਾ ਹੈ, ਜਿੱਥੋਂ ਅਸੀ ਦੇਖਾਂਗੇ, ਪਰ ਸਾਨੂੰ ਕੋਈ ਨਾ ਦੇਖੇਗਾ।

ਪਦਮਾ—ਜੀਂਦੀ ਰਹੁ ਸਹੀਏ।

—o—

## ੬.

ਅਗਲੇ ਦਿਨ ਗੁਰੂ ਜੀ ਸ਼ਿਕਾਰ ਚੜ੍ਹੇ ਤੇ ਉਸ ਪਰਬਤ ਪਰ ਗਏ, ਪਰ ਅੱਜ ਆਦਮੀਆਂ ਦਾ ਸ਼ਿਕਾਰ ਸ਼ੁਰੂ ਹੋਇਆ। ਆਪ ਇੱਕ ਸੋਹਣੇ ਬ੍ਰਿਛਾਂ ਦੀ ਝੰਗੀ ਲਾਗੇ ਪਹੁੰਚੇ, ਜਿੱਥੇ ਬੜਾ ਅਜੀਬ ਨਜ਼ਾਰਾ ਸੀ ਤੇ ਬੈਠਣ ਨੂੰ ਸੁਹਣਾ ਥਾਂ ਸੀ, ਏਥੇ ਗਏ ਤੇ ਉਸ ਨਜ਼ਾਰੇ ਨੂੰ ਤਾੜਨ ਲੱਗੇ ਜੋ ਦੇਖਣ ਵਾਲੇ ਨੈਣਾਂ ਤੋਂ ਸਦਕੇ ਹੋਣ ਦੀ

*ਉਹ ਗਲ ਜੋ ਸਪਸ਼ਟ ਨਾ ਹੋਵੇ ਕੁੰਡਲਦਾਰ ਹੋਵੇ ਤੇ ਖੁਹਲਣੀ ਪਵੇ। †ਅਚਰਜ।

ਸਦੀਆਂ ਤੋਂ ਉਡੀਕ ਵਿਚ ਸੀ ।

ਠੀਕ ਇਸ ਜਗ੍ਹਾ ਦੇ ਲਾਗੇ ਜੋ ਝੁੰਡ ਸੀ, ਉਸ ਵਿਚ ਮਾਨ ਕੌਰ ਤੇ ਪਦਮਾ ਛਿਪ ਰਹੀਆਂ ਸਨ।

ਮਾਨ—ਦੇਖ ਲਿਆ ਜੇ ?

ਪਦਮਾ—(ਅੱਖਾਂ ਅਹਿੱਲ ਗਡੀਆਂ ਹਨ) ਹੂੰ।

ਮਾਨ—ਕਿਉਂ ?

ਪਦਮਾ—(ਨੈਣ ਨਹੀਂ ਹਲਦੇ ਤੇ ਚੁੱਪ)

ਮਾਨ—ਬੋਲੋ ਤਾਂ ਸਹੀ ?

ਪਦਮਾ—(ਚੁੱਪ) ।

ਮਾਨ—ਕਿਉਂ ?

ਪਦਮਾ—(ਚੁੱਪ)।

ਮਾਨ—(ਝੰਜੋੜਕੇ) ਬੋਲੋ ਨਾ ?

ਪਦਮਾ—ਜੀਭ ਮੇਰੇ ਨਾਲ ਨਹੀਂ ਆਈ, ਘਰੇ ਰਹ ਪਈ ਸੀ । ਰਤਾ ਠਹਰ ਜਾਹ ।

ਮਾਨ—(ਠਹਰ ਕੇ) ਹੁਣ ਤਾਂ ਦੱਸੋ ?

ਪਦਮਾ—ਨੈਣਾਂ ਨੂੰ ਜੀਭ ਨਹੀਂ ਸਾਈਂ ਨੇ ਲਾਈ।

ਮਾਨ—ਮਨ ਮੰਨਿਆਂ ?

ਪਦਮਾ—ਹੁਣ ਡਰ ਲੱਗਦਾ ਹੈ।

ਮਾਨ—ਕਿਉਂ ?

ਪਦਮਾ—ਪਤਾ ਨਹੀਂ ?

ਮਾਨ—ਮੈਂ ਹੁਣ ਕੁਛ ਨਾ ਬੋਲਾਂ ? (ਬਹੁਤ ਚਿਰ ਚੁੱਪ ਰਹਕੇ) ਡਿੱਠਾ ਜੇ ਔਹ ਕੌਣ ਆ ਰਿਹਾ ਹੈ?

ਪਦਮਾ—ਕੋਈ ਗਧੀਲਾ ਜੈਸਾ ਹੈ।

ਮਾਨ—ਅਸੀਂ ਰਤਾ ਅੱਗੇ ਹੋ ਜਾਈਏ ਤੇ ਸੁਣੀਏਂ। ਨੈਣਾਂ ਸ਼ਰਬਤ ਪੀ ਲਿਆ ਹੈ, ਪਰ ਕੰਨ ਤਿਹਾਏ ਹਨ।

{ਦੋਵੇਂ ਮਲਕੜੇ [illegible]ੱਗੇ ਹੋ ਝਾੜੀਆਂ ਤੇ ਕੰਨ ਲਾ ਦਿਤੇ

ਗਧੀਲਾ—(ਚਰਨੀਂ ਢੈ ਕੇ) 'ਹੇ ਤ੍ਰਾਣ ਕਰਤਾ! ਤਾਰ ਲੈ।

ਸਤਿਗੁਰ ਜੀ—ਤੂੰ ਕੌਣ ਹੈਂ ?

ਗਧੀਲਾ—ਮੈਂ ਰੇਵਾਕਾ ਨੰਦਨ ਪਿਆਰੋ।
ਜਗ'ਰੇਵਾਲ'ਨਾਮ ਮੁਝ ਤਾਰੋ ।
[ਗੁ: ਪ੍ਰ: ਸੂ:

ਸਤਿਗੁਰ ਜੀ—ਆਪਣੀ ਵਿਥਿਆ ਸਣਾਓ।

ਰੇਵਾਲ—ਮੇਰੀ ਮਾਤਾ ਨੇ ਮੈਨੂੰ ਤਪ ਕਰਨ ਨੂੰ ਕਿਹਾ। ਤਪ ਮੈਂ ਰਾਜ ਵਾਸ਼ਨਾ ਧਾਰ ਕੇ ਕੀਤਾ, ਸੋ ਮੈਂ ਰਾਜਾ ਹੋਇਆ, ਇੱਥੇ ਮੈਂ ਰਾਜ ਕੀਤਾ । ਮੰਡੀ ਨਗਰ ਵਸਾਇਆ, ਪਰ ਫੇਰ ਜੱਖ ਨਾਮੇ ਇੱਕ ਕੌਮ ਨੇ ਮੈਨੂੰ ਜੰਗ ਕਰਕੇ ਹਰਾ ਦਿਤਾ ਤੇ ਰਾਜ ਭਾਗ ਖੋਹ ਲਿਆ । ਮੈਂ ਫੇਰ ਇਸ ਟਿਕਾਣੇ ਤਪ ਤਾਪਿਆ। ਇਹ ਤੀਰਥ ਰਵਾਲ ਸਰ ਏਥੇ ਬਣਿਆਂ, ਜਲ ਵਿੱਚ ਪੱਥਰ ਤਰ ਰਹੇ ਹਨ, ਪਰ ਮੈਂ ਭਵ ਸਾਗਰ ਨਾਂ ਤਰਿਆ ।

ਸਤਿਗੁਰ ਜੀ—ਪਹਲਾ ਤਪ ਤੂੰ ਮਨ ਦੇ ਸੁਖ ਵਾਸਤੇ ਨਾ ਕੀਤਾ, ਰਾਜ ਪਾਇਆ, ਜੋ ਸਮੇਂ ਸਿਰ ਖੁੱਸ ਗਿਆ । ਦੂਜਾ ਤਪ ਕੀਤਾ, ਮਨ ਦੇ ਸੁਖ ਵਾਸਤੇ ਨਾ ਕੀਤਾ, ਮਨ ਵਿੱਚ ਸ਼ਤ੍ਰੂਆਂ ਨਾਲ ਵੈਰ ਰਿਹਾ ਤੇ ਰਿੱਧੀਆਂ ਸਿੱਧੀਆਂ ਵਿਚ ਧਯਾਨ ਰਿਹਾ, ਉਮਰ ਵਧਾਵਨ ਤੇ ਪ੍ਰਾਣਾਯਾਮ ਕਰ ਕਰ ਨਾਟਕਾਂ ਚੇਟਕਾਂ ਤੇ ਹੋਰ ਹੋਰ ਕੰਮਾਂ ਵਿਚ ਲਗਾ ਰਿਹਾ । ਤ੍ਰਾਣ ਕਿਸਤਰਾਂ ਹੋਵੇ ? ਹਿਰਦੇ ਵਿੱਚ ਆਪੇ ਦੇ ਸੁਖ ਦੀ ਲਾਲਸਾ ਫੁਰਦੀ,ਅੰਤ੍ਰ-ਆਤਮੇ ਪਰਮੇਸ਼ਰ ਜੀ ਨਾਲ ਉਤਾਹਾਂ ਦੇ ਮਿਲਾਪ ਦੇ ਸੁਖ ਦੀ ਲਗਨ ਲਗਦੀ, ਤਦ ਕਲਯਾਨ ਹੁੰਦੀ, ਪਰਮਪਦ-ਅਭੈਪਦ-ਮਿਲਦਾ । ਹੁਣ ਉਮਰ ਵਧਾ ਲਈ ਤਾਂ ਕੀਹ, ਕਾਲਜੇ

ਰੜਕਦੀ ਹੈ ਕਸਕ ਜ਼ੱਖਾਂ ਨਾਲ ਵੈਰ ਦੀ, ਤੇ ਪ੍ਰਾਪਤੀ ਹੋਈ ਹੈ ਨਾਟਕ ਚੇਟਕ ਦੀ

ਰੇਵਾਲ—ਸੱਤ,ਆਪਨੇ ਸੱਤ ਆਖਿਆ ਹੈ। ਮੇਰੇ ਅੰਦਰ ਇਹ ਮੈਲ ਹੈ, ਪਰ ਮੈਂ ਇਹ ਕੱਢ ਨਹੀਂ ਸਕਿਆ। ਆਪਦਾ ਜੱਸ ਸੁਣਦਾ ਤੇ ਅਰਾਧਨਾ ਕਰਦਾ ਰਿਹਾ ਹਾਂ ਮੈਨੂੰ ਤਾਰ ਲਓ।

ਇਸ ਵੇਲੇ ਇਕਾਂਤ ਭਾਵੀ ਪਰਮ ਉਜਾੜ ਸੀ ਤੇ ਟਿਕਾਉ ਸੀ ਸੁਹਣਾ, ਸਤਿਗੁਰ ਜੀ ਦੇ ਇਲਾਹੀ ਗਲੇ ਤੋਂ ਉੱਠਿਆ ਨਾਦ, ਧੁਨ ਲੈ ਲਈ ਇਸ ਨੇ ਮਾਰੂ ਦੀ। ਇੱਕ ਅਚਰਜ ਵੈਰਾਗ ਦਾ ਸਮਾਂ ਛਾ ਗਿਆ ਤੇ ਇਹ ਸ਼ਬਦ ਹੋਇਆ:—

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥ ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥ ੧ ॥ ਗ੍ਰਿਹਿ ਰਾਜ ਮਹਿ ਨਰਕੁ ਉਦਾਸ ਕਰੋਧਾ ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ॥ ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥ ੨ ॥ ਜਾਗਤ ਸੂਤਾ ਭਰਮਿ ਵਿਗੂਤਾ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥ ਸਾਧ ਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ ॥ ੩ ॥ ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥ ਮੋਹ ਮਗਨ ਮਨੁ ਵਿਆਪਿਆ ਚਿੰਦਾ ॥ ਗੁਰਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ ॥ ੪ ॥ ਸੰਸਾਰੈ ਮਹਿ ਸਹਸਾ ਬਿਆਪੈ ॥ ਅਕਥ ਕਥਾ ਅਗੋਚਰ ਨਹੀ ਜਾਪੈ ॥ ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ ॥ ੫ ॥ ਛੋਡਿ ਬਹੈ ਤਉ ਛੂਟੈ ਨਾਹੀ ॥ ਜਉ ਸੰਚੈ ਤਉ ਭਉ ਮਨ ਮਾਹੀ ॥ ਇਸਹੀ ਮਹਿ ਜਿਸਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ ॥ ੬ ॥ ਜੋ ਸੂਰਾ ਤਿਸਹੀ ਹੋਇ ਮਰਣਾ ॥ ਜੋ ਭਾਗੈ ਤਿਸੁ ਜੋਨੀ ਫਿਰਣਾ ॥ ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ ॥ ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥ ਕਰਿ ਕਰਿ ਵੇਖੈ ਅਪਣੇ ਜਚਨਾ ॥ ਨਾਨਕ ਕੇ ਪੂਰਨ ਸੁਖ ਦਾਤੇ ਤੂ ਦੇਹਿ ਤ ਨਾਮੁ ਸਮਾਲੀਐ ॥ ੮ ॥

[ਮਾਰੂ ਮ: ੫ ਅੰਜੁਲੀਆ

ਇਸ ਸ਼ਬਦ ਤੋਂ ਸੰਸਾਰ ਦੀਆਂ ਗ੍ਰਹ ਸਤ,ਸੰਨਯਾਸ; ਉਦਾਸ,ਘਰ,ਕਰਮ, ਅਕਰਮ; ਦੋਵੇਂ ਹੱਦਾਂ ਦੇ ਨਕਸ਼ੇ ਮਿਟਕੇ ਇਕ ਰਜ਼ਾ ਪਰ ਅਡੋਲ ਟਿਕਾਉ ਦਾ ਸਮਾਂ ਬੱਝ ਗਿਆ।

ਸਤਗੁਰ—ਰੇਵਾਲ! ਰਾਜ ਵਿੱਚ ਰਹੀਏ ਤਾਂ ਆਕੜ ਜਾਈਦਾ ਹੈ, ਘਰਾਂ ਵਿੱਚ ਪਦਾਰਥ ਕਮਾਕੇ ਗ੍ਰਹਸਤ ਦੇ ਹੰਕਾਰ ਵਿਚ ਨਰਕ ਤਯਾਰ ਕਰ ਲਈਦਾ ਹੈ। ਉਦਾਸ ਹੋਕੇ ਤੈਂ ਵਾਂਙ ਬਨਾਂ ਵਿੱਚ ਰਹੀਏ ਤਾਂ ਕ੍ਰੋਧ ਵਧ ਜਾਂਦਾ ਹੈ। ਦੋਹਾਂ ਤੋਂ ਨਿਜਾਰਾ ਜੋ ਸਾਧ ਸੰਗਤ ਕਰਦਾ, ਗੁਰਮੁਖ ਹੁੰਦਾ, ਨਾਮ ਜਪਦਾ ਹੈ ਤੇ ਰਜ਼ਾ ਪਰ ਦ੍ਰਿੜ੍ਹ ਹੁੰਦਾ ਹੈ,ਜੋ ਮੇਹਰ ਤਕਾਂਦਾ ਤੇ ਸ਼ਰਨ ਸਮ੍ਹਾਲਦਾ 'ਜੋ ਕੁਛ ਕਰੈ ਸੋਈ ਸੁਖੁ ਮਾਨੁ' ਨਾਲ ਜੋ ਹੁਕਮ ਬੁਝਦਾ ਹੈ ਉਸ ਦੀ ਦੁਰਮਤ ਸੜਦੀ ਹੈ, ਉਹ ਬਾਲਕ ਵਾਂਙੂ ਪਾਲਿਆ ਜਾਂਦਾ ਹੈ, ਉਸਦਾ ਰਾਖਾ ਕੋਈ ਹੋਰ ਹੋ ਜਾਂਦਾ ਹੈ ਤੇ ਓਹ ਕਲਯਾਨ ਪ੍ਰਾਪਤ ਕਰਦਾ ਹੈ।

ਇਸ ਵੇਲੇ ਰੇਵਾਲ ਮਗਨ ਹੋ ਰਿਹਾ ਸੀ,ਅਚਾਨਕ ਸਤਗੁਰ ਤੇ ਚਰਨੀਂ ਢੱਠਾ।ਆਪ ਨੇ ਪਿੱਠ ਦੇ ਥਾਪੜਾ ਦੇਕ ਕਿਹਾ:"ਨਿਹਾਲ! ਸਿੱਧ ਜੀ!

ਨਿਹਾਲ"।

ਇਹ ਕੈਹਦਿਆਂ ਉਸਦੀ ਸੁਰਤ ਮੋਹ, ਮਾਯਾ,ਕ੍ਰੋਧ, ਉਦਾਸੀ ਤੋਂ ਨਿਕਲੀ, ਸਾਫ ਮੰਡਲੀਂ ਚੜ੍ਹ ਗਈ। ਆਪਾ ਅਰੋਗ ਹੋ ਦਿੱਸਿਆ, ਠੰਢ ਵਰਤ ਗਈ ਤੇ ਬੋਲਿਆ:- ਧੰਨ ਤੂੰ! ਧੰਨ ਤੂੰ! ਹੇ ਦਾਤੇ ਤੂੰ ਧੰਨ! ਆਹ ਠੰਢ ਜਨਮਾਂ ਦੇ ਤਪਾਂ ਵਿੱਚ ਨਾਂ ਲੱਭੀ।

ਉਮਰ ਲੰਮੀ ਕਰ ਲਈ ਪਰ ਇਹ ਠੰਢ ਨਾ ਮਾਣੀ, ਸਿੱਧੀਆਂ ਪਾਈਆਂ, ਪਰ ਠੰਢ ਨਾਂ ਸੋ ਪਾਈ ਤੂੰ ਧੰਨ! ਤੂੰ ਧੰਨ!

ਸਤਗੁਰ-ਉਦੇ ਸਿੰਘ, ਦਇਆ ਸਿੰਘ, ਆਦਮ ਸਿੰਘ, ਮੁਹਕਮ ਸਿੰਘ, ਸਾਹਬ ਸਿੰਘ, ਪੰਜੇ ਹੋ ਕੋਈ ਹੋਰ ਭੀ ਹੈ?

ਉਦੇ ਸਿੰਘ-ਪੰਜੇ ਮਹਾਰਾਜ!

ਸਤਿਗੁਰ-ਕਿਸੇ ਹੋਰ ਦਾ ਭੁਲੇਵਾ ਪੈਂਦਾ ਹੈ। ਸਿਖਰ ਆਉਣ ਵੇਲੇ ਅਸਾਂ ਵਰਜਿਆ ਸੀ ਕਿ ਹੋਰ ਕੋਈ ਨਾਲ ਨਾ ਆਵੇ। ਕੋਈ ਆਇਆ ਤਾਂ ਨਹੀਂ?

ਉਦੇ ਸਿੰਘ-ਸਚੇ ਪਾਤਸ਼ਾਹ! ਸਾਰੇ ਹੇਠੋਂ ਹੀ ਮੋੜ ਦਿੱਤੇ ਸਨ, ਘੋੜੇ ਬੀ ਘੱਲ ਦਿੱਤੇ ਸਨ,ਆਪ ਦੇ ਨਾਲ ਪੈਦਲ ਅਸੀ ਹੀ ਆਏ ਸਾਂ, ਆਗਜਾ ਹੋਵੇ ਤਾਂ ਵੇਖੀਏ, ਕੋਈ ਮਤਾਂ ਲੁਕਕੇ ਆਯਾ ਹੋਵੇ, ਕਿਸੇ ਰਾਜਾ ਦਾ ਕੋਈ ਧ੍ਰੋਹ ਨਾਂ ਹੋਵੇ।

ਸਤਿਗੁਰ ਜੀ-ਨਹੀਂ, ਕੋਈ ਨਹੀਂ। ਖੁਸ਼ਬੋ ਮਿੱਤ੍ਰ ਦੀ ਹੈ, ਵੈਰੀ ਦੀ ਨਹੀਂ। ਰਤਾ ਤੌਖਲਾ ਨਾ ਕਰੋ, ਨਾਮ ਦੇ ਅਧਾਰ ਪਰ ਟਿਕੇ ਰਹੋ, ਦਇਆ ਸਿੰਘ ਜੀ ਅਨੰਦ ਸਾਹਿਬ ਜੀ ਦਾ ਪਾਠ ਕਰੋ।

ਦਇਆ ਸਿੰਘ ਜੀ ਨੇ ਮਧੁਰ ਧੁਨੀ ਨਾਲ ਪਾਠ ਕੀਤਾ।

ਪਦਮਾ-(ਹੌਲੇ ਜਹੇ) ਮਾਨ ਜੀ! ਸਤਿਗੁਰ ਪਾਤਸ਼ਾਹ ਹਨ, ਸ਼ੱਕ ਨਹੀਂ, ਸਾਰੇ ਰਾਜੇ ਭੰਨੇ ਪਏ ਫਿਰਦੇ ਹਨ ਤੇ ਲੋਹਾ ਮੰਨਦੇ ਹਨ। ਸਤਿਗੁਰ ਵਿਦਵਾਨ ਹਨ,ਮੇਰੇ ਪੱਤਰਾਂ ਦੇ ਜਵਾਬ ਸਾਬਤ ਕਰਦੇ ਹਨ।ਸਤਿਗੁਰ ਵਿਚ ਇਲਾਹੀ ਜਲਵਾ ਹੈ, ਸਾਰੇ ਦਰਸ਼ਨ ਕਰਨ ਹਾਰੇ ਮੇਰੇ ਪਿਤਾ ਸਮੇਤ ਮੰਨਦੇ ਹਨ। ਮੁਕਤੀ ਦਾਤਾ ਹਨ, ਇਹ ਰਵਾਲ ਸਿੱਧ ਦੀ ਕਲਜਾਨ ਹੁੰਦੀ ਅੱਖੀਂ ਡਿੱਠੀ ਹੈ। ਆਪ ਅੰਤ੍ਰਯਾਮਤਾ ਰਖਦੇ ਹਨ, ਦੇਖੋ ਸਾਡੇ ਹੋਣਨੂੰ ਚਾਹੋ ਅਸੀ ਕਿੰਨੇ ਛਿਪੇ ਹਾਂ, ਲਖ ਗਏ ਹਨ ਅਰ ਇਹ ਬੀ ਪਛਾਣ ਗਏ ਹਨ ਕਿ ਅਸੀਂ ਮਿੱਤ੍ਰ ਹਾਂ, ਸ਼ਤ੍ਰ ਨਹੀਂ ਹਾਂ।

ਮਾਨ-ਹੁਣ ਮੰਨੀ ਹੈਂ ਕਿ ਅਜੇ ਬੀ ਤਸੱਲੀ ਦੀ ਲੋੜ ਹੈ?

ਪਦਮਾ-ਲੋੜ ਤਾਂ ਹੋਰਨਹੀਂ,ਕਿਉਂਕਿ ਮੇਰੇ ਅਪਨੇ ਤੇ ਕੋਈ ਅਚਰਜ ਅਸਰ ਹੋ ਗਿਆਹੈ। ਪਰ.... ਇਸ ਅਕਹਰੂਪ (ਸ਼ਖਸੀਅਤ) ਦੇ ਚਰਨ ਕੱਲ੍ਹ ਪਰਸਾਂਗੇ, ਏਥੇ ਤੇ ਅੱਜ ਨਹੀਂ।

ਮਾਨ-ਸੱਤ ਬਚਨ,ਕੇਹੜੀ ਕਾਹਲ ਹੈ। ਜਦ ਤੱਕ ਮਨ ਨਾ ਮੰਨੇ ਤਦ ਤੱਕ ਦਾ ਅਮੰਨਾ ਸਿਦਕ ਵਿਚ ਸ਼ੁਮਾਰ ਨਹੀਂ, ਤੇ ਕਾਲਜੇ ਨੂੰ ਉਸਦੀ ਕੋਈ ਠੰਢ ਨਹੀਂ।

ਮਾਨ-ਅਸੀ ਫਿਰ ਚੱਲੀਏ?

ਪਦਮਾ-ਨਹੀਂ, ਪਹਲਾਂ 'ਅਕਹ' ਜੀ ਮਹਾਰਾਜ ਜਾ ਲੈਣ।

ਉਧਰ ਸਤਿਗੁਰ ਜੀ ਟੁਰ ਪਏ, ਇਧਰ ਮਗਰੋਂ ਇਹ ਮਲਕੜੇ ਟੁਰ ਪਈਆਂ ਤੇ ਆਪਣੇ ਡੇਰੇ ਜਾ ਪੱਜੀਆਂ।

-o-

੭.

ਪਰਮਾ ਆਪਣੇ ਤੰਬੂ ਵਿੱਚ ਪਿਆ ਹੈ, ਨੌਕਰ ਚਾਕਰ ਕੰਮੀਂ ਲਗੇ ਹਨ ਤੇ ਇਨ੍ਹਾਂ ਦਾ ਮਨੋਰਾਜ ਆਪਣੇ ਆਪ ਨਾਲ ਟੁਰ ਰਿਹਾ ਹੈ। ਜਿਸ ਐਸ਼੍ਵਰਜ ਤੇ ਅੱਪੜਨ ਦੇ ਫਿਕਰ ਵਿਚ ਸਨ, ਓਹ ਨੇੜੇ ਨੇੜੇ ਹੈ ਤੇ ਇਹ ਖੁਸ਼ੀ ਨਾਲ ਆਪਣੇ ਆਪ ਨੂੰ ਕਹ ਰਹੇ ਹਨ:—

ਓਇ ਮਾਂ ਦਿਆ ਪਰਮਿਆਂ ਤੇ ਲੋਕਾਂ ਦਿਆ ਤੇ ਆਪਣੇ ਪਰਮਾ ਨੰਦਾ! ਹੁਣ ਤਾਂ ਸਿਖਰੇ ਆ ਗਿਆ। ਬਾਈਧਾਰ ਰਾਜੇ ਸਮਝਦੇ ਹਨ ਕਿ ਤੂੰ ਅਕਲ ਦਾ ਕੋਟ ਤੇ ਭਾਰੀ ਨੀਤੱਗਜ ਹੈਂ। ਸੁਲ੍ਹਾ ਕਰਾ ਦਿੱਤੀ, ਸ਼ਾਂਤੀ ਹੋ ਗਈ, ਫੇਰ ਕਿਸੇ ਰਾਜੇ ਨੂੰ ਟੁਰ ਕੇ ਅਨੰਦ ਪੁਰ ਜਾਣਾ ਨਹੀਂ ਪਿਆ। ਇਹ ਸਾਡੀਆਂ ਅਕਲਾਂ। ਗੁਰੂ ਘਰ ਵਿੱਚ ਉਹ ਕਮਾਲ ਹੈ ਕਿ ਜੋ ਚਾਹਾਂ ਸੋ ਹੋਵੇ। ਲੜਨ ਸਿੱਖ, ਮਰਨ ਸਿੱਖ ਸੇਵਾ ਕਰਨ ਸਿੱਖ, ਖਜਾਨੇ ਭਰਨ ਸਿੱਖ ਤੇ ਤੋਰਾ ਤੁਰੇ ਸਾਡਾ, ਜੋ ਕਹੀਏ ਸੋ ਗੁਰੂ ਕਰੇ, ਜਿਸ ਰਾਹੇ ਟੋਰਾਇਏ ਟੁਰੇ ਉਸੇ ਰਾਹੇ ਗੁਰੂ। ਇਨ੍ਹਾਂ ਵੱਡਿਆਂ ਲੋਕਾਂ ਦਾ ਕੀ ਹੈ। ਰਤਾ ਮੰਹਮਾਂ ਕਰ ਛੱਡੀ, ਜਿਸ ਰੁਖ ਦੇ ਹੋਏ ਉਸ ਰੁਖ ਵਿਚ ਹਾਂ ਕਰ ਦਿੱਤੀ, ਜਿਸ ਗੱਲ ਦੇ ਸ਼ੌਂਕੀ ਹੋਏ ਉਸ ਵਿਚ ਕੋਈ ਮੱਦਦ ਕਰ ਛੱਡੀ ਫੇਰ ਪਏ ਕੰਮ ਲਓ। ਸਿੱਖਾਂ ਵਿਚ ਸਰਧਾ, ਸੇਵਾ ਤੇ ਪਿਆਰ, ਸਾਡੇ ਵਿੱਚ ਚਤੁਰਾਈ, ਸਭ ਤੋਂ ਅੱਗੇ ਮੋਹਰੀ। ਪਰ ਮਨਾਂ! ਹੋਸ਼ ਕਰ, ਖੁਸ਼ ਨਾ ਹੋ। ਅਕਲ ਦੇ ਸਾਜੇ ਕੋਟ ਸਦਾ ਅਕਲ ਤੇ ਨੀਤੀ ਦੀਆਂ ਨੀਹਾਂ ਤੇ ਟਿਕਦੇ ਹਨ। ਸਾਵਧਾਨਤਾ, ਚੌਕਸਤਾਈ। ਹਾਂ ਖਬਰ ਦਾਰ! ਗਾਫਲੀ ਨਹੀਂ, ਪਰਮਿਆਂ ਇਸ ਵੇਲੇ ਗੁਰੂ ਘਰ ਵਿਚ ਤੂੰ ਚੌਧਰੀ, ਰਾਜ ਘਰਾਂ ਵਿਚ ਤੂੰ ਚੌਧਰੀ, ਪਰ ਜੇ ਕਿਤੇ ਰਾਜਿਆਂ ਤੇ ਗੁਰੂ ਦੀ ਸੁਲ੍ਹਾ ਅੰਦ੍ਰਲੇ ਭਾਵ ਨਾਲ ਹੋ ਗਈ, ਫੇਰ ਤੈਨੂੰ ਕਿਨੇਂ ਪੁਛਣਾ ਨਹੀਂ। 'ਕੁੜਮ ਕੁੜਮ ਰਲੇ ਤੇ ਵਿਚੋਲੇ ਰਹੇ ਖਲੇ' ਵਾਲੀ ਗੱਲ ਹੋ ਜਾਏਗੀ। ਸੁਲ੍ਹਾ ਤਾਂ ਹੋਗਈ ਐਨੀ ਕਿ ਕਈ ਰਾਜੇ ਸਰਧਾਵਾਨ ਹੋ ਗਏ, ਕਈ ਰਾਣੀਆਂ ਸਰਧਾ ਭਰਪੂਰ ਹੋ ਗਈਆਂ। ਇਹ ਨਹੀਂ ਉ ਚੰਗਾ। ਹੁਣ ਸੰਭਾਲਾ ਕਰ ਲੈ। ਪਿੱਛੋਂ ਪੇਸ਼ ਨਹੀਂ ਜਾਣੀ।

ਪਰ ਹਾਂ, ਇੱਕ ਗੱਲ ਚੰਗੀ ਹੈ, ਪਹਾੜੀਆਂ ਨੂੰ ਭੁਤਲਾਂਦਿਆਂ ਚਿਰ ਨਹੀਂ ਲਗਦਾ। ਗੱਲ ਕੀ ਹੈ, ਇਨ੍ਹਾਂ ਨੂੰ ਅੱਜ ਚਾਹਾਂ ਤਾਂ ਏਥੇ ਹੀ ਲੜਾ ਦਿਆਂ। ਪਰ ਜੇ ਲੜਾ ਦਿਆਂ ਤਾਂ ਗੁਰੂ ਅਞਾਣਾ ਨਹੀਂ, ਆਯਾ ਮੇਲੇ ਤੇ ਹੈ ਤੇ ਨਾਲ ਸਾਰੇ ਜੋਧੇ ਆਏ ਹਨ। ਪਤਾ ਨਹੀਂ ਲਗਾ, ਪਰ ਗੋਲੀ ਬਰੂਦ ਬੀ ਹੈ। ਛਿੜ ਪਈ ਤਾਂ ਗੁਰੂ ਉੱਤੋਂ ਦੀ ਗੋਤ ਮਾਰੇਗਾ, ਸੱਟ ਨਹੀਂ ਖਾਵੇਗਾ। ਵੇਲਾ ਤਾਂ ਚੰਗਾ ਸੀ, ਕਿ ਏਥੇ ਹੀ ਕੰਮ ਪਾਰ ਕਰਦੇ, ਪਰ ਦੋ ਗੱਲਾਂ ਹਨ, ਇੱਕ ਤਾਂ ਗੁਰੂ ਤਜਾਰ ਬਰ ਤਜਾਰ ਹੈ, ਦੂਜੇ ਜੇ ਗੁਰੂ ਨਾ ਰਹੇ ਤਾਂ ਤੇਰੀ ਚੌਧਰ ਕਿਵੇਂ ਰਹੇ? ਗੁਰੂ ਰਹੇ ਤਾਂ ਰਾਜੇ ਤੈਨੂੰ ਵਿੱਚ ਪਾਉਂਦੇ ਰਹਣ, ਸੋ ਜੀਉਣ ਦੇਵੇਂ; ਪਰ ਰਹਣ ਵਿੱਥ ਤੇ, ਰਹਣ ਉੱਪਰੋਂ ਮਿਲੇ ਅੰਦਰੋਂ ਵੱਖ। ਬੱਸ ਹੁਣ ਇਹ ਗੱਲ ਖਯਾਲ ਕਰ ਕਿ ਜੋ ਸੁਲ੍ਹਾ ਦੀ ਰੀਂਢ ਤੂੰ ਪਾਈ ਹੈ, ਪੋਲੀ ਪੋਲੀ ਰਹੇ, ਪੀਡੀ ਨਾ ਹੋ ਜਾਏ, ਮਤਾਂ ਲੋੜ ਵੇਲੇ ਤੂੰਹੋਂ ਨਾ ਖੋਲ੍ਹ ਸਕੇਂ।

ਹਾਂ, ਪਰਮਾ ਨੰਦਾ! ਉਹ ਸੁਪਨਾ। ਹੁਣ ਵੇਲਾ ਹੈ, ਐਸ੍ਵਰਜ ਸਿਖਰੇ ਹੈ, ਕਰ

ਕੋਈ ਹੀਲਾ, ਪਦਮਾ ਆਈ ਹੋਈ ਹੈ, ਰਾਜੇ ਸਾਰੇ ਹਨ, ਇਹ ਵੇਲਾ ਹੈ ਜੋ ਤੈਨੂੰ ਮਿਲ ਜਾਏ ਤੇ ਹੋ ਜਾਣ ਫੇਰੇ । ਹੁਣ ਹੇ ਮਨ! ਜੋੜ ਤੋੜ ਕਰ ਜੋ ਮੁੱਦਤਾਂ ਦੀ ਮੁਰਾਦ ਪੂਰੀ ਹੋਵੇ । ਮੁਸ਼ਕਲਾਂ ਢੇਰ ਹਨ, ਪਰ ਹੱਛਾ ਹਿੰਮਤ ਕਰੋ ਤਾਂ ਸਹੀ । ਚੰਗਾ ਅੱਜ ਅਪਨੇ ਰਾਜੇ ਅਜਮੇਰ ਚੰਦ ਨਾਲ ਛੇੜੀਏ ਗੱਲ ਤੇ ਉਸਨੂੰ ਲਾਈਏਅੱਗੇ।"

ਇੰਨੇਨੂੰ ਨੌਕਰ ਆਯਾ ਤੇ ਬੋਲਿਆ:— ਸ੍ਰੀਮਹਾਰਾਜ!ਇਹਘਰੋਂ ਪੱਤ੍ਰ ਆਇਆ ਹੈ।

ਪਰਮੇ ਨੇ ਪੱਤ੍ਰ ਲਿਆ ਤੇ ਪੜ੍ਹਿਆ । ਇੱਕ ਰੰਗ ਸਾਵਾ ਤੇ ਇੱਕ ਪੀਲਾ, ਇੱਕ ਰਿੱਟਾ ਬੱਗਾ ਚੇਹਰੇ ਦਾ ਹੋਗਿਆ।ਕੀ ਹੋਯਾ ਹੈ? ਸ੍ਰੀ ਪਰਮਾਨੰਦ ਜੀ ਮਹਾਰਾਜ ਨੂੰ ਕੀ ਹੋਇਆ ਹੈ ? ਅੱਖਾਂ ਭਰ ਆਈਆਂ । ਹਡਕੋਰੇ ਆਉਣਲੱਗ ਪਏ । ਓ ਜਗਤ ਦੇ ਜੁਗਤੀਆ ਤੇ ਜੋੜ ਤੋੜੀਆ ! ਕੀਹ ਵਰਤ ਗਿਆ ? ਆਹ ! ਇਨਸਾਨ ਦਾ ਦਿਲ, ਜਿੱਥੇ ਅਕਲ ਨੇ ਚੂਹੇ ਦੀਆਂ ਖੁੱਡਾਂ ਵਰਗੇ ਵਲਦਾਰ ਪੋਲ ਭਰ ਦਿੱਤੇ ਹਨ ਉੱਥੇ ਬੀ ਸੱਟ ਵਜਦੀ ਹੈ । ਪਰਮੇ ਜੀ ਦਾ ਇੱਕੋ ਪੁੱਤ ਸਖਤ ਬੀਮਾਰ ਪਿਆ ਹੈ, ਬਿਲਾਸ ਪੁਰ ਵਿੱਚ ਦਾਰੂ ਹੋ ਰਿਹਾ ਹੈ, ਪਰ ਆਸ ਨਹੀਂ ਕਿ ਬਚੇ । ਹਾਇ !ਅੱਖਾਂ ਦਾ ਤਾਰਾ,ਸਿਕਦੀ ਉਲਾਦ,ਇੱਕੋ ਇਕਲੌਤਾ ! ਜ਼ਿਮੀਂ ਅਸਮਾਨ ਕਾਲੇ ਹੋ ਗਏ, ਜਗਤ ਸੁੰਨ ਹੋ ਗਿਆ ਤੇ ਚੱਕਰ ਤੇ ਚੱਕਰ ਆ ਰਹੇ ਹਨ, ਨਿਰਾਸਤਾ ਕਲੇਜਾ ਤੋੜ ਰਹੀ ਹੈ। ਸਰੀਰ ਵਿੱਚ ਬਲ ਨਹੀਂ ਰਿਹਾ, ਅੱਖਾਂ ਵਿੱਚ ਚਾਨਣ ਨਹੀਂ ਰਿਹਾ, ਕਿੰਨਾਂ ਚਿਰ ਇਸ ਤਰਾਂ ਰਹਕੇ ਫੇਰ ਹੋਸ਼ ਵਿੱਚ ਆਏ,ਘਰੋਂ ਆਏ ਨੌਕਰ ਨੂੰ ਬੁਲਾਇਆ।

ਪਰਮਾ—ਓਇ ਜੀਤੂ ! ਕਾਕੇ ਦਾ ਕੀ ਹਾਲ ਹੈ ?

ਜੀਤੂ—ਮਹਾਰਾਜ ! ਕੇ ਗਲਾਨੇਓ ਗੁਜਰ ਗਿਆ ਹੋਗੁ। ਬੜਾ ਲਚਾਰ ਸੇ।

ਪਰਮਾ—(ਤਕੜਾ ਹੋਕੇ) ਦਾਰੂ?

ਜੀਤੂ—ਹੇ ਮਹਾਰਾਜ ! ਦਾਰੂ ਦੀ ਕਹੀ ਪਰਵਾਹ ਤੇਰੇ ਘਰ ? ਸੈ ਵੈਦ ਸੇ ਹਕੀਮ।

ਪਰਮਾ—ਜਾਓ।(ਅਪਨੇ ਆਪ ਨਾਲ)ਹੇ ਮਨ ! ਹੁਣ ਕੀ ਆਸ ਹੈ ?ਇੱਕ ਭਗਵੰਤ ਦੀ । ਭਗਵੰਤ ਨੇ ਬੀਮਾਰ ਕੀਤਾ ਤੇ ਉਸ ਵੱਲੋਂ ਆਸ ਤਾਂ ਦਿੱਸਦੀ ਪਈ ਹੈ । ਕੀ ਕੋਈ ਪੇਸ਼ ਭਗਵੰਤ ਨਾਲ । ਕੋਈ ਪੂਜਾ, ਜਪ, ਉਜਾਪਣ, ਹਵਨ, ਮਿੰਨਤ, ਤਰਲਾ। ਮੈਂ ਮਿੰਨਤ ਕਰਾਂ ਕਿਸ ਨੱਕ ਨਾਲ ? ਸੁਣੇਂਗਾ ? ਕਹੇਗਾ ਹੁਣ ਲੋੜ ਨੂੰ ਆਯਾ ਹੈ । ਪ੍ਰਾਰਥਨਾ ਕਰਾਂ, ਪਰ ਅਪਨੇ ਪਾਪ ਸ਼ਰਮਿੰਦਿਆਂ ਕਰਦੇ ਹਨ ।

ਲੋਕੀ ਆਖਦੇ ਹਨ ਗੁਰੂ ਕਰਾਮਾਤੀ ਹੈ । ਕਈ ਗੱਲਾਂ ਡਿੱਠੀਆਂ ਬੀ ਹਨ ।ਚਲੋ ਗੁਰੂ ਨੂੰ ਕਹੀਏ, ਕੋਈ ਰੇਖ ਵਿਚ ਮੇਖ ਮਾਰੇਗਾ, ਪਰ ਗੁਰੂ ਆਦਮੀ ਹੈ ਕਰਾਮਾਤ ਅਸੰਭਵ ਹੈ । ਮੂਰਖਾਂ ਦਾ ਪਰਚਾਵਾ ਹੈ । ਨਹੀਂ ਓਇ ਜੋਗ ਦਰਸ਼ਨ ਦੇ ਵਿਭਤੀ ਪਾਦਵਿੱਚ ਤਾਂ ਅਕਲ ਗੋਚਰਾ ਕਰਦਸਜਾ ਹੈ ਕਿ ਜਿੱਥੇ ਇਕਾਗਰ ਚਿੱਤ ਆਪਣਾ ਧਯਾਨ ਜੋੜੇ ਉੱਥੇ ਹੀ ਸਿੱਧੀ ਹੈ । ਗੁਰੂ ਯੋਗੀ ਤਾਂ ਹੈ,ਤ੍ਰਿਪਹਰੇ ਉੱਠਕੇ ਬਹ ਜਾਂਦਾ ਹੈ,ਦਿਨ ਰਾਤ ਰਜੋ ਸਮਾਨਵਿੱਚਹੈ ਪਰ ਰੁਖ਼ ਵੱਖਰਾ ਰਖਦਾ ਹੈ । ਹੈ ਤਾਂ ਯੋਗੀ । ਚਲੋ ਕਰੋ ਅਰਜ਼ । ਤੇਰੇ ਨਾਲ ਪਯਾਰ ਬੀ ਹੈ।

ਪਰ ਕੀ ਤੇਰੇ ਖੋਟਾਂ ਨੂੰ ਨਹੀਂ ਜਾਣਦਾ ? ਨਹੀਂ, ਜਾਣਦਾਤਾਂ ਮਾਰ ਪਛਾੜਦਾ,ਨਹੀਂ ਜਾਣਦਾ ਹੋਊ। ਨੀਤੱਗਜਪੁਰਖਜਾਣਕੇਬੀ ਫੇਰ ਨਹੀਂ ਜਿਤਾਯਾ ਕਰਦੇ ਤੇ ਏਹਫਕੀਰ ਤਾਂ ਦੇਖਕੇ ਅਣਡਿੱਠ ਕਰਦੇਹਨ,ਠਗੀਂਦੇ ਹਨ,ਜਾਣਦੇ ਹਨ,ਪਰ ਜਿਤਾਉਂਦੇ ਨਹੀਂ। ਪਰ ਕੋਈ ਹਾਲਤ ਹੋਵੇ, ਤੇਰੇ ਪਾਸ ਕੋਈ ਹੀਲਾ ਤੇ ਦਾਰੂ ਪੁੱਤਬਚਾਉਣ ਦਾ ਨਹੀਂ, ਇੱਕੋ ਆਸ ਗੁਰੂ ਅਰਦਾਸਦੀ ਹੈ, ਸੋ ਚੱਲ ਦੇਖ, ਜੇ ਤੀਰ ਤੁੱਕਾ ਕੋਈ ਲੱਗ ਜਾਏ।

ਇਹੋ ਜਿਹੀਆਂ ਸੋਚਕੇ ਗੁਰੂ ਦੇ ਹਜ਼ੂਰ ਪ੍ਰਸਾਦ ਲੈਕੇ ਪਹੁੰਚਾ।ਅੱਗੇ ਰਾਗੀ ਸਿੰਘ ਇਹ ਸ਼ਬਦ ਗਾਉਂ ਰਹੇ ਸਨ:-

ਬਹੁ ਪਰਪੰਚ ਕਰਿ ਪਰ ਧਨੁ ਲਿਆਵੈ। ਸੁਤਦਾਰਾ ਪਹਿ ਆਨਿ ਲੁਟਾਵੈ ॥੧॥ਮਨ ਮੇਰੇ ਭੂਲੇ ਕਪਟੁ ਨ ਕੀਜੈ। ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥ ੧ ॥ਰਹਾਉ॥ ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥ ੨ ॥ ਕਹਤ ਕਬੀਰੁ ਕੋਈ ਨਹੀ ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥ ੩ ॥ ੯ ॥

[ਸੋ: ਕਬੀਰ

ਭੋਗ ਪਏ ਤੇ ਸਤਗੁਰ ਨੇ ਆਦਰ ਨਾਲ ਕਿਹਾ, ਆਓ ਪਰਮਾ ਨੰਦ ਜੀ! ਅੱਜ ਪੀਲੇ ਭੂਕ ਹੋ ਰਹੇ ਹੋ ? ਜਗਤ ਸਥਿਰ ਜਾਣਕੇ ਜੋ ਕੋਟ ਉਸਾਰਦੇ ਸੀ ਕੋਈਇੱਟ ਥਿੜਕ ਗਈ?

ਪਰਮਾ-ਜੀ ਖਿਸਕਣ ਲੱਗੀ ਹੈ, ਕੋਈ ਮੇਹਰ ਕਰੋ ਜ ਨਾ ਖਿਸਕੇ।

ਗੁਰੂ ਜੀ-ਕਰਮ ਗਤ ਟਾਰੀ ਕਿਉਂ ਟਰੇ ? (ਮੁਸਕ੍ਰਾ ਪਏ)।

ਪਰਮਾ-ਆਪ ਹੀ ਕਰਮਗਤੀ ਦੇ ਫਲ ਪ੍ਰਦਾਤਾ ਅਸਮਾਨਾਂ ਤੇ ਹੋ; ਆਪ ਹੀ ਇੱਥੇ ਹੋ ?

(ਸਤਿਗੁਰ ਨੈਣ ਮੀਟ ਗਏ)।

ਉਧਰ ਸੰਗਤ ਵਿਚ ਹੌਲੇ ਹੌਲੇ ਗੱਲਾਂ ਛਿੜ ਪਈਆਂ।

ਉਦੇ ਸਿੰਘ-ਅਜ ਇਹ ਬਿੱਲੀ ਬੜੀ ਛਹਕੇ ਆਈ ਤੇ ਨਿਮਾਜ਼ਾਂ ਪੜ੍ਹ ਰਹੀ ਹੈ।

ਧਯਾਨ ਸਿੰਘ-ਸੁਰਤ ਨੂੰ ਕੋਈ ਅਸਲੀ ਠੋਕਰ ਪਈ ਹੈ।ਪਾਪੀ ਬੀ ਕਿਤੇ ਸੱਟ ਖਾਂਦੇ ਹਨ ?

ਦਇਆ ਸਿੰਘ-ਲੱਗਾ ਸੂ ਕੋਈਬਾਣ, ਖੋ ਨਾਂ ਅੱਥਰੂ ਰੁਕਦੇ ਨਹੀਂ ਸੂ, ਬੁੱਲ ਥਿੜਕਦੇ ਸੂ।

ਦੌਲਤ ਸਿੰਘ-ਪੀਰਾਂ ਨਾਲ ਪੰਜ ਕਰਦਾ ਸੀ, ਅੰਤਰਯਾਮੀ ਨੂੰ ਦਪਲੇ ਲਾਉਂਦਾ ਸੀ; ਪੈ ਗਈ ਨਾ।

ਮਹਤਾਬ ਸਿੰਘ-ਮਨ ਮੇਰੇ ਭੂਲੇ ਕਪਟੁ ਨ ਕੀਜੈ। ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥

ਸਤਗੁਰ ਜੀ-(ਨੈਣ ਖੋਹਲਕੇ ਤੇ ਪੰਮੇ ਵੱਲ ਤੱਕਕੇ) ਪਰਮਾ ਨੰਦਾ!

'ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ।'

[ਧ: ਤ੍ਰਿ

ਪਰਮਾ-ਸੱਚ ਹੈ, ਪਾਤਸ਼ਾਹ ! ਪਰ ਕਰ ਨਾਂ ਪੁੱਠੀਆਂ ਸਿੱਧੀਆਂ, ਖੈਰ ਪਾ ਘਰ ਦੇ ਕੁੱਤੇ ਨੂੰ।

ਸਤਿਗੁਰ-ਪਰਮਿਆਂ, ਕੀ ਮੰਗਦਾ ਹੈਂ ਨਾਸਵੰਤ ਚੀਜ਼ਾਂ, ਮੰਗ ਪਰਮੇਸ਼ਰ ਦਾ ਨਾਮ ਜੋ ਜੀਵੇਂ ?

ਪਰਮਾ-ਪਾਤਸ਼ਾਹ! ਓਹ ਭੀ ਦੇਹ ਜੋ ਤੈਨੂੰ ਭਾਵੇ, ਤੇ ਓਹ ਭੀ ਦੇਹ ਜੋ ਮੈਂ ਮੂਰਖ ਮੰਗਾਂ। (ਸੰਗਤ ਵਿਚੋਂ ਕਿਸੇ ਨੇ ਹੌਲੇ ਜੇਹੇ ਕਿਹਾ) ਨਾਲੇ ਦੋ ਦੋ ਨਾਲੇ ਚੋਪੜੀਆਂ, ਕਪਟੀ!

ਗੁਰੂ ਜੀ–ਤੇਰੇ ਧਰਮ ਵਿੱਚ ਹਿਸਾਬ ਹੈ, ਸੋ ਜਿੰਦ ਦੇ ਬਦਲੇ ਜਿੰਦ।

ਪਰਮਾ–ਪਰ ਤੇਰੇ ਘਰ ਮੇਹਰ ਹੈ, ਬਖਸ਼ਸ਼ ਹੈ; ਕਰ ਛੋਟ, ਸਦਕੇ ਅਜੀਤ ਸਿੰਘ ਦੇ, ਖੈਰ ਪਾ ਮੰਗਤੇ ਨੂੰ ਸਿਰ ਸਦਕੇ ਫਤੇ ਸਿੰਘ ਦੇ!

ਇੱਕ ਸਿੱਖ–(ਉੱਠਕੇ) ਹੇ ਪਾਤਸ਼ਾਹ! ਜੇ ਗੁਰੂ ਕਿਆਂ ਨੂੰ ਕਿਸੇ ਸਿਰ ਦੀ ਲੋੜ ਹੈ ਤਾਂ ਦਾਸ ਹਾਜ਼ਰ ਹੈ।

ਗੁਰੂ ਜੀ–(ਉੱਠਕੇ ਤੇ ਗਲ ਲਾਕੇ) ਪਜਾਰਜਾ! ਧੰਨ ਸਿੱਖੀ! ਨਿਹਾਲ। ਖਾਲਸਾ ਜੀ! ਪਰਮੇ ਦਾ ਪੁੱਤ ਘੜੀਆਂ ਸਾਸਾਂ ਤੇ ਹੈ; ਇਹ ਮੰਗਦਾ ਹੈ ਜਿੰਦ, ਤੇ ਜਿੰਦ ਦੇ ਬਦਲੇ ਜਿੰਦ ਹੁੰਦੀ ਹੈ।

ਸਿੱਖ–ਫਿਰ ਜੇ ਆਪ ਦੀ ਖੁਸ਼ੀ ਹੈ ਤਾਂ ਜਿੰਦ ਹਾਜ਼ਰ ਹੈ, ਚਾਹੇ ਕਿਸੇ ਬਦਲੇ ਲਾ ਲਓ।

ਗੁਰੂ ਜੀ–ਤੁਹਾਨੂੰ ਪਰਮਾਨੰਦ ਦਾ ਪਤਾ ਹੈ?

ਸਿੱਖ–ਸਭ ਪਤਾ ਹੈ ਪਾਤਸ਼ਾਹ! ਪਰ ਅਸੀ ਤਾਂ ਤੇਰੇ ਹੁਕਮ ਦੇ ਸਦਕੇ ਹਾਂ। ਸਾਨੂੰ ਤੇਰੇ ਚੋਜਾਂ ਨਾਲ ਕੀਹ ਤੇ ਕਿਸੇ ਦੇ ਕਰਮਾਂ ਨਾਲ ਕੀਹ?

ਇਹ ਹਾਲ ਦੇਖਕੇ ਪਰਮੇ ਦੇ ਪੈਰਾਂ ਹੇਠੋਂ ਸ਼ਰਮ ਨਾਲ ਮਿੱਟੀ ਨਿਕਲ ਗਈ ਕਿ ਹੈਂ ਮੈਨੂੰ ਸਿੱਖ ਸਭ ਸਮਝਦੇ ਹਨ, ਫੇਰ ਮੇਰੇ ਲਈ ਜਾਨ ਦੇਣ ਲਈ ਤਯਾਰ ਹਨ, (ਸ਼ਰਮ ਨਾਲ ਮੁੜ੍ਹਕਾ ਆ ਗਿਆ) ਹਾਇ ਮੇਰੇ ਤੇ! (ਗੁਰੂ ਜੀ ਵੱਲ ਹੱਥ ਜੋੜਕੇ) ਪਾਤਸ਼ਾਹ! ਕਰ ਮੇਹਰ?

ਇੱਕ ਸਿੱਖ—ਅੰਦਰੋਂ ਕੱਢ ਪਾਪ ਪਰਮਿਆਂ! ਗੁਰੂਨਾਨਕ ਦਾ ਦਰ ਬਖਸ਼ਸ਼ ਹੋਇ ਦਰ ਹੈ, ਪਰ ਸਰਲਾਂ ਵਾਸਤੇ। ਸਰਲ ਦਯਾਹ, ਭੋਲਿਆ! ਖੁੱਡ ਵਿੱਚ ਤਾਂ ਸਿੱਧਾ ਹੋਏ ਬਿਨਾਂ ਸੱਪ ਵੀ ਨਹੀਂ ਵੜ ਸਕਦਾ, ਜੋ ਉੱਧ ਵਲ ਬਿਨਾਂ ਇਕ ਕਦਮ ਨਹੀਂ ਰਿੜ ਜਾਣਦਾ।

ਪਰਮਾ–(ਪਰਮੇ ਦੇ ਦਿਲ ਲੱਗੀ ਕਿ ਮੇਰੇ ਅੰਦਰ ਕਪਟ ਹਨ, ਮੈਂ ਕੀਤੇ ਹਨ, ਫੇਰ ਮੇਹਰ ਮੰਗਦਾ ਹਾਂ, ਮੇਹਰ ਤਾਂ ਸਰਨਾਗਤ ਮੰਗ ਸਕਦਾ ਹੈ। ਹਾਇ ਮਮਤਾ! ਜਿਸਨੇ ਐਡੇ ਸ਼ਤ੍ਰੂਜੀਏ ਦੇ ਵਲ ਡੇਨ ਦਿੱਤੇ, ਬਿਹਬਲ ਹੋਕੇ ਚਰਨ ਫੜ ਲਏ) ਹੇ ਪਾਤਸ਼ਾਹ! ਸੱਚੇ ਪਾਤ-ਸ਼ਾਹ! ਬੱਚੇ ਦੀ ਜਿੰਦ ਬਖਸ਼ ਦੇਹ?

ਸਤਿਗੁਰ–ਤੇਰੇ ਘਰ ਜੀਉਕੇ ਪੁੱਤ ਤੇਰੀ ਮੱਤ ਤੇ ਤੇਰੀ ਵਿਦਜਾ ਪਾਏਗਾ। ਜਾਣ ਦਿਹ ਸੂ ਬੇਦਾਗ਼।

ਪਰਮਾ–ਪਾਤਸ਼ਾਹ! ਮੈਂ ਛੱਡਿਆ ਤੇ ਸਭ ਕੁਛ ਛੱਡਿਆ। ਜੀਵਾਂਗਾ, ਮਾਲਾ ਫੇਰਾਂਗਾ, ਬੱਸ ਮਣਕੇ ਦੇ ਫੇਰ ਬਿਨਾਂ ਮੈਂ ਸਭ ਫੇਰ ਛੱਡੇ। ਮੇਰੇ ਕੀਤੇ ਬਖਸ਼, ਤੂੰ ਅੰਤਰਜਾਮੀਂ ਹੈਂ, ਤੂੰ ਪੁੱਤ ਦੀ ਜਾਨ ਬਖਸ਼।

ਸਤਿਗੁਰ–ਲੋੜ ਵੇਲੇ ਸੁਰਤ ਇੱਛਾ ਦੀ ਤੀਬ੍ਰਤਾ ਦੀ ਗਰਮੀ ਪਾਕੇ ਸਿੱਧੀ ਹੁੰਦੀ ਹੈ, ਸੱਚ ਨੂੰ ਵੇਖਦੀ ਹੈ, ਭਗਤੀ ਕਰਦੀ ਹੈ ਤਾਂ ਪੁੱਜ ਕੇ, ਮਗਰੋਂ ਫੇਰ ਵਿੰਗੀ ਕਰੜੀ ਹੋ ਜਾਂਦੀ ਹੈ।

ਪਰਮਾ–ਸੱਚ ਹੈ ਬਖਸ਼ਿੰਦ ਜੀ! ਪਰ ਕਰ ਬਾਹੁੜੀ, ਮੈਂ ਵਟੀਜ ਗਿਆ ਹਾਂ।

ਸਤਿਗੁਰ–ਜੀਵੇਗਾ, ਪਰ ਸਾਧ ਸੰਗਤ ਦੀ ਭਾਗੀਂ, ਜਦੋਂ ਸਾਧ ਸੰਗਤ ਦੀ ਸੇਵਾ ਤੋਂ ਬੇਮੁਖ ਹੋਵੇਗਾ, ਟੁਰ ਜਾਵੇਗਾ।

ਪਰਮਾ–ਸੱਤ ਬਚਨ, ਪਾਤਸ਼ਾਹ! ਤੇਰੇ ਘਰ ਦਾ ਗੋੱਲਾ ਹੋਵੇਗਾ।

ਸਤਿਗੁਰ–ਤੂੰ ਸਰਲ ਜੀਵਨ ਬਸਰ ਕਰੇਂਗਾ?

ਪਰਮਾ—ਪਾਤਸ਼ਾਹ ! ਡਾਢਾ ਸੂਤ । ਅੱਜ ਮੇਰੀਆਂ ਅੱਖਾਂ ਤੋਂ ਜਗਤ ਪਿਆਰ ਦੇ ਛੌੜ ਢਹ ਪਏ ਹਨ । ਵੈਰਾਗ ਹੈ ਅਰ ਅਸਾਰਤਾ ਦਿੱਸ ਰਹੀ ਹੈ । ਹੁਣ ਜੀਵਾਂਗਾ ਤਾਂ ਆਪ ਨੂੰ ਅੰਦਰ ਵਸਾਵਾਂਗਾ ਤੇ ਸਿਮਰਨ ਕਰਾਂਗਾ ਮੇਰੇ ਔਗਣ ਕੀਤੇ ਹੋਏ ਬਖ਼ਸ਼ਸ਼?

ਸਤਿਗੁਰ—ਜਾਹ ਪਰਮਿਆਂ, ਘਰ ਆਦਮੀ ਭੇਜ ਜੋ ਗੁਰ ਨਾਨਕ ਦੇ ਦਰ ਪ੍ਰਸ਼ਾਦ ਕਰਕੇ ਅਰਦਾਸਾ ਕਰਨ ਤੇ 'ਧੰਨ ਗੁਰ ਨਾਨਕ' ਦੀ ਧੁਨ ਬੱਚੇ ਦੀ ਕੰਨੀਂ ਪਾਣ, ਜਾਹੁ ।

ਪਰਮਾ—ਮੱਥਾ ਟੇਕ ਕੇ ਉਠ ਗਿਆ ।

ਜਮਨਾ ਸਿੰਘ—(ਸਤਿਗੁਰ ਜੀ ਵੱਲ) ਪਾਤਸ਼ਾਹ ! ਇਹ ਕਰੁੰਡੀਆ ਹੈ ।

ਸਤਿਗੁਰ—ਨਾਰਾਇਣ ਦੰਤ ਭੰਨੇ ਡਾਇਣ ।

ਜਮਨਾ ਸਿੰਘ—ਇਹ । ਸਿੱਧਾ ਰਹੇਗਾ ਜੀਓ! ਗੁਰ ਘਰ ਦੇ ਬੜੇ ਦ੍ਰੋਹ ਕਰਦਾ ਹੈ?

ਸਤਿਗੁਰ—ਜੋ ਜਿਸਦਾ ਜੀ ਚਾਹੇ ਕਰੇ, ਗੁਰ ਨਾਨਕ ਦੇ ਦਰ ਬਖਸ਼ਸ਼ ਹੈ, ਜੋ ਕਰੇਗਾ ਭਰੇਗਾ; ਇਸ ਵੇਲੇ ਸਾਫ ਹੈ । ਸੰਸਾਰੀਆਂ ਨੂੰ ਭੈ ਸਿੱਧਾ ਕਰਦਾ ਹੈ, ਸੋ ਜੋ ਭੈ ਹੇਠਾਂ ਸਦਾ ਲਈ ਸਿੱਧਾ ਹੋ ਗਿਆ, ਤਰ ਗਿਆ, ਨਹੀਂ ਤਾਂ ਵਿੰਗੇ ਨੇ ਭਾਰ ਪਏ ਤੇ ਟੁੱਟਣਾ ਹੀ ਟੁੱਟਣਾ ਹੈ ਨਾ ।

ਇਸ ਵੇਲੇ ਸੰਗਤ ਨੇ ਬੜੇ ਪ੍ਰੇਮ ਨਾਲ ਗਾਂਵਿਆਂ:—

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ
ਇਹੁ ਬਿਰਦੁ ਸੁਆਮੀ ਸੰਦਾ ।

[ਬਿਹਾ: ਮ: ੪

———

## ੮.

ਅੱਜ ਪਦਮਾ ਨੂੰ ਮਾਲਵੀਹ ਪ੍ਰਬਤ ਪੁਰ ਦਰਸ਼ਨ ਕਰ ਆਈ ਨੂੰ ਦੂਸਰੀ ਰਾਤ ਹੈ । ਉਹ ਜੋ ਕੁਛ ਦੇਖ ਤੇ ਸੁਣ ਆਈ ਸੀ, ਅੰਦਰ ਰਚ ਗਿਆ ਹੈ । ਅਕਲ ਦੇ ਗੋਰਖ ਧੰਧੇ ਤੇ ਵਲ ਇੱਕ ਇੱਕ ਕਰਕੇ ਖੁਲ੍ਹਦੇ ਤੇ ਢਿੱਲੇ ਹੁੰਦੇ ਗਏ ਹਨ, ਸਰਲਤਾ ਤੇ ਸੱਚ ਸਮਾਉਂਦੇ ਗਏ ਹਨ । ਇਕ ਸਮਝੋਂ ਵੱਖਰੀ ਗੱਲ ਧਾਉਂਦੀ ਗਈ ਹੈ । ਕੋਈ ਬੇਚੈਨੀ ਤੇ ਧੂਹ ਜੇਹੀ ਵਜਦੀ ਹੈ ਜੋ ਕਮਲਿਆਂ ਕਰ ਕਰ ਸੱਟਦੀ ਹੈ । ਪੜ੍ਹੇ ਸ਼ਾਸਤ੍ਰ ਤੇ ਫਿਲਸਫੇ, ਜੋ ਧੂੰਧ ਮਚਾਈ ਬੈਠੇ ਸਨ, ਹੁਣ ਨੀਵੇਂ ਹੋ ਰਹੇ ਹਨ। ਸੋਚਾਂ ਉਠਦੀਆਂ ਹਨ, ਪਰ ਕੋਈ ਐਸਾ ਤਣੁੱਕਾ ਵੱਜਦਾ ਹੈ ਕਿ ਸਭ ਸੋਚਾਂ ਰੁਕ੍ਰ ਜਾਂਦੀਆਂ ਹਨ । ਪਹਲੀ ਰਾਤ ਤਾਂ ਕੁਛ ਸੋਚਾਂ ਵਿਚ, ਕੁਛ ਤਣੁੱਕਿਆਂ ਵਿੱਚ, ਕੁਛ ਨੀਂਦਰ ਵਿਚ ਲੰਘ ਗਈ ਸੀ, ਪਰ ਕੁਛ ਅਕਹ ਗੱਲ ਅੰਦਰ ਰਚਦੀ ਰਚ-ਦੀ ਡੂੰਘੀ ਲੰਹਦੀ ਗਈ, ਅੱਜ ਸੌਣ ਹੀ ਨਹੀਂ ਦੇਂਦੀ ਤੇ ਮਨ ਨਾਲ ਮਨ ਗੱਲਾਂ ਕਰ ਰਿਹਾ ਹੈ ।

ਪਦਮਾ—(ਅਪਨੇ ਆਪ ਨਾਲ) ਪਜਾਰੀ! ਤੇਰੇ ਨਾਲ ਕੀ ਵਰਤੀ ? ਸਉਂ, ਹੁਣ ਤਾਂ ਰਾਤ ਲੰਘ ਗਈ । ਤੇਰੇ ਭਾਣੇ ਸਭ 'ਵਾਕ-ਰਚਨਾ' ਸੀ; ਧਰਮ, ਫਿਲਸਫਾ, ਕਾਵ੍ਯ, ਵਿੱਦ੍ਯਾ, ਵਿਗ੍ਯਾਨ, ਨੀਤੀ, ਸਾਕ, ਮੁਹਬੱਤਾਂ ਸਭ ਕੇਵਲ 'ਵਾਕ-ਰਚਨਾ' ਸੀ। ਛਿੱਲੜ ਹੀ ਛਿੱਲੜ। ਪਜਾਬ ਹੀ ਪਜਾਬ । ਤੈਨੂੰ ਕੀਹ ਵੱਗ ਗਈਆਂ ? ਹਾਇ ਮਨਾਂ ! ਪਜਾਰ

ਕੋਈ ਸ਼ੈ ਹੈ। ਇਹ ਜ਼ਰੂਰ 'ਵਾਕ-ਰਚਨਾ' ਨਹੀਂ, ਨਾ ਹੀ ਨਿਰਾ ਇਹ ਸਰੀਰ ਮਾਤ੍ਰ ਹੈ। ਇਹ ਸਰੀਰ ਵਾਲੇ ਪਦਾਰਥਾਂ ਦੀ ਸ਼ੈ ਨਹੀਂ, ਇਹ ਕੋਈ ਅਗੰਮ ਖੇਡ ਹੈ। ਇਹ ਅੰਦਰ ਨਹੀਂ ਸੀ ਤਾਂ 'ਵਾਕ-ਰਚਨਾ' ਹੀ 'ਵਾਕ-ਰਚਨਾ' ਸੀ, ਪਰ ਹੈਂ ਕੀ ਇਹ ਉਹੋ ਕੇਂਦ੍ਰ ਹੈ, ਇਹੋ 'ਹੈ' ਹੈ, ਜੋ ਛੰਬੇ ਉਸ ਖਿੜੇ ਚਮਨਾਂ ਦੇ ਦਾਤਾ ਲੋਕ ਨੇ ਕਹੀ ਸੀ, ਇਸੇ ਕੇਂਦ੍ਰ ਉਦਾਲੇ ਭੌਣ ਦਾ ਗ੍ਰਹਪਥ* ਮੈਥੋਂ ਘੁਸ ਗਿਆ ਸੀ, ਪਰ ਹੈਂ ਇਹ ਤਾਂ ਡੋਬ ਪੈਂਦਾ ਹੈ। ਸਿਰ ਨੂੰ ਕੁਛ ਹੁੰਦਾ ਹੈ। ਮੈਂ ਗਈ ਵੇ ਸਾਈਆਂ। (ਫੇਰ ਬੇਸੁੱਧੀ ਜੇਹੀ ਤੋਂ ਉਠਕੇ) ਵਾਹ ਵਾਹ। ਇਹ ਤਾਂ ਕੋਈ ਪੀੜ ਹੈ। ਕਲੇਜੇ ਵਿਚ ਕੋਈ ਨਿਸ਼ਤਰ-ਖੋਭ ਹੈ, ਚੀਸ ਪੈਂਦੀ, ਕਸਕ ਵਜਦੀ ਹੈ, ਪਰ ਹੈ ਮਿਠੀ ਪੀੜ ਤੇ ਵੇਰ ਮਿੱਠੀ; ਹਾਇ! ਮੈਨੂੰ ਸਮਝ ਨਹੀਂ ਪੈਂਦੀ ਕਿ ਕੀ ਹੈ? ਮੈਂ ਸਾਵਧਾਨ ਰਹਕੇ ਦਰਸ਼ਨ ਕੀਤੇ, ਸਾਵਧਾਨ ਰਹਕੇ ਵਾਕ ਸੁਣੇ, ਪਰ ਰੇਵਾਲ ਜੀ ਦਾ ਸੁਧਾਰ ਕਿਹਾ ਕੁ ਨਜ਼ਾਰਾ ਸੀ, ਕਿਹਾ ਕੁ ਅਚਰਜ ਕੌਤਕ ਸੀ? ਹੈਂ! ਮੇਰੀ ਕੰਨੀ ਸ਼ਬਦ ਹੋ ਰਿਹਾ ਹੈ 'ਛੋਡ ਬਹੈ ਤਉ ਛੂਟੈ ਨਾਹੀ' ਕਿਕੂੰ ਦੀ ਗੂੰਜ ਹੈ? ਵਾਹਵਾ! ਸਵਾਦ ਆ ਗਿਆ, ਰਾਣੀਆਂ ਦੇ ਦਰਸ਼ਨਾਂ ਦਾ ਤਜਰਬਾ ਮੈਂ ਸਾਵਧਾਨ ਹੋਕੇ ਸੁਣਿਆਂ 'ਵਾਕ-ਰਚਨਾ' ਸਮਝਕੇ ਸੁਣਿਆਂ। ਗੁਸਤਾਖ ਤੇ ਸ਼ੋਖ, ਪਰ ਖਰੀਆਂ ਖਰੀਆਂ ਆਖਣ ਵਾਲੀ ਡਡਵਾਲਣ ਦੀ ਚੰਚਲ 'ਵਾਕ-ਰਚਨਾ' ਜੋਖ ਜੋਖਕੇ ਸੁਣੀ, ਗੁਲੇਰਨ ਦੇ ਵਾਕ ਤੋਲੇ ਪਰ ਫੇਰ ਮੈਨੂੰ ਕੀ ਹੋਗਿਆ? ਮੈਂ ਪਰਤਾਵੇ ਕਰਨੇ ਸਨ, ਹੁਣ ਕੌਣ ਕੁਛ ਕਰੇਗਾ? ਮੈਂ ਸਮਝਦੀ ਸਾਂ ਕਿ ਚਤਰ ਪੁਰਖ ਕਾਮਯਾਬ ਹਨ, ਕਿ ਉਹ ਸੁੰਦਰ 'ਵਾਕ-ਰਚਨਾ' ਕਰ ਸਕਦੇ ਹਨ। ਕਵੀ ਕਾਮਯਾਬ ਹਨ ਕਿ ਉਹ ਸੁੰਦਰ 'ਵਾਕ-ਰਚਨਾ' ਗੁੰਦ ਸਕਦੇ ਹਨ, ਸੰਗੀਤਕ ਕਾਮਯਾਬ ਹਨ ਕਿ ਉਹ 'ਵਾਕ-ਰਚਨਾ' ਸੁੰਦ੍ਰਤਾ ਨਾਲ ਗਾਉਂ ਸਕਦੇ ਹਨ। ਚਿਤ੍ਰਕਾਰ ਕਾਮਯਾਬ ਹਨ ਕਿ 'ਵਾਕ-ਰਚਨਾ' ਦੀ-ਖਤ ਖ਼ਾਲ ਨਕਸ਼ ਵਿੱਚ ਰੰਗਾਂ ਤੇ ਸ਼ਾਹੀ ਨਾਲ ਕਿ ਨਿਰੇ ਉਭਾਰ ਸੁਭਾਰ ਦੇਕੇ-ਟੀਕਾ ਕਰ ਸਕਦੇ ਹਨ। ਸੰਗ ਤਰਾਸ਼ (ਬੁੱਤ ਸਾਜ਼) ਕਾਮਯਾਬ ਹੈ ਕਿ ਓਹ ਸੱਬਰੀ ਹਥੌੜੀ ਨਾਲ 'ਵਾਕ-ਰਚਨਾ' ਦੀ ਸ਼ਗਾ ਪੱਥਰ ਪਰ ਖੋਲ੍ਹ ਸਕਦਾ ਹੈ, ਪਰ ਮੈਨੂੰ ਪਤਾ ਨਹੀਂ ਸੀ ਕਿ ਸਰੀਰ ਦੇ ਅੰਦਰ ਮੇਰੇ ਅੰਦ੍ਰਲੇ ਵਿਚ ਇਸ ਤੋਂ ਵੱਖਰਾ ਕੋਈ ਨੁਕਤਾ ਹੈ ਜੋ ਅਸਲ ਹੈ, ਵਾਕ ਰਚਨਾਂ ਤੋਂ ਉੱਚਾ ਹੈ, ਹਾਂ, ਕੋਈ ਟਿਕਾਣਾ ਹੈ ਜੋ ਅਜੇ ਕਿਸੇ ਦੀ ਨਜ਼ਰ ਨਹੀਂ ਸੀ ਚੜ੍ਹਿਆ, ਤੇ ਜੋ ਮੈਨੂੰ ਵੀ ਪਕੜਾਈ ਨਹੀਂ ਸੀ ਦੇਂਦਾ, ਉਹਲੇ ਉਹਲੇ ਅਛੇੜ ਪਿਆ ਸੀ। ਹਾਇ! ਇਹ ਕੋਈ ਉੱਚੀ ਗੱਲ ਹੈ, ਇਹ ਕੋਈ ਅਸੂਲ ਦਾ ਨੁਕਤਾ ਹੈ। ਇਹ ਸਰੀਰ ਵਰਗੇ ਪਦਾਰਥ ਤੋਂ ਨਹੀਂ ਬਣਿਆਂ ਇਹ ਉਸ ਮਾਦੇ ਤੋਂ ਬੀ ਬਣਿਆਂ ਨਹੀਂ ਜਾਪਦਾ ਜਿਸਤੋਂ ਸਾਡੇ ਖ਼ਯਾਲ ਤੇ ਸੁਪਨ-ਦਰਸ਼ਨ ਬਣਦੇ ਹਨ, ਇਹ ਕੋਈ ਹੋਰ ਚਾਨਣ ਦੀ ਰੇਖ ਹੈ ਜੋ ਸਰੀਰ ਦੀ ਹਮ-ਵਤਨੀ ਨਹੀਂ, ਇਹ ਕੋਈ ਉਡਣ-ਪੰਖੇਰੂ, ਕੋਈ ਪ੍ਰਦੇਸੀ-ਢੋਲਾ ਹੈ, ਜੋ ਇੱਥੇ ਰੈਨ ਬਸੇਰਾ ਕਰਦਾ ਹੈ, ਹਾਏ! ਇਹ ਕੀ ਹੈ? ਊ!

*ਉਹ ਆਕਾਸੀ ਰਸਤਾ ਜਿਸ ਉਤੇ ਗ੍ਰਹ ਅਪਨੇ ਕੇਂਦ੍ਰਾਂ ਦੇ ਉਦਾਲੇ ਘੁੰਮਦੇ ਹਨ, ਭਾਵ-ਅਪਨੇ ਨੁਕਤੇ ਦੀ ਖਿੱਚ ਦੇ ਮੰਡਲ-ਤੋਂ ਹੈ। ॥

ਕਸਕ ਪਈ, ਮੈਂ ਗਈ ਵੇ ਲੋਕੋ, (ਬੇਸੁੱਧ ਜੇਹੀ ਹੋਗਈ) (ਫਿਰ ਹੋਸ਼ ਕਰਕੇ) ਠੰਢ ਪੈ ਗਈ, ਪਰ ਬਲ ਕਿੱਧਰ ਗਿਆ? ਕੇਹੀ ਮਿੱਠੀ ਕਮਜ਼ੋਰੀ ਹੈ,ਸੜ ਜਾਏ ਬਲ ਜੋ ਇਸ ਪੀੜ ਦਾ ਪਰਦਾ ਹੈ, ਸੜ ਜਾਏ ਅਕਲ ਜੋ ਇਸ ਮਰਮੀ ਦਰਦ ਦਾ ਛੁੰਧਜਾਊ ਚਾਨਣ ਹੈ, ਆਹਾ! ਵਾਹਵਾ! ਰੱਬਾ!! ਹੇ ਰੱਬਾ! ਅੱਜ ਰੱਬਾ ਕੇਹੀ 'ਵਾਕ-ਰਚਨਾਂ' ਦੀ ਕੁੱਠੀਏ? ਹੁਣ ਬਿਨਾਂ ਤੇਰੇ ਅਪਨੇ ਖਜਾਲਾਂ ਦੀਆਂ ਜੋੜਾਂ ਤੋੜਾਂ ਦੇ, ਆਪੇ ਚਸ਼ਮੇਂ ਵਾਂਙੂ ਅਗੰਮੀਂ ਵਾਕ ਪਏ ਅੰਦਰੋਂ ਫੁਟਦੇ ਹਨ। ਹੈਂ? ਊਈ ਰੱਬਾ! ਦੱਸ ਮੈਨੂੰ ਤੇ ਰੱਖ ਮੈਨੂੰ। (ਉੱਠਕੇ ਟੁਰ ਪਈ, ਤੇ ਫੇਰ ਹਨੇਰੇ ਵਿੱਚ ਘੁੰਮਕੇ ਆ ਗਈ।) ਭੱਠ ਰਾਜ ਤੇ ਅਮੀਰੀਆਂ, ਪੈਰ ਟੁਰਨਾ ਨਹੀਂ ਜਾਣਦੇ, ਦਿਲ ਹੀਆ ਨਹੀਂ ਜਾਣਦਾ, ਨੈਣ ਰਾਹਾਂ ਦੇ ਜਾਣੂ ਨਹੀਂ ਰਹੇ। ਚੰਗਾ (ਮੁੱਠ ਕਾਲਜੇ ਦੀ ਭਰਕੇ) ਇਹ ਕੀ ਹੋਂਦਾ ਹੈ? ਕੌਣ ਸਿਰ ਹਿਲਾਂਦਾ ਹੈ? ਆਹ! ਠੰਢ ਪੈ ਗਈ, ਸੁਆਦ ਆ ਗਿਆ। (ਸਿਥਲ ਹੋਕੇ ਲੇਟ ਗਈ) ਵਾਹ ਵਾਹ ਜੀਓ! ਵਾਹ ਵਾਹ ਜੀਓ! ਹਾਇ!

(ਏਨੇਂ ਨੂੰ ਮਾਨ ਕੌਰ ਆ ਗਈ)।

ਮਾਨ ਜੀ—(ਪੜ੍ਹਦੀ ਆਉਂਦੀ ਹੈ) 'ਪ੍ਰਭ ਕੈ ਸਿਮਰਨਿ ਗਰਭਿ ਨ ਬਸੈ। ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ।' ਅਖ਼ੂੰ ਹੂੰ, ਰਾਜ ਦੁਲਾਰੀ! ਜਾਗਦੇ ਹੋ?

ਪਦਮਾ—ਮਾਨ ਜੀ! ਜਾਗਦੀ ਹਾਂ।

ਮਾਨ—ਮੈਂ ਲੰਘ ਆਵਾਂ?

ਪਦਮਾ—ਬਿਨਾਂ ਪੁੱਛੇ।

ਮਾਨ—(ਅੰਦਰ ਆਕੇ) ਅਜੇ ਚਾਰ ਵਜੇ ਹਨ; ਤੁਸੀ ਜਾਗ ਪਏ ਹੋ?

ਪਦਮਾ—ਤੇ ਸੁੱਤਾ ਕੌਣ ਹੈ?

ਮਾਨ—ਸਾਰੀ ਰਾਤ?

ਪਦਮਾ—ਇਕ ਪਲ ਨਾਂ।

ਮਾਨ—ਸੁੱਖ ਹੈ (ਪਿੰਡਾ ਵੇਖਕੇ) ਪਿੰਡਾ ਤਾਂ ਚੰਗਾ ਹੈ?

ਪਦਮਾ—ਜ਼ਰਾ ਕਮਰੀ ਦੇ ਅੰਦਰ ਹਥ ਪਾਕੇ ਵੇਖ ਨਾ।

ਮਾਨ—(ਹੱਸ ਕੇ) ਹੱਛਾ! ਉੱਥੇ ਤਾਂ ਬਾਬਾ ਜੀ ਪਹੁੰਚੇ ਜਾਂ ਤੇਰਾ ਨੱਕਾਸ਼।

ਪਦਮਾ—ਮੈਨੂੰ ਸ਼ਰਮ ਆਉਂਦੀ ਹੈ ਕਿ ਅਪਣੇ ਨਿਤਾਣਪੁਣੇ ਦੀ ਅਪਨੀ ਕਮਜ਼ੋਰੀ ਦਾ ਇਕਰਾਰ ਕਰਾਂ, ਪਰ ਤੂੰ ਦੱਸ ਮੈਨੂੰ ਕੀਹ ਹੋਗਿਆ ਹੈ?

ਮਾਨ—ਤੇਰੀ ਮੂਰਛਾ ਖੁੱਲ੍ਹੀ ਹੈ, ਜਾਗ ਆਈ ਹੈ, ਆਪਾ ਮਹਕਦਾ ਹੈ।

ਪਦਮਾ—ਦਰਦ ਹੋਂਦੀ ਹੈ।

ਮਾਨ—ਟੁੱਟੇ ਹੱਡ ਜੋੜਨ ਵੇਲੇ ਦਰਦ ਕਰਦੇ ਹੀ ਹਨ, ਕਲੀ ਖੁੱਲਣ ਵੇਲੇ ਚਟਕ ਕਰਦੀ ਹੀ ਹੈ ਨਾਂ।

ਪਦਮਾ—ਹਾਇ ਮੈਂ ਕੀ ਕਰਾਂ?

ਮਾਨ—ਉੱਠ ਨਾਂ ਮੇਰੇ ਨਾਲ ਚੱਲ ਦੀਵਾਨ ਦੇ ਦਰਸ਼ਨ ਕਰ।

ਪਦਮਾ—ਡਰ ਲਗਦਾ ਹੈ।

ਮਾਨ—ਫੇਰ ਨਾ ਚੱਲ, ਸਵੇਰੇ ਚੱਲ ਘਰਾਂ ਨੂੰ ਮੁੜ ਚੱਲੀਏ।

ਪਦਮਾ—ਮੈਂ ਕਿਹਾ ਮਾਲਵੀਹ ਪਰਬਤ ਤੇ ਲੈ ਚਲਦੀਏਂ?

ਮਾਨ—ਪਰਬਤਾਂ ਵਾਲਾ ਦਸਾਂ ਕਦਮਾਂ ਤੇ ਹੈ, ਹੁਣ ਚੜ੍ਹਾਈ ਉਤਰਾਈ ਦੀ ਕੀ ਲੋੜ ਹੈ?

ਪਦਮਾ—ਭੈ ਲੱਗਦਾ ਹੈ।

ਮਾਨ—ਫੇਰ ਛੱਡ ਖਹੜਾ।

ਪਦਮਾ—ਛੱਡਣ ਲਈ ਰਾਤ ਬੀਤੀ, ਛੁੱਟਦਾ ਨਹੀਂ, ਜਿਉਂ ਜਿਉਂ ਛੱਡੋ ਫੜੀਂਦਾ ਹੈ। ਨਾ ਛੱਡ ਹੋਂਦਾ ਹੈ ਨਾ ਰੱਖ

ਹੋਂਦਾ ਹੈ। ਦਰਦ ਹੈ।

ਮਾਨ—ਫੇਰ ਚਲੋ ਵੈਦ ਦੇ, ਦਰਦ ਦੀ ਦਵਾ ਲਈਏ ?

ਪਦਮਾ—ਇਸ ਘੜੀ ਜਾਣਾ ਪਿਤਾ ਜੀ ਪਤਾ ਨਹੀਂ ਕੀ ਸਮਝਣਗੇ।

ਮਾਨ—ਉਹ ਆਪ ਇਸ਼ਨਾਨ ਕਰ ਚੁੱਕੇ ਹਨ ਤੇ ਚੱਲੇ ਹਨ।

ਪਦਮਾ—ਮਾਤਾ ਜੀ ਬੀ ?

ਮਾਨ—ਨਹੀਂ, ਉਹ ਸਿਰ ਪੀੜ ਨਾਲ ਪਏ ਹਨ। ਭਡਵਾਲਨ ਦੀਆਂ ਬੇਅਦਬੀਆਂ ਸੁਣ ਸੁਣਕੇ ਉਹ ਪਰਸੋਂ ਦੇ ਹੀ ਸਿਰ ਪੀੜ ਲੈ ਬੈਠੇ ਹਨ,ਪਰ ਰਾਤ ਬਹੁਤ ਤੰਗ ਰਹੇ ਹਨ।

ਪਦਮਾ—ਫੇਰ ਆਗਜਾ ਲੈ ਆਓ ?

ਮਾਨ—ਆਗਜਾ ਤਾਂ ਮਿਲ....ਮਿਲ ਚੁੱਕੀ ਹੈ, ਪਰ ਫੇਰ ਬੀ ਡਰ ਹੈ ? (ਇਹ ਕਹਕੇ ਮਾਨ ਜੀ)

'ਪ੍ਰਭ ਕੈ ਸਿਮਰਨਿ ਕਾਲੁ ਪਰਹਰੈ' ਪੜ੍ਹਦੀ ਚਲੀ ਗਈ ਤੇ ਰਾਜਾ ਜੀ ਤੋਂ ਜਾ ਆਗਜਾ ਮੰਗੀ। ਆਪ ਅੱਗੇ ਦੀਵਾਨ ਨੂੰ ਜਾ ਰਹੇ ਸਨ, ਬੋਲੇ:—

ਮਾਨ ਜੀ ! ਕਾਕੀ ਜਾਵੇ ਸਤਿਸੰਗ ਵਿਚ ਖੁੱਲ੍ਹੇ ਦਰਵਾਜੀਂ । ਪਰ ਬੱਚੀ ! ਤੂੰ ਨਾਲ ਜਾਵੀਂ, ਉਹ ਅਨਜਾਣੂ ਹੈ। ਦੋ ਗੋੱਲੀਆਂ ਲੈ ਜਾਵੀਂ। ਚਾਰ ਪਜਾਦੇ ਸ਼ਾਮਜਾਨੇ ਤਕ ਜਾਵਨ ਜੋਬਾਹਰ ਠਹਰਨ, ਜਦੋਂ ਮੁੜੇ ਨਾਲ ਔਂਣ। ਮੇਲੇ ਦਾ ਕੰਮ ਹੈ ਤੇ ਭੀੜ ਬੜੀ ਹੈ।

ਮਾਨ ਕੌਰ—ਸੱਤ ਬਚਨ ਜੀਓ ਜੀ।

## ੯.

ਇੱਕ ਭਾਰੀ ਸ਼ਾਮਜਾਨਾਹੈ,ਜਿਸਦੇ ਹੇਠ ਇੱਕ ਸਿੰਘਾਸਨ ਬਿਛਜਾ ਹੈ, ਇਸ ਪਰ ਕਲਗੀਧਰ ਬਿਰਾਜਮਾਨ ਹਨ। ਸੱਜੇ ਪਾਸੇ ਇੱਕ ਹੋਰ ਤਖਤਪੋਸ਼ ਹੈ, ਜਿਸ ਪਰ ਰਾਗੀ ਸਿੰਘ ਕੀਰਤਨ ਕਰ ਰਹੇ ਹਨ, ਗਿਰਦ ਚਬੂਤਰਾ ਹੈ ਜਿਸ ਪਰ ਸੰਗਤ ਜੁੜ ਰਹੀ ਹੈ, ਰਾਗੀਆਂ ਦੇ ਸਾਹਮਣੇ ਪਾਸੇ ਬਾਈ ਧਾਰਾਂ ਦੇ ਰਾਜੇ ਬੈਠੇ ਹਨ। ਕਲਗੀਧਰ ਜੀਦੇ ਪਿਛਵਾੜੇ ਜਾਨ ਨਛਾਵਰੇ ਬਹਾਦਰ ਸਜ ਰਹੇ ਹਨ। ਇਨ੍ਹਾਂ ਤੇ ਰਾਗੀਆਂ ਦੇ ਵਿਚਕਾਰ ਮਾਈਆਂ ਸਜ ਰਹੀਆਂ ਹਨ। ਹਾਂ, ਸਦੀਆਂ ਦੀਆਂ ਦਾਸੀਆਂ ਸਤਿਗੁਰ ਦੇ ਦਰਬਾਰ ਇਲਾਹੀ ਮੇਹਰ ਦੀਆਂ ਹਿੱਸੇਦਾਰ ਹੋ ਰਹੀਆਂ ਹਨ।ਕੀਰਤਨ ਦਾ ਰੰਗ ਐਸਾ ਹੈ ਕਿ ਸਭ ਮਾਨੋਂ ਬੁੱਤ ਹੋਕੇ ਸੁਣ ਰਹੇ ਹਨ, ਕੋਈ ਸ਼ੋਰ ਨਹੀਂ, ਆਵਾਜ਼ ਨਹੀਂ, ਰਾਗ ਦੀ ਰੱਬੀ ਸੱਦ ਸਮੇਂ ਨੂੰ ਸ਼ਾਂਤ ਕਰ ਰਹੀ ਹੈ। ਇਸ ਰੰਗ ਵਿਚ ਦਿਨ ਹੋ ਆਇਆ, ਸੂਰਜ ਲਾਸ ਛੱਡੀ, ਆਸਾ ਦੀ ਵਾਰ ਦਾ ਰਾਗੀਆਂ ਭੋਗ ਪਾਇਆ,ਕੜਾਹ ਪ੍ਰਸ਼ਾਦ ਵਰਤਿਆ। ਇਕ ਸਿੰਘ ਦੂਲਾ ਸਿੰਘ ਫਰੁਖ਼ਾਬਾਦ ਦਾ ਲੁਹਾਰ ਆਇਆ, ਤਿੰਨ ਸੌ ਕਾਨੀ ਤੀਰ ਦੋ ਕਮਾਨ, ਦੋ ਬਾਘ ਬੱਚੇ, ਦੋ ਤਮੰਚੇ ਤੇ ਦੋ ਦੁਨਾਲੀ ਬੰਦੂਕਾਂ ਪੇਸ਼ ਕੀਤੀਆਂ, ਜੋ ਉਸਨੇ ਆਪ ਬਨਾਈਆਂ ਸਨ। ਸਤਿਗੁਰ ਵੇਖਕੇ ਖੁਸ਼ ਹੋਏ। ਇੱਕ ਬੰਦੂਕ ਚਾਈ ਤੇ

ਉੱਥੇ ਹੀ ਭਰੀ, ਰਾਜੇ ਅਚਰਜ ਹੋ ਰਹੇ ਸਨਕਿ ਇੱਥੇ ਬੰਦੂਕ ਕਿਉਂ ਭਰੀ ਹੈ,ਆਪ ਬੋਲੇ:—

ਨਿਸ਼ਾਨਾ ਢੂੰਡਣਾ ਹੈ, ਖਾਲਸਾ ਜੀ ਕੁਛ ਸਰੀਰ ਅੱਗੜ ਪਿੱਛੜ ਖੜੇ ਹੋ ਜਾਓ ਵੇਖੀਏ ਕਿ ਦੋਵੇਂ ਗੋਲੀਆਂ ਕਿੰਨੇ ਮੀਰਾਂ ਵਿੱਚੋਂ ਨਿਕਲ ਜਾਂਦੀਆਂ ਹਨ।

ਇਸ ਵੇਲੇ ਖੁਸ਼ੀ ਤੇ ਚਾ ਦੀ ਹੱਦ ਨਾ ਰਹੀ, ਚਾਲੀ ਪੰਜਾਹ ਸਿੱਖ ਇਕ ਦੂਜੇ ਦੇ ਅੱਗੇ ਪਿੱਛੇ ਕਤਾਰ ਬੰਨ੍ਹਕੇ ਖੜੇ ਗਏ।

ਸਤਗੁਰ ਜੀ—ਜ਼ਰਾ ਜ਼ਰਾ ਵਿੱਥ ਤੇ ਹੋ ਜਾਓ।

ਸਾਰੇ ਵਿੱਥ ਤੇ ਹੋ ਗਏ।

ਠਾਹ ਕਰਕੇ ਬੰਦੂਕ ਚੱਲੀ,ਪਰ ਅਸਮ ਨਾਂ ਨੂੰ ਗਈ,ਕਿਸੇ ਨੂੰ ਨਹੀਂ ਵੱਜੀ, ਰਾਜੇ ਹੈਰਾਨ ਸਨ ਕਿ ਗੁਰੂ ਜੀ ਕੀਹ ਕਰਦੇ ਹਨ ਅਰ ਹੈਰਾਨ ਸਨ ਕਿ ਸਿੱਖ ਕਿਸ ਪਜਾਰ ਦੇ ਪੁਤਲੇ ਹਨ, ਕਿਸ ਚਰਾਗ਼ ਦੇ ਪ੍ਰਵਾਨੇ ਹਨ, ਕਿ ਮੌਤ ਦਾ ਸ਼ਰਬਤ ਹੱਸ ਹੱਸ ਕੇ ਪੀਂਦੇ ਹਨ, ਪਰ ਹੁਣ ਹੋਰ ਅਸਚਰਜ ਹੋਏ, ਕਿ ਸਤਿਗੁਰ ਕੇਵਲ ਪਜਾਰ ਦੇ ਪਰਤਾਵਨ-ਹਾਰ ਸਨ; ਅਕਾਰਨ ਜਾਨ ਨਹੀਂ ਸਨ ਲੈਂਦੇ।

ਇਸ ਪ੍ਰਕਾਰ ਦਾ ਸੀ ਖਾਲਸਾ ਆਪਾ ਨਿਛਾਵਰ ਕਰਨ ਵਾਲਾ ਸਤਗੁਰੂ ਨੇ ਪੈਦਾ ਕੀਤਾ, ਜਿਸਨੇ ਧਰਤੀ ਦਾ ਭਾਰ ਹਰਨਾ ਸੀ।

ਹੁਣ ਸਾਰੇ ਰਾਜੇ ਇੱਕ ਇੱਕ ਕਰਕੇ ਆਏ, ਭੇਟਾ ਅੱਗੇ ਰੱਖ ਮੱਥਾ ਟੇਕਿਆ ਤੇ ਵਿਦਾ ਹੋਏ। ਮੰਡੀ ਵਾਲੇ ਰਾਜੇ ਨੇ ਬਿਨੈ ਕੀਤੀ ਕਿ ਪਰਤਦੇ ਹੋਏ ਮਹਲੀਂ ਜ਼ਰੂਰ ਚਰਨ ਪਾਓ। ਸਤਿਗੁਰੂ ਨੇ ਪ੍ਰਵਾਨ ਕੀਤਾ।ਇਸ ਤੋਂ ਮਗਰੋਂ ਹੋਰ ਕਈ ਸਜਨ ਆਏ ਤੇ ਵਿਦਾ ਹੋਏ। ਜਾਂ ਸਤਿਗੁਰ ਜੀ ਵੇਹਲੇ ਹੋਏ ਤਾਂਮਾਨ ਕੌਰ ਜੀ ਆਏ, ਬੋਲੇ:—

ਪਾਤਸ਼ਾਹ! ਜਨਮ ਜਨਮ ਦੇ ਵਿਛੜੇ ਦਰ ਆਏ ਹਨ। (ਇਹ ਕਹਕੇ ਬੇਹੋਸ਼ ਪਦਮਾਂ ਨੂੰ ਜਿਸਦੇ ਨੈਣਾਂ ਦੀ ਕਾਲੋਂ ਉਤਾਹਾਂ ਚੜ੍ਹ ਚੜ੍ਹ ਗੁੰਮ ਹੋ ਰਹੀ ਸੀ, ਚਰਨੀਂ ਪਾ ਦਿੱਤਾ, ਜਿਵੇਂ ਕੋਈ ਬਾਲ ਨੂੰ ਮਾਂ ਮੱਥਾ ਟਿਕਾਂਦੀ ਹੈ)

ਪਾਤਸ਼ਾਹ! ਇਹ ਮੁਗਧ ਹੈ; ਸੰਸਾਰ ਤੋਂ ਅਨਜਾਣ ਹੈ, ਜਾਂ ਵਿੱਦਜਾ ਦੀ ਜਾਣੂੰ ਹੈ ਯਾ ਅੱਜ ਤੇਰੇ ਚਰਨਾਂ ਦੀ ਸਿਆਣੂੰ ਆ ਹੋਈ ਹੈ।

ਸਤਿਗੁਰ—ਵਾਕਬ ਹਾਂ, ਜਾਣੂ ਹਾਂ, ਓਪਰੀ ਨਹੀਂ, ਆਪਣੀ ਹੈ। (ਨਵੀਂ ਆਈ ਕਮਾਨ ਚਾਕੇ ਤੇ ਮੋਢੇ ਤੇ ਰਤਾਕੁ ਠਕੋਰਵੀਂ ਮਾਰਕੇ)ਉੱਠ ਬੇਟਾਜੀਓ,ਟਿਕ।

ਪਰ ਪਦਮਾ ਪਈ ਹੈ, ਮਾਨੋਂ ਚਰਨ ਪਈ ਸ਼ਰਨ ਸਮਾ ਗਈ ਹੈ ਤੇ ਹੁਣ ਨਹੀਂ ਵਿਛੜੇਗੀ।

ਤ੍ਰੈ ਵੇਰ ਸਤਿਗੁਰਨੇ ਠਕੋਰਦਿੱਤੀ, ਪਰ ਪਰਵਾਨੇ ਵਾਰਪਦਮਾਪਈਹੈ।

ਸਤਿਗੁਰ—ਨਿਹਾਲ ਕਾਕੀ! ਉੱਠ ਤੇਰੀ ਕਲਜਾਨ ਹੋਵੇਗੀ। ਉੱਠ ਟਿਕ ਬੇਟਾ!

ਪਰ ਉੱਥੇ ਸੁੱਧ ਕੋਈ ਨਹੀਂ।

ਮਾਨ ਕੌਰ ਨੇ(ਉਠਾਕੇ ਬੜੇ ਪਜਾਰਨਾਲ ਗੋਦੀ ਲੀਤਾ ਤੇ ਕਿਹਾ)ਪਦਮਾ ਪਜਾਰੀ! ਦਰਸ਼ਨ ਕਰ। (ਨੈਣ ਖੁਲ੍ਹੇ; ਪਦਮਾਂ ਨੇ ਸੂਰਜ ਤੱਕਿਆ, ਤੱਕਦਿਆਂ ਸਾਰ ਨੈਣ ਬੰਦ ਹੋ ਗਏ ਤੇ ਫੇਰ ਚਰਨੀਂ ਢਹ ਪਈ)

ਪਦਮਾਂ ਪਜਾਰੀ ! ਉੱਠ ਅਰ ਆਪਾ ਦੇਕੇ ਆਪਾ ਲੈ । ਪਜਾਰੀ ਉੱਠ ।(ਫੇਰ ਪਦਮਾਂ ਉੱਠੀ,ਦਰਸ਼ਨਕੀਤੇਪਰਕੀਤੇਨਹੀਂਜਾਂਦੇ।

ਹੁਣ ਸਤਿਗੁਰ ਨੇ ਇੱਕ ਮੇਹ ਤ ਨਾਲ ਤਕਿਆ ਤੇ ਤੀਰ ਦੀ ਨੋਕ ਉਸਦੇ ਸੀਸ ਤੇ ਧਰ ਰੱਖੀ।ਪਦਮਾ ਸੌਂ ਗਈ । ਮਾਨੋਂ ਘੂਕ ਸੈਂ ਗਈ। ਅੱਧੀ ਘੜੀ ਬਾਦ ਉੱਠੀ । ਠੰਢ ਵਰਤ ਗਈ । ਹਉਲੀ ਹੋ ਗਈ। ਜਾਣੋਂ ਸਰੀਰ ਰਿਹਾ ਹੀ ਨਹੀਂ ।ਜੇ ਹੈ ਤਾਂ ਸਰੀਰ ਦਾ ਤੋਲਨਹੀਂਰਿਹਾ। ਅੰਦਰ ਲੂੰ ਲੂੰ ਵਿੱਚ ਇੱਕਸੁੰਦ੍ਰਤਾ ਦਾ ਮੀਂਹ ਵੱਸ ਰਿਹਾ ਹੈ, ਫੁਹਾਰੇ ਛੁਟ ਰਹੇ ਹਨ।ਸਿਰ ਪੈਰ ਤੱਕ ਰਸ ਭਰ ਰਿਹਾ ਹੈ,ਪਰ ਠੰਢ ਅਰ ਸ਼ਾਂਤ ਹੈ,ਆਲੇ ਦੁਆਲੇ ਸਾਹਮਣੇ ਸਰਦ ਚਾਂਦਨੀ ਵਾਂਙੂ ਠੰਢਾ ਠਾਰ ਸੁਹਾਉ ਪਸਰ ਰਿਹਾ ਹੈ, ਰਸ ਆਪ ਹੈ; ਰਸਾਲ ਦੇ ਸਾਹਮਣੇ ਬੈਠੀ ਹੈ;ਹੇਠਾਂ ਉਪਰ ਚੌਫੇਰ ਅੰਦਰ ਬਾਹਰ ਉਹ ਸ਼ਾਂਤ ਤੇ ਠੰਢਾ ਰਸ,ਸੁਹਝ ਸੁਹਾਉ, ਮਿੱਠਾ, ਤ੍ਰੇਲ ਭਿੰਨਾ ਸੁਹਾਉ ਹੈ ।

ਕਲਗੀਧਰ ਨਿਮਗਨ ਨੈਣ ਬੰਦ ਅਡੋਲ ਬਿਰਾਜ ਰਹੇ ਹਨ, ਪਤਾ ਨਹੀਂ ਆਪ ਕਿਸ ਦੇਸ ਹਨ ਕਿ ਉੱਥੋਂ ਦਾ ਜਲ ਪੌਣ ਇੱਥੇਆ ਵੱਸਿਆ ਹੈ,ਕਿੰਨਾਂ ਚਿਰ ਇਹ ਰੰਗ ਰਹਕੇ ਆਪਦੇ ਨੈਣ ਕਟੋਰੇ ਖੁਲ੍ਹੇ, ਖੁਲਦਿਆਂ ਵਿਚੋਂ ਸ਼ਰਬਤ ਅਗੰਮੀ ਦੀ ਮੋਹਲੇ ਧਾਰ ਬਰਖਾ ਹੋਈ,ਜਿਸ ਜਿਸ ਬੂੰਦ ਪਾਈ ਸਰਸ਼ਾਰ ਹੋਏ ।

ਆਪ ਬੋਲੇ—ਪਦਮਾ ! ਸਭ 'ਵਾਕ-ਰਚਨਾ' ਹੈ ਕਿ ਕੋਈ ਚੰਦ ਹੈ, ਤੇ ਵਾਕ ਰਚਨਾ ਉਸਦੀ ਚਾਂਦਨੀ ਹੈ ?

ਪਦਮਾ—(ਹਉਲੇ ਜਹੇ) ਸਭ ਤੂੰ ਹੈਂ ।

ਫੇਰ ਆਪ ਬੋਲੇ—ਤੂੰ ਆਪਣੀ ਸਾਰੀ ਪਦਮਾ ਦਾ ਕੇਂਦ੍ਰ ਹੈਂ,ਪਸਾਰਾ ਸਾਰਾ ਇਸ ਦਾ ਹੈ, ਕੇਂਦ੍ਰ ਤੋਂ ਨਹੀਂ ਹਿੱਲਣਾ ।

ਪਦਮਾ—ਸਭ ਤੂੰਈਂ !ਤੂੰਈਂ ! (ਕੰਹਦੀ ਕੰਹਦੀ ਦੇ ਨੈਣ ਮੁੰਦ ਗਏ, ਦੋ ਮੋਤੀ ਕਿਰੇ ਤੇ ਫੇਰ ਡੁਬ ਡੁਬਾਏ, ਖੁੱਲ੍ਹੇ, ਤੇ ਕਹ ਰਹੀ ਸੀ):

ਤੂੰਈਂ ! ਤੂੰਈਂ ! ਤੂੰਈਂ !

ਤੇ ਉਸਦੇ ਲੂੰ ਕਹ ਰਹੇ ਸਨ:—

ਤੂੰਈਂ ! ਤੂੰਈਂ ! ਤੂੰਈਂ !

ਤੇ ਉਸਦੇ ਕੰਨ ਸੁਣ ਰਹੇ ਸਨ ਕਿ ਵਣ ਤ੍ਰਿਣ ਤੋਂ ਆਵਾਜ਼ ਆ ਰਹੀ ਸੀ—

ਤੂੰਈਂ ! ਤੂੰਈਂ ! ਤੂੰਈਂ !

ਤੇ ਇਸ ਧੁੰਨ ਵਿੱਚ ਸਤਿਗੁਰ ਨੈਣ ਮੁੰਦ ਗਏ, ਤੇ ਮਿੱਠੀ ਗੁੰਜਾਰ ਹੋ ਰਹੀ ਸੀ—

ਤੂੰਈਂ ! ਤੂੰਈਂ ! ਤੂੰਈ !

ਮਾਨ ਗੁੰਮ ਹੋ ਗਈ, ਤੇ ਦੇਖ ਸੁਣ ਰਹੀ ਸੀ ਗੁੰਜਾਰ ਹੈ ਸਾਰੇ ਅੰਦਰ ਬਾਹਰ:—

ਤੂੰਈਂ ! ਤੂੰਈਂ ! ਤੂੰਈਂ !

ਜੀਭ ਲਗ ਗਈ ਹੈ ਬ੍ਰਹਮੰਡ ਨੂੰ ਗੁੰਜਾਰ ਪੈ ਰਹੀ ਹੈ:—

ਤੂੰਈਂ ! ਤੂੰਈਂ ! ਤੂੰਈਂ !

ਆਵਾਜ਼ ਅਗੰਮ ਦੀ ਹੋ ਰਹੀ ਹੈ:—

ਅਸਤਿ ਏਕ ਦਿਗਰਿ ਕੁਈ ।
ਏਕ ਤੁਈ ਏਕ ਤੁਈ !

ਨਾਦ ਹੋ ਰਿਹਾ ਹੈ, ਧੁਨ ਉੱਠ ਰਹੀ ਹੈ, ਹਾਂ ਧੁਨ—ਨਾਦ—ਗੁਣ ਅਨੰਦ ਬੇਦ ਉਠ ਰਹੀ ਹੈ:—

ਤੂੰਈਂ ! ਤੂੰਈਂ ! ਤੂੰਈ !

ਸੂਰਜ ਮਸਤ ਹੋ ਗਿਆ ਸੁਣਕੇ:—

ਤੂੰਈ ! ਤੂੰਈਂ ! ਤੂੰਈਂ !

ਜਦ ਤੂੰਈਂ ! ਤੂੰਈਂ ! ਦੀ ਗੁੰਜਾਰ ਤੋਂ ਨੈਣ ਖੁਲ੍ਹੇ ਤਾਂ ਦੁਪਹਰ ਹੋਚੁਕੀ ਸੀ; ਅਜੇ ਭੀ ਪ੍ਰਤੀਤ ਦੇਂਦਾ ਹੈ ਕਿ ਫੁਹਾਰ ਪੈ ਰਹੀ ਹੈ:—

ਤੂੰਈਂ ! ਤੂੰਈਂ ! ਤੁਈਂ !

ਸਤਿਗੁਰ—ਪਦਮਾ ! ਪਦਮਾ ਵਿੱਚ ਪਦਮਾ ਬੋਲੇ 'ਮੈਂ' ਮੈਂ ਨੂੰ ਪਈ ਤ੍ਰਿਸ਼ਨਾਂ ਪਦਮਾ ਗਈ ਗੁਆਚ ਮੈਂ ਮੈਂ ਕਰਦੀ,ਪਰ 'ਮੈਂ' ਸਿਆਣਨ ਦੀ ਭੁੱਲ ਗਈ ਜਾਚ

ਵੱਜੇ ਆਨ ਕ੍ਰਿਸ਼ਮਾ ਕੋਈ, ਤ੍ਰਿਸ਼ਨਾ ਦੀ ਟੁੱਟ ਜਾਇ ਗੰਢ, ਫੇਰ ਮੈਂ ਟਿਕੇ ਮੈਂ ਵਿੱਚ, ਮੈਂ ਰਚੇ ਮੈਂ ਵਿੱਚ, ਫੇਰ ਲਿਵ ਦੀ ਵੱਜੇ ਤਾਰ, ਜੱਫਾ ਪਵੇ'ਮੈਂ' ਨੂੰ,ਮੈਂ ਨੂੰ ਬੰਨ੍ਹ ਲੈਜਾਇ ਧੁਰ ਅੰਦਰ। ਮੈਂਨੂੰ ਮੈਂ ਦੇ ਕੇਂਦਰ ਦੇਵੇ ਲਾ, ਫੇਰ ਗੁਦਕੇ 'ਮੈਂ' ਤੇ ਆਖੇ:—

ਤੂੰਈਂ ! ਤੂੰਈਂ !! ਤੂੰਈਂ !!! ਤੇ ਦੇਖੇ

ਤੂੰਈਂ ! ਤੂੰਈਂ ! ਤੂੰਈਂ !

ਤੇ ਸੁਣ ਤੂੰਈਂ ! ਤੂੰਈਂ ਤੂੰਈਂ !

ਤੇ ਸੰਗੀਤ-ਥ੍ਰਾਂਟ-ਨਾਦ ਧੁਨ ਕੰਨ ਪਵੇ:

ਅਸਤਿ ਏਕ ਦਿਗਰ ਕੁਈ।

ਏਕ ਤੁਈ ਏਕ ਤੁਈ ।

ਚੁੱਪ

ਪਦਮਾ—(ਤ੍ਰਬ੍ਹਕਕੇ) ਹੇਅਕਹ ਮਹਾਰਾਜ! ਬਖਸ਼ੀਓ, ਮੈਂ ਗਈ ਜੇ ?

ਬਖਸ਼ੀਓ ਕ੍ਰਿਪਾਲ ਲਾਲ ।

ਬਖਸ਼ੀਓ ਦਿਆਲ ਲਾਲ।

ਸਤਿਗੁਰ—ਬੇਟਾ ਜੀਓ, ਕੀ ਹੈ ?

ਪਦਮਾ—ਮੇਰਾ ਚੰਦਰਾ ਤੌਖਲੇ ਦਾ ਸੁਭਾਵ।

ਹੇ ਦਾਤਾ ! ਰਾਜਿਆਂ ਦਾ ਫੇਰ ਜੁਧ ਆਪ ਨਾਲ ਨਾ ਹੋਵੇ, ਮੈਨੂੰ ਕੋਈ ਏਸ 'ਤੂੰਈਂ' ਤੋਂ ਨਾ ਹੋੜੇ। ਕਰ ਦੇਹ ਮੇਹਰ ? (ਫੁੱਟਕੇ ਰੋ ਪਈ)।

ਸਤਗੁਰ—ਦੁਲਾਰੀ ਜੀਓ ! ਤੇਰੇ ਨੈਣ ਉਹ ਦਿਨ ਨਹੀਂ ਦੇਖਣਗੇ।

ਪਦਮਾਂ—ਸ਼ੁਕਰ ! ਸ਼ੁਕਰ! ਸ਼ੁਕਰ !

ਮਾਨਕੌਰ—(ਹੌਲੇ ਜਹੇ)ਬਖਸ਼ਿੰਦ ਜੀਓ! ਮੇਰੀ ਪਦਮਾ ਦੇ ਦਿਨ ਥੋੜੇ ਹਨ,ਕਿ ਰਾਜ ਦ੍ਰੋਹ ਦੂਰ ਯਾ ਸਮਾਪਤ ਹੈ ?

ਸਤਿਗੁਰ—(ਮੁਸਕ੍ਰਾਕੇ)ਮਾਨਕੌਰ ਬੇਟਾ! ਪਦਮਾ ਦੇ ਤਿਲ ਥੋੜੇ ਹਨ।

ਮਾਨ ਕੌਰ—ਮੇਰੀ ਪਦਮਾ ! ਤਿਲ ਥੋੜੇ ਨੀ, ਭਰ ਲੈ ਰੱਜ ਰੱਜ ਕੇ ਬੁਕ। ਪਦਮਾ ਸਮਝ ਗਈ (ਹੁਣ ਬੇਵੱਸ ਚਰਨਾਂ ਨੂੰ ਲਿਪਟ ਗਈ,ਲੂੰ ਲੂੰ ਵਿੱਚ ਤੂੰਈ!ਤੂੰਈਂ! ਤੂੰਈ ! ਗੂੰਜ ਰਿਹਾ ਸੀ, ਸਤਗੁਰ ਨੇ ਅਪਨੇ ਪਾਵਨ ਕਰ ਕਮਲਾਂ ਨਾਲ ਥਾਪੀ ਦਿੱਤੀ)

ਸਤਿਗੁਰ—ਨਿਹਾਲ ਪੁੱਤ੍ਰੀ!ਨਾਮ ਨਿਵਾਸ ਪੁੱਤ੍ਰੀ ! ਕਲਜਾਨ ਪੁੱਤ੍ਰੀ !

ਮਾਨ ਕੌਰ—ਪਾਤਸ਼ਾਹ !

ਬਹੁਰਿ ਨ ਭਵਜਲੁ ਫੇਰਾ।

ਪ੍ਰਭ ਜਨਮ ਮਰਨ ਨਿਵਾਰਿ ।

ਹਾਰਿ ਪਰਿਓ ਦੁਆਰਿ ।

ਸਤਿਗੁਰ—ਗੁਰਮੁਖਿਆਵੈਜਾਇਨਿਸੰਗੁ।

ਮਾਨ ਕੌਰ—ਪਾਤਸ਼ਾਹ ! ਇਹ ਬੇਟੀ ਸੰਸਾਰ ਦੇ ਦੁਖ ਦੇਖਣ ਜੋਗੀ ਨਹੀਂ ।

ਸਤਿਗੁਰ—ਹੁਣ ਕੋਈ ਨਾ ਦੇਖੇਗੀ। ਫੇਰ ਆਵੇਗੀ ਤਾਂ ਨਾਮ ਪ੍ਰੋਤੀ ਆਵੇਗੀ, ਨਾਮ ਵਾਲੇ ਨੂੰ ਦੁਖ ਕੋਈ ਨਹੀਂ, ਹੋਵੇ ਤਾਂ ਦਾਰੂ ਹੈ। ਮਾਨ ਕੌਰ ! ਸ਼ੇਰ ਹੋ 'ਗੁਰਮੁਖਿ ਆਵੈ ਜਾਇ ਨਿਸੰਗੁ' ਗੁਰਮੁਖ ਹੋਈਏ, ਗੁਰਮੁਖ ਰਹੀਏ, ਗੁਰਮੁਖ ਆਈਏ, ਗੁਰਮੁਖ ਜਾਈਏ ।

ਮਾਨ ਕੌਰ—ਧੰਨ ਦਾਤਾ !

ਪਦਮਾ—ਤੂੰਈਂ ! ਤੂੰਈਂ ! ਤੂੰਈਂ !

ਤੂੰਈਂ ਤੂੰਈਂ ਤੂੰਈ !

ਸੂਚਨਾ—ਰਾਜਿਆਂ ਨੂੰ ਮਿਲਣ ਤੋਂ ਮਗਰੋਂ, ਤੇ ਪਦਮਾਂ ਦਾ ਨਿਸਤਾਰਾ ਕਰਨ ਦੇ ਬਾਦ ਰਵਾਲਸਰ ਦੇ ਗਿਰਦੇ ਦੂਰਤਕ ਸੈਰ ਕਰਦੇ ਗੁਰੂ ਜੀ ਮੰਡੀ ਦੇ ਰਾਜੇ ਸੁਧਰਸੈਣ ਦੇ ਪ੍ਰੇਮ ਭਾਉ ਕਰਕੇ ਮੰਡੀ ਗਏ, ਬਿਆਸਾ ਕਿਨਾਰੇ ਡੇਰਾ ਲਾਯਾ, ਕਈ ਦਿਨ ਮੰਗਲਾਚਾਰ ਰਹੇ, ਰਾਜੇ ਨੂੰ ਗੁਟਕਾ ਤੇ ਵਰ ਦਿੱਤਾ ਕਿ ਰਾਜ ਕਾਇਮ ਰਹੇਗਾ।* ਫਿਰ ਨਾਦੌਣ ਹੁੰਦੇ ਹੋਏ ਸ੍ਰੀ ਗੁਰੂ ਜੀ ਅਨੰਦ ਪੁਰ ਜੀ ਆ ਗਏ। ਇੱਥੇ ਕਈ ਪ੍ਰਸੰਗ ਵਰਤੇ, ਇਕ ਭੋਲੇ ਭਾ ਦੀ ਪ੍ਰੇਮ ਮੂਰਤੀ ਅਗਲੇ ਪੰਨਿਆਂ ਤੇ ਹੈ:—

# ੪੩. ਭਾਈ ਰੂਪ ਸਿੰਘ†

ਕਲਗੀਧਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿਖਾਂ ਵਿਚ ਬੜੇ ਹੀ ਬੜੇ ਅਸਚਰਜ ਜੀਵਨ ਚਰਿਤ੍ਰਾਂ ਵਾਲੇ ਸਿੰਘ ਹੁੰਦੇ ਰਹੇ ਹਨ। ਇਨ੍ਹਾਂ ਸਿਦਕੀਆਂ ਵਿਚੋਂ ਭਾਈ ਪਜਾਰੂ ਨਾਮੇ ਇਕ ਗੁਰ-ਚਰਨਾਂ ਦੇ ਪ੍ਰੇਮੀ ਅਪਨਾ ਘਰ ਬਾਰ ਛੱਡਕੇ ਸ੍ਰੀ ਆਨੰਦਪੁਰ ਸਾਹਿਬ ਜੀ ਜਾ ਰਹੇ। ਇਕ ਆਪ ਸੇ, ਇਕ ਸੁਪਤਨੀ ਤੇ ਇਕ ਲੜਕੀ ਸਤ ਅੱਠ ਬਰਸ ਦੀ ਉਮਰ ਦੀ। ਇਨ੍ਹਾਂ ਵਹੁਟੀ ਗਭਰੂ ਦਾ ਨਿਤ ਦਾ ਅਭ੍ਯਾਸ ਇਹ ਸੀ ਕਿ ਅਠ ਪਹਰ ਸਤਗੁਰਾਂ ਦੀ ਸੇਵਾ ਵਿਚ ਰਹਣਾ ਜੋ ਆਗਿਆ ਹੋਵੇ ਸੋ ਸਿਰ ਧਰਕੇ ਮੰਨਣੀ ਤੇ ਆਪਣੇ ਆਪ ਕਦੀ ਬੀ ਕੁਝ ਬੇਨਤੀ ਨਾ ਕਰਨੀ। ਅਕਾਲ ਪੁਰਖ ਨੇ ਉਨ੍ਹਾਂ ਦੇ ਇਸ ਪ੍ਰਣ ਨੂੰ ਬੜਾ ਹੀ ਅਚਰਜ ਨਿਬਾਹਿਆ। ਜਦ ਗੁਰੂ ਜੀ ਨੇ ਸਿਖਾਂ ਨੂੰ ਅੰਮ੍ਰਿਤ ਛਕਾਕੇ ਖਾਲਸਾ ਸਜਾਇਆ ਤਦ ਏਹ ਗੁਰ-ਰਜ਼ਾ ਦੇ ਪ੍ਰੇਮੀ ਤੇ ਪ੍ਰਣ ਦੇ ਪੱਕੇ ਸਹਜਧਾਰੀ ਹੀ ਰਹੇ, ਅਹ ਅੰਮ੍ਰਿਤ ਛਕਣ ਵਾਸਤੇ ਬੇਨਤੀ ਤੱਕ ਨਾ ਕੀਤੀ। ਕਰਦੇ ਭੀ ਕਿਸ ਤਰਾਂ? ਉਹ ਤੇ ਸਦੀਵ ਗੁਰੂ ਜੀ ਦੇ ਹੁਕਮ ਦੀ ਉਡੀਕ ਵਿਚ ਰਹਿੰਦੇ, ਕਿਉਂਕਿ ਇਹ ਨਿਸਚੇ ਹੋ ਚੁਕਾ ਸੀ ਕਿ ਸਭ ਧਰਮਾਂ ਤੋਂ ਕਠਨ ਧਰਮ ਸੇਵਕ ਦਾ ਹੁੰਦਾ ਹੈ, ਸੋ ਸੇਵਕ ਕੀ ਆਖ ਤੇ ਮੰਗਣਾ ਕੀ ਆਖ?

ਪੰਜਾਂ ਪਜਾਰਿਆਂ ਤੋਂ ਮਗਰੋਂ ਵੀਹ ਹਜ਼ਾਰ ਸਿੰਘ ਨੇ ਇਕਦਮ ਅੰਮ੍ਰਿਤ ਛਕਿਆ ਸੀ, ਇਸ ਤੇ ਮਗਰੋਂ ਤਾਂ ਕੋਈ ਗਿਣਤੀ ਨਹੀਂ ਕਿ ਕਿੰਨੇ ਕੁ ਜਹਾਜ਼ ਚੜ੍ਹੇ, ਪਰ ਭਾਈ ਪਜਾਰੂ ਜੀ ਅਪਨੀ ਇਸਤ੍ਰੀ ਸਮੇਤ ਗੁਰੂ ਕੇ ਟਹਲੇ ਵਿਚ ਅੰਮ੍ਰਿਤ ਤੋਂ ਪਿਆਸੇ, ਪਰ ਸੇਵਾ ਭਾਵ ਵਿਚ ਤ੍ਰਿਪਤ ਸੱਚੇ ਸੇਵਕ ਦੀ ਤਰਾਂ ਸਾਵਧਾਨ ਰਹੇ। ਗੁਰੂ ਜੀ ਬੀ ਇਸ ਗੱਲ ਨੂੰ ਜਾਣਦੇ ਸੀ, ਪਰ ਕਰਤਾਰ ਜਾਣੇ ਕਿਉਂ ਐਸੇ ਨਿਕਟਵਰਤੀ ਪਿਆਰੇ ਨੂੰ ਆਗ੍ਯਾ ਨਾ ਕੀਤੀ? ਭਾਈ ਪਜਾਰੂ ਦੀ ਸਪੁਤ੍ਰੀ ਗੁਰਦੇਈ ਮਾਤਾ ਪਿਤਾ ਨਾਲ ਗੁਰਾਂ ਦੀ ਸੇਵਾ ਤੇ ਸਾਧ ਸੰਗਤ ਦੀ ਸੇਵਾ ਵਿਚ

---

*ਇਨ੍ਹਾਂ ਪਾਸ ਦਸਮ ਪਾਤਸ਼ਾਹ ਦੀ ਮੂਰਤ ਸੁਣੀਦੀ ਹੈ, ਜਿਸਦਾ ਉਤਾਰਾ ਦਰਬਾਰ ਸਾਹਿਬ ਦੁਰਛਤ ਭੀੜੀਆਂ ਪੌੜੀਆਂ ਦੇ ਅੰਦਰ ਕੰਧ ਪਰ ਹੈ।

†ਇਹ ਪ੍ਰਸੰਗ ਅਪ੍ਰੈਲ ੧੯੦੩ ਤੋਂ ਪਹਲਾਂ ਪਹਲੀ ਵੇਰ ਛਪਿਆ ਸੀ, ਗ਼ਾਲਬਨ ਓਸ ਸਾਲ ਦੇ ਗੁਰਪੁਰਬ ਸਪਤਮ ਤੇ ਪ੍ਰਕਾਸ਼ਤ ਹੋਇਆ ਸੀ, ਤੇ ਦੂਜੀ ਵੇਰ ਅਕਤੂਬਰ ੧੯੦੩ ਵਿਚ ਪ੍ਰਕਾਸ਼ਤ ਹੋਇਆ।

ਬੜਾ ਹਿੱਸਾ ਲੈਂਦੀ ਸੀ। ਸੰਗਤ ਨੂੰ ਅੰਮ੍ਰਿਤ ਛਕਦੇ ਦੇਖਕੇ ਇਸਨੂੰ ਬੜਾ ਚਾਉ ਲਗਾ ਕਿ ਮੈਂ ਬੀ ਕਿਵੇਂ ਗੁਰੂ ਜੀ ਦੀ ਪੁੱਤ੍ਰੀ ਬਣਾਂ। ਕਈ ਵੇਰੀ ਮਾਪਿਆਂ ਨੂੰ ਕਿਹਾ, ਪਰ ਓਹ ਇਹੋ ਸਿਖਿਆ ਦੇਣ ਕਿ ਬਚੜੀ! ਗੁਰੂ ਆਗ੍ਯਾ ਨੂੰ ਉਡੀਕ, ਜੋ ਕੁਝ ਉਨ੍ਹਾਂ ਦੀ ਰਜ਼ਾ ਹੈ, ਉਹ ਸ੍ਰੇਸ਼ਟ ਹੈ, ਤੂੰ ਰਜ਼ਾ ਉਤੇ ਪਹਰਾ ਦੇਹ। ਪਰ ਸਿਕ ਭਰੀ ਗੁਰਦੇਈ ਕਿਸ ਬਿਧ ਧੀਰਜ ਧਰਦੀ? ਉਸਦਾ ਅੰਮ੍ਰਿਤ ਛਕਣ ਦਾ ਸ਼ੌਕ ਦਿਨ ਰਾਤ ਵਧਦਾ ਜਾਂਦਾ ਸੀ; ਮਾਪਿਆਂ ਦੀ ਆਗ੍ਯਾ ਭੰਗ ਨਹੀਂ ਕਰ ਸਕਦੀ ਸੀ, ਅਦਬ ਦੀ ਬੱਧੀ ਕੁਝ ਕਹ ਨਹੀਂ ਸਕਦੀ ਸੀ। ਇਸ ਬਿਧ ਗੁਰੂ-ਪੁਤ੍ਰੀ ਬਣਨ ਦੀ ਸਿਕ ਅੰਦ੍ਰ ਨੱਪੀ ਰਹਣ ਕਰਕੇ ਹੱਦੋਂ ਲੰਘਤੁਰੀ, ਅਰ ਕੰਨਜਾਂ ਦੇ ਵਿਤ ਤੋਂ ਵਧ ਗਈ। ਅੰਮ੍ਰਿਤ ਛਕਣ ਵੇਲੇ ਘੰਟਿਆਂ ਬਧੀ ਪਾਸ ਖੜੀ ਸਿਕ ਭਰੀ ਨਜ਼ਰ ਨਾਲ ਦੇਖਦੀ ਰੈਂਹਦੀ। ਜਦ ਸਿੰਘ ਗੁਰੂ ਜੀ ਨੂੰ 'ਪਿਤਾ ਗੁਰੂ ਜੀ' ਕੈਂਹਦੇ ਤਦ ਇਸਦੇ ਕਲੇਜਿਓਂ ਜੋਸ਼ ਉਠਦਾ ਕਿ ਮੈਂ ਬੀ 'ਪਿਤਾ ਗੁਰੂ ਜੀ' ਕਹਾਂ। ਛੋਟੇ ਸਾਹਿਬਜ਼ਾਦਿਆਂ ਨਾਲ ਖੇਲਣ ਕਰਕੇ ਉਨ੍ਹਾਂ ਦੇ ਚਰਨਾਂ ਨਾਲ ਬਹੁਤ ਹਿਤ ਸੀ, ਹੁਣ ਉਸਦਾ ਜੀ ਲਲਚਦਾ ਕਿ ਅੰਮ੍ਰਿਤ ਛਕਾਂ ਤਾਂ ਉਨ੍ਹਾਂ ਨੂੰ 'ਵੀਰ ਜੀ' ਕਰਕੇ ਸੱਦ ਸਕਾਂ। ਇਕ ਭੋਲੀ ਭਾਲੀ ਸਤਸੰਗ ਵਿਚ ਪਲੀ ਸਿਖੀ ਸਿਦਕ ਦੇ ਸਮੁੰਦ੍ਰ ਵਿਚ ਵਸਦੀ ਕੰਨਜਾਂ ਦੀ ਇਸ ਪਵਿੱਤ੍ਰ ਅਭਲਾਖਾ ਨੂੰ ਸਚੇ ਪ੍ਰੇਮੀ ਹੀ ਚੰਗੀ ਤਰਾਂ ਸਮਝ ਸਕਦੇ ਹਨ।

ਵਰਹੇ ਬੀਤ ਗਏ ਕਿ ਇਕ ਦਿਨ ਸੱਚੇ ਪਾਤਸ਼ਾਹ ਸੰਝ ਵੇਲੇ ਸਤਲੁਜ ਦੇ ਕਿਨਾਰੇ ਬਿਰਾਜਮਾਨ ਸੇ ਰਹਰਾਸ ਦੇ ਪਾਠ ਦਾ ਭੋਗ ਪੈ ਚੁਕਾ ਸੀ, ਸੀਤਲ ਠੰਢੀ ਪੌਣ ਠੁਮਕ ਰਹੀ ਸੀ, ਅਕਾਸ ਨੀਲਾ ਤੇ ਸਾਫ ਕਿਤੇ ਕਿਤੇ ਬੱਦਲਾਂ ਨਾਲ ਸੋਚ ਰਿਹਾ ਸੀ। ਗੁਰੂ ਜੀ ਹੁਣ ਸੰਗਤ ਸਮੇਤ ਪਿੱਛੇ ਮੁੜੇ, ਇਸ ਵੇਲੇ ਬਨ ਵਿੱਚੋਂ ਇਕ ਮੱਧਮ ਜੈਸੀ ਸੁਰੀਲੀ ਅਵਾਜ਼ ਗੁਰੂ ਜੀ ਦੇ ਕੰਨਾਂ ਵਿਚ ਪਈ, ਆਪ ਖੜੇ ਗਏ ਅਰ ਸੰਗਤ ਬੀ ਖੜੋ ਗਈ ਤਦ ਇਕ ਦਰੱਖਤ ਦੇ ਓਹਲਿਓਂ ਕਿਸੇ ਭੋਲੇ ਭਾਲੇ ਮਨਦਾ ਵਾਤਸੱਲ* ਤੇ ਦਾਸ ਰਸ† ਨਾਲ ਭਰਿਆ ਉਬਾਲ ਸੁਣਾਈ ਦਿਤਾ, ਜਿਸਦਾ ਅਨੁਵਾਦ ਇਸ ਗੀਤ ਵਿਚ ਹੈ:-

ਗੀਤ‡

ਮੈਂ ਬੇਟੀ ਕਲਗੀਆਂ ਵਾਲੇ ਗੁਰ ਦੀ ਕਿਵੇਂ ਬਣਾਂ?

---

*ਮਾਤਾ ਪਿਤਾ ਤੇ ਉਲਾਦ ਦੇ ਪਰਸਪਰ ਪ੍ਰੇਮ ਨੂੰ 'ਵਾਤਸਲ ਰਸ' ਕੰਹਦੇ ਹਨ। †ਪਯਾਰ ਵਾਲੇ ਸੇਵਕ ਦੇ ਸ੍ਵਾਮੀ ਚਰਨਾਂ ਨਾਲ ਪ੍ਰੇਮ ਨੂੰ ਦਾਸ ਰਸ ਕੰਹਦੇ ਹਨ।

‡ਕੁਮੁਦਨੀ ਪ੍ਰਬੰਧ; ਰਾਗ ਭੂਪਾਲੀ ਕਲਜਾਨ ਤਾਰ੨

ਧਾਰਨਾ-ਚੰਦਨ ਦੇ ਉਹਲੇ ਉਹਲੇ ਕਿਉਂ ਖੜੀ

ਸਾਜ ਵਿਚੋਂ ਆਪੇ ਕਢਨੇ ਲਬੀ ਚਿਤ੍ਰ

| ਧਾ | ਸਾ | ਰੇ | ਗਾ | ਟੇ | ਸਾ | ਰੇ | ਸਾ | ਸਾ | ਟੇ | ਗਾ | ਰੇ | ਸਾ | ਰੇ | ਗਾ | ਰੇ | ਸਾ |
|---|---|---|---|---|---|---|---|---|---|---|---|---|---|---|---|---|
| ਮੈਂ | ਬੇਟੀ | ਕਲਗੀ | ਆਂ ਵਾਲੇ | ਗੁਰ | ਦੀ | ਕਿੱਵੇਂ ਬ | ਣਾ | ਮੈਂ ਤਾਂ | ਰੋਵਾਂ | ਗੀ ਰੋ ਰੋ | ਕੇ | ਖੋ | ਹਾਲ | ਮੀਆਂ | ਨੂੰ | ਕਹ |

| ਰੇ | ਸਾ | ਧਾ | ਸਾ | ਟੇ | ਗਾ | ਰੇ | ਸਾ | ਰੇ | ਗਾ | ਰੇ | ਸਾ | ਰੇ | ਗਾ | ਰੇ | ਸਾ | ਰੇ | ਸਾ |
|---|---|---|---|---|---|---|---|---|---|---|---|---|---|---|---|---|---|
| ਹਾ | ਰੀਆਂ | ਵੇ | ਬਾਬਲ | ਬਿਨਤੀ | ਕਰਾਂ | ਹ | ਥ | ਜੋੜ | ਆਖਾ | ਵੇ | ਨਾ | ਮੋੜ | ਤੇਥੋਂ | ਬ | ਲਿ | ਹਾ | ਰੀਆਂ |

ਹੋਈ ਹਾਂ ਰੋ ਰੋ ਕੇ ਬੇਹਾਲ,
ਅੰਮਾਂ ਨੂੰ ਕਹ ਹਾਰੀਆਂ:—
ਨੀ ਅੰਮਾਂ
'ਘੋਲੀ ਤੈਥੋਂ ਸਦ ਵਾਰੀਆਂ'।
ਵੇ ਬਾਬਲ
ਬਿਨਤੀ ਕਰਾਂ ਹਥ ਜੋੜ,
ਆਖਾ ਵੇ ਨਾ ਮੋੜ,
ਤੈਥੋਂ ਬਲਿਹਾਰੀਆਂ' ॥ ੧ ॥

ਜੀ ਦੇਖੋ
ਅੰਮ੍ਰਿਤ ਨੇ 'ਦਾਸਾਂ' ਤੇ 'ਪੁਤ' ਬਨਾ ਲਏ;
ਮੈਂ ਬੀ
ਲੋਚਾਂ ਭਾਈਆਂ ਭੈਣਾਂ ਵਾਂਙ;
ਅੰਮ੍ਰਿਤ ਛਕ ਜੀਵੀਏ,
ਤੇ ਬੇਟੇ
ਗੁਰੂ ਜੀ ਦੇ ਫਿਰ ਥੀਵੀਏ
ਤੇ ਮੈਨੂੰ
ਚਿੰਤਾ ਲਿਆ ਹੁਣ ਘੇਰ;
ਹੁੰਦੀ ਜਾਂਦੀ ਡੇਰ
ਅੰਮ੍ਰਿਤ ਕਿਕੂੰ ਪੀਵੀਏ ? ॥ ੨ ॥

ਦਾਤਾ ਹੈ
ਕਲਗੀਆਂ ਵਾਲਾ ਗੁਰ ਬੜਿਓਂ ਬੜਾ।
ਜੇੜ੍ਹਾ
ਮੰਗੇ ਮੂੰਹੋਂ ਸੋ ਪਾਵੇ ਹੈ ਮੁਰਾਦ,
ਗੁਰੂ ਤੁਠ ਦੇਂਵਦਾ।
ਨਾ ਖਾਲੀ ਜਾਇ ਦਰ ਸੇਂਵਦਾ।
ਮੈਂ ਬਾਬਲ
ਭਾਣੇ ਵਿਖੇ ਸਾਵਧਾਨ
ਮੰਨਦਾ ਫੁਰਮਾਨ
ਆਪੋ ਨ ਕਰੇਂਵਦਾ ॥ ੩ ॥

ਹੇ ਸਾਈਆਂ !
ਕੇਹੀ ਔਕੜ ਅਚਰਜ ਹੁਣ ਆਏ ਬਣੀ?
ਆਪੇ
ਤਾਂ ਸਕੀਏ ਨਾ ਅਰਜ਼ ਗੁਜ਼ਾਰ,
ਸੇਵਕ ਨਹਿ ਬੋਲਦਾ।
ਸੇਵਕ ਸਾਈਂ ਰਜ਼ਾ ਨੂੰ ਹੈ ਟੋਲਦਾ।
ਸੋ ਲੀਤੀ
ਸਾਈਂ ਸਾਡੇ ਧਾਰ ਮੌਨ,
ਕਾਰੀ ਕਰੇ ਕੌਨ ?
ਕੇਹੜਾ ਦੁਖ ਫੋਲਦਾ ? ॥ ੪ ॥

ਹਾਏ ਮੈਂ !
ਭੋਲੀ ਤੇ ਨਜਾਣੀ ਬਾਲ ਨਿਮਾਨੜੀ,
ਨਾ ਮੈਂ
ਪੜ੍ਹੀ, ਨ ਸਿਖੀ ਕੋਈ ਹੈ ਜਾਚ,
ਨਾਹੀਂ ਗੁਣ ਜਾਣਦੀ।
ਮੈਂ ਇਕੋ
ਜਾਚ ਜਾਣਾਂ ਪੀਣ ਖਾਣ ਦੀ।
ਸੋ ਮੈਂ ਤੇ
ਹੋਵੇ ਗੁਰੂ ਕਿਉਂ ਦਇਆਲ ?
ਘਾਲੀ ਨਾ ਕੋ ਘਾਲ
ਸੇਵਾ ਨ ਸਿਆਣਦੀ ॥ ੫ ॥

ਜਾਣਾਂ ਨਾ
ਸੰਗਤ ਤੇ ਸਤਗੁਰ ਨੂੰ ਰੀਝਾਵਣਾ,
ਸਿਖੀ
ਜੋੜਿਆਂ ਝਾੜਨ ਦੀ ਨਾ ਜਾਚ,
ਐਸੀ ਮੈਂ ਨਿਕਾਰੀਆਂ,
ਲੋਚਾਂ
ਪੁੱਤ੍ਰੀ ਬਣਾਂ ਗੁਰ ਪਜਾਰੀਆਂ।
ਮੈਂ ਤਾਂ
ਖੰਭਾਂ ਪਰਾਂ ਤੋਂ ਬੀ ਹੀਨ
ਚਾਹਾਂ ਹੋ ਸ੍ਵੈਧੀਨ*
ਲਾਵਾਂ ਮੈਂ ਉਡਾਰੀਆਂ ॥੬॥

ਹੇ ਸਾਈਂ
ਕੋਈ ਭਾਗਾਂ ਵਾਲਾ ਵੇ ਦੇਹੁ ਆਵਸੀ,
ਸਕਾਂ ਮੈਂ
ਸਤਗੁਰ ਨੂੰ 'ਪਿਤਾ ਗੁਰ ਜੀ' ਆਖ
ਆਖਾਂ 'ਬਾਪੂ' ਮੇਰਿਆ।

*ਸੁਤੰਤਰ, ਆਪਨੇ ਆਪ

ਤੇ ਅਗੋਂ
ਪਿਤਾ ਕਹੇ 'ਪੁਤ ਮੇਰਿਆ'।
ਹੇ ਸਤਗੁਰ!
ਕਿਰਪਾ ਕਰੀਂ ਤੂੰ ਆਪ
ਤੱਕੀਂ ਨਾਹਿ ਪਾਪ
ਅਸੀਂ ਤੇਰੇ ਤੇਰਿਆਂ ॥ ੭ ॥
ਤੇਰੇ ਹਾਂ
ਪਜਾਰੇ ਗੁਰ ਜੀ ਤੇਰੇ ਤੇਰੇ ਤੇਰਿਆਂ
ਤੂੰ ਤਾਂ
ਅੰਤ੍ਰਯਾਮੀ ਹੈਂ, ਗੁਰ ਜੀ ਆਪ
ਦਿਲਦੀ ਸਭ ਜਾਣਦਾ।
ਤੇ ਮੇਰੀ
ਤੁਛ ਦੀ ਪੀੜ ਬੀ ਪਛਾਣਦਾ।
ਹੁਣ ਤਾਂ
ਬਹੁੜੋ ਗੁਰ ਜੀ ਆਪ
ਠਾਰੋ ਮੇਰਾ ਤਾਪ
ਨਿਮਾਣੇ ਤੂੰ ਮਾਣਦਾ ॥ ੮ ॥

ਇਸ ਭਾਵਦਾ ਭੋਲਾਭਾਲਾ ਸਿਕਭਰਿਆ ਵਿਰਲਾਪ ਸੁਣਕੇ ਭਗਤਵਤਸਲ, ਸਿਖਾਂ ਦੇ ਪਿਆਰੇ ਗੁਰੂ ਜੀ ਅਗੇ ਵਧੇ। ਕੀ ਦੇਖਦੇ ਹਨ ਕਿ ਬੀਬੀ ਗੁਰਦੇਈ ਜ਼ਮੀਨ ਵਿਚ ਅੱਖੀਂ ਪ੍ਰੋਤੀ ਬੈਠੀ ਟਪ ਟਪ ਹੰਝੂ ਕੇਰ ਰਹੀ ਹੈ, ਅਰ ਘੜੀ ਮੁੜੀ ਇਹੋ ਤੁਕ ਪੜ੍ਹੀ ਜਾਂਦੀ ਹੈ:-'ਮੈਂ ਬੇਟੀ ਕਲਗੀਆਂ ਵਾਲੇ ਗੁਰ ਦੀ ਕਿਵੇਂ ਬਣਾਂ?' ਸਤਿਗੁਰਾਂ ਨੇ ਸਿਰ ਤੇ ਪਜਾਰ ਦੇਕੇ ਕਿਹਾ: ਉਠ ਪੁੱਤ੍ਰੀ, ਕੁਲ ਤਾਰਕ! ਤੂੰ ਪੁਤ੍ਰੀ ਹੋਣ ਦੇ ਲਾਇਕ ਹੋ ਗਈ, ਅਜ ਤੜਕੇ ਹੀ ਤੇਰਾ ਅਕਾਲ ਪੁਰਖ ਦੇ ਅੰਮ੍ਰਿਤ ਦੁਆਰਾ ਨਵਾਂ ਜਨਮ ਹੋਵੇਗਾ। ਅਚਾਨਕ ਇਹ ਖੁਸ਼ੀ ਦੀ ਖਬਰ ਅਰ ਰੋਂਦਿਆਂ ਫੜੇ ਜਾਣ ਦੇ ਅਸਚਰਜ ਨੇ ਅਮਿੱਤ ਖੁਸ਼ੀ ਅਰ ਅਸ-ਚਰਜ ਨੇ ਕੰਨਯਾਂ ਨੂੰ ਗੁਰ-ਚਰਨਾਂ ਪੁਰ ਲਿਟਾ ਦਿਤਾ,ਐਸੀ ਚੋਬੜੀ ਕਿ ਉਠਾਈ ਨਾ ਉਠੇ।

ਦੂਸਰੇ ਦਿਨ ਮਾਤਾ ਪਿਤਾ ਪੁੱਤ੍ਰੀ ਨੂੰ ਅੰਮ੍ਰਿਤ ਛਕਾਯਾ ਗਿਆ, ਪਿਤਾ ਦਾ ਨਾਮ ਭੂਪ ਸਿੰਘ, ਸਿੰਘਣੀ ਦਾ ਨਾਮ ਰੂਪ ਕੌਰ ਤੇ ਪੁਤ੍ਰੀ ਦਾ ਨਾਮ ਤਾਰਨਕੌਰ ਰਖਿਆ ਗਿਆ,ਤਿੰਨਾਂ ਦਾ ਸਿਖੀ ਸਿਦਕ ਅੰਤ ਤੱਕ ਨਿਭਿਆ ਅਰ ਤਿੰਨੇ ਸਰੀਰ ਅਨੰਦ ਪੁਰੋਂ ਨਿਕਲਣ ਵਾਲੀ ਰਾਤ ਗੁਰੂ ਜੀ ਦੇ ਬਚਾਉ ਦੇ ਯਤਨ ਵਿਚ ਸ਼ਹੀਦ ਹੋ ਗਏ।

—o—

ਸੂਚਨਾ—ਇਕ ਵਿਛੜੇ ਸਿਖ ਦੀ ਦਿਲੀ ਤਸਵੀਰ ਅੱਗੇ ਹੈ:—

# ੪੪. ਵਿਯੋਗ ਭਾਈ ਪ੍ਰੀਤਮ ਸਿੰਘ ਜੀ

ਗੁਰੂ ਕਲਗੀਧਰ ਦਸਮੇਂ ਪਾਤਸ਼ਾਹ ਜੀ ਦੇ ਅੰਗ ਸੰਗ ਰਹਣੇ ਵਾਲੇ ਸਿਦਕ ਤੇ ਪ੍ਰੇਮ ਦੇ ਪੁਤਲੇ ਭਾਈ(ਜੌਹਰ ਅੰਮ੍ਰਿਤ ਤੋਂ ਮਗਰੋਂ) ਪ੍ਰੀਤਮ ਸਿੰਘ ਜੀ ਸਤਗੁਰਾਂ ਦੀ ਆਗਯਾ ਪਾਕੇ ਘੋੜੇ ਲੈਣ ਵਾਸਤੇ ਭਾਈ ਸੁਹੇਲ ਸਿੰਘ ਜੀ ਪਾਸ ਸੁਲਤਾਨ-ਵਿੰਡ ਗਏ ਸੀ। ਘੋੜੇ ਤਾਂ ਆਪ ਨੇ ਭੇਜ ਦਿੱਤੇ ਤੇ ਸਤਗੁਰਾਂ ਦਾ ਹੁਕਮ ਹੋਇਆ ਕਿ ਜਦ ਤਕ ਸੱਦੀਏ ਨਾ ਉਥੇ ਹੀ ਠਹਰਨਾ।ਇਕੁਰ ਢੇਰ ਚਿਰ ਬੀਤ ਗਿਆ,

ਦਰਸ਼ਨ ਨੂੰ ਸ੍ਵਾਂਤੀ ਬੂੰਦ ਵਾਂਙੂ ਤੜਫਦੇ, ਸਚ ਮੁਚ ਦੇ ਪ੍ਰੀਤਮਸਿੰਘ ਜੀ ਵਿਆਕੁਲ ਹੋ ਗਏ। ਉਨ੍ਹਾਂ ਦੀ ਪ੍ਰੇਮ ਦੇ ਹਾਵਿਆਂ ਵਿਚ ਇਕ ਰਾਤ ਵੈਰਾਗ ਵਿਚ ਅੱਖ ਲਗ ਗਈ, ਤਦ ਸਾਹਿਬਾਂ ਦਾ ਦਰਸ਼ਨ ਹੋਗਿਆ, ਪਰ ਪਲਕੁ ਮਗਰੋਂ ਕਣੀਆਂ ਪੈਣ ਲਗੀਆਂ ਤਦ ਜਾਗ ਖੁਲ੍ਹ ਗਈ, ਫੇਰ ਹੋਰ ਪ੍ਰੇਮ, ਨਿੰਮ੍ਰਤਾ ਤੇ ਵੈਰਾਗ ਨੇ ਖਿੱਚ ਕੇ ਆਤੁਰ ਕੀਤਾ। ਦੂਏ ਦਿਨ ਮਹਾਰਾਜ ਜੀ ਦਾ ਸੱਦਾ ਆਗਿਆ ਹੇਠਲਾ ਗੀਤ* ਉਨ੍ਹਾਂ ਦੇ ਦਿਲ ਦੀ ਉਸ ਰਾਤ ਦੀ ਪ੍ਰੇਮ ਦੀ ਮੂਰਤੀ ਦੱਸਣ ਦਾ ਨਿੱਕਾ ਜਿਹਾ ਯਤਨ ਹੈ:-

ਆਵੀਂ ਕਲਗੀ ਵਾਲਿਆ,
ਮੈਂ ਨਿਮਾਣੀ ਦੀ ਸਾਰ ਲਈਂ†,
ਵੇ ਸਾਈਆਂ, ਮੈਂ ਨਿਮਾਣੀ ਦੀ
ਸਾਰ ਲਈਂ।
ਆਵੀਂ ਫੌਜਾਂ ਵਾਲਿਆ
ਕਦੀ ਮੋੜ ਤਾਂ ਵਾਗ ਲਈਂ।
ਤੜਫਾਂ ਮੱਛੀ ਵਾਂਗ ਮੈਂ
ਮੇਰੀ ਰੋਂਦੀ ਦੀ ਰੈਣ ਗਈ।
ਪੱਲ ਭਿੱਜੇ ਰੋਂਦਿਆਂ
ਮੇਰੇ ਨੈਣਾਂ ਨੂੰ ਨੀਂਦ ਨਹੀਂ।
ਤਕੇ ਵਿਚ ਅਸਮਾਨ ਦੇ
ਮੇਰੀ ਸਿਕਦੀ ਏ ਨਜ਼ਰ ਪਈ।
ਨਦਰੀ ਨਾ ਦਿਸ ਆਇਓਂ
ਮੈਂ ਤਕ ਤਕ ਥੱਕ ਗਈ।
ਥੱਕੀ ਟੁਟੀ ਹੋਸ਼ ਭੀ
ਹੁਣ ਮੈਨੂੰ ਤਾਂ ਤਜਾਗ ਗਈ।
ਅਖੀਂ ਮੀਟੀਆਂ ਪਜਾਰਿਆ
ਵਿਚ ਅੱਖੀਆਂ ਦੇ ਨੀਂਦ ਪਈ।
ਨੀਂਦ ਪਈ ਸਿਕ ਨਾ ਮਿਟੀ
ਤੇਰੀ ਸੂਰਤ ਨਜ਼ਰ ਪਈ।
ਬਾਂਕੀ ਸੂਰਤ ਮੋਹਿਣੀ
ਸਿਰ ਕਲਗੀ ਹੈ ਖੂਬ ਛਈ।
ਲਹਰੇ ਲਕ ਤਲਵਾਰ ਹੈ
ਜਿਉਂ ਬਿਜਲੀ ਹੈ ਲਿਸ਼ਕ ਪਈ।
ਧਨੁਖ ਬਿਰਾਜੇ ਕਰ ਵਿਖੇ
ਨਾਲ ਜਪਨੀ ਵੀ ਦਮਕ ਰਹੀ।
ਸੋਭਾ ਤੇਰੀ ਦੇਖਕੇ
ਸਭ ਸੋਭਾ ਨੇ ਸੋਭ ਲਈ।
ਦਰਸ਼ਨ ਐਸਾ ਦੇਖਕੇ
ਮੈਂ ਨਿਮਾਣੀ ਦੀ ਤਾਬ ਗਈ।
ਅਸਚਰਜੋਂ ਬਿਸਮਾਦ ਹੈ,

*ਰਾਗ ਜਿਲਾ, ਤਾਰਚੰਚਲ ਧਮਾਰ

ਨਕਸ਼ਾ ਸਾਜ ਵਿਚੋਂ ਕੱਢਣ ਲਈ

| ਸਾ | ਰੇ | ਗਾ ਉੜ੍ਹਾ | ਮਾ ਉੜ੍ਹਾ | ਗਾ ਉੜ੍ਹਾ | ਰੇ | ਸਾ | ਰੇ | ਗਾ (ਉ) | ਰੇ | ਸਾ | ਗਾ ਉੜ੍ਹਾ | ਰੇ | ਸਾ |
|---|---|---|---|---|---|---|---|---|---|---|---|---|---|
| | | ਆਵੀਂ | ਕਧ | ਗੀ ਵਾ ਲਿਆ | ਮੈਂ ਨਿ | ਮਾ | ਣੀ ਦੀ | ਸਾ | ਰਾਲ | ਸਾ | ਸਾ | ਰਲ | ਈ |

| ਨੀ ਉੜ੍ਹਾ | ਸਾ | ਗਾ ਉੜ੍ਹਾ | ਰੇ | ਸਾ | ਰੇ | ਗਾ ਉੜ੍ਹਾ | ਰੇ | ਸਾ |
|---|---|---|---|---|---|---|---|---|
| ਹੇ | ਸਾਂਈ | ਆ | ਮੈਂ ਨਿ | ਮਾ | ਣੀ ਦੀ | ਸਾ | ਰਲ | ਈ |

ਧਾਰਨਾ—ਉਚੀ ਮਾੜੀ ਲਾਲ ਦੀ ਜਿਥੇ ਵਗਦੀ ਏਵਾਬਿ ਠੰਢੀ।

†ਹਰ ਤੁਕ ਦੇ ਬਾਦ ਛੇਕੜੇ ਦੇ ਪਦ ਅਰ ਵੇ ਸਾਈਆਂ ਸਹਤ ਪਿਛਲੀ ਅਧੀ ਤੁਕ ਫੇਰ ਗਾਵੀਂਦੀ ਹੈ, ਜੈਸਾ ਕਿ ਚਿਤ੍ਰ ਵਿਚ ਦਸਿਆ ਹੈ॥

ਮੇਰੀ ਮੈਂ ਦੀ ਭੀ ਆਬ ਗਈ।
ਦਰਸ਼ਨ ਰਹਿਆ ਤੂੰ ਰਹਿਓਂ
ਤੇਰੇ ਦਰਸ ਦੀ ਮੌਜ ਰਹੀ
'ਮੈਂ' ਨ ਰਹੀ 'ਮੇਰਾ' ਨਾ ਰਿਹਾ
ਮੇਰੀ ਹਉਮੈਂ ਦੀ ਫਉਜ ਗਈ।
ਬੱਦਲ ਆਏ ਪਲ ਵਿਚੋਂ
ਅਸਮਾਨੋਂ ਬੂੰਦ ਪਈ।
ਬੂੰਦ ਪਈ ਮੇਰੀ ਅੱਖ ਤੇ
ਮੇਰੀ ਉੱਘੜ ਨੀਂਦ ਗਈ
ਅਚਰਜ ਖੇਲ ਰਚਾਇਆ
ਅੱਖ ਖੁਲ੍ਹੀ ਤਾਂ ਦਰਸ ਨਹੀਂ।
ਦਰਸਨ ਖੁਲ੍ਹਿਆ ਸੀ ਜਦੋਂ
ਪਹਲੇ ਅਖੀਆਂ ਨੂੰ ਮੀਟ ਪਈ*।
ਦਰਸ਼ਨ ਓਹਲੇ ਹੋਗਿਆ
ਮੇਰੀ ਮੂਲੋਂ ਨਾ ਪੇਸ਼ ਗਈ।
ਉੱਮਲ ਹਿਰਦਾ ਰਹ ਗਇਆ
ਮੇਰੀ ਆਸਾ ਤੇ ਬਰਫ ਪਈ।
ਦੋਸ਼ ਨ ਤੈਨੂੰ ਸਤਗੁਰਾ!
ਮੈਂ ਹੀ ਦੋਸਣ ਹਾਂ ਹੋਇ ਰਹੀ।
ਕਿਰਪਾ ਕਰ ਤੂੰ ਬਖਸ਼ਿਆ
ਮੈਂ ਨਿਕਾਰੀ ਦੀ ਬਾਂਹਿ ਗਹੀ।
ਤੋਲ ਤੁਲਾਇਆ ਮੇਰੜਾ
ਮੈਂ ਤਾਂ ਕੱਸੀ ਨਿਕਲ ਪਈ।
ਕੱਸੀ ਨਿਕਲੀ ਤੋਲਿਆਂ
ਏ ਤਾਹੀਓਂ ਹੀ ਕਸਰ ਪਈ।
ਕਸਰਾਂ ਵਾਲੀ ਮੈਂ ਬੁਰੀ
ਮੈਨੂੰ ਫੇਰ ਵੀ ਬਖਸ਼ ਲਈਂ।
ਬਖ਼ਸ਼ੀ ਬਖ਼ਸ਼ੀ ਸਾਈਆਂ
ਤੇਰੇ ਦੁਆਰੇ ਤੇ ਆਣ ਪਈ।
ਬਿਰਦ ਸੰਮਾਲੀਂ ਆਪਣਾ
ਮੇਰੇ ਔਗੁਣ ਸੱਟ ਦਈਂ।†

—o—

ਸੂਚਨਾ–ਗੁਰੂ ਜੀ ਦੇ ਇਲਾਹੀ ਦਰਸ਼ਨ ਅਗਲੀ ਕਵਿਤਾ ਵਿਚ ਹਨ:–

# ੪੫. ਦਸਮ ਗੁਰੂ ਦਰਸ਼ਨ‡

ਮੂਰਤਾਂ ਬਨਾਨ ਵਾਲੇ ਕਾਗਤਾਂ ਪੁਰ ਰੰਗਾਂ ਨਾਲ ਮੂਰਤ ਬਣਾਉਂਦੇ ਹਨ, ਪਰ ਕਵੀ ਜਨ ਆਪਨੇ ਖਿਆਲ ਦੇ ਕਾਗਤ ਪੁਰ ਬਾਣੀ ਦੇ ਰੰਗ ਤੇ ਰਚਨਾ ਦੀ ਕਲਮ ਨਾਲ ਮੂਰਤ ਬਣਾਉਂਦੇ ਹਨ। ਇਸ ਪ੍ਰਕਾਰ ਦੀ ਮੂਰਤ ਗੁਰੂ ਕਲਗੀਧਰ ਜੀ ਦੀ ਹੇਠਾਂ ਖਿਚੀ ਗਈ ਹੈ:–

[ਛੰਤ]

ਇਕ ਦਿਨ ਗੁਰੂ ਗੋਬਿੰਦ ਸਿੰਘ ਸਾਹਿਬ
ਕਲਗੀਆਂ ਵਾਲੇ ਸੁਆਮੀ

*ਅਖਾਂ ਮੀਟੀਆਂ ਗਈਆਂ ਸਨ।

†ਇਹ ਪ੍ਰਸੰਗ ਅਪ੍ਰੈਲ ੧੯੦੩ ਤੋਂ ਪਹਲਾਂ ਪਹਲੀ ਵੇਰ ਛਪਿਆ ਸੀ, ਗ਼ਾਲਬਨ ਓਸ ਸਾਲ ਦੇ ਗੁਰਪੁਰਬ ਸਪਤਮ ਤੇ ਪ੍ਰਕਾਸ਼ਤ ਹੋਯਾ ਸੀ, ਤੇ ਦੂਜੀ ਵੇਰ ਅਕਤੂਬਰ ੧੯੦੩ ਵਿਚ ਪ੍ਰਕਾਸ਼ਤ ਹੋਇਆ।

‡ਇਹ ਪ੍ਰਸੰਗ ਅਪ੍ਰੈਲ ੧੯੦੩ ਤੋਂ ਪਹਲਾਂ ਪਹਲੀ ਵੇਰ ਛਪਿਆ ਸੀ, ਗਾਲਬਨ ਓਸ ਸਾਲ ਦੇ ਗੁਰਪੁਰਬ ਸਪਤਮ ਤੇ ਪ੍ਰਕਾਸ਼ਤ ਹੋਯਾ ਸੀ, ਤੇ ਦੂਜੀ ਵੇਰ ਅਕਤੂਬਰ ੧੯੦੩ ਵਿਚ ਪ੍ਰਕਾਸ਼ਤ ਹੋਇਆ।

ਦਾਸਾਂ ਦੇ ਰਖ੍ਯਕ, ਸਿਖ ਪਾਲਕ,
ਪਜਾਰਿਆਂ ਅੰਤ੍ਰ ਜਾਮੀ-
ਸਤਲੁਜ ਨਦੀ ਕਿਨਾਰੇ ਬੈਠੇ,
ਸੰਗਤ ਜੁੜੀ ਚੁਫੇਰੇ,
ਜਿਉਂ ਪੁੰਨਿਆਂ ਦਾ ਚੰਦ ਪ੍ਰਕਾਸੇ
ਵਿਚ ਤਾਰਿਆਂ ਘੇਰੇ।
ਕਲਗੀ ਜਿਗ੍ਹਾ ਬਿਰਾਜੇ ਮੱਥੇ,
ਲੱਕ ਤਲਵਾਰ ਸੁਹਾਵੇ,
ਭੱਥਾ ਤੂਣ ਤੀਰ ਦਾ ਭਰਿਆ,
ਧਨੁਖ ਲਹਰ ਦਿਖਲਾਵੇ।
ਮਸਤਕ ਚਮਕ ਅਨੋਖੀ ਦੇਵੇ,
ਦੋਹਰੀ ਝਲਕ ਪ੍ਰਕਾਸੇ,
ਨਾਲੇ ਚਮਕੇ ਬੀਰ ਰੱਸ* ਹੈ,
ਰਸ† ਸ਼ਾਂਤੀ ਬੀ ਲਾਸੇ।
ਦੋਵੇਂ ਇਕ ਥਾਂ ਕੱਠੇ ਹੋਏ,
ਪਾਵਸ‡ ਮਾਨੋਂ ਆਈ।
ਸੂਰਜ ਤੇਜ ਦਿਪੈ ਹੈ, ਨਾਲੇ
ਬਰਖਾ ਛਹਬਰ ਲਾਈ।
ਨੇਤਰ ਦੋਵੇਂ ਭਰੇ ਖਲੋਤੇ
ਦੁਹਾਂ ਰਸਾਂ ਨਾਲ ਐਸੇ:
ਗਰਮੀ ਚਾਨਣ ਦੋਇ ਮਿਲ ਰਹਿੰਦੇ
ਇਕ ਸੂਰਜ ਵਿਚ ਜੈਸੇ।
ਕਵਲਾਂ ਵਰਗਾ ਸੁੰਦਰ ਮੁਖੜਾ
ਮੁਸਕਰਾਇ ਮਨ ਮੋਹੇ,
ਹੁਕਮ ਕਰੇ ਤੇ ਸਾਂਤੀ ਦੇਵੇ,
ਅਚਰਜ ਕਰ ਕਰ ਸੋਹੇ।
ਬੀਰ ਸ਼ਾਂਤ ਤੇ ਅਦਭੁਤ§ ਤਿੰਨੇ
ਇਥੇ ਰਲੇ ਪ੍ਰਕਾਸਣ,
ਮਾਨੋ ਬਰਖਾ, ਧੁੱਪ ਚਮਕਦੀ
ਧਨਖ ਅਕਾਸੀ*ਲਾਸਣ।
ਫਿਰ ਮੂਹੋਂ ਇਉਂ ਵਾਕ ਉਚਾਰਨ
ਮਿਠੇ ਪਿਆਰੇ ਸੋਹਣੇ
ਮਾਤ ਪਿਤਾ ਮਮਤਾ ਦੇ ਜਿਕਰ
ਪੁਤ ਨੂੰ ਕਹਿ ਮਨ ਮੋਹਣੇ।
ਵਾਤਸਲ† ਏਹ ਚੌਥਾ ਰਸ ਬੀ,
ਨਾਲੇ ਆਕੇ ਰਲਿਆ।
ਰਸ ਸੰਗਮ‡ ਗੁਰ ਮੁਖੜਾ ਬਣਿਆ,
ਕਵਲ ਦੁਪਹਰੀ ਖਿਲਿਆ।
ਧੁਪ, ਵਰਖਾ ਤੇ ਪੀਂਘ ਅਕਾਸੀ,
ਪੌਣ ਜੱਫੀਆਂ ਪਾਂਦੀ,
ਚਾਰੋਂ ਮਾਨੋਂ ਕੱਠੇ ਹੋਏ,
ਉਪਮਾ ਕਹੀ ਨ ਜਾਂਦੀ।
ਚਾਰ ਰਸਾਂ ਦਾ ਕਠੇ ਹੋਣਾ,
ਅਚਰਜ ਬਾਤ ਨਿਆਰੀ
ਹੈ ਅਦਭੁਤ ਪਰਮਦਭੁਤ ਏਹੋ,
ਕਵੀ ਜਾਏ ਬਲਿਹਾਰੀ।
ਬਾਂਕੀ ਦੇਹ ਲੰਮੇਰੀ ਡੀਲੋਂ
ਆਸਨ ਚੁਸਤ ਜਮਾਏ
ਇਕਹਥ ਸਿਮਰਨਿ§, ਦੂਏ ਅਸਿ¶ ਲੈ,
ਸਤਿਗੁਰ ਬੈਸ ਸੁਹਾਏ।
ਐਸੇ ਤੇਜਵਾਨ ਗੁਰ ਸੁੰਦਰ
ਕਲਗੀਆਂ ਵਾਲੇ ਪਿਆਰੇ
ਨਿਤ ਬਿਰਾਜਣ ਮਨ ਸਾਡੇ ਵਿਚ,
ਕਵੀ ਜਾਇ ਬਲਿਹਾਰੇ।

---

*ਸੂਰਬੀਰ ਜੋਧੇ ਧਰਮ ਦੀ ਉਮੰਗ ਵਿਚ ਜਦ ਬਹਾਦਰੀ ਦੇ ਜੋਸ਼ ਵਿਚ ਹੁੰਦੇ ਹਨ, ਉਨ੍ਹਾਂ ਦੇ ਉਸ ਸਮੇਂ ਦੇ ਭਾਵ ਨੂੰ ਬੀਰ ਰਸ ਕਹਿੰਦੇ ਹਨ।

†ਭਗਤ ਜਿਸ ਆਤਮ ਰਸ ਨੂੰ ਮਾਣਦੇ ਹਨ ਓਹ ਸਾਂਤ ਰਸ ਹੈ।

‡ਬਰਸਾਤ।

§ਅਨੋਖੀ ਅਰ ਸੁੰਦਰ ਵਸਤੂ ਤੋਂ ਜੋ ਹੁਸੇ ਦਾ ਭਾਵ ਪੈਦਾ ਹੋਵੇ ਉਹ ਅਦਭੁਤ ਰਸ ਕਹੀਦਾ ਹੈ।

*ਬਰਖਾ=ਸਾਂਤ। ਧੁਪ=ਬੀਰ। ਧਨਖ ਅਕਾਸੀ=ਅਦਭੁਤ। ਪੌਣ = ਵਾਤਸਲ॥

†ਮਾਤ ਪਿਤਾ ਤੇ ਉਲਾਦ ਦਾ ਪਰਸਪਰ ਪਰੇਮ

‡ਰਸਾਂ ਦੇ ਕਠੇ ਹੋਣ ਦੀ ਥਾਂ॥

§ਸਿਮਰਨੀ ਮਾਲਾ॥

¶ਤਲਵਾਰ।

# ੪੬. ਪ੍ਰਸੰਗ ਭਾਈ ਜਗੋਤੀ ਸਿੰਘ ਜੀ*

ਬ੍ਰਹਮ ਪੁਤ੍ਰਾ ਨਦੀ ਦੇ ਕਿਨਾਰੇ, ਢਾਕੇ ਸ਼ਹਰ ਤੋਂ ਕੁਝ ਦੂਰ, ਅੱਜ ਤੋਂ ਕੋਈ ਦੋ ਕੁ ਸੌ ਵਰ੍ਹਾ ਪਿਛੇ ਇਕ ਅਚਰਜ ਤਮਾਸ਼ ਹੋ ਰਿਹਾ ਹੈ, ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਕਮਲਾਂ ਦਾ ਭੌਰਾ ਭਾਈ ਜਗੋਤੀ ਸਿੰਘ ਚੌਕੜੀ ਮਾਰੇ ਬੈਠਾ ਅਪਣੇ ਅਨੰਦ ਵਿਚ ਮਗਨ ਸਾਯੰਕਾਲ ਦੇ ਸਮੇਂ ਪ੍ਰੇਮ ਦੇ ਸ਼ਬਦ ਗਾਉਂ ਰਿਹਾ ਹੈ, ਦਿਲ ਪ੍ਰੇਮ ਵਿਚ ਮਗਨ ਹੈ, ਸੁਰਤਿ ਪੂਰਨ ਏਕਾਗ੍ਰਤਾ ਵਿੱਚ ਖਚਿਤ ਹੈ, ਜ਼ੁਬਾਨ ਪ੍ਰੇਮ ਰਸ ਦੀ ਰੱਤੀ ਐਸੇ ਦਿਲ ਖਿੱਚਵੇਂ ਸ਼ਬਦ ਗਾ ਰਹੀ ਹੈ ਕਿ ਚਲਦੇ ਜਲ ਨੂੰ ਮਾਨੋਂ ਬੰਨ੍ਹਣ ਵਾਲੀ ਗਲ ਹੋ ਰਹੀ ਹੈ। ਅੱਖਾਂ ਤੋਂ ਕਿਸੇ ਕਿਸੇ ਵੇਲੇ ਜਲ ਦੇ ਟੇਪੇ ਕਿਰਦੇ ਹਨ, ਸਰੀਰ ਸਾਰੇ ਤੇ ਲੂੰ ਕੰਡੇ ਹੋ ਹੋ ਜਾਂਦੇ ਹਨ, ਸ਼ੁਕਰ ਦਾ ਭਾਵ ਚਾਰ ਚੁਫੇਰੇ ਛਾ ਰਿਹਾ ਹੈ, ਜਲ ਦੇ ਤ੍ਰੰਗ ਮਨ ਦੇ ਪ੍ਰੇਮ ਦੀਆਂ ਲਹਰਾਂ ਨਾਲ ਇੱਕ ਸੁਰ ਹੋ ਰਹੇ ਹਨ। ਇਨ੍ਹਾਂ ਦੀ ਮਧੁਰ ਧੁਨ ਦਾ ਓਹ ਦਿਲਖਿਚਵਾਂ, ਅਸਰ ਪੈ ਰਿਹਾ ਹੈ ਕਿ ਇਕ ਨਵਾਬ ਸਾਹਿਬ ਬੇੜੀ ਵਿੱਚ ਉੱਤੋਂ ਅਪਨੇ ਜਸ਼ਨ ਵਿਚ ਰੱਤੇ ਹੋਏ ਤ੍ਰੱਬਕ ਉਠੇ। ਸ਼ਰਾਬ ਦਾ ਪਜਾਲਾ ਹੱਥੋਂ ਰਹ ਗਿਆ, ਨਚਦੀ ਵੇਸਵਾ ਨੂੰ ਨੱਚਣ ਦਾ ਹੁਕਮ ਬੰਦ ਹੋ ਗਿਆ, ਹਾਹਾ ਹੀਹੀ ਦੀ ਥਾਂ ਚੁਪ ਵਰਤ ਗਈ, ਸੰਧਯਾ ਦੀ ਮੱਧਮ ਛਾਉਂ ਦੇ ਹਨੇਰੇ ਪਜਾਰੀ ਰੁਮਕਦੀ ਪੌਣ, ਤੇ ਮਿੱਠੀ ਮਿੱਠੀ ਪਸਰਦੀ ਠੰਢਕ ਅੱਖਾਂ ਅੱਗੇ ਸ਼ਾਂਤੀ ਨਾਲ ਵਗਦੀ ਸੀਤਲ ਤੇ ਸੁਹਾਉਣੀ ਨਦੀ ਨੇ ਐਸਾ ਪਿਆਰਾ ਸਮਾਂ ਬਣਾ ਦਿੱਤਾ ਸੀ, ਜਿਸ ਵਿਚ ਸਿੰਘ ਹੁਰਾਂ ਦੀ ਦਿਲਚੀਰਵੀਂ ਅਵਾਜ਼ ਨਾਲ ਰਾਗ ਵਿੱਦਯਾ ਸੁਰ ਤਾਰ ਠੀਕ, ਉਪਰੋਂ ਪ੍ਰੇਮ ਨਾਲ ਪ੍ਰੋਤੀ ਹੇਕ ਨੇ ਓਹ ਜਾਦੂ ਦਾ ਅਸਰ ਕੀਤਾ ਕਿ ਵਿਸ਼ਈ ਨਵਾਬਸਾਹਿਬ ਖਿੱਚੇ ਗਏ ਤੇ ਪੱਥਰ ਦੀ ਮੂਰਤ ਵਾਂਙ ਬੈਠੇ ਦੇਰ ਤਕ ਸੁਣਦੇ ਰਹੇ।

ਉਸ ਮਨ ਨੂੰ ਪ੍ਰੇਰ ਦੇਣ ਵਾਲੀ ਸੁਰ ਨੇ ਕੀ ਅਸਚਰਜ ਅਸਰ ਕੀਤਾ ਕਿ ਸਾਰਾ ਜਲਸਾ ਪੁਤਲੀਆਂ ਵਾਂਙ ਪੱਥਰ ਹੋ ਗਿਆ। ਜਿਸ ਵੇਲੇ ਸਿੰਘ ਹੁਰਾਂ ਨੇ ਚੁਪ ਕੀਤੀ, ਨਵਾਬ ਸਾਹਿਬ ਦੇ ਮੂੰਹੋਂ ਵਾਹ ਵਾਹ ਨਿਕਲੀ, ਚਾਰ ਚੁਫੇਰੇ ਤੱਕੇ, ਤੇ ਹੁਕਮ ਦਿੱਤਾ ਕਿ ਜਾਓ ਦੇਖੋ ਕੌਣ ਹੈ? ਹੁਕਮ ਪਾਕੇ ਪਿਆਦੇ ਗਏ ਅਰ ਆਕੇ ਖਬਰ ਦਿਤੀ ਕਿ ਕੋਈ ਕਾਫਰ ਮਲੂੰਮ ਹੁੰਦਾ ਹੈ। ਹੁਕਮ ਹੋਇਆ ਹਾਜ਼ਰ ਕਰੋ, ਉਸ ਵੇਲੇ ਪਜਾਦਿਆਂ ਜਾ ਲਲਕਾਰਿਆ। ਸਤੋਗੁਣੀ ਸਮੁੰਦਰ ਵਿਚ ਗ਼ਰਕ ਹੋਏ ਹੋਏ ਸਿੰਘ ਜੀ ਸ਼ਾਂਤੀ ਨਾਲ ਤੱਕਕੇ ਸਹਜ ਨਾਲ ਬੋਲੇ, ਕੀ ਆਗਯਾ ਹੈ? ਸਿਪਾਹੀਆਂ ਨੇ ਕਿਹਾ: ਨਵਾਬ ਸਾਹਿਬ ਯਾਦ ਕਰਦੇ ਹਨ। ਆਪ ਨੇ ਕਿਹਾ, ਸਾਡੇ ਗਰੀਬਾਂ ਨਾਲ ਉਨ੍ਹਾਂ ਦਾ ਕੀ ਪ੍ਰਯੋਜਨ ਹੋ ਸਕਦਾ ਹੈ? ਪਰ ਉਨ੍ਹਾਂ ਦੀ ਬਹੁਤ ਖਿੱਚ ਕਰਨੇ ਪਰ ਉਠਣਾ ਪਿਆ। ਜਾਂ ਉਥੇ ਜਾ ਕੇ ਪਹੁੰਚੇ ਤਦ ਸ਼ਰਾਬ ਦਾ ਸਮਾਗਮ ਦੇਖਕੇ ਸਿੰਘਜੀ ਨੇ ਅਕਾਲ ਪੁਰਖ ਦੇ ਚਰਨਾਂ ਵਿੱਚ ਇਕ ਨਿੱਕੀ ਜਿਹੀ ਬੇਨਤੀ ਕੀਤੀ ਕਿ 'ਹੇ ਦੀਨਾਂ ਬੰਧੁ ਇਸ ਸਮੇਂ ਆਪ ਦੀ ਸਹਾ-

---

*ਇਹ ਪ੍ਰਸੰਗ ਸੰ: ਨਾ: ੪੩੫ ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਯਾ ਸੀ

ਇਤਾ ਹੀ ਦਾਸ ਦੀ ਵਾਹਰੂ ਹੋਵੇ, ਅਰ ਇਸ ਕੱਜਲ ਦੀ ਕੋਠੜੀ ਵਿੱਚੋਂ ਦਾਸ ਨਿਰੰਜਨ ਨਿਕਲ ਜਾਏ।' ਨਵਾਬ ਸਾਹਿਬ ਨੇ ਮੌਦ ਕੇ ਕਿਹਾ, "ਵਾਹ ਖ਼ੂਬ ! ਸਾਨੂੰ ਬੜਾ ਅਨੰਦ ਦਿਤਾ, ਧੰਨ ਹੋ ਆਪ ! ਬਹੁਤ ਖ਼ੁਸ਼ ਕੀਤਾ ਹੈ ! ਕੁਛ ਹੋਰ ਸੁਣਾਓ। ਪਰ ਓਹ ਸਾਡੀ ਸਮਝ ਵਿਚ ਨਹੀਂ ਆਯਾ, ਕੁਝ ਫਾਰਸੀ ਬੋਲੀ ਵਿਚ ਸੁਣਾਓ।"ਸਿੰਘ ਹੁਰਾਂ ਨੇ ਬੜੇ ਅਦਬ ਨਾਲ ਉੱਤਰ ਦਿਤਾ ਕਿ ਮੈਂ ਪਰਮੇਸ਼ੁਰ ਦੇ ਸ਼ੁਕਰ ਦੇ ਗੀਤ ਗਾਉਂਦਾ ਹਾਂ, ਜੋ ਮੇਰੀ ਬੋਲੀ ਵਿਚ ਹਨ, ਫਾਰਸੀ ਬੋਲੀ ਮੈਂ ਜਾਣਦਾ ਨਹੀਂ, ਇਸ ਕਰਕੇ ਮੈਨੂੰ ਮਾਫ ਕੀਤਾ ਜਾਵੇ ? ਨਵਾਬ ਨੇ ਕਿਹਾ, ਅੱਛਾ ਸੁਣਾਓ ਸਾਨੂੰ ਤਾਂ ਅਵਾਜ਼ ਹੀ ਕਤਲ ਕਰਦੀ ਹੈ। ਸਿੰਘ ਹੁਰਾਂ ਨੇ ਕਿਹਾ, ਪਰਮੇਸ਼ੁਰ ਦੇ ਭਜਨ ਸੁਣਨ ਵਾਸਤੇ ਆਪਣੇ ਆਪ ਨੂੰ ਤਿਆਰ ਕਰੋ, ਇਹ ਮਾੜਾ ਸਾਮਾਨ ਦੂਰ ਕਰੋ, ਅਦਬ ਵਿਚ ਆਓ ਇਹ ਸੁਣਕੇ ਨਵਾਬ ਨੂੰ ਗੁੱਸਾ ਆ ਗਿਆ, ਹੁਕਮ ਦਿੱਤਾ, ਡੇਰੇ ਲੈ ਚੱਲੋ। ਮੁਸਲਮਾਨ ਬਨਾਓ, ਫਾਰਸੀ ਪੜ੍ਹਾਓ, ਫਿਰ ਗਜ਼ਲਾਂ ਸੁਨਾਏਗਾ। ਹੁਕਮ ਹੁੰਦੇ ਹੀ ਸਿੰਘ ਜੀ ਬਦੋ ਬਦੀ ਬੰਨ੍ਹਕੇ ਡੇਰੇ ਪਹੁੰਚਾਏ ਗਏ।

ਇਸੇ ਸ਼ਹਰ ਵਿਚ ਇਕ ਮਾਈ ਕ੍ਰਿਸ਼ਨ ਕੌਰ ਨਾਮੇ ਸਿੰਘਣੀ ਰੰਹਦੀ ਸੀ, ਪਤੀ ਇਸ ਦਾ ਫੌਜ ਵਿਚ ਨੌਕਰ ਸੀ, ਜੋ ਥੋੜੇ ਦਿਨ ਹੋਏ ਤਦ ਚੜ੍ਹ ਗਿਆ ਸੀ; ਇਸਨੇ ਉਥੇ ਹੀ ਵਸੇਬਾ ਕਰ ਲਿਆ ਸੀ ਨਿਰਬਾਹ ਜੋਗਾ ਪਦਾਰਥ ਹੈਗਾ ਸੀ, ਸੋ ਇਸਨੇ ਸਿੰਘ ਧਰਮ ਦੇ ਪ੍ਰਚਾਰ ਕਰਨ ਦਾ ਉਪਕਾਰ ਸਿਰ ਚੱਕਕੇ ਦੇਹ ਦੀ ਸਫਲਤਾ ਨੂੰ ਮੂਹਰੇ ਧਰ ਲਿਆ। ਹੁਣ ਇਹ ਗੁਰ ਪੁਰਬ ਮਨਾਣ ਦੀਆਂ ਤਯਾਰੀਆਂ ਕਰ ਰਹੀ ਸੀ ਕਿ ਸੱਤਮੀ ਦੀ ਪਹਲੀ ਰਾਤ ਭਾਈ ਜੋਤੀਸਿੰਘ ਦੇ ਫੜੇ ਜਾਣ ਦੀ ਖਬਰ ਪਹੁੰਚੀ। ਭਲਾ ਐਸੇ ਧਰਮਾਤਮਾਂ ਸਿੰਘ ਦੀ ਮੁਸੀਬਤ ਸੁਣਕੇ ਕਿਥੋਂ ਰਿਹਾ ਜਾਵੇ? ਰਾਤ ਹੀ ਭੇਸ ਵਟਾ ਕੇ ਮਰਦਾਵਾਂ ਤੇ ਮੁਸਲੱਕਾ ਦਰਵੇਸ਼ ਵਾਲਾ ਵੇਸ ਕਰਕੇ ਨਵਾਬ ਦੇ ਮਹਲਾਂ ਦੇ ਪਿਛਵਾੜੇ ਚਲੀ ਗਈ ਅਰ ਫਾਰਸੀ ਬੋਲੀ ਦੇ ਗੀਤ ਬੜੀ ਮਨੋਹਰ ਧੁਨੀ ਵਿਚ ਗਾਉਣੇ ਲੱਗ ਗਈ। ਤੜਕ ਸਾਰ ਇਸਦੀ ਕੋਇਲ ਵਰਗੀ ਅਵਾਜ਼ ਕੰਨੀਂ ਜੁ ਪਈ, ਤਦ ਰਾਜ਼ ਦੇ ਪਜਾਰੇ ਨਵਾਬ ਨੇ ਸੱਦ ਭੇਜਿਆ। ਸਾਈਂ ਲੋਕਾਂ ਨੇ ਬੜੇ ਪ੍ਰੇਮ ਨਾਲ ਮਨਮੰਨੇ ਗੀਤ ਸੁਣਾਏ, ਖ਼ੁਸ਼ ਹੋਕੇ ਨਵਾਬ ਸਾਹਿਬ ਨੇ ਪਦਾਰਥ ਇਨਾਮ ਦਿੱਤਾ, ਫਕੀਰ ਨੇ ਲਿਆ ਨਾ, ਕਿ ਰੱਬ ਦੇ ਆਸ਼ਕਾਂ ਨੂੰ ਧਨ ਦੀ ਕੋਈ ਲੋੜ ਨਹੀਂ ਹੈ। ਸਾਈਂ ਲੋਕਾਂ ਨੇ ਕਿਹਾ, ਰੁਪੱਯਾਂ ਦੀ ਥਾਂ ਸਾਨੂੰ ਓਹ ਆਦਮੀ ਇਨਾਮ ਦੇ ਦਿਓ ਜੋ ਤੁਸਾਂ ਰਾਤੀ ਬੰਨ੍ਹ ਆਂਦਾ ਹੈ, ਉਸਨੂੰ ਅਸੀ ਸੋਧ ਸਕਦੇ ਹਾਂ, ਆਪ ਤੋਂ ਨਹੀਂ ਸਿਧੇਗਾ। ਨਵਾਬ ਮੁਸਲਮਾਨ ਫਕੀਰ ਦੀ ਫੁਰਮਾਇਸ਼ ਮੋੜ ਨਾ ਸਕੇ। ਜਜੋਤੀ ਸਿੰਘ ਨੂੰ ਉਸ ਦੇ ਹਵਾਲੇ ਕੀਤਾ, ਪਰ ਨਾਲ ਸਿਫਾਰਸ਼ ਕੀਤੀ ਕਿ ਤੁਸੀ ਕਦੀ ਕਦੀ ਆ ਕੇ ਗਜ਼ਲਾਂ ਸੁਣਾ ਜਾਇਆ ਕਰੋ। ਸਾਈਂ ਲੋਕਾਂ ਨੇ ਕਿਹਾ ਕਿ ਫਕੀਰ ਨੇਮ ਤਾਂ ਕਰ ਨਹੀਂ ਸਕਦੇ, ਪਰ ਜੇ ਕਦੇ ਮੌਜ ਆ ਗਈ ਤਦ ਫੇਰਾ ਪਾ ਜਾਯਾ ਕਰਾਂਗੇ। ਰਾਤ ਤ੍ਰਿਪਹਰੇ ਤੋਂ ਪਹਲਾਂ ਦੀ ਲੱਗੀ ਕ੍ਰਿਸ਼ਨ ਕੌਰਾਂ ਦਿਨ ਦੀ ਦੁਪਹਰ ਦੇ ਵੇਲੇ ਅਪਣੇ ਇਕ ਗੁਰਮੁਖ ਵੀਰ ਨੂੰ ਕੈਦੋਂ ਛੁਡਾਕੇ ਡੇਰੇ ਲੈ ਆਈ, ਅੱਗੇ ਸ਼ਹਰ ਦੇ ਸਿਖਾਂ ਦਾ

ਦੀਵਾਨ ਲਗ ਰਿਹਾ ਸੀ, ਪਰ ਮਾਈ ਦੀ ਉਡੀਕ ਲਗ ਰਹੀ ਸੀ ਤੇ ਹੈਰਾਨੀ ਹੋਰਹੀ ਸੀ ਕਿ ਕਿਥੇ ਲੋਪ ਹੋ ਗਈ ਹੈ। ਜਦ ਜਯੋਤੀ ਸਿੰਘ ਸਮੇਤ ਪਹੁੰਚੀ ਤਾਂ ਸਾਰੇ ਗਦ ਗਦ ਹੋਗਏ,ਅਪਨੀ ਵਿਥਯਾ ਸਾਰੀ ਕਹ ਸੁਣਾਈਕਿ ਸੱਚੇ ਗੁਰਾਂ ਦੀ ਸਪਤਮੀ ਦੀ ਭੇਟ ਅੱਜ ਇਹੋ ਹੈ ਕਿ ਸਾਡਾ ਇਕ ਭਰਾ ਵਿਪਦਾ ਤੋਂ ਬਚਰਿਹਾਹੈ।ਸਾਰੀਸੰਗਤ ਨੇ ਧੰਨਵਾਦ ਕੀਤਾ, ਅਰ ਫੇਰ ਗੁਰਪੁਰਬ ਮਨਾਇਆ। ਸਾਰੀ ਸੰਗਤ ਨੂੰ ਤਾਂ ਪਤਾ ਲਗ ਗਿਆ, ਪਰ ਸ਼ਹਰ ਵਿਚ ਕਿਸੇ ਅਨਮਤੀ ਨੂੰ ਪਤਾ ਨਾ ਲੱਗਾ। ਮਾਈ ਤਾਂ ਉਸੇ ਸ਼ਹਰ ਪੰਥਦੀਸੇਵਾ ਕਰਦੀ ਰਹੀ, ਤੇ ਸਿੰਘਜੀ ਸਨੇ ਸਨੇ ਅਨੰਦਪੁਰ ਅੱਪੜੇ। ਸਤਗੁਰਾਂ ਨੂੰ ਵਿਥਿਆ ਸੁਣਾਈ, ਪ੍ਰਸੰਨ ਹੋਕੇ ਮਹਾਰਾਜ ਨੇ ਕਿਹਾ,"ਜਿਸ ਬੀਬੀ ਨੇ ਮੇਰੇ ਸਿਖ ਦੀ ਬੰਦਖਲਾਸ ਕਰਾਈਹੈ,ਉਸ ਦੀ ਲੋਕ ਪ੍ਰਲੋਕ ਵਿਚ ਬੰਦਖਲਾਸਹੋਈ"।

—o—

ਸੂਚਨਾ–ਫਿਰ ਗੁਰੂਜੀ ਸੂਰਜ ਗ੍ਰਹਣ ਪਰ ਕੁਰਖੇਤ੍ਰ ਗਏ,ਏਥੇ ਲੱਖਾਂ ਆਦਮੀ ਗ੍ਰਹਣਾਂ ਪਰ ਕੱਠੇ ਹੁੰਦੇਹਨ।ਸਾਰਿਆਂ ਵਿਚ ਖਾਲਸਾ ਦਾ ਆਦ੍ਰਸ਼ ਫੈਲਾਯਾ,ਉਨ੍ਹਾਂ ਦੀ ਹੀਨ ਦਸ਼ਾ, ਧਰਮ ਵਿਮੁਖ ਹਾਲਤ ਉਨ੍ਹਾਂ ਤੇ ਸਪਸ਼ਟ ਕੀਤੀ ਤੇ ਉਪਦੇਸ਼ ਦਿਤੇ।ਚੰਦ ਨਾਥ ਜੋਗੀ ਤੇ ਬਿਜੈ ਪਾਈ,ਫੇਰ ਅਨੇਕ ਥਾਈਂ ਹੁੰਦੇ ਹੋਏ ਅਨੰਦਪੁਰਨੂੰਮੁੜੇ,ਬਿਲਾਸ-ਪੁਰੀਏ ਤੇ ਹੋਰ ਰਾਜਿਆਂਨੂੰ ਪਤਾ ਸੀ ਕਿ ਗੁਰੂਜੀਪਾਸ ਇਸ ਸਫਰਵਿਚ ਕੇਵਲ ਤਿੰਨ ਚਾਰ ਸੌ ਸਵਾਰ ਹੈ,ਜੇ ਕਿਤੇ ਇਸਤਰਾਂ ਘਰੋਂ ਨਿਕਲੇ ਹੋਏ ਅੜਿੱਕੇ ਆਜਾਣ ਤਾਂ ਸੌਖਾ ਹੀ ਕਾਰਜ ਰਾਸ ਹੈ, ਇਕੋ ਆਪ ਜੇ ਮਾਰੇ ਜਾਣ ਤਾਂ ਕਲ੍ਹਾ ਮਿਟ ਗਈ। ਉਂਞ ਉਤੋਂ ਰਾਜਿਆਂ ਦੀ ਸੁਲਾਹ ਸੀ,ਇਸ ਕਰਕੇ ਆਪ ਤਾਂ ਨਾ ਆਏ,ਪ੍ਰੰਤੂ ਸੈਦਬੇਗ ਤੇ ਅਲਫ ਖਾਂ(ਦੋ ਜਰਨੈਲ ਜੋ ਪੰਜ ਹਜ਼ਾਰ ਫੌਜ ਨਾਲ ਦਿੱਲੀ ਤੋਂ ਲਾਹੌਰ ਵਲ ਜਾ ਰਹੇ ਸੀ) ਨਾਲ ਰਾਜਿਆਂ ਨੇ ਅੰਦ੍ਰ ਖਾਨੇ ਗੰਢਣ ਗੰਢੀ। ਉਨ੍ਹਾਂ ਨੂੰ ਆਖਿਆ ਕਿ ਅਨੰਦਪੁਰ ਜਾ ਰਹੇ ਗੁਰੂ ਜੀ ਪਰ ਅਚਾਨਕ ਹੱਲਾ ਕਰਕੇ ਮਾਰ ਦਿਓ, ਜਿੰਨੇ ਦਿਨ ਲੱਗਣ ਖਰਚ ਤੋਂ ਵਖਰੇ ਦੋ ਹਜ਼ਾਰ ਰੁਪਯਾ ਰੋਜ਼ ਤੁਸਾਡਾ ਹੋਯਾ। ਇਹ ਦੋਵੇਂ ਸੂਰਮੇਂ ਗੁਰੂ ਜੀ ਦੀ ਉਡੀਕ ਛਪਕੇ ਕਰ ਰਹੇ ਸੇ, ਪਰ ਨਾ ਕੇਵਲ ਗੁਰੂ ਜੀਨੂੰ ਇਨ੍ਹਾਂ ਦੀ ਘਾਤ ਦਾ ਪਤਾ ਲਗ ਗਿਆ ਸੀ,ਸਗੋਂ ਅਨੰਦ ਪੁਰ ਭੀ ਖਬਰ ਪੁੱਜ ਗਈ ਸੀ, ਇਸ ਕਰਕੇ ਉਧਰੋਂ ਸਿਖਾਂ ਦੀ ਇਕ ਫੌਜ ਤੁਰ ਪਈ, ਇਧਰ ਤੁਰਕ ਗੁਰੂ ਜੀ ਤੇ ਆ ਪਏ, ਉਧਰੋਂ ਅਨੰਦ ਪੁਰ ਦੀ ਫੌਜ ਤੁਰਕਾਂ ਤੇ ਆ ਪਈ, ਖ਼ੂਬ ਸੰਗ੍ਰਾਮ ਮਚਿਆ, ਸਿੰਘ ਦੋਹਾਂ ਪਾਸਿਆਂ ਤੋਂ ਜਾਨਾਂ ਤੋੜਕੇ ਲੜੇ। ਸੈਦਬੇਗ ਗੁਰੂ ਜੀ ਦੀ ਰੂਹਾਨੀਅਤ ਤੋਂ ਅਸਰ ਪਾ ਗਿਆ, ਅਪਨਾ ਦਲ ਛੱਡਕੇ ਇਧਰ ਆ ਗਿਆ, ਅਰ ਗੁਰੂ ਜੀ ਵੱਲੋਂ ਲੜਨ ਲਗ ਪਿਆ। ਅਲਫਖਾਂ ਆਪਨੀ ਹਾਰ ਹੋਂਦੀ ਤੱਕ ਪਿਛੇ ਮੁੜ ਗਿਆ। ਚਮਕੌਰ ਤੋਂ ਬਹਲੋਲ ਪੁਰ ਤਕ ਸਿਖ ਮਾਰੋ ਮਾਰ ਕਰਦੇ ਗਏ। ਅਲਫ ਖਾਂ ਹੁਣ ਸਤਲੁਜੋਂ ਪਾਰ ਉਤਰ ਗਿਆ ਤੇ ਗੁਰੂ ਜੀ ਅਨੰਦ ਪੁਰ ਆ ਪਹੁੰਚੇ। ਇਥੇ ਫਿਰ ਉਹੀ ਇਲਾਹੀ ਰੰਗ ਖਿੜ ਪਏ ।

ਗੁਰੂ ਜੀ ਜਦ ਸੂਰਜ ਗ੍ਰਹਣ ਨੂੰ ਚਲੇ ਗਏ ਸੇ, ਤਦੋਂ ਮਗਰੋਂ ਬਿਲਾਸ ਪੁਰ ਵਿੱਚ ਇਕ ਕੌਤਕ ਵਰਤਿਆ ਸੀ, ਜਿਸਦਾ ਹਾਲ ਅਗਲੇ ਪ੍ਰਸੰਗ ਵਿਚ ਹੈ:–

# ੪੭. ਮੀਰ ਸ਼ਿਕਾਰ*

ਝਾਕੀ—ਬਿਲਾਸ ਪੁਰ ਦਾ ਬਨ।

ਆਏ—[ਰਾਜਾ, ਵਜ਼ੀਰ, ਸੈਨਾਪਤਿ ਦੀਵਾਨ ਮੁਸਾਹਬ, ਸਿਪਾਹੀ ਤੇ ਸਵਾਰ]

ਰਾਜਾ ਬਿਲਾਸ ਪੁਰੀਆ:—

ਅੱਜ ਸੁਆਦ ਨਹੀਂ ਕੁਝ ਆਯਾ ਖੇਡ ਸ਼ਿਕਾਰ ਗਵਾਯਾ। ਮਿਰਗ ਨ ਕੁਈ ਨਿਸ਼ਾਨੇ ਬੈਠਾ ਸੂਰ ਨ ਨਜ਼ਰੀ ਆਯਾ। ਨਾ ਸੁਰਖਾਬ ਨਦੀ ਤੇ ਲੱਧਾ ਨਾ ਮੁਰਗਾਈ ਆਈ। ਦੌੜ ਧੂਪ ਤੇ ਹਾ ਹਾ ਹੂ ਹੂ ਐਵੇਂ ਪਾਇ ਗਵਾਈ।

ਵਜ਼ੀਰ:—

ਮੀਰ ਸ਼ਿਕਾਰ ਬਿਨਾਂ, ਸਰਕਾਰ! ਨਹੀਂ ਹੈ ਸ੍ਵਾਦ ਕਦੀ ਬੀ ਆਯਾ। ਮੀਰ ਸ਼ਿਕਾਰ ਬਡਾ ਉਸਤਾਦ, ਮਨੋਂ ਹੈ ਓਸ ਸ਼ਿਕਾਰ ਗਿਝਾਯਾ। ਮੌਤ ਸੁ ਵੱਸ ਕਰੀ ਮਿਰਗਾਂ ਦੀ ਆਵੇ ਭੱਜ ਜੁ ਓਸ ਬੁਲਾਯਾ। ਹੈ ਅਫਸੋਸ ਬੜਾ ਪਰ ਸ੍ਵਾਮੀ! ਰੋਗ ਖੜੇ ਉਸ ਘੇਰ ਬਿਠਾਯਾ।

ਰਾਜਾ:—

ਹੈਂ ਹੈਂ ਰੋਗ! ਕੀ ਹੈ ਰੋਗ?
ਜਿਸ ਨੇ ਕੀਤਾ ਮੀਰ ਅਜੋਗ?

ਵਜ਼ੀਰ:—

ਮੀਰ ਰੋਗ ਹੈ, ਮੀਰ ਸ਼ਿਕਾਰ ਲੱਗਾ ਜਿਸਦਾ ਕੁਝ ਉਪਾਉ ਨ ਲੱਝਦਾ ਹੈ। ਵਾਂਙ ਵਬਾ ਦੇ ਰੋਗ ਏ ਫੈਲ ਰਹਿਆ, ਆਵੇ ਅੱਗ ਦੇ ਵਾਂਙ ਏ ਦੱਝਦਾ ਹੈ। ਜੇਹੜਾ ਫਸੇ ਉਹ ਨਿਕਲ ਨਾ ਸੱਕਦਾ ਹੈ, ਕਵੇ ਕੁਈ ਤਾਂ ਆਪ ਓ ਬੱਝਦਾ ਹੈ! ਸੰਜਮ ਕਰੇ ਨਾਂ ਕਰੇ ਕੁਪੱਥ ਭਾਰੇ, ਦਾਰੂ ਦਿਓ ਤਾਂ ਟੱਪਕੇ ਭੱਜਦਾ ਹੈ।

ਰਾਜਾ:—

ਸਾਫ, ਮੰਤ੍ਰੀ! ਕਹੋ, ਕੀ ਰੋਗ ਆਯਾ?
ਮੀਰ ਘੇਰਿਆ, ਦੇਸ ਨੂੰ ਵਖਤ ਪਾਯਾ?

ਵਜ਼ੀਰ:—

ਹੈ ਸੈਨਾਂਪਤੀ ਦਾ ਬੜਾ ਯਾਰ ਪਯਾਰਾ,
ਹੈ ਦਿਲ ਭੇਤ ਮਾਲੂਮ ਇਸ ਜੋਗ ਸਾਰਾ।

ਰਾਜਾ:—

ਕਹੋ ਸੈਨ ਸੂਰੇ! ਮਰੰਮ ਦੀ ਕਹਾਨੀ।
ਓ ਔਹਰ ਕਹੋ ਮੀਰ ਵਿੱਚ ਜੋ ਪਛਾਨੀ।

ਸੈਨਾਂਪਤ:—

ਹੋ ਇਕਬਾਲ ਭਾਰਾ ਸਦਾ ਰਾਜ ਰਾਓ,
ਮੈਂ ਦੱਸਾਂਗਾ ਸਭ, ਜਾਨ ਬਖਸ਼ੀ ਕਰਾਓ।

ਰਾਜਾ:—

ਡਰੋ ਨਾ ਡਰੋ ਨਾ, ਮੈਂ ਜਾਂ ਬਖਸ਼ ਕੀਤੀ।
ਕਹੋ ਹਾਲ ਸਾਰਾ, ਜੋ ਸਿਰ ਓਸ ਬੀਤੀ।

ਸੈਨਾਂਪਤ—

ਹੈ ਰੋਗ ਲੱਗਾ ਪ੍ਰੇਮ ਵਾਲਾ ਮੀਰ ਰੋਗੀ ਹੋਗਿਆ। ਮੈਂ ਕਈ ਦਾਰੂ ਕਰ ਰਿਹਾ ਕੋਈ ਨਾ ਕਾਰੀ ਹੈ ਪਿਆ। ਹੈ ਗੁਰੂ ਕਲਗੀ ਵਾਲੜਾ ਵਿੱਚ ਦੂਨ ਸਾਡੀ ਆ ਰਿਹਾ। ਓ ਤੀਰ ਮਾਰੇ ਸ਼ਬਦ ਦੇ, ਚੱਖੇ ਤੇ ਬਚਣਾ ਫਿਰ ਕਿਹਾ? ਓ ਮੀਰ ਮਾਰ ਸ਼ਿਕਾਰ ਸੀ ਸੁ ਸ਼ਿਕਾਰ ਆਪਹਿ ਹੋਗਿਆ। ਨਿਤ ਤੜਫਦਾ ਹੈ ਵਿਲਕਦਾ, ਖਿਨ ਹੱਸਦਾ, ਖਿਨ ਰੋ ਪਿਆ।

ਰਾਜਾ:—

ਸਦਾ ਦੇ ਦੁੱਖ ਹੁਣ ਸਾਨੂੰ, ਦਏ ਹੈ

---

*ਇਹ ਪ੍ਰਸੰਗ ਸੰ: ਨਾ: ਸ਼ਾ: ੪੩੭ ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਸੀ।

ਕਲਗੀਆਂ ਵਾਲਾ। ਸਦਾ ਖੇਡੇ ਸ਼ਿਕਾਰ ਏ ਹੈ ਅਪੁੱਠੀ ਖੇਡ ਦੇ ਝਾਲਾ। ਉਪ੍ਰਾਲੇ ਕਰ ਥਕੇ, ਹਾਰੇ, ਨਹੀਂ ਕੁਝ ਪੇਸ਼ ਜਾਂਦੀ, ਕਰਾਂ ਹੁਣ ਜ਼ੋਰ ਭਾਰਾ, ਚਲਾਵਾਂ ਵੇਗ ਦਾ ਚਾਲਾ। ਬੁਲਾਵ ਬੀਰ ਸਭ ਭਾਈ, ਜੁੜਾਵਾਂ ਧਾਰ ਬਾਈ, ਕੁਮਕ ਮੰਗਾਂ ਮੁਗਲ ਪਾਸੋਂ, ਮਚਾਵਾਂ ਅੰਤ ਦਾ ਘਾਲਾ। ਮਿਟੇ ਏਹ ਨਿੱਤ ਦਾ ਝਗੜਾ,ਏ ਵੱਖੀ ਸੂਲ ਬਾਹਰ ਹੋ, ਪਵੇ ਤਦ ਠੰਢ ਮੈਂ ਸੋਨੇ, ਸਵਾਂ ਸੁਖ ਨੀਂਦ,ਲਹ ਪਾਲਾ। ਉਧਰ ਜਾਓ ਹੁਣੇ ਕੋਈ, ਪਕੜ ਬੰਨ੍ਹ ਮੀਰ ਲੈ ਆਵੋ, ਸੁਆਰਾਂ ਭੁਗਤ ਮੈਂ ਉਸਦੀ, ਭਰੇ ਫਿਰ ਪ੍ਰੇਮ ਦਾ ਹਾਲਾ।

ਦੀਵਾਨਃ—

ਬਖਸ਼ੋ ਜਾਨ, ਜਿ ਰਾਇ ਸੁਜਾਨ!
ਕਰਾਂ ਬਿਨਤੀ ਇਕ ਜੋਗ ਧਿਆਨ।

ਰਾਜਾਃ—

ਕਹੋ ਛੇਤੀ, ਜੀ ਖੱਟਾ ਹੈ।
ਮਿਟੇ ਕਿੰਵੇਂ ਏ ਰੱਟਾ ਹੈ।

ਦੀਵਾਨਃ—

ਅਪਨੀ ਸੈਨਾਂ ਰਾਇ ਜੀ! ਕੱਠੀ ਕਰਕੇ ਆਪ, ਜੇ ਲੜੀਏ ਤੇ ਮਾਰੀਏ, ਪਤ ਸਿਉਂ ਮਿਟਦਾ ਤਾਪ। ਜੇ ਰਾਜੇ ਸਭ ਨਾਲ ਦੇ ਸੂਰੇ ਬਾਈ ਧਾਰ, ਕੁੱਮਕ ਲੈਕੇ ਜੂਝੀਏ ਪਤ ਦਾ ਨਹੀਂ ਵਿਗਾੜ। ਪਰ ਜੇ ਲੈਨੀ ਤੁਰਕ ਦੀ ਕੁੱਮਕ ਹੈ, ਹੇ ਰਾਉ! ਪਤ ਅਪਨੀ ਹੈ ਖੋਵਣੀ, ਸ੍ਵੈ ਘਾਤਕ ਏ ਦਾਉ। ਕਲਗੀਧਰ ਨਹੀਂ ਓਪਰਾ, ਤੁਰਕ ਆਪਣਾ ਨਾਹਿ, ਅਪਣੇ ਝਗੜੇ ਆਪ ਹੀ ਲਈਏ ਆਪ ਨਿਬਾਹਿ। ਜੇ ਜਿੱਤੇ ਤਾਂ ਅਸੀ ਹਾਂ, ਜੇ ਹਾਰੇ ਨਾ ਹੋਰ, ਪਰ ਕੁੱਮਕ ਜੋ ਤੁਰਕ ਦੀ, ਸਿੱਲੇਗੀ ਜਿਉਂ ਚੋਰ। ਜੇ ਜਿੱਤੇ ਤਾਂ ਅਸਾਂ ਤੇ,ਭਾਰੂ ਪੈਸੀ ਓਹ, ਕਰ ਅਹਸਾਨ ਅਮੇਣਵੇਂ, ਸਦਾ ਰੱਖਸੀ ਕੋਹ। ਜੇ ਹਾਰੇ ਤਾਂ ਖਾਏਗਾ, ਸਾਡੇ ਉੱਤੇ ਰੋਹ, ਤਾਪਦਿੱਕ ਜਿਉਂ ਲਗ ਰਿਹਾ ਫਿਰ ਹੈਜ਼ੇ ਦੀ ਖੋਹ। ਓਪਰਾ ਕਦੀ ਨਾ ਸੱਦੀਏ,ਅਪਨੀ ਉਸਦੇ ਹੱਥ। ਪੱਤ ਨ ਕਦੀ ਫੜਾਈਏ, ਏ ਨੀਤੀ ਦੀ ਮੱਤ।

ਰਾਜਾ:—

ਹੋ ਚੁਪ, ਛਾਂਣ ਮੰਤਕ ਨ, ਬੁੱਢੇ ਦੀਵਾਨ!
ਤੂੰ ਸੱਤਰ ਬਹੱਤਰ ਗਿਆ ਹੈਂ, ਨਦਾਨ!
ਚਲੋ, ਓ ਪਜਾਦੇ! ਕਰੋ ਤੁਰਤ ਛੂਟ।
ਸਕਤੂ ਲਿਆਵੋ, ਨ ਆਵੇ, ਦੇ ਕੂਟ।

ਪਜਾਦੇ:—

ਸੱਤਬਚਨ,ਸ੍ਰੀਹਜ਼ੂਰ!ਜੈਤਸਿਰੀ ਅਰੀਚੂਰ!

{ਪਜਾਦੇ ਮੀਰਸ਼ਿਕਾਰ ਦੇ ਘਰ ਗਏ ਤੇ ਪਕੜ ਕੇ ਲੈ ਆਏ

ਰਾਜਾ—(ਰੋਹ ਵਿਚ) :—

ਵਿਸਾਹ ਘਾਤੀਆ ਸਕਤੂਆ ਰਾਜ ਦ੍ਰੋਹੀ,
ਹਰਾਮੀ ਨਿਮਕ, ਪਾਜੀਆ ਸ੍ਵਾਮ ਧ੍ਰੋਹੀ,
ਕਰੇਂ ਪਜਾਰ ਤੂੰ ਸ਼ਤ੍ਰੂਆਂ ਨਾਲ ਸਾਡੇ!
ਆਡੇ ਹੈਂ ਦਿਨ ਆ ਗਏ ਦੁਸ਼੍ਟ ਡਾਡੇ!

ਮੀਰ ਸ਼ਿਕਾਰ:—

ਨ ਮੈਂ ਰਾਜ ਦ੍ਰੋਹੀ ਨ ਹਾਂ ਸ੍ਵਾਮ ਧ੍ਰੋਹੀ।
ਗੁਨਹਗਾਰ ਨਾਹੀਂ, ਬੁਰਾਈ ਨ ਛੋਹੀ।
ਜੇ ਕੀਤਾ ਹੈ ਕੁਝ ਦੰਡ ਦੇਵੋ, ਹੇ ਰਾਣਾ।
ਜੁ ਕੀਤਾ ਸੁ ਭਰਨਾ, ਹੈ ਭਰਨਾ ਕਮਾਣਾ।

ਵਜ਼ੀਰ:—

ਕਰ ਸਮਝ ਸਕਤੂ ਬੋਲ ਨਾਹੀਂ,
ਕਹੇ ਸ੍ਵਾਮੀ ਸੋ ਕਰੋ।
ਨਾ ਬੋਲ ਬੋਲੋ ਉੱਚੜੇ,
ਪੈ ਸ਼ਰਨ, ਅਪਦਾ ਨੂੰ ਹਰੋ।

ਸੈਨਾਂਪਤਿ:—

ਹੋ ਗਿਆ ਹੈ ਰਾਇ ਨੂੰ,
ਕਿੱਸਾ ਮੁਹੱਬਤ ਦਾ ਪ੍ਰਕਾਸ਼।
ਮੀਰ ਜੀ! ਹੁਣ ਲੁਕ ਨਹੀਂ,

ਹੈ ਹਾਰ ਅੰਦਰ ਬਖਸ਼ ਆਸ।
ਮੀਰ ਸ਼ਿਕਾਰ:—
ਹੇ ਰਾਇ ਜੀ ! ਏ ਦੋਸ਼ ਹੈ,
ਯਾ ਦੋਸ਼ ਕੋਈ ਹੋਰ ਹੈ ?
ਜੇ ਦਾਸ ਨੂੰ ਏ ਪਤਾ ਹੋਵੇ,
ਦਏ ਕਿੱਸਾ ਫੇਰ ਹੈ।
ਰਾਜਾ:—
ਚਲੋ ਕਪਟ ਵਾਲੇ ਨ ਚਾਲਾਂ ਦਿਖਾਓ।
ਕੀ ਏ ਦੋਸ਼ ਥੋੜਾ ਹੈ? ਦੁਸ਼ਮਨ ਰਿਝਾਓ।
ਨਹੀਂ ਹੋਰ ਕੋਈ, ਤਾਂ ਕੀ ਏ ਨਹੀਂ ਹੈ?
ਜੇ ਏ ਹੈ ਤਾਂ ਫਿਰ ਹੋਰ ਬਾਕੀ ਰਹੀ ਹੈ ?
ਮੀਰ ਸ਼ਿਕਾਰ:—
*ਨਹੀਂ ਵੈਰੀ ਹੈ ਉਹ ਰਾਜਾ !
ਜੋ 'ਕਲਗੀ–ਸੀਸ–ਧਾਰੀ' ਹੈ,
ਪਰੀਤਮ ਹੈ ਸਰਿਸ਼ਟੀ ਦਾ,
ਸਰਿਸ਼ਟੀ ਉਸ ਪਿਆਰੀ ਹੈ।
ਹੈ ਸੀਨਾਂ ਸਾਫ ਦਿਲ ਨਿਰਮਲ,
ਬਿਰਾਜੇ ਹੈ ਪ੍ਰਭੂ ਓਥੇ,
ਨਾ ਭੈ ਕੀਨਾ ਵਸੇ ਓਥੇ,
ਮੁਹੱਬਤ ਦੀ ਕਿਆਰੀ ਹੈ
ਜਗਤ ਤਾਰਨ ਜਗੱਤ ਆਯਾ,
ਪ੍ਰਜਾ ਦੁਖ ਦੂਰ ਕਰਨੇ ਨੂੰ,
ਹੈ, ਜੋੜਨ ਸ੍ਰਿਸ਼ਟ ਨੂੰ ਸ੍ਰਿਸ਼ਟੇਂ,
ਸਦਾ ਉਪਕਾਰ ਜਾਰੀ ਹੈ
ਨ ਲੜਦਾ ਉਹ ਕਿਸੇ ਸੰਗ ਹੈ,
ਬਚਾਂਦਾ ਦਰਦ ਵੰਦਾਂ ਨੂੰ,
ਕਰੇ ਰੱਖਜਾ ਦੁਖੀ ਲੋਕਾਂ ਦੀ
ਖੜਗ ਇਸ ਜੋਗ ਧਾਰੀ ਹੈ।
ਨ ਭੁੱਖਾ ਰਾਜ ਦਾ ਹੈ ਓ,
ਨ ਰੱਖੇ ਲੋੜ ਦੇਸਾਂ ਦੀ,
ਚਹੇ ਕਰਨਾ 'ਸੁਤੰਤਰ' ਹੈ,
ਏ ਭਾਰਤ ਆਪ ਆਰੀ ਹੈ।
ਸਦੀ ਸਤ ਤੋਂ ਗਈ 'ਦੇਵੀ
ਸੁਤੰਤਰਤਾ ਦੀ' ਛਡ ਸਾਨੂੰ,
ਤਦੋਂ ਤੋਂ 'ਦਾਸ' 'ਦੁਖੀਏ' ਹਾਂ,
ਅਕਲ ਜ਼ੁਲਮਾਂ ਨੇ ਮਾਰੀ ਹੈ।
ਲੁਪਤ ਹੋਈ 'ਸੁਤੰਤਰਤਾ ਦੀ
ਦੇਵੀ' ਓਸ ਸਤਗੁਰ ਨੇ
ਕਰੀ ਪਰਗਟ ਹੈ ਫਿਰ ਏਥੇ,
ਖਿੜਾਈ 'ਖੁਲ੍ਹ' ਵਾੜੀ ਹੈ।
ਓ ਦੇਵੀ ਆਖਦੀ ਹੈ ਵੇ:
"ਮੈਂ ਪਹਗਟ ਸੀ ਨਹੀਂ ਹੋਣਾ,
"ਇਨ੍ਹਾਂ ਲੋਕਾਂ ਤੋਂ ਅਕ ਥੱਕ ਕੇ
ਹੋ ਮਾਰੀ ਸੀ ਉਡਾਰੀ ਮੈਂ।
"ਤੇਰੀ ਖਾਤਰ ਹੇ ਸਵਾਮੀ ਮੈਂ
ਜੁ ਦਾਸੀ ਹਾਂ ਹੁਕਮ ਬੱਧੀ,
"ਆਈ ਫਿਰ ਦੇਸ ਦੇ ਉੱਤੇ
ਦਿਆਂਗੀ 'ਖੁਲ੍ਹ' ਖਿਲਾਰੀ ਮੈਂ।"
ਗੁਰੂ ਉਪਕਾਰ ਕੀਤਾ ਹੈ
ਜੋ ਸਤੀਆਂ ਸੱਤ ਦੇ ਅੰਦਰ,
ਕਿਸੇ ਪਾਸੋਂ ਨਾ ਹੋਯਾ ਹੈ,
ਕਰਨ ਦੀ ਨਾ ਹੀ ਯਾਰੀ ਹੈ।
ਗੁਰੂ ਸੱਦੇ ਹੈ ਭਾਰਤ ਨੂੰ,
ਓ ਸੱਦੇ ਰਾਉ ਰੰਕਾਂ ਨੂੰ,
ਕਹੇ ਦੇਵਾਂ ਸੁਤੰਤਰਤਾ,
ਲਓ, ਪਰਜਾ ਪਜਾਰੀ ਹੈ।
ਚਲੋ ਰਾਜਾ ਭਵਨ ਪਰਸੋ,
ਚਲੇ ਹੈ ਸੱਭ ਉਮਰਾਵੋ,
ਚਲੋ ਪੂਜੋ, ਸੁਤੰਤਰਤਾ ਦੀ
ਦੇਵੀ, ਗੁਰ ਖਲ੍ਹਾਰੀ ਹੈ।
ਦੁਖਾਈ ਬਹੁਤ ਸੀ ਉਹ ਤਾਂ
ਅਸਾਂ ਅਪਰਾਧ ਕਰ ਕਰ ਕੇ
ਕਰੋ ਛੇਤੀ ਨਾ ਗੁੱਸੇ ਹੋ
ਕਿਤੇ ਮਾਰੇ ਉਡਾਰੀ ਹੈ।
ਗੁਰੂ ਪਜਾਰਾ, ਗੁਰੂ ਹੈ ਪਜਾਰ,
ਓ ਹੈ ਅਵਤਾਰ ਪ੍ਰੀਤੀ ਦਾ,
ਤਜੋ ਦਿਲ ਵੈਰ ਜੇ ਰਾਜਾ,

*ਭੈਰਵੀ।

ਲਗੇ ਸੂਰਤ ਪਿਆਰੀ ਹੈ।
ਗੁਰੂ ਝੰਡੇ ਦੇ ਹੇਠਾਂ ਸਭ,
ਚੱਲੋ ਕੱਠੇ ਹੋ ਰਾਜਾ ਜੀ,
ਕਰੋ ਭਾਰਤ ਨੂੰ 'ਸੁਤੰਤਰ',
ਨ ਬਾਜੀ ਜਾਇ ਹਾਰੀ ਹੈ।

ਰਾਜਾ:—

ਓ ਗੁਸਤਾਖ ਮਰਦੂਦ ਟੱਪੇ ਜੁੜਾਵੇਂ,
ਬਣੌਤਾਂ ਬਨਾਵੇਂ ਤੇ ਮੈਨੂੰ ਸੁਨਾਵੇਂ।
ਲੈ ਸੁਣ ਸੋਚ, ਕਰ ਹੋਸ਼, ਵੇਲਾ ਅਜੇ ਹੈ,
ਗੁਰੂ ਦੀ ਪਰੀਤੀ ਜੇ ਹੁਣ ਬੀ ਤਜੇ ਹੈ,
ਮੈਂ ਬਖਸ਼ਾਂ,ਦਿਆਂ ਬਖਸ਼ ਅਪਰਾਧ ਤੇਰਾ
ਤੂੰ ਪਜਾਰਾ ਬਹੁਤ ਮੀਰ ਸਕਤੂ ਹੈਂ ਮੇਰਾ,
ਜੇ ਨਾ ਪ੍ਰੀਤਤਜਾਗੇਂ ਤਾਂ ਜਾਹ ਕੈਦਅੰਦਰ,
ਲੁੱਟੋ ਮੌਜ ਖੁਲਾਂਦੀ ਬੰਦੀ ਦੇ ਮੰਦਰ।

ਮੀਰ:—

ਹਾਂ,ਹੋ ਗਿਆ,ਰਾਜਾ ਜੀ ਮੈਨੂੰ
ਪ੍ਰੇਮ ਗੁਰ ਦਾ ਹੋ ਗਿਆ,
ਹਾਂ, ਪ੍ਰੇਮ ਮੈਂ ਹਾਂ ਹੋ ਗਿਆ,
ਫਰਕ ਸਾਰਾ ਖੋ ਗਿਆ।
ਜੇ ਵੱਸ ਮੇਰੇ ਹੋਂਵਦਾ
ਮੈਂ ਪ੍ਰੇਮ ਬਾਹਰ ਮਾਰਦਾ।
ਮੈਂ ਦੇਖਦਾ ਜੇ ਦੂਸਰਾ,
ਨਾਂ ਸੀਸ ਰਾਜਾ ਹਾਰਦਾ।
ਮੈਂ ਇਸਲਈ ਨਾ ਪ੍ਰੇਮ ਕਰਦਾ
ਖੁਸ਼ੀ ਹੁੰਦੀ ਕੀਤਿਆਂ।
ਪਰ ਇਸ ਲਈ ਕਿ ਰਹ ਨ ਸਕਦਾ,
ਨਾਮ-ਬਿਨ-ਗੁਰ ਲੀਤਿਆਂ;
ਮੈਂ ਇਸ ਲਈ ਨਾ ਪਰੇਮ ਕਰਦਾ,
ਗੁਰੂ ਸੁੰਦਰ ਅੱਤ ਹੈ।
ਪਰ ਗੁਰੂ 'ਮੈਨੂੰ''ਮੈਂ' ਤੋਂ ਮੇਰੀ
ਨਿਕਟ ਵਰਤੀ ਸੱਤ ਹੈ।
ਹਾਂ, ਮੈਂ ਕਦੀ ਹੋ ਓਪਰਾ ਸਕਦਾ
ਹਾਂ ਅਪਨੇ ਆਪ ਨੂੰ;
ਪਰ ਗੁਰੂ ਮੈਨੂੰ ਆਪਣਾ ਹੈ,
ਮੁਹਰ ਹੈ ਜਿਉਂ ਛਾਪ ਨੂੰ।
ਮੈਂ ਜਿ ਆਪਾ ਆਪ ਤੋਂ
ਬਾਹਰ ਨਿਕਾਲਣ ਜਾਣਦਾ।
ਗੁਰੂ ਤਾਂਈ ਫੇਰ ਬੀ ਬਾਹਰ
ਨਿਕਾਲ ਨ ਜਾਣਦਾ।

ਰਾਜਾ:—

ਹੇ ਸਕਤੂ ਨਦਾਨ, ਤੈਂ ਆਪਨੀ
ਮੌਤ ਆਪ ਸੱਦੀ ਹੈ, ਲੈ ਜਾਓ
ਕਾਰਾਗ੍ਰਹ। ਕਿਉਂ ਵਜ਼ੀਰ!
ਸੈਨਾਂਪਤ! ਕੁਛ ਉਜ਼ਰ ਹੈ?

ਵਜ਼ੀਰ—ਨਹੀਂ ਸਰਕਾਰ!

ਸੈਨਾਂਪਤ—ਜੋ ਹੁਕਮ ਸਰਕਾਰ!(ਸਕਤੂ ਵਲ ਤੱਕਕੇ) ਸਕਤੂ! ਹੋਸ਼ ਕਰ?

ਮੀਰ:—

ਮੈਨੂੰ ਆਖੋ ਓ ਬਾਤ
ਆਖੀ ਜੁ ਸੀ ਇੱਕ ਨੇ ਕਿਸੇ ਨੂੰ।
ਚਾਨਣ ਕਾਲੀ ਹੁ ਰਾਤ—
ਆਖੇ ਮੇਰੇ ਲੱਗਿਓ ਜੇ ਕਦੀ:—
ਬਾਹਰ ਅਪਨੇ ਨਿਕਾਲ—
ਹਥੀਂ ਫੜੋ ਨੈਣ ਦੋ ਸੋਹਿਣੇ,
ਦੇਖੋ ਹੋ ਹੋ ਨਿਹਾਲ—ਨੈਣਾਂ
ਇਨ੍ਹਾਂ ਸੋਹਣਿਆਂ ਪਜਾਰਿਆਂ।
ਜਿੱਕੁਰ ਸੰਭਵ ਏ ਬਾਤ
ਤ੍ਰਿੱਕਰ ਪਜਾਰੇ ਦਾ ਹੈ ਕੱਢਣਾ।
ਜਿੱਕੁਰ ਪਾ ਕੇ ਹੈ ਝਾਤ—
ਨੈਣਾਂ ਉਨ੍ਹਾਂ ਕੱਢਿਆਂ ਦੇਖਣਾ।

ਰਾਜਾ:—

ਸੁਦਾਈ ਹੈ, ਕਜਾਈ ਹੈ,
ਮੌਤ ਸਿਰੇ ਤੇ ਆਈ ਹੈ,
ਇਕੋ ਕੈਦ ਦੁਆਈ ਹੈ,
ਹੁਕਮ ਅਸਾਡੇ ਪਾਈ ਹੈ।

[ਬੰਨ੍ਹਕੇ ਲੈ ਗਏ

—o—

ਸੂਚਨਾ–ਹੁਣ ਜਦ ਸਤਗੁਰੂ ਜੀ ਅਨੰਦਪੁਰ ਅੱਪੜੇਤਾਂ ਸਕਤੂ ਦੀ ਕੈਦ ਦੀ ਖਬਰ ਸੁਣੀ। ਉਸਦੀ ਖਲਾਸੀ ਦੇ ਪ੍ਰਬੰਧ ਵਿਚ ਸੇ ਕਿ ਖਬਰ ਆਈ ਜੋ ਓਹ ਸਿਖੀ ਸਿਦਕ ਵਿਚ ਪ੍ਰਲੋਕ ਜਾ ਬਸਿਆ ਹੈ।

ਇਕ ਦਿਨ ਇਕ ਬ੍ਰਹਮਣ ਨੇ ਫਰਯਾਦ ਕੀਤੀ ਕਿ ਬੱਸੀ ਦੇ ਜਾਬਰ ਖਾਂ ਨੇ ਮੇਰਾ ਡੋਲਾ ਖੋਹ ਲਿਆ ਹੈ।ਗੁਰੂ ਜੀ ਨੇ ਸ਼ਾਹਜ਼ਾਦੇ ਅਜੀਤਸਿੰਘ ਜੀ ਨੂੰ ਦੋ ਸੌ ਸਵਾਰ ਦੇਕੇ ਟੋਰਿਆ, ਜਿਨ੍ਹਾਂ ਨੇ ਜਾਕੇ ਐਸਾ ਹੱਲਾ ਕੀਤਾ ਕਿ ਅਪ੍ਰਾਧੀ ਪਠਾਨ ਤੇ ਬ੍ਰਹਮਣ ਦੀ ਵਹੁਟੀ ਦੋਨਾਂਨੂੰ ਲੈਆਇਆ।ਸਤਿਗੁਰੂ ਜੀ ਨੇ ਤ੍ਰੀਮਤ ਬ੍ਰਹਮਣ ਨੂੰ ਦੇ ਦਿੱਤੀਤੇਬ੍ਰਹਮਣ ਨੇ ਸਾਰੇ ਦੇਸ਼ ਵਿਚ ਡੰਕਾ ਵਜਾਇਆ ਕਿ 'ਕਲਗੀਧਰ ਦੁਸਟ ਦਮਨ ਅਵਤਾਰ ਹੈ।'

ਬਿਲਾਸ ਪੁਰੀਏ ਦੇ ਚਾਲੇ ਕਦੇ ਜੰਗ ਕਦੇ ਸੁਲਾਹ ਦੇ ਉਸਦੀ ਮੁਰਾਦ ਬਰ ਨ ਲਿਆਏ, ਬਹਾਨੇ ਰਚਕੇ ਫੇਰ ਇਕ ਜੰਗ ਪਹਾੜੀਆਂ ਨੇ ਹੋਰ ਕੀਤਾ। ਹਾਰ ਖਾਧੀ ਤੇ ਫੇਰ ਸਭਨੇ ਔਰੰਗਜ਼ੇਬ ਨੂੰ ਲਿਖ ਦਿੱਤਾ ਕਿ ਆਪਦੀ ਅਪਨੀ ਫੌਜ ਦੇ ਬਿਨਾਂ ਇਥੇ ਕੋਈ ਪੇਸ਼ ਨਹੀਂ ਜਾਂਦੀ। ਇਹ ਖਬਰ ਪਾਕੇ ਔਰੰਗ-ਜ਼ੇਬ ਨੇ ਦਸ ਹਜ਼ਾਰ ਸੈਨਾਂ ਅਮੀਰ ਖਾਂ,ਨਜਾਬਤ ਖਾਂ,ਸੈਦਖਾਂ, ਹੈਬਤ ਖਾਂ, ਰਮਜਾਨ ਖਾਂ, ਦੀਨਾ ਬੇਗ ਖਾਂ ਆਦਿਕ ਫੌਜਦਾਰਾਂ ਦੀ ਤਾਬਿਆ ਟੋਰਨ ਦਾ ਪ੍ਰਬੰਧ ਕੀਤਾ ਤੇ ਸਰਹੰਦ ਦੇਸ ਦੇ ਸੂਬੇ ਨੂੰ ਲਿਖਿਆ ਕਿ ਅਪਨੀ ਫੌਜ ਨਾਲ ਦੇਵੋ। ਉਧਰ ਗੁਰੂ ਜੀ ਨੂੰ ਭੀ ਸੁੱਧ ਅੱਪੜੀ, ਸਾਰੇ ਦੇਸ ਵਿਚੋਂ ਸਿਖ ਸੂਰਮੇਂ ਆਉਣ ਲਗੇ, ਵਡੇ ਵਡੇ ਸਿਖ ਚੌਧਰੀਆਂ ਨੇ ਸਵਾਰ ਤੇ ਸਾਮਾਨ ਘੱਲੇ,ਪਟਜਾਲੇ ਦੇ ਵਡਕਿਆਂ ਨੂੰ 'ਮੇਰਾ ਘਰ ਤੇਰਾ ਘਰ' ਦਾ ਵਰ ਇਨ੍ਹਾਂ ਹੀ ਦਿਨਾਂ ਵਿਚ ਗੁਰਾਂ ਵੱਲੋਂ ਮਿਲਿਆ ਸੀ, ਜਿਨ੍ਹਾਂ ਨੇ ਅਪਨੇ ਬੰਦੂਕਚੀ ਤੇ ਹੋਰ ਸਾਮਾਨ ਤੇ ਬੰਦੇ ਬਹੁਤ ਘੱਲੇ ਸੀ। ਦਸਕੁ ਹਜ਼ਾਰ ਸੈਨਾਂ ਅਨੰਦ ਪੁਰ ਹੋ ਗਈ, ਉਧਰ ਸ਼ਾਹੀ ਸੈਨਾਂ ਨਾਲ ਸਰਹੰਦ ਦੀ ਸੈਨਾਂ ਰਲੀ ਤੇ ਉੱਪਰਲੇ ਰਸਤੇ ਪਹਾੜੀ ਸੈਨਾਂ ਬੀ ਜਾ ਰਲੀ; ਦੇਸ ਵਿਚ ਤਦੋਂ ਸ਼ਾਹੀ ਸੈਨਾਂ ਦਾ ਅੰਦਾਜ਼ਾ ਲਖ ਸਵਾ ਲਖ ਦਾ ਤੇ ਅਵਾਜ਼ਾ ਦਸ ਲੱਖ ਦਾ ਸੀ। ਮੋਰਚੇ ਕਾਇਮ ਕਰਕੇ ਸਿੰਘ ਵਧੇ; ਜੰਗ ਛਿੜਿਆ, ਬਹੁਤ ਬਹਾਦਰੀ ਕਰਕੇ ਸੈਦਬੇਗ ਨੇ ਰਾਜਾ ਹਰੀ ਚੰਦ ਮਾਰ ਲਿਆ, ਪਰ ਦੂਜੇ ਦਿਨ ਅਮੀਰ ਖਾਂ ਨੂੰ ਜ਼ਖਮੀ ਕਰਕੇ ਸੈਦਬੇਗ ਖਾਂ ਆਪ ਬੀ ਸ਼ਹੀਦ ਹੋ ਗਿਆ। ਇਸੇ ਤਰਾਂ ਕਈ ਚਿਰ ਜੰਗ ਮਚਿਆ ਰਿਹਾ ਤੇ ਸਿੱਖਾਂ ਦਾ ਪਾਸਾ ਉਪਰ ਨੂੰ ਰੰਹਦਾ ਰਿਹਾ ਤੇ ਤੁਰਕ-ਦਲਾਂ ਦਾ ਘਣਾ ਨੁਕਸਾਨ ਹੁੰਦਾ ਰਿਹਾ। ਤੁਰਕ ਸੈਨਾਂ ਵਿਚ ਇਕ ਹੋਰ ਸ੍ਰੋਮਣੀ ਜੱਥੇਦਾਰ ਸੈਦ ਖਾਂ ਨਾਮੇ ਸੀ ਜੋ ਪੀਰ ਬੁੱਧੂ ਸ਼ਾਹ ਦੀ ਵਹੁਟੀ ਦਾ ਭਰਾ ਸੀ, ਇਸਨੂੰ ਗੁਰੂ ਜੀ ਤੇ ਅਸਚਰਜ ਹੋ ਰਿਹਾ ਸੀ ਕਿ ਸਾਹਬ ਕਸਫ ਹੋਕੇ ਕਿਉਂ ਲੜ ਰਹੇ ਹਨ, ਦਰਸ਼ਨ ਦੀ ਲਾਲਸਾ ਰਖਦਾ ਸੀ। ਸੋ ਮਚੇ ਜੰਗ ਗੁਰੂ ਜੀ ਘੋੜੇ ਨੂੰ ਅੱਡੀ ਲਾ ਉਸ ਪਾਸ ਜਾ ਖੜੇ ਹੋਏ, ਓਹ ਘੋੜੇ ਤੋਂ ਉਤਰ ਚਰਨਾਂ ਤੇ ਆ ਪਿਆ। ਸਤਿਗੁਰੂ ਜੀ ਨੇ ਨਾਮ ਦਾਨ, ਨਾਮ ਰਸ ਬਖਸ਼ਕੇ ਨਿਹਾਲ ਕੀਤਾ ਤੇ ਓਹ ਉਥੇ ਹੀ ਮੈਦਾਨ ਛੱਡ ਬੰਦਗੀ ਕਰਨ ਪਹਾੜਾਂ ਨੂੰ ਚੜ੍ਹ ਗਿਆ,ਜਦੋਂ ਸੈਦ ਖਾਂ ਟੁਰ ਗਿਆਤਾਂਮੁਸਲਮਾਨ ਕਿਚਕਿਚਾਕੇ ਗੁਰੂ ਜੀ ਪਰ ਪਏ, ਪਰ ਉਹ ਬੀਰਾਂ ਦੇ ਬੀਰ ਦੁਸ਼ਮਨਾਂ ਵਿਚੋਂ ਨਿਹਤੇ

ਨਿਕਲ ਗਏ ਤੇ ਅਪਨੇ ਦਲਾਂ ਵਿਚ ਜਾ ਅੱਪੜੇ, ਇੱਥੇ ਘੋਰ ਸੰਗ੍ਰਾਮ ਵਿਚ ਸਿੱਖਾਂ ਦੀ ਆਤਮ ਜ਼ਿੰਦਗੀ ਦੇ ਨਮੂਨੇ ਲਈ ਇਹ ਅਗਲਾ ਨਿੱਕਾ ਜਿਹਾ ਪ੍ਰਸੰਗ ਕੁਛ ਰੋਸ਼ਨੀ ਪਾਂਦਾ ਹੈ:-

## ੪੯. ਭਾਈ ਕਨ੍ਹੱਯਾ*

ਕਲਗੀਧਰ ਦੇ ਪਾਸ ਕੋਈ ਆ
ਪਿਆ ਸ਼ਿਕੈਤ ਲਗਾਵੈ:-
"ਮਾਰ ਮਾਰਕੇ ਸਿਖ ਤੁਰਕ ਨੂੰ
ਕਾਰੀ ਫਟ ਜਦ ਲਾਵੇ,
ਭਾਈ ਘਨੱਯਾ ਤਦੋਂ ਤੁਰਕ ਨੂੰ
ਪਾਣੀ ਆਣ ਪਿਲਾਵੇ।
ਅਪਣਾ ਹੋਕੇ ਭਾਈ ਘਨੱਯਾ
ਦੇਖੋ ਕਹਰ ਕਮਾਵੇ।
ਉਸਦਾ ਕੰਮ ਆਪਣੇ ਲਸ਼ਕਰ
ਸਿੱਖਾਂ ਨੀਰ ਪਿਲਾਣਾ,
ਨਾ ਕੇ ਵੈਰੀ ਨੂੰ ਰਣ ਤੱਤੇ
ਪੁੱਤਾਂ ਵਾਂਙ ਖਿਡਾਣਾ ?
ਰਣ ਤੱਤੇ ਦੀ ਨੀਤੀ-'ਮਾਰਨ'
ਜਿਉਂ ਜਿਉਂ ਦੁਸ਼ਮਨ ਕੋਹੀਏ'।
ਜੋ ਵੈਰੀ ਨੂੰ ਪਜਾਰ ਕਰਾਵੇ,
ਉਸਨੂੰ ਦੁਸ਼ਮਨ ਕਹੀਏ"

ਸੱਦ ਘਨੱਯੇ ਗੁਰਾਂ ਪੁਛਿਆ
ਸਾਰੀ ਗੱਲ ਸੁਣਾਈ।
ਸੀਸ ਨਿਵਾਯਾ ਰੰਗਰੱਤੜੇ ਨੇ
ਬਿਨਤੀ ਮੁਖੋਂ ਅਲਾਈ:-
"ਤੈਨੂੰ ਪਿਆ ਪਿਲਾਵਾਂ ਪਾਣੀ
ਸਿਰ ਮੇਰੇ ਦੇ ਸਾਈਂ।
"ਤੁਰਕ ਅਤੁਰਕ ਨ ਦਿੱਸਦਾ ਮੈਨੂੰ
ਤੂੰ ਸਾਰੇ ਦਿਸ ਆਈਂ।
"ਪਜਾਰੇ ਦੇ ਇਕ ਪਜਾਰ ਪ੍ਰੋਤਾ
ਉਸਦੀ ਸੇਵ ਕਰਾਵਾਂ।
"ਉਸਨੂੰ ਦੇਖਾਂ, ਉਸਨੂੰ ਸੇਵਾਂ,
ਪਾਣੀ ਓਨੂੰ ਪਿਲਾਵਾਂ।"
ਹੱਸੇ ਤੇ ਗਲ ਲਾਯਾ ਪਜਾਰਾ
ਡੱਬੀ ਹੱਥ ਫੜਾਈ:-
"ਪਾਣੀ ਨਾਲ ਮਲ੍ਹਮ ਬੀ ਰੱਖੀਂ
ਲੋੜ ਪਈ ਤੇ ਲਾਈਂ।"

—o—

ਸੂਚਨਾ-ਇਹ ਜੰਗ ਬੜਾ ਲੰਬਾ ਤੇ ਬੜਾ ਭਾਰੀ ਸੀ, ਮਹੀਨਿਆਂ ਬੱਧੀ ਜਾਰੀ ਰਿਹਾ, ਜਿਉਂ ਜਿਉਂ ਤੁਰਕਾਂ ਦਾ ਨੁਕਸਾਨ ਹੋਵੇ ਤਿਉਂ ਤਿਉਂ ਔਰੰਗਜ਼ੇਬ ਨੂੰ ਚਿਪ ਚੜ੍ਹੇ ਤੇ ਦਿਲੀ ਤੇ ਪੰਜਾਬ ਆਦਿਕ ਸੂਬਿਆਂ ਤੋਂ ਫੌਜ ਆਵੇ, ਅਖੀਰ ਤੰਗ ਆਕੇ ਤੁਰਕਾਂ ਨੇ ਘੇਰਾ ਪਾਕੇ ਸਿਖਾਂ ਨੂੰ ਭੁੱਖਿਆਂ ਮਾਰਨ ਦੀ ਸੋਚ ਕੱਢੀ, ਇਸ ਜੰਗ ਦੇ ਹਾਲਾਤ ਬੜੇ ਹੀ ਲੂੰ ਕੰਡੇ ਕਰਨ ਵਾਲੇ ਤੇ ਬਹਾਦਰੀ ਦੇ ਨਮੂਨੇ ਤੇ ਦੁਖਾਂ ਦੇ ਨਕਸ਼ੇ ਹਨ। ਹੁਣ ਔਰੰਗਜ਼ੇਬ ਨੇ ਹੋਰ ਫੌਜ ਤੇ ਸਰਦਾਰ ਘੱਲੇ ਅਰ ਟਿਡੀਦਲ ਸੈਨਾਂ ਅਨੰਦਪੁਰ ਦੇ ਦੁਆਲੇ ਜਲ ਥਲ ਵਾਂਙੂ ਆ ਫੈਲੀ। ਅਨੰਦ ਪੁਰ ਨੂੰ ਘੇਰ ਲਿਆ,

*ਇਹ ਨਿੱਕੀ ਜੇਹੀ ਕਵਿਤਾ 'ਤੈਨੂੰ ਪਿਆ ਪਿਲਾਵਾਂ ਪਾਣੀ' ਦੇ ਸਿਰਨਾਵੇਂ ਹੇਠਾਂ ਗੁਰਪੁਰਬ ਸੰ:੪੫੩ ਵਿਚ ਪ੍ਰਕਾਸ਼ੀ ਸੀ।

ਅਰ ਸਭ ਰਸਤੇ ਰੋਕ ਲਏ। ਇਸ ਵਾਰੀ ਸਿਖ ਡਾਢੇ ਘਿਰੇ, ਅੰਦਰੋਂ ਲੜਦੇ ਤਾਂ ਡਾਢੇ ਰਹੇ, ਪਰ ਰਸਤ ਮੁਕ ਗਈ, ਢਾਈ ਤਿੰਨ ਮਹੀਨੇ ਘਿਰਿਆਂ ਨੂੰ ਬੀਤ ਗਏ, ਸਿੱਖ ਤੰਗ ਆ ਗਏ, ਪਰ ਬਾਹਰੋਂ ਤੁਰਕ ਤੇ ਪਹਾੜੀਏ ਬੀ ਅੱਕ ਗਏ । ਛੇਕੜ ਉਨ੍ਹਾਂ ਗੁਰੂ ਜੀ ਨੂੰ ਸੌਹਾਂ ਪਾਕੇ ਲਿਖ ਘੱਲਿਆ ਕਿ ਆਪ ਜੇ ਕਿਲਾ ਛਡ ਦਿਓ, ਤਾਂ ਆਪਨੂੰ ਕੁਝ ਨਹੀਂ ਕਹਾਂਗੇ ! ਸਿਖ ਗੁਰੂ ਜੀ ਦੀ ਸੇਵਾ ਵਿਚ ਜ਼ੋਰ ਦੇਣ ਲਗ ਪਏ ਕਿ ਜ਼ਰੂਰ ਸੁਲਹ ਕਰੋ, ਪਰ ਓਹਨਾਂ ਕਿਹਾ ਕਿ "ਏਹ ਦਗ਼ਾ ਹੈ, ਕਿਹਾ ਮੰਨੋਂ, ਇਕ ਅਠ ਦਿਨ ਹੋਰ ਰਹੋ।" ਪਰ ਓਹਨਾਂ ਭੁਖ਼ਾਤ੍ਰਾਂ ਨੇ ਇਕ ਨਾਂ ਮੰਨੀ, ਇਥੋਂ ਤੀਕ ਕਿ ਕਾਗਜ਼ ਪਰ ਲਿਖ ਦਿੱਤਾ ਕਿ "ਨਾਂ ਤੂੰ ਸਾਡਾ ਗੁਰੂ ਤੇ ਨਾਂ ਅਸੀਂ ਤੇਰੇ ਸਿੱਖ" ਨਿਰੇ ੪੦ ਸਿੱਖ ਪੱਕੇ ਨਿਕਲੇ । ਹੁਣ ਲਾਚਾਰ ਨਿਕਲਨਾ ਪਿਆ । ਬਥੇਰਾ ਸਰੰਜਾਮ ਕਰਕੇ ਨਿਕਲੇ, ਪਰ ਤੁਰਕ ਸੌਂਹ ਤੋੜਕੇ ਇਨ੍ਹਾਂ ਪੁਰ ਟੁਟ ਪਏ, ਕੁਝ ਚਿਰ ਤਾਂ ਤਲਵਾਰ ਚੱਲੀ ਪਰ ਲੱਖਾਂ ਦੇ ਸਾਹਮਣੇ ਸਿਖ ਆਟੇ ਵਿਚ ਲੂਣ ਸਨ, ਕੀ ਕਰਦੇ ? ਪੈਰ ਉਖੜ ਗਏ, ਕਿਧਰੇ ਵੱਡੀ ਮਾਤਾ ਤੇ ਸਾਹਬਜ਼ਾਦੇ, ਅਰ ਕਿਸੇ ਪਾਸੇ ਖਾਲਸੇ ਦੀ ਮਾਤਾ ਸਾਹਿਬ ਦੇਵਾਂ ਜੀ ਤੇ ਕੁਛ ਸਿਖ ਬਾਕੀ, ਕੋਈ ਸਿੱਖ ਕਿਸੇ ਰੁਖ, ਕੋਈ ਕਿਸੇ ਰੁਖ, ਸਾਰੇ ਬਿਖਰ ਗਏ, ਸੈਂਕੜੇ ਖੇਤ ਹੋਏ। ਗੁਰੂ ਜੀ ਚਾਲੀ ਸਿਖਾਂ ਤੇ ਵਡੇ ਸਾਹਬਜ਼ਾਦਿਆਂ ਸਮੇਤ ਤਾਂ ਚਮਕੌਰ ਨੂੰ ਰੁਖ ਕਰ ਗਏ ਤੇ ਛੋਟੇ ਸਾਹਬਜ਼ਾਦਿਆਂ ਤੇ ਗੁਰੂ ਜੀ ਦੀ ਬਿਰਧ ਮਾਤਾ ਬੇਬੇ ਗੁਜਰੀ ਜੀ ਨਾਲ ਜੋ ਬੀਤੀ ਸੋ ਅਗਲੇ ਪ੍ਰਸੰਗ ਵਿਚ ਵਰਣਤ ਹੈ:—

# ੪੯. ਬਲੀਦਾਨ*

[ਛੋਟੇ ਸਾਹਬਜ਼ਾਦਿਆਂ ਦੀ ਸ਼ਹਾਦਤ]

ਸਿਆਲੇ ਦੀ ਬਹਾਰ ਤੇ ਪਾਲੇ ਦਾ ਵਸੀਕਾਰ ਫੈਲਿਆ ਹੈ, ਅੱਧੀਕੁ ਰਾਤ ਦੇ ਬੀਤ ਜਾਣਦੇ ਮਗਰੋਂ ਚੰਦ੍ਰਮਾਂ ਨੇ ਠਰੀ ਹੋਈ ਚਾਨਣੀ ਦਾ ਪ੍ਰਕਾਸ਼ ਕੀਤਾ; ਪੌਣ ਮੂਲੋਂ ਹੀ ਬੰਦ ਸੀ, ਬਿਰਛ ਪੰਛੀ ਸਭ ਨੀਂਦ ਵਿਚ ਗੁਟ। ਸਤਲੁਜ ਨਦੀ ਤੋਂ ਥੋੜੀ ਦੂਰ ਪਰੇ ਨਗਰ ਤੇ ਕਿਲਾ ਹੈ ਜਿਸਦੇ ਦੁਆਲੇ ਅਣਗਿਣਤ ਸੈਨਾਂ ਤੰਬੂ ਤਾਣੀ ਸੁੱਤੀ ਪਈ ਹੈ, ਮਾਨੋਂ ਇਕ ਸਮੁੰਦ੍ਰ ਨੇ ਇਕ ਟਾਪੂ ਨੂੰ ਘੇਰ ਰਖਿਆ ਹੈ। ਹੈ ਤਾਂ ਇਹ ਫੌਜ ਮੁਗਲਾਂ ਦੀ, ਪਰ ਸੁੱਤੀ ਕੁੰਭਕਰਨ ਵਾਂਗ ਢਾਡੀ ਅਵੇਸਲੀ ਪਈ ਹੈ। ਕਿਲੇ ਵਿਚੋਂ ਭੀ ਹੁਣ ਤੀਕ ਤਾਂ ਕੋਈ ਆਵਾਜ਼ ਨਹੀਂ ਆਉਂਦੀ ਸੀ, ਪਰ ਹੁਣ ਅਚਾਨਕ ਵਡਾ ਬੂਹਾ ਖੁਲ੍ਹਾ ਅਰ ਅੰਦਰੋਂ ਆਦਮੀ ਨਿਕਲਣ ਲਗੇ, ਹੌਲੀ ਹੌਲੀ ਇਕ ਭੀੜ ਹੋ ਗਈ । ਇਸ ਭੀੜ ਵਿਚ ਅਨੇਕਾਂ ਪੁਰਖ ਸਨ, ਜਿਨ੍ਹਾਂਦੇ

*ਇਹ ਪ੍ਰਸੰਗ ਸੈਂ: ਨਾ: ਸ਼ਾ: ੪੨੭ (ਸੰਨ ੧੯੯੫) ਵਿਚ ਸਾਹਿਬਜ਼ਾਦਾ ਜੋਰਾਵਰ ਸਿੰਘ ਅਤੇ ਫਤਹ ਸਿੰਘ ਦੇ ਜਨਮ ਦਿਨ ਪੁਰ ਪ੍ਰਕਾਸ਼ਤ ਹੋਇਆ ਸੀ।

ਦੁਆਲੇ ਚਿੱਟੇ ਅਰ ਨੀਲੇ ਬਸਤ੍ਰ ਸਨ ਤੇ ਸਾਰੇ ਸ਼ਸਤ੍ਰਧਾਰੀ ਸਨ । ਇਕ ਪਾਸੇ ਵਲ ਸਾਰੀ ਭੀੜ, ਜੋ ਖਾਲਸੇ ਦੀ ਫੌਜ ਜਾਪਦੀ ਹੈ, ਤੁਰੀ ਅਰ ਦੂਰ ਨਿਕਲ ਗਈ । ਹੁਣ ਬਾਹਰਲੀ ਤੁਰਕ ਫੌਜ ਵਿਚ ਸਰਸਰਾਹਟ ਹੋਈ ਕਿ ਅਚਾਨਕ ਇਹ ਅਵਾਜ਼ ਆਈ: "ਵੇਖੋ ਹਿੰਦੂਆਂ ਦਾ ਪੀਰ ਨਿਕਲ ਗਿਆ" ਇਹ ਅਵਾਜ਼ ਸਾਉਣ ਦੀ ਬਿਜਲੀ ਵਾਂਗ ਇਕ ਅੱਖ ਦੇ ਫੋਰ ਵਿਚ ਚਾਰ ਚੁਫੇਰੇ ਆਪਣਾ ਜਾਦੂ ਭਰਿਆ ਅਸਰ ਕਰ ਗਈ, ਇਕ ਖਿਣ ਵਿਚ ਭਾਦ੍ਰੀ ਖੁੰਬਾਂ ਵਾਂਙ ਕਾਲੇ ਸਿਰਾਂ ਵਾਲੇ ਤੁਰਕ ਉੱਠੇ, ਕਿਸੇ ਤਲਵਾਰ, ਕਿਸੇ ਕਟਾਰ, ਕਿਸੇ ਤੀਰ, ਕਿਸੇ ਬੰਦੂਕ ਫੜ ਲਈ ਅਰ ਅੰਨ੍ਹੇ ਵਾਹ ਇਕ ਪਾਸੇ ਉਲਟ ਪਏ ਤੇ ਮਗਰ ਭਜੇ । ਡਾਢੀ ਘਮਸਾਨ ਚੌਂਦੇਂ ਮਚ ਗਈ । ਇਕ ਪਾਸੇ ਭੁਖ ਨਾਲ ਟੁਟੇ ਹੋਏ ਪਰ ਬਹਾਦਰ ਸਿੰਘ, ਦੂਜੇ ਪਾਸੇ ਸੌਂਹ ਤੋੜਨ ਵਾਲੇ ਮੁਸਲਮਾਨ ਤੇ ਪਹਾੜੀ ਰਾਜੇ । ਖਟਾਖਟ ਤਲਵਾਰ ਚੱਲੀ, ਤੀਰਾਂ ਦੀ ਬਰਖਾ ਹੋਣ ਲਗੀ, ਦੋਵੇਂ ਸੈਨਾਂ ਲੇਬ੍ਹੂ ਪੇਬ੍ਹੂ ਹੋਗਈਆਂ । ਸਿਰ ਪੁਰ ਸਿਰ ਵਢੀਣ ਲੱਗਾ, ਔਹ ਮਾਰਿਆ, ਔਹ ਵੱਢਿਆ, ਔਹ ਡਿੱਗਾ, ਔਹ ਲਿਆ । ਹਜ਼ਾਰਾਂ ਆਦਮੀ ਹਾੜ੍ਹੀ ਦੀ ਫਸਲ ਵਾਂਗ ਵੱਢੇ ਗਏ । ਇਸ ਹਫਲਾ ਤਫਲੀ ਵਿੱਚ ਸਿੱਖ ਸੈਨਾ, ਜੋ ਦੁਸ਼ਮਨਾਂ ਦੀ ਸੈਨਾ ਦੇ ਸਾਹਮਣੇ ਆਟੇ ਵਿਚ ਲੂਣ ਸੀ, ਡਾਢੀ ਤਿੱਤਰ ਬਿੱਤਰ ਹੋਗਈ, ਕੋਈ ਕਿਧਰ ਨਿਕਲ ਗਿਆ, ਕੋਈ ਕਿਧਰ । ਗੁਰੂ ਗੋਬਿੰਦ ਸਿੰਘ ਜੀ ਜੋ ਸਿੱਖਾਂ ਨੂੰ ਅਠਦਿਨ ਹੋਰ ਜੇਰਾ ਕਰਨ ਲਈ ਆਖ ਰਹੇ ਸਨ, ਤੇ ਸਿਖਾਂ ਨੇ ਨਾ ਮੰਨਕੇ ਬੇਦਾਵੇ ਲਿਖ ਦਿਤੇ ਸਨ, ਅਪਣੇ ਨਾਲ ਪੂਰਨ ਆਗਯਾ-ਕਾਰੀ ਰਹੇ ਸਿਦਕੀ ਸਿੰਘਾਂ ਸਣੇ ਲੜਦੇ ਭਿੜਦੇ ਮਰਦੇ ਮਾਰਦੇ ਚਮਕੌਰ ਜਾ ਵੜੇ । ਮਾਤਾ ਸਾਹਿਬ ਦੇਵਾਂ ਤੇ ਸੁੰਦਰੀ ਜੀ ਕੁਝ ਬਹਾਦਰ ਸਿੰਘਾਂ ਦੀ ਤਲਵਾਰ ਦੇ ਜ਼ੋਰ ਬਚਕੇ ਦਿੱਲੀ ਅੱਪੜੇ । ਬਾਕੀ ਸਿੰਘ ਬਹੁਤ ਨੱਸ ਗਏ, ਬਹੁਤ ਲੁਕ ਕੇ ਨਿਕਲ ਗਏ, ਪਰ ਕਈ ਓਥੇ ਹੀ ਸ਼ਹੀਦ ਹੋ ਗਏ । ਮਾਤਾ ਗੁਜਰੀ ਜੀ ਦੋ ਛੋਟੇ ਪੋਤ੍ਰਿਆਂ* ਸਣੇ ਇਕ ਰੁਖ ਨਿਕਲ ਗਈ । ਭਾਵੇਂ ਮਾਤਾ ਗੁਜਰੀ ਜੀ ਜੰਗ ਮੈਦਾਨ ਥੋਂ ਬਹੁਤ ਦੂਰ ਨਿਕਲ ਗਈ, ਪਰ ਨਾਲ ਇਕ ਨੌਕਰ ਤੇ ਇਕ ਖੱਚਰ ਦੇ ਬਿਨਾ (ਜਿਸ ਪੁਰ ਕੁਝ ਮਾਲ ਮਤਾ ਸੀ) ਹੋਰ ਕੋਈ ਨਹੀਂ ਸੀ । ਇਕ ਉਜਾੜ ਬੀਆਬਾਨ ਭਯਾਨਕ ਜੰਗਲ ਵਿਚ ਦੁਖੀ ਮਾਤਾ ਤੁਰੀ ਜਾਂਦੀ ਸੀ । ਆਹਾ ! ਜਗਤ ਦੇ ਰਖਯਕ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਇਸ ਭਯਾਨਕ ਜੰਗਲ ਵਿਚ ਰਾਤ ਦੇ ਅਜਿਹੇ ਬਿਖੜੇ ਵੇਲੇ ਜਾ ਰਹੀ ਹੈ, ਬ੍ਰਿਧ ਅਵਸਥਾ ਤੇ ਨਾਲ ਬਾਲਕ, ਉਪਰੋਂ ਠੰਢ, ਇਸ ਵੇਲੇ ਘਰ ਦਾ ਨੌਕਰ ਬ੍ਰਹਮਨ ਗੰਗੂ ਨਾਮੇ ਮਿਲ ਪਿਆ । ਮੱਥਾ ਟੇਕਕੇ ਬੇਨਤੀ ਕਰਨ ਲੱਗਾ ਕਿ ਮਾਤਾ ਜੀ ! ਆਪ ਜ਼ਰਾ ਚਿੰਤਾ ਨਾ ਕਰੋ, ਮੈਂ ਆਪਦਾ ਸੇਵਕ ਹਾਜਰ ਹਾਂ । ਦਾਸ ਦਾ ਪਿੰਡ ਖੇੜੀ ਨਾਮੇਂ ਇਥੋਂ ਨੇੜੇ ਹੀ ਹੈ, ਆਪ ਓਥੇ ਚਲ ਰਹੋ, ਆਪਦਾ ਵਾਲ ਵਿੰਗਾ ਨਹੀਂ ਹੋਊ ।

ਭੁਖ ਵੇਲੇ ਜਿਕੁਰ ਮੱਢਲ ਤੇ ਬਾਜਰਾ ਕਣਕੋਂ ਮਿੱਠੇ ਲਗਦੇ ਹਨ, ਇਕੁਰ ਇਸ

*ਜ਼ੋਰਾਵਰ ਸਿੰਘ ਤੇ ਫਤੇ ਸਿੰਘ ਜੀ, ਜੋਰਾਵਰ ਸਿੰਘ ਜੀ ਮੱਘਰ ੧੭੫੨, ਫਤੇ ਸਿੰਘ ਜੀ ੯ ਫੱਗਣ ੧੭੫੫ ਬਿ: ਵਿੱਚ ਜਨਮੇਂ ਸਨ ॥

ਆਪਦਾ ਵਿਚ ਮਾਤਾ ਜੀ ਨੇ ਇਸ ਸਹਾਰੇ ਨੂੰ ਹੀ ਉੱਤਮ ਜਾਣਿਆਂ, ਅਰ ਖੇੜੀ ਕਰਮਾਂ ਦੀ ਫੇੜੀ ਵਲ ਮੂੰਹ ਧਰ ਦਿਤਾ। ਦਿਨ ਚੜ੍ਹਨ ਦੇ ਅਗੋਂ ਹੀ ਬ੍ਰਹਮਣ ਦੇ ਘਰ ਅੱਪੜ ਪਏ। ਉਸ ਨੇ ਘਰ ਦੀ ਇਕ ਅੰਦਰਵਾਲੀ ਕੋਠੜੀ ਵਿਚ ਉਤਾਰਾ ਦਿੱਤਾ,ਜਿੱਥੇ ਇਕ ਸਫ ਪਰ ਮਾਤਾ ਜੀਨੇ ਆਪਣੇ ਲਾਡਾਂ ਨਾਲ ਪਾਲੇ ਪੋਤਰਿਆਂ ਨੂੰ ਸੁਆ ਦਿੱਤਾ।

ਅੱਜ ਦੇਖੋ ਉਹ ਮਾਤਾ ਜੋ ਅਵਤਾਰ ਦੀ ਮਾਤਾ ਹੈ, ਓਹ ਫੁੱਲਾਂ ਦੀ ਸੇਜ ਪੁਰ ਸੌਣ, ਤੇ ਮਖ਼ਮਲਾਂ ਦੇ ਫਰਸ਼ਾ ਪਰ ਤੁਰਨ ਵਾਲੇ, ਅੱਖਾਂ ਦੇ ਤਾਰਿਆਂ ਨੂੰ ਸਫ਼ ਪੁਰ ਸੁਆਕੇ ਰਬ਼ਾ ਵਲ ਤੱਕ ਰਹੀ ਹੈ। ਦਿਲ ਇਹ ਕਸ਼ਟ ਕਿੱਥੋਂ ਸਹਾਰ ਸੱਕਦਾ ਸੀ ? ਪਲ ਮਗਰੋਂ ਸੱਜੇ ਪੱਟ ਪਰ ਜੋਰਾਵਰ ਸਿੰਘ ਤੇ ਖੱਬੇ ਪੁਰ ਫਤੇ-ਸਿੰਘ ਦਾ ਸਿਰ ਰਖ ਲੀਤਾ। ਬਾਰਾਂ ਕੁ ਬਜੇ ਤੀਕ ਭਾਰਤ ਭੂਮਿ ਦੇ ਅਦੁਤੀ ਫੁੱਲ ਆਰਾਮ ਦੀ ਨੀਂਦ੍ਰ ਸੁਤੇ ਰਹੇ, ਪਰ ਹੁਣ ਪਜਾਰੀਆਂ ਪਜਾਰੀਆਂ ਰਸੀਲੀਆਂ ਅੱਖਾਂ ਜਿਨ੍ਹਾਂ ਵਲ ਮਾਤਾ ਜੀ, ਈਸ਼੍ਵਰ ਜਾਣੇ ਕਿਸ ਗੂੜ੍ਹੇ ਪ੍ਰੇਮ ਨਾਲ ਤੱਕ ਰਹੇ ਸਨ,ਕਵਲ ਵਾਂਙ ਖੋਲ੍ਹ ਦਿਤੀਆਂ।ਪਜਾਰੀ ਮਾਤਾ ਨੇ ਦੁਹਾਂਨੂੰ ਗਲ ਨਾਲ ਲਾਇਆ, ਪਿਆਰ ਦਿੱਤਾ, ਇਸ ਪ੍ਰੇਮ ਵਿਚ ਮਾਤਾ ਦੀਆਂ ਅੱਖਾਂ ਥੋਂ ਚਾਰ ਹੰਝੂ ਡਿੱਗੇ, ਜੋ ਤ੍ਰੱਪ ਤ੍ਰੱਪ ਕਰਦੇ ਫਤੇ ਸਿੰਘ ਦੀਆਂ ਗੁਲਾਬ ਦੇ ਫੁਲ ਵਰਗੀਆਂ ਗੱਲ੍ਹਾਂ ਪੁਰ ਪਏ। ਮਾਤਾ ਵੱਲ ਵੇਖਕੇ ਤੇ ਗਲ ਨਾਲ ਚੰਬੜ ਕੇ ਸਿੱਪ ਵਰਗੇ ਮੁਖ ਤੇ ਭੋਲੇ ਭਾਲੇ ਮਨ ਥੀਂ ਡਾਢੇ ਹੀ ਪਜਾਰ ਨਾਲ ਕਹਣ ਲੱਗੇ: ਮਾਤਾ ਜੀ ! ਤੁਸੀ ਕਿਉਂ ਉਦਾਸ ਹੁੰਦੇ ਹੋ, ਜਦ ਅਸੀਂ ਤੁਹਾਡੇ ਨਾਲ ਹਾਂ ਤਾਂ ਕੀ ਡਰ ਹੈ ? ਅਕਾਲ ਪੁਰਖ ਸਾਡੇ ਅੰਗ ਸੰਗ ਹੈ। ਇਸ ਉੱਤਰ ਨੂੰ ਸੁਣ ਅਰ ਆਪਣੇ ਲਾਡਲੇ ਪੋਤ-ਰਿਆਂ ਵਿਚ ਪਿਤਾ ਪਿਤਾਮਾਂ ਦੇ ਪੂਰੇ ਪ੍ਰਤਿਬਿੰਬ ਦੇਖ ਮਾਤਾ ਦੇ ਹਿਰਦੇ ਵਿਚ ਪ੍ਰੇਮ ਦੀ ਖਿਚ ਦਾ ਅਜਿਹਾ ਜ਼ੋਰ ਪਿਆ ਕਿ ਸਨੇਹ ਦੇ ਪੁਤਲਿਆਂ ਨੂੰ ਹੋਰ ਬੀ ਛਾਤੀ ਨਾਲ ਘੁਟਿਆ,ਅਰ ਅੱਖਾਂ ਬੰਦ ਹੋਕੇ ਕੁਝ ਚਿਰ ਵਾਸਤੇ ਹੋਸ਼ ਦੀ ਲੜੀ ਬੰਦ ਹੋਗਈ, ਅਰ ਅਪਨੀ ਨੋਂਹ ਸ੍ਰੀ ਜੀਤੋ ਜੀ ਇਕ ਡਾਢੇ ਅਚਰਜ ਸੁੰਦਰ ਅਰ ਜੋਤ ਮਈ ਸਰੂਪ ਵਿਚ ਦ੍ਰਿਸ਼ਟੀ ਪਈ, ਪਰ ਝੱਟ ਹੀ ਮਾਤਾ ਨੇ ਅੱਖਾਂ ਖੋਲ੍ਹੀਆਂ। ਫੇਰ ਅਕਾਲ ਪੁਰਖ ਦਾ ਆਸਰਾ ਠਾਣਕੇ ਉੱਠੀ, ਜਲ ਮੰਗਵਾ-ਇਆ, ਪਜਾਰੇ ਪੋਤ੍ਰਿਆਂ ਦੇ ਕੱਪੜੇ ਲਾਹਕੇ, ਗੋਰੇ ਗੋਰੇ ਪਿੰਡੇ ਨੂੰ ਇਸ਼ਨਾਨ ਕਰਵਾਇਆ, ਅਰ ਆਪ ਬੀ ਇਸ਼ਨਾਨ ਕਰਕੇ ਮਾਤਾ ਜੀ ਨੇ ਉਨ੍ਹਾਂ ਫੁਲਾਂ ਵਰਗੇ ਬੁਲ੍ਹਾਂ ਥੋਂ ਬਾਲਪਨੇ ਦੀ ਸੁਰੀਲੀ ਸੁਰ ਵਿੱਚ ਜਪੁਜੀ ਸਾਹਿਬ ਦਾ ਪਾਠ ਸੁਣਿਆਂ।

ਰਸੋਈਏ ਬ੍ਰਹਮਣ ਨੂੰ ਕੁਝ ਰੁਪਯੇ ਮਾਤਾ ਜੀ ਨੇ ਖਰਚ ਵਾਸਤੇ ਦਿੱਤੇ, ਅਰ ਥੋੜਾ ਜਿਹਾ ਅੰਨ ਪੋਤ੍ਰਿਆਂ ਵਾਸਤੇ ਤੇ ਸੇਵਕ ਵਾਸਤੇ ਤਿਆਰ ਕਰਵਾਇਆ, ਜਦ ਪੋਤ੍ਰਿਆਂ ਨੂੰ ਛਕਾਉਣ ਲਗੇ, ਤਾਂ ਉਨ੍ਹਾਂ ਨਾਂਹ ਕੀਤੀ ਅਰ ਆਖਣ ਲਗੇ: ਮਾਤਾ ! ਜਿੰਨਾਂ ਚਿਰ ਤੂੰ ਨਾ ਖਾਏਂ,ਅਸੀਂ ਅੰਨ ਮੂੰਹ ਨਹੀਂ ਲਾਉਣਾ। ਮਾਤਾ ਨੇ ਬਹੁਤ ਸਮਝਾਯਾ, ਪਰ ਉਨ੍ਹਾਂ ਹੋਣਹਾਰਾਂ ਨੇ ਇਕ ਨਾ ਮੰਨੀ। ਉਨ੍ਹਾਂ ਨੂੰ ਅੰਨ ਛਕਾਉਣ ਦੀ ਖਾਤਰ ਮਾਤਾ ਜੀ ਨੇ ਬੀ ਇਕ ਅੱਧੀ ਗ੍ਰਾਹੀ ਲੈਕੇ ਜਲ ਪੀਤਾ, ਅਰ ਸੇਵਕ ਨੂੰ ਬੀ ਇਨ੍ਹਾਂ ਦਯਾਵਾਨ

ਦੁਲਾਰਿਆਂ ਨੇ ਬੰਨ੍ਹਕੇ ਅੰਨ ਛਕਾ ਹੀ ਦਿਤਾ। ਫੇਰ ਮਾਤਾ ਨਾਲ ਅਜੇਹੀਆਂ ਨਿੱਕੀਆਂ ਨਿੱਕੀਆਂ ਗੱਲਾਂ ਕਰਨ ਲੱਗੇ, ਕਿ ਜਿਸ ਕਰਕੇ ਉਸ ਬਿਰਧ ਆਯੂ ਦਾ ਹੌਂਸਲਾ ਬੱਧਾ ਰਹੇ, ਪਰ ਮਾਤਾ ਜੀਆਂ ਅੱਖਾਂ ਅਗੋਂ ਭਰਮ ਦਾ ਇਹ ਬਦਲ (ਕਿ ਖਬਰੇ ਮੇਰਾ ਪੁੱਤ੍ਰ ਤੇ ਪੋਤ੍ਰੇ*ਬਚੇ ਕਿ ਨਹੀਂ ਅਰ ਖਬਰੇ ਮੇਰੀ ਨੂੰਹਾਂ ਦਾ ਕੀ ਹਾਲ ਹੋਊ) ਦੂਰ ਨ ਹੋਇਆ। ਇਕੁਰ ਕੁਝ ਦਿਨ ਬੀਤੇ। ਇਕ ਦਿਨ ਲੌਢਾ ਵੇਲਾ ਹੋਗਿਆ, ਸੂਰਜ ਢਲਿਆ, ਪਰਛਾਵੇਂ ਛਾ ਗਏ, ਅਨੰਦ ਪੁਰ ਦੀ ਘਾਟੀਆਂ ਤੇ ਬਨਾਂ ਵਿਚ ਖੁਲ੍ਹੇ ਫਿਰਨ ਵਾਲੇਸ਼ਾਹਜ਼ਾਦੇ, ਇਕ ਤੰਗ ਤੇ ਸਾਉੜੀ ਕੋਠੀ ਵਿਚ ਬੈਠੇ ਬੈਠੇ ਉਕਤਾ ਗਏ। ਮਾਤਾ ਨੂੰ ਆਖਣ ਲੱਗੇ:ਮਾਂ ਜੀ!ਜ਼ਰਾ ਕੋਠੇ ਉਤੇ ਹੀ ਚੜ੍ਹ ਚੱਲੋ। ਖੁੱਲੀ ਹਵਾ ਤਾਂ ਰਤਾਕੁ ਭਖੀਏ, ਇਥੇ ਤਾਂ ਜੀ ਅੱਕ ਗਿਆ ਹੈ। ਚਿੰਤਾ ਨਾਲ ਭਰੇ ਮਨ ਮਾਤਾ ਉਠੀ, ਲੜਿਕੜਿਆਂ ਨੂੰ ਨਾਲ ਲੈ ਕੋਠੇ ਚੜ੍ਹੀ। ਨਿੱਕੇ ਜਿਹੇ ਪਿੰਡ ਦੇ ਚਾਰ ਚੁਫੇਰੇ ਬ੍ਰਿਛਾਂ ਦਾ ਬਨ ਦੇਖਕੇ ਈਸ਼੍ਵਰ ਦੀ ਰਚਨਾ ਦੇ ਪ੍ਰੇਮੀ ਬਚੇ—ਨਹੀਂ ਨਹੀਂ ਦਨਾਈ ਦਾ ਭੰਡਾਰ ਸਾਹਬਜ਼ਾਦੇ—ਬਾਗ਼ ਬਾਗ਼ ਹੋਗਏ! ਬਿਪਤਾ ਥੋਂ ਘਬਰਾਇਆ ਚਿਤ ਚਾਂਦਨੀ ਦੇ ਫੁੱਲਾਂ ਵਾਂਙ ਖਿੜ ਗਿਆ। ਦੂਰ ਸਾਰੇ ਉਚੇ ਉਚੇ ਮੁਨਾਰੇ ਤੇ ਕਲਸ ਵੇਖਕੇ ਜ਼ੋਰਾਵਰ ਸਿੰਘ ਨੇ ਪੁੱਛਿਆ, ਇਹ ਕੀ ਹੈ? ਮਾਤਾ ਬੋਲੀ, ਲਾਲ ਜੀ! ਇਹ ਸਰਹਿੰਦ ਸ਼ਹਰ ਹੈ। ਸਾਹਬਜ਼ਾਦੇ ਕਿਹਾ, ਅੱਛਾ—ਸੜਹਿੰਦ ਹੈ? ਸੜਹਿੰਦ? ਹੱਛਾ, ਇਸ ਪੁਰ ਉਦਾਸੀ ਜਿਹੀ ਕਿਹੀ ਛਾਈ ਹੋਈ ਹੈ? ਫੇਰ ਕੁਝ ਹੋਰ ਗੱਲਾਂ ਕਰਕੇ ਫਤੇ ਸਿੰਘ ਨੇ ਠੰਢਾ ਸਾਹ ਭਰਕੇ ਕਿਹਾ—ਖਬਰੇ ਸਾਡੀ ਬੇਬੇ ਜੀ ਕਿੱਥੇ ਹੋਣਗੇ?

ਮ੍ਰੀ ਜੀਤੋ ਜੀ ਦੇ ਸਮਾਉਣ ਦੇ ਮਗਰੋਂ ਇਨ੍ਹਾਂ ਲਾਡਲੇ ਪੁੱਤ੍ਰਾਂ ਨੂੰ ਮਾਤਾ ਗੁਜਰੀ ਜੀ ਹੀ ਪਾਲਦੇ ਸਨ। ਮਾਤਾ ਸਾਹਿਬ ਦੇਵਾਂ ਜੀ ਇਨ੍ਹਾਂ ਨੂੰ ਮਿੱਠੀਆਂ ਮਿਠੀਆਂ ਸਾਖੀਆਂ ਤੇ ਇਤਹਾਸਕ ਪ੍ਰਸੰਗ ਅਰ ਹਰ ਵੇਲੇ ਦੀ ਆਤਮ ਸਿਖ੍ਯਾ ਡਾਢੇ ਪਿਆਰ ਨਾਲ ਸੁਣਾਯਾ ਕਰਦੇ ਸਨ, ਤੇ ਸਾਹਬਜ਼ਾਦੇ ਉਨ੍ਹਾਂ ਨੂੰ ਬੇਬੇ ਜੀ ਸੱਦਦੇ ਹੁੰਦੇ ਸਨ, ਤੇ ਮਾਤਾ ਗੁਜਰੀ ਜੀ ਨੂੰ ਵਡੀ ਮਾਤਾ ਕਰਕੇ ਬਲਾਉਂਦੇ ਹੁੰਦੇ ਸਨ।

ਹੁਣ ਜ਼ੋਰਾਵਰ ਸਿੰਘ ਜੀ ਨੇ ਕਿਹਾ, ਹੱਛਾ ਕਦੀ ਈਸ਼੍ਵਰ ਫੇਰ ਉਨ੍ਹਾਂ ਦੇ ਮੇਲੇ ਕਰੇ। ਫੇਰ ਮਾਤਾ ਵਲ ਰੁਖ ਕਰਕੇ ਵੱਡੇ ਨੇ ਕਿਹਾ,ਮਾਂ ਜੀ!ਬੇਬੇ ਜੀ ਸਾਨੂੰ ਵਡੀਆਂ ਅਚਰਜ ਗੱਲਾਂ ਸੁਨਾਉਂਦੇ ਹੁੰਦੇ ਸੇ। ਜਪੁਜੀ ਸਾਹਿਬ ਤੇ ਆਸਾ ਦੀ ਵਾਰ ਤਾਂ ਤੁਸੀ ਜਾਣਦੇ ਹੀ ਹੋ ਕਿ ਉਨ੍ਹਾਂ ਹੀ ਕੰਠ ਕਰਵਾਈ ਸੀ। ਰਾਤ ਨੂੰ ਸੌਣ ਲੱਗਿਆਂ ਕੀਰਤਨ ਸੋਹਲੇ ਦਾ ਪਾਠ ਕਰਕੇ ਅਰਦਾਸਾ ਸੋਧਦੇ ਹੁੰਦੇ ਸਾਂ। ਇਕ ਦਿਨ ਅਸੀਂ ਚਬੂਤਰੇ ਉਤੇ ਬੈਠੇ ਮਾਤਾ ਜੀ ਕੋਲ ਪਏ ਖੇਡਦੇ ਸਾਂ ਕਿ ਇਕ ਕਬੂਤਰ ਸਾਡੇ ਸਾਮ੍ਹਣੇ ਪੈਲਾਂ ਪਾਉਣ ਲੱਗ ਗਿਆ, ਅਚਾਨਕ ਇਕ ਬਿੱਲੀ ਆ ਪਈ ਅਰ ਕਬੂਤਰ ਨੂੰ ਚੱਕ ਕੇ ਨੱਸ ਹੀ ਗਈ।ਸਾਨੂੰ ਬੇਬੇ ਜੀ ਕਹਣ ਲੱਗੇ: ਏਸੇ ਤਰਾਂ ਮਾਨੁਖ ਨੂੰ ਮੌਤ ਆ ਝਪਟਦੀ ਹੈ। ਫੇਰ ਮੈਂ ਕਿਹਾ, ਕੀ ਮਨੁਖ ਤੇ ਪੰਛੀ ਮੌਤ ਅੱਗੇ ਇਕੋ ਜਹੇ

*ਗੁਰੂ ਗੋਬਿੰਦ ਸਿੰਘ ਜੀ ਦੇ ਦੋ ਵਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਜੋ ਪਿਤਾ ਜੀ ਦੇ ਨਾਲ ਸਨ।

ਹੋਏ ? ਬੇਬੇ ਜੀ ਆਖਣ ਲੱਗੇ, ਜੋ ਮਨੁਖ ਮੈਲੇ ਮਨਾਂ ਵਾਲੇ ਹੋਣ ਅਰ ਕਰਤਾਰ ਨੂੰ ਭੁੱਲ ਜਾਣ, ਓਹਨਾਂ ਨੂੰ ਮੌਤ ਏਸੇ ਤਰਾਂ ਝਪਟਦੀ ਹੈ, ਪਰ ਜੋ ਪਰਮੇਸ਼ਰ ਨਾਲ ਪਿਆਰ ਕਰਦੇ ਹਨ ਤੇ ਉਸਦੀ ਯਾਦ ਵਿਚ ਜੀਊਂਦੇ ਹਨ ਓਹ ਮੌਤ ਵੇਲੇ ਨਹੀਂ ਬਿਲਪਦੇ,ਸਗੋਂ ਓਹ ਪਰਸੰਨ ਹੁੰਦੇ ਹਨ। ਧਰਮੀ ਪੁਰਖ ਲਈ ਮੌਤ ਅਰ ਜੀਊਣਾ ਇਕ ਸਮਾਂਨ ਹੈ, ਕਿਉਂਕਿ ਓਹਨਾਂ ਦਾ ਮਨ ਪਰਮੇਸ਼ਰ ਦੇ ਪ੍ਰੇਮ ਵਿਚ ਸਦਾ ਪਰੋਤਾ ਰੈਹਦਾ ਹੈ, ਤੇ ਇਸ ਕਰਕੇ ਖਿੜਿਆ ਰੈਹਦਾ ਹੇ। ਉਸ ਵੇਲੇ ਬੇਬੇ ਜੀ ਨੇ ਸਾਨੂੰ ਸ੍ਰੀ ਗੁਰੂ ਅਰਜਨਦੇਵ ਜੀਦੇ ਕਸ਼ਟਾਂ ਦਾ ਸਮਾਚਾਰ ਸੁਣਾਇਆ— ਭਈ ਤੱਤੇ ਤਵੇ ਪੁਰ ਬੈਠੇ, ਉਪਰੋਂ ਤੱਤੀ ਰੇਤ ਪੈਂਦੀ ਵੇਲੇਭੀ ਉਨ੍ਹਾਂ ਹਾਇ ਨਹੀਂ ਕੀਤੀ, ਸਗੋਂ ਕਿਸੇ ਫਕੀਰ ਨੇ ਆਕੇ ਅਫਸੋਸ ਕੀਤਾ ਤਾਂ ਆਖਣ ਲੱਗੇ ਕਿ ਪਰਮੇਸਰ ਦੇ ਭਾਣੇ ਵਿਚ ਸਾਡਾ ਮਨ ਅਨੰਦ ਹੈ। ਫੇਰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀਦਾ ਸਮਾਚਾਰ ਸੁਣਾਇਆ ਕਿ ਸੀਤਲਾ ਦੇ ਕਸ਼ਟ ਵਿਚ ਆਪਨੀ ਮਾਤਾ ਜੀ ਨੂੰ ਧੀਰਜ ਦੇਂਦੇ ਰਹੇ, ਅਰ ਮੌਤ ਨੂੰ ਉਨ੍ਹਾਂ ਬੁਰੀ ਵਸਤ ਨ ਜਾਣਿਆਂ। ਫੇਰ ਬਾਬਾ ਗੁਰੂਜੀ ਦਾ ਹਾਲ ਕਹ ਸੁਣਾਇਆ, ਕਿਕੁਰ ਓਹਨਾਂ ਨੇ ਅਪਨਾ ਸੀਸ ਦਿੱਲੀ ਵਿਚ ਦਿੱਤਾ ਤੇ ਸੀ ਨਾ ਆਖੀ। ਬੇਬੇ ਜੀ ਆਖਣ ਲਗੇ, ਭਈ ਇਹ ਸਾਰਾ ਬਲ ਪਰਮੇਸ਼ਰ ਦੇ ਪ੍ਰੇਮੀਆਂ ਵਿਚ ਸੁਤੇ ਹੀ ਹੁੰਦਾ ਹੈ, ਪਰ ਸ੍ਰੀ ਗੁਰੂ ਜੀ ਤਾਂ ਆਪ ਕਰਤਾਰ ਦਾ ਰੂਪ ਹੋਏ। ਫੇਰ ਜਦ ਬੇਬੇ ਜੀ ਨੇ ਸਾਨੂੰ ਭਜਨ ਕਰਨ ਦਾ ਵਲ ਸਿਖਾਇਆ, ਉਸ ਦਿਨ ਤੋਂ ਤਾਂ ਅਸਾਂ ਪਰਤੱਖ ਦੇਖ ਲਿਆ ਹੈ ਕਿ ਮੌਤ ਅਸਲ ਵਿਚ ਚੰਗੀ ਚੀਜ਼ ਹੈ; ਐਵੇਂ ਲੋਕੀ ਡਰਦੇ ਹਨ—"ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨ ਆਨੰਦੁ, ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥"ਜਦੋਂ ਅੰਮੀ ਜੀ (ਜੀਤੋ ਜੀ)ਨੇ ਚੋਲਾ ਛਡਿਆ ਹੈ, ਓਦੋਂ ਮੇਰਾ ਦਿਲ ਡਾਢਾ ਉਦਰਿਆ ਸੀ, ਪਰ ਹੁਣ ਮੇਰਾ ਦਿਲ ਉਦਰੇਵਾਂ ਨਹੀਂ ਖਾਂਦਾ।

ਫਤੇ ਸਿੰਘ ਬੋਲਿਆ, ਭਰਾ ਜੀ! ਜਦੋਂ ਦਾ ਅਸਾਂ ਅੰਮ੍ਰਿਤ ਛਕਿਆ ਹੈ, ਅਸੀਂ ਮੂਲੋਂ ਹੀ ਨਿਰਭੈ ਹੋ ਰਹੇ ਹਾਂ।

ਮਾਤਾ ਜੀ ਇਸ ਵੇਲੇ ਡੂੰਘੀਆਂ ਸੋਚਾਂ ਵਿਚ ਸਨ, ਘੜੀ ਮੁੜੀ ਮੌਤ ਦਾ ਨਾਉਂ ਸੁਣਕੇ ਕਹਣ ਲਗੇ: ਬਰਖ਼ੁਰਦਾਰ ਜੀ! ਮੌਤਦਾ ਨਾਉਂ ਕਾਹਨੂੰ ਘੜੀ ਮੁੜੀ ਲੈਂਦੇ ਹੋ ? ਖਬਰੇ ਬਾਕੀ ਦਿਆਂ ਨਾਲ ਕੀ ਵਰਤ ਰਹੀ ਹੈ ? ਜੋਰਾਵਰ ਸਿੰਘ ਜੀ ਨੇ ਉੱਤਰ ਦਿੱਤਾ, ਮਾਤਾ ਜੀ ਤੁਸੀਂ ਅਮੰਨਾ ਕਰੋ, ਸਾਡੇ ਪਿਤਾ ਜੀ ਕਾਬੂ ਨਹੀਂ ਆਉਣ ਵਾਲੇ, ਪਰ ਜੇ ਕਦੀ ਸਾਡੇ ਬਿਛੜੇ ਟੱਬਰ ਵਿਚੋਂ ਕੋਈ ਸ਼ਹੀਦ ਹੋ ਬੀ ਗਿਆ ਤਾਂ ਕੀ ਡਰ ਹੈ ? ਧਰਮ ਪਿੱਛੇ ਜੇ ਕਿਸੇ ਸੀਸ ਦੇ ਦਿੱਤਾ, ਤਾਂ ਚੰਗਾ ਹੀ ਹ। ਬਾਬਾ ਗੁਰੂ ਜੀ ਨੇ ਅਪਨਾ ਸੀਸ ਦੇ ਹੀ ਦਿਤਾ ਸੀ, ਕਿ ਨਹੀਂ ?

ਹੁਣ ਸੂਰਜ ਡੁਬ ਗਿਆ, ਹਨੇਰਾ ਹੋਣ ਲੱਗਾ, ਮਾਤਾ ਪੋਤ੍ਰਿਆਂ ਸਣੇ ਹੇਠਾਂ ਉਤਰੀ। ਸੇਵਕ, ਜੋ ਨਾਲ ਸੀ ਉਹ ਦੁਪਹਰ ਦਾ ਹੀ ਸੁੰਧਕਾਂ ਕੱਢਣ ਭੇਜਿਆ ਸੀ, ਆ ਗਿਆ, ਪਰ ਉਸਨੂੰ ਪੱਕਾ ਪਤਾ ਕੁਝ ਨਾ ਲੱਗਾ। ਗੁਰੂ ਜੀ ਚਮਕੌਰੋਂ ਸਹੀ ਸਲਾਮਤ ਨਿਕਲ ਗਏ ਹਨ, ਏਹ ਅਫਵਾਹ ਸੁਣ ਆਯਾ ਸੀ। ਇਧਰ ਮਾਤਾ ਜੀ ਨੇ ਡਿੱਠਾ ਕਿ ਮੁਹਰਾਂ ਵਾਲੀ ਖੁਰਜੀ

ਹੈ ਨਹੀਂ, ਅਰ ਮਾਲ ਮਤੇ ਵਾਲੀ ਕੋਈ ਚੀਜ਼ ਨਹੀਂ ਦਿੱਸਦੀ, ਤਦ ਗੰਗੂ ਨੂੰ ਸੱਦਕੇ ਪੁਛਿਆ ਕਿ ਕਾਕਾ! ਜੇ ਤੁਸਾਂ ਇੱਥੋਂ ਖੁਰਜੀ ਤੇ ਸਾਮਾਨ ਸਾਂਭਿਆ ਹੈ ਤਾਂ ਚੰਗਾ। ਉਸ ਕਿਹਾ ਕਿ ਮੈਂ ਤੁਹਾਨੂੰ ਅਗੇ ਹੀ ਕਹ ਦਿੱਤਾ ਸੀ ਕਿ ਅਪਨਾ ਆਪ ਸੰਭਾਲਕੇ ਰੱਖਣਾ, ਇਸ ਪਿੰਡ ਚੋਰ ਵਡੇ ਹਨ। ਮਾਤਾ ਜੀ ਨੇ ਕਿਹਾ, ਮਿਸਰ ਜੀ ਤੁਹਾਡੇ ਬਿਨਾਂ ਤਾਂ ਹੋਰ ਕੋਈ ਤੁਹਾਡੇ ਘਰ ਵਿਚ ਨਹੀਂ ਆ ਸਕਦਾ, ਪਰ ਜੇ ਕੋਈ ਚੋਰੀ ਆਕੇ ਲੈ ਹੀ ਗਿਆ ਹੈ ਤਾਂ ਵਾਹ ਵਾਹ! ਤਾਂ ਰਸੋਈਏ ਲਾਲੋ ਲਾਲ ਹੋ ਉੱਤਰ ਦਿਤਾ: ਵਾਹ ਵਾਹ! ਇਹ ਨੇਕੀ ਦਾ ਫਲ ਮੈਨੂੰ ਦੇਣ ਲੱਗੇ, ਆਪਣੀ ਜਾਨ ਤਲੀ ਉਤੇ ਧਰਕੇ ਤੁਹਾਨੂੰ ਬਚਾਇਆ, ਆਪਣੇ ਘਰ ਆਸਰਾ ਦਿਤਾ, ਜੇਕਰ ਕੋਈ ਕਾਜ਼ੀ ਯਾ ਨਵਾਬ ਸੁਣ ਪਾਵੇ ਤਾਂ ਮੇਰਾ ਘਾਣ ਬੱਚਾ ਪੀੜਿਆ ਜਾਵੇ। ਹਾਇ! ਹਾਇ! ਜੇ ਮੈਨੂੰ ਇਹ ਫਲ ਮਿਲਨਾ ਸੀ ਤਾਂ ਮੈਂ ਕਿਉਂ ਇਕ ਬਾਗੀ ਦੀ ਮਾਂ ਤੇ ਪੁੱਤ੍ਰ ਨੂੰ ਮੌਤ ਤੇ ਬਿਪਤਾ ਦੇ ਮੂੰਹੋਂ ਛੁਡਾਇਆ? ਹਾਇ ਭਗਵਾਨ, ਇਹ ਕਲਜੁਗ ਹੈ ਕਲਜੁਗ! ਹਰੇ ਹਰੇ! ਨੇਕੀ ਬਰਬਾਦ ਪਾਪਾਂ ਦੀ ਫਸੌਤੀ! ਮਾਤਾ ਜੀ ਨੇ ਵਡੇ ਧੀਰਜ ਨਾਲ ਉੱਤਰ ਦਿੱਤਾ, ਮਿਸਰ ਜੀ! ਮੈਂ ਤਾਂ ਤੁਹਾਨੂੰ ਊਜ ਨਹੀਂ ਲਾਈ, ਇਕ ਰਾਹ ਦੀ ਗਲ ਕੀਤੀ ਹੈ, ਸੋ ਹੱਛਾ ਵਾਹ ਵਾਹ, ਜਿਸਦੇ ਭਾਗਾਂ ਦਾ ਸੀ ਸੋ ਲੈਗਿਆ। ਵਾਹਿਗੁਰੂ ਦੀ ਜੋ ਇੱਛਾ ਹੋਵੇ, ਪਰਵਾਨ ਹੈ, ਤੁਸੀਂ ਕ੍ਰੋਧ ਨੂੰ ਦੂਰ ਕਰੋ।

ਇਹ ਕੋਮਲ ਬਚਨ ਪੰਮੇਂ ਦੇ ਬੇਈ-ਮਾਨ ਮਨ ਪੁਰ ਨਿਰਾ ਇੰਨਾਂ ਅਸਰ ਰਖਦੇ ਸਨ, ਜਿੰਨਾਂਕੁ ਇਕ ਜੁਆਲਾਮੁਖੀ ਪੁਰ ਪਾਣੀ ਦਾ ਛੱਟਾ। ਉਸੇ ਬਨਾਉਟੀ ਰੋਹ ਵਿਚ ਉੱਤਰ ਦਿਤੋ ਸੁ, ਨਹੀਂ ਨਹੀਂ, ਤੁਸੀਂ ਖੱਤ੍ਰੀ ਵਡੇ ਕ੍ਰਿਤਘਣ ਹੋ, ਇਸੇ ਕਰਕੇ ਪਰਸਰਾਮ ਨੇ ਤੁਹਾਡਾ ਨਾਸ ਕੀਤਾ ਸੀ; ਹੁਣ ਮੈਂ ਬੀ ਤੁਹਾਨੂੰ ਨਾਸ਼ੁਕਰੀ ਦਾ ਸੁਆਦ ਚਖਾਉਂਦਾ ਹਾਂ, ਹੁਣੇ ਮੁਗਲ ਹਾਕਮ ਦੇ ਹਵਾਲੇ ਕਰਦਾ ਹਾਂ ਤਦ ਇਸ ਅਰਾਮ ਤੇ ਮੇਰੀ ਦਯਾ ਦੀਕਦਰਪਵੇਗੀ।

ਮਾਤਾ ਬੋਲੀ: ਮਿਸਰ ਜੀ! ਅਸੀਂ ਕ੍ਰਿਤ-ਘਨ ਯਾ ਨਾਸ਼ਕਰੇ ਨਹੀਂ ਹਾਂ, ਤੁਹਾਡੀ ਮੱਦਦ ਦਾ ਵਡਾ ਧੰਨਵਾਦ ਕਰਦੇ ਹਾਂ ਅਰ ਜਦੋਂ ਅਸੀਂ ਸੁਖ ਸੁਖਾਂ ਨਾਲ ਆਪਣੇ ਪੁੱਤ੍ਰ ਪਾਸ ਪਹੁੰਚਾਂਗੇ ਤੁਹਾਡਾ ਅੰਦਰ ਬਾਹਰ ਭਰ ਦਿਆਂਗੇ, ਤੁਸੀਂ ਐਵੇਂ ਗੁੱਸਾ ਕਰ ਲੀਤਾ। ਅਸੀਂ ਤੈਨੂੰ ਚੋਰ ਨਹੀਂ ਬਣਾਉਂਦੇ, ਕਿਉਂਕਿ ਅਸਾਂ ਕਿਸੇ ਨੂੰ ਡਿੱਠਾ ਨਹੀਂ, ਇਕ ਸਹਜ ਸੁਭਾ ਦੀ ਗੱਲ ਕੀਤੀ ਹੈ, ਤੂੰ ਆਪਣੀ ਵੱਲ ਤ੍ਰਾਸਨੂੰ ਖਿੱਚ ਲਈ।

ਪਰ ਅਫਸੋਸ! ਇਸ ਧਨ ਨੇ ਪ੍ਰਿਥਵੀ ਪਰ ਉਹ ਉਹ ਉਪੱਦ੍ਰਵ ਕੀਤੇ ਹਨ ਕਿ ਜਿਨ੍ਹਾਂ ਦੇ ਸੁਣਿਆਂ ਬੀ ਪ੍ਰਾਣ ਕੰਬਉਠਦੇ ਹਨ, ਬੇਈਮਾਨ ਨੇ ਧਨ ਅੰਦਰ ਦਬ ਲੀਤਾ ਸੀ, ਅਰ ਇਸ ਧਨ ਦੀ ਖਾਤਰ ਮਾਤਾ ਜੀ ਨੂੰ ਅਪਣੇ ਘਰ ਲਿਆਇਆ ਸੀ। ਸੋ ਧਨ ਤਾਂ ਉਸਨੇ ਕਾਬੂ ਕੀਤਾ, ਹੁਣ ਇਹ ਉਪਾਉ ਕਰਨ ਲੱਗਾ ਕਿ ਕਿਵੇਂ ਇਹ ਇੱਥੋਂ ਨਿਕਲਣ, ਕਿਉਂਕਿ ਜੇ ਤੁਰਕਾਂ ਨੂੰ ਪਤਾ ਲੱਗਗਿਆ ਤਾਂ ਮੈਂ ਭੀ ਫਸ ਜਾਉਂ, ਫੇਰ ਧਨ ਦੀ ਮੌਜ ਕੌਣ ਲਊ? ਇਹ ਵਿਚਾਰ ਵਿਚਾਰਕੇ ਹੁਣ ਓਹ ਹੱਤਿਆਰਾ ਬ੍ਰਹਮਨ ਦਾਦੀ ਪੋਤ੍ਰਿਆਂ ਨੂੰ ਫੜ੍ਹਵਾਉਣਾ ਚਾਹੁੰਦਾ ਸੀ। ਜਦ ਮਾਤਾ ਜੀ ਦੇ ਕੋਮਲ ਬਚਨਾਂ ਨਾਲ ਕੁਛ ਅਸਰ ਨਾ ਹੋਇਆ, ਅਰ ਚੰਡਾਲ

ਪੰਮਾਂ ਮਸੂਮ ਬੱਚਿਆਂ ਦੇ ਲਹੂ ਨ੍ਹਾਉਣ ਲਈ ਤੁਰਨ ਲੱਗਾ, ਤਦ ਜੋਰਾਵਰ ਸਿੰਘ ਨੇ ਕਿਹਾ: ਭਾਈ ਗੰਗੂ! ਜੋ ਤੂੰ ਕਰਨਾ ਹੈ, ਸੋ ਤੂੰ ਟਲਦਾ ਦਿਸਦਾ ਨਹੀਂ, ਪਰ ਇਕ ਗਲ ਦਾ ਉੱਤਰ ਦੇਹ, ਕਿ ਤੂੰ ਜੋ ਸਾਨੂੰ ਨਾਸ਼ੁਕਰੀ ਦਾ ਦੋਸ ਦਿੰਦਾ ਹੈਂ ਕੀ ਤੂੰ ਆਪ ਓਹੋ ਨਹੀਂ ਕਰ ਰਿਹਾ? ਕਿੰਨਾਂ ਚਿਰ ਸਾਡੇ ਪਿਤਾ ਦਾ ਲੂਣ ਖਾਂਦਿਆਂ ਬੀਤ ਗਿਆ ਹੈ, ਕੀ ਉਨ੍ਹਾਂ ਦੀ ਕ੍ਰਿਪਾ ਅਰ ਦਯਾ ਦਾ ਜੋ ਸਾਡੇ ਪਿਤਾ ਜੀ ਤੇਰੇ ਉੱਤੇ ਕਰਦੇ ਰਹੇ ਹਨ, ਇਹੀ ਫਲ ਹੈ ਜੋ ਤੂੰ ਸਾਨੂੰ ਦਗੇ ਨਾਲ ਆਪਨੇ ਘਰ ਲਿਆਕੇ ਫੜਵਾਉਣ ਲੱਗਾ ਹੈਂ। ਜੇ ਇਹ ਬਦਨੀਤੀ ਸੀ, ਤਾਂ ਸਾਨੂੰ ਪਹਲੇ ਦਸਦੋਂ, ਅਸੀਂ ਤੇਰੇ ਨਾਲ ਆਉਂਦੇ ਹੀ ਕਿਉਂ? ਜਿੱਧਰ ਸਿੰਗਸਮਾਉਂਦੇਚਲੇ ਜਾਂਦੇ। ਹੁਣ ਇੰਨੀ ਦਯਾ ਕਰ ਆਪਣਾ ਘਰ ਸਾਂਭ ਤੇ ਅਸੀਂ ਚੱਲਦੇ ਹਾ, ਜਿੱਧਰ ਰੱਬ ਠਾਹਰ ਦੇਊ, ਚੱਲ ਠਹਰਾਂਗੇ।

ਪੰਮਾਂ ਹੋਰ ਭੜਕ ਕੇ ਬੋਲਿਆ: ਵਾਹ ਵਾਹ! ਜੰਮਦੀਆਂ ਸੂਲਾਂ ਦੇ ਮੂਹ ਤਿਖੇ, ਭਲਾ ਇਸ ਦਾਉ ਨਾਲ ਤੁਸੀ ਨਿਕਲ ਸਕਦੇ ਹੋ? ਇਹ ਕੈਹਦਾ ਹੀ ਛੜੱਪ ਕੋਠੜੀ ਨੂੰ ਬਾਹਰੋਂ ਕੁੰਡਾ ਮਾਰ, ਘਰ ਨੂੰ ਬੀ ਬਾਹਰੋਂ ਜੰਦ੍ਰਾ ਠੋਕ, ਪਿੰਡ ਦੇ ਚੌਧਰੀ ਨੂੰ ਇਨਾਮ ਦਾ ਲਾਲਚ ਦੇਕੇ, ਮੋਰਿੰਡਾ ਨਾਮ ਨੱਗਰ ਵਿਚ, ਜਿਥੇ ਥੋੜੀ ਜਿਹੀ ਸੈਨਾਂ ਉਤਰੀ ਹੋਈ ਸੀ, ਪਹੁਚਾ, ਅਰ ਸੈਨਾਂ ਦੇ ਸਰਦਾਰ ਨੂੰ ਖਬਰ ਦਿਤੀ।ਇਹ ਖੁਸ਼ੀ ਦੀ ਖਬਰ ਸੁਣਕੇ ਸਰਦਾਰ ਕੁਝ ਸਪਾਹੀ ਨਾਲ ਲੈ ਖੋੜੀ ਕਿਸੇ ਚੰਦ੍ਰੇ ਵੇਲੇ ਸਹੇੜੀ ਵਿਚ ਆ ਪਹੁਚਾ। ਮਲੇਛ ਬ੍ਰਾਹਮਨ ਦੇ ਘਰ ਵਿਚ ਕੁਦੀਆ ਦੇ ਬਾਹਰ ਸਰਦਾਰ ਆ ਖੜੋਤਾ, ਅਰ ਆਖਣ ਲਗਾ: ਮਾਈ ਜੀ! ਆਪ ਪੁੱਤ੍ਰਾਂ ਸਣੇ ਬਾਹਰ ਆ ਜਾਓ, ਆਪ ਨੂੰ ਨਵਾਬ ਸਾਹਿਬ ਦੇ ਲਿਜਾਣਾ ਹੈ। ਦੁਖੀਆ ਮਾਤਾ ਨੇ ਉਤਰ ਦਿਤਾ: ਭਈ! ਇਨ੍ਹਾਂ ਬਾਲਾਂ ਨੇ ਤਾਂ ਕਿਸੇ ਦਾ ਕੁਝ ਨਹੀਂ ਵਿਗਾੜਿਆ, ਇਨ੍ਹਾਂ ਨੂੰ ਕਿਉਂ ਤਸੀਹਾਂ ਵਿਚ ਪਾਉਂਦੇ ਹੋ? ਸਰਦਾਰ ਨੇ ਉਤਰ ਦਿੱਤਾ, ਕਿ ਤਸੀਹਾ ਇਨ੍ਹਾਂ ਨੂੰ ਕੋਈ ਨਹੀਂ ਮਿਲਦਾ, ਆਪ ਘਾਬਰੋ ਨਹੀਂ, ਨਿਰਾ ਨਵਾਬ ਦੇ ਰੋਬਰੂ ਕਰਨਾ ਹੈ, ਹੋਰ ਕੁਝ ਨਹੀਂ, ਕਿਉਂਕਿ ਸਾਨੂੰ ਹੁਕਮ ਹੈ ਕਿ ਗੁਰੂ ਕੇ ਸਾਥੀਆਂ ਸੱਜਣਾਂ ਵਿੱਚੋਂ ਜੋ ਕੋਈ ਮਿਲੇ ਉਸਨੂੰ ਹਾਜ਼ਰ ਕਰੀਏ। ਲਚਾਰ ਬ੍ਰਿੱਧ ਮਾਤਾ ਤੁਰੀ, ਆਹ! ਪਜਾਰੇ ਪਾਠਕ! ਤੁਰੀ ਨਹੀਂ, ਸਿੱਕਾਂ ਨਾਲ ਲੀਤੇ, ਲਾਡਾਂ ਨਾਲ ਪਾਲੇ, ਫੁੱਲਾਂ ਥੋਂ ਰਾਖਵੇਂ ਰੱਖੇ, ਰੱਬੀ ਰੰਗ ਵਾਲੇ ਬਚੇ ਖਾਲਸਾ ਧਰਮ ਦੀਆਂ ਉਮੈਦਾਂ ਦੇ ਨੌਨਿਹਾਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਅੱਖਾਂ ਦੇ ਤਾਰੇ, ਮਾਤਾ ਦੇ ਪਜਾਰੇ ਲਾਲ, ਸੱਤ ਧਰਮ ਲਈ ਬਲੀਦਾਨ ਕਰਨ ਲਈ, ਬ੍ਰਿਧ ਮਾਤਾ ਨਾਲ ਲੈ, ਨਿੱਜ ਨਾ ਹੋਣੇ ਚੰਡਾਲ ਬ੍ਰਹਮਨ ਦੇ ਘਰੋਂ ਤੁਰੀ। ਰਥ ਵਿੱਚ ਬਿਠਾਈ ਗਈ, ਪਲੋ ਪਲੀ ਵਿਚ ਧਰਮਰਾਜ ਦੇ ਬਿਬਾਣਾਂ ਵਰਗਾ ਰਥ ਰਿੜ੍ਹਿਆ। ਠੰਢੀ ਹਵਾ ਤੋਂ ਬਚਾਉਨ ਲਈ ਚਾਦਰਾਂ ਪਾ ਪਾ, ਤੇ ਛਾਤੀ ਨਾਲ ਲਾ ਲਾ ਮਾਤਾ ਜੀ ਤੱਤੀ ਵਾ ਥੋਂ ਬੀ ਰਾਖਵੇਂ ਪਾਲੇ ਹੋਏ ਪੋਤ੍ਰੇ ਲੁਕਾਵੇ, ਪਰ ਹਾਇ! ਪੋਹ ਦੀ ਪੌਣ ਕੱਪੜੇ ਵਿੰਨ੍ਹ ਵਿੰਨ੍ਹ ਕੇ ਜਾ ਚੁਭਦੀ ਹੈ। ਜਾਂ ਲੌਢੇ ਪਹਰ ਸ਼ਾਮਾਂ ਵੇਲੇ ਸਰਹਿੰਦ ਪਹੁੰਚੇ, ਤਦ ਨਵਾਬ ਨੂੰ ਸਾਰਾ ਸਮਾਂਚਾਰ ਸੁਣਾਯਾ

ਗਿਆ, ਜਿਸ ਪੁਰ ਉਸ ਨੇ ਹੁਕਮ ਦਿਤਾ: ਕਿ ਹਾਲੀ ਬੁਰਜ ਵਿਚ ਰੱਖੋ।

ਸ਼ਹਰ ਵਿਚ ਤੇ ਬਜ਼ਾਰ ਵਿਚ ਗਲੀ ਕੂਚੇ ਧੂੰਮ ਗਿਆ ਕਿ ਗੁਰੂ ਜੀ ਦੇ ਬੇਟੇ ਫੜੇ ਗਏ ਹਨ। ਇਧਰ ਨਵਾਬ ਨੇ ਉਸ ਵੇਲੇ ਮੁਸਾਹਬਾਂ ਨੂੰ ਕਾਜੀਆਂ ਮੁੱਲਾਂ, ਤੇ ਹੋਰ ਸਲਾਹਗੀਰਾਂ ਨੂੰ ਪੁੱਛਿਆ। ਸਭਨਾਂ ਦੀ ਸਲਾਹ ਸਾਹਬਜ਼ਾਦਿਆਂ ਨੂੰ ਛੱਡਣ ਦੀ ਨਹੀਂ ਸੀ, ਯਾ ਦੀਨ ਕਬੂਲਨ ਯਾ ਮਾਰੇ ਜਾਣ। ਇਹ ਖਬਰ ਬੀ ਸਾਰੇ ਨਗਰ ਵਿਚ ਤੇ ਨਵਾਬਦੇ ਅਪਣੇਮਹਲੀਂ ਧੁਮ ਗਈ ਸੀ। ਹਰ ਥਾਂ ਹਾਹਾਕਾਰ ਹੋ ਰਹੀ ਸੀ, ਅਰ ਹਰ ਘਰ ਸੈਹਮ ਛਾ ਰਿਹਾ ਸੀ!

ਠਾਰ ਬੁਰਜ ਵਿਚ ਜਗਤ ਗੁਰੂ ਦੀ ਮਾਤਾ ਤੇ ਬੇਟੇ ਰਖੇ ਗਏ, ਸਿਆਲੇ ਦੀ ਕੱਕਰੀ ਰਾਤ ਇਸ ਅਪਦਾ ਦੇ ਕਸ਼ਟਾਂ ਵਿਚ ਕੱਟੀ ਨਹੀਂ ਕਟ ਸਕਦੀ। ਹਾਹ! ਮਾਤਾ ਗੁਜਰੀ ਕਿਥੇ ਹਨ ਤੇਰੇ ਮੰਦਰ, ਗਰਮ ਕਮਰੇ, ਦੋਹਰੀਆਂ ਚੌਹਰੀਆਂ ਨਿਹਾਲੀਆਂ, ਤੇ ਰਜਾਈਆਂ ਵਾਲੇ ਕਮਰੇ ? ਓਹ ਪਾਤਸ਼ਾਹੀ ਸੁਖਾਂ ਭਰੇ ਸਥਾਨ ਕਿਧਰ ਗਏ ? ਉਸ ਸੁਖ ਤੇ ਸੰਪਦਾ ਨੂੰ ਕੀ ਹੋਇਆ ? ਤ੍ਰਿਲੋਕੀ ਦਾ ਨਾਥ ਤੇਰਾ ਪੁੱਤ੍ਰ, ਜੋ ਤੇਰੇ ਪੈਰ ਕੰਡਾ ਚੁਭਦਾ ਨਾ ਦੇਖ ਸਕੇ ਇਸ ਵੇਲੇ ਕਿਥੇ ਹੈ ? ਤੇਰੇ ਸੂਰਬੀਰ ਵਡੇ ਪੋਤ੍ਰੇ ਕਿੱਧਰ ਟੁਰ ਗਏ ? ਆਹ! ਪਿਆਰੀ ਮਾਤਾ! ਤੈਂ ਕੀਹ ਕੀਹ ਨਾ ਸਾਡੇ ਪਾਪੀਆਂ ਉਤੋਂ ਵਾਰਿਆ।ਤੇਰੀ ਗੋਦੀ ਵਿਚ ਖੇਡਦੇ ਲਾਲ ਬੀ ਕੋਈ ਘੜੀ ਦੇ ਪਰਾਹੁਣੇ ਹਨ, ਤੈਂ ਆਪ ਬੀ ਸਾਡੇ ਜਿਹੇ ਨਾਸ਼ੁਕਰਿਆਂ ਦੇ ਛੁਟਕਾਰੇ ਬਦਲੇ ਜਾਨ ਹੱਥ ਪੁਰ ਧਰੀ ਹੈ।

ਸੁਹਲ ਤੇ ਕੋਮਲਜਿਗਰ ਦੇ ਟੁਕੜਿਆਂ ਨੂੰ ਛਾਤੀ ਨਾਲ ਲਾਕੇ ਮਾਤਾ ਦੁੱਖਾਂ ਦੀਆਂ ਘੜੀਆਂ ਗਿਣ ਗਿਣ ਕੇ ਬਿਤਾ ਰਹੀ ਹੈ। ਇੰਞਾਣੇ ਲਾਡਾਂ ਪਾਲੇ ਬਾਲ ਕਿਸ ਅਪਦਾ ਵਿਚ ਪੈ ਗਏ, ਪਰ ਫੇਰ ਭੀ ਬਾਲ ਅਵਸਥਾ ਹੈ, ਬ੍ਰਿਧ ਮਾਤਾ ਦੇ ਸੀਨੇ ਨਾਲ ਸਿਰ ਜੋ ਟਿਕਾਇਆ, ਤਾਂ ਨੀਂਦ ਪੈ ਗਈ, ਪਰ ਮਾਂ ਦੀ ਅੱਖਾਂ ਵਿਚ ਨੀਂਦ ਕਿਥੇ ? ਐਵੇਂ ਚਿੰਤਾ ਦੇ ਵਹਣਾਂ ਵਿਚ ਹੀ ਜ਼ਰਾ ਅੱਖ ਬੰਦ ਹੋਈ ਤਾਂ ਕੀ ਦੇਖਦੀ ਹੈ ? ਕਿ ਵਡੇ ਪੋਤ੍ਰੇ ਦੋਵੇਂ ਹੀ ਤੀਰਾਂ ਨਾਲ ਛਾਨਣੀ ਹੋਏ ਧਰਾ ਪੁਰ ਲਹੂ ਵਿਚ ਲੇਟ ਰਹੇ ਹਨ, ਇਨ੍ਹਾਂ ਨੂੰ ਮਾਤਾ ਹਿਲਾ ਹਿਲਾ ਕੈਂਹਦੀ ਹੈ:-

ਜਾਗੋ ਜਾਗੋ ਵੇ ਲਾਲ ਦੁਲਾਰੇ!
ਬੁਢੀ ਮਾਤਾ ਪਈ ਵੇ ਪੁਕਾਰੇ;
ਕੇਹੀ ਨੀਂਦ ਤੁਸਾਂਨੂੰ ਪਿਆਰੀ,
ਉਠੋ ਉਠੋ ਵੇ ਮੇਰੇ ਪਿਆਰੇ।

ਜਦ ਮਾਤਾ ਪਿੱਛੇ ਦੇਖਦੀ ਹੈ, ਤਾਂ ਇਕ ਬੁਰਛਾ ਜੇਹਾ ਛੋਟੇ ਪੋਤ੍ਰੇ ਭੀ ਚਕਕੇ ਨੱਠਾ। ਮਾਤਾ ਉੱਠੀ, ਕਿ ਮਗਰ ਪਵਾਂ ਪਰ ਅੱਖ ਖੁਲ੍ਹ ਗਈ। ਤਦ ਕੀ ਦੇਖਦੀ ਹੈ ਕਿ ਪੱਟ ਥਕ ਗਏ ਹਨ, ਅਰ ਪੋਤ੍ਰੇ ਉਲਰਕੇ ਡਿਗਣ ਵਾਲੇ ਹੋ ਰਹੇ ਹਨ। ਸੰਭਲਕੇ ਫੇਰ ਛਾਤੀ ਨਾਲ ਲਾਏ। ਮਾਤਾ ਜੀ ਦਾ ਹਿਰਦਾ, ਜੋ ਇਸ ਵੇਲੇ ਵਿਹੁਲੀਆਂ ਸੂਲਾਂ ਦੀ ਸੇਜਾ ਪਰ ਛਿਜ ਰਿਹਾ ਸੀ, ਇਕਬਾਰਗੀ ਅੰਤਰ ਮੁਖੀ ਦਸ਼ਾ ਵਿਚ ਹੋਗਿਆ; ਦੁਖ ਸੁਖ ਦੇ ਦਾਤਾ ਅਕਾਲ ਪੁਰਖ ਦੀ ਸੇਵਾ ਵਿਚ ਪ੍ਰਾਰਥਨਾ ਵਿਖੇ ਲੀਨ ਹੋ ਗਿਆ:-

ਹੇ ਅਕਾਲ ਪੁਰਖ! ਕ੍ਰਿਪਾ ਕਰ, ਆਪਣੇ ਪਿਆਰਿਆਂ ਦੀ ਇਸ ਬਿਪਤਾ ਨੂੰ ਦੂਰ

ਕਰ, ਵਿਛੜਿਆਂ ਨੂੰ ਮੇਲ, ਇਨ੍ਹਾਂ ਮਸੂਮ ਬੱਚਿਆਂ ਨੂੰ ਪਾਪੀਆਂ ਥੋਂ ਛੁਟਕਾਰਾ ਬਖਸ਼,ਆਦਿਕ। ਇਸ ਪ੍ਰਕਾਰ ਦੀ ਬੇਨਤੀ ਵਿਚ ਮਾਤਾ ਅਜਿਹੀ ਲੀਨ ਹੋਈ ਕਿ ਪੂਰਬੋਤ੍ਰੀ ਪੌਣ, ਜੋ ਹੁਣ ਵਡੇ ਬੇਗ ਨਾਲ ਵਗ ਰਹੀ ਸੀ ਅਰ ਉਸ ਬੁਰਜ ਦੇ ਬੂਹਿਆਂ ਥਾਣੀਂ–ਸਭ ਕਛ ਲੁਟਾ ਬੈਠੀ ਬਿਧ ਮਾਤਾ ਦੇ ਸਰੀਰ ਦੀ ਗਰਮੀ ਨੂੰ ਲੁੱਟਣ ਲਈ ਹੱਲੇ ਕਰ ਕਰਕੇ–ਆ ਰਹੀ ਸੀ ਕੁਝ ਡਾਢੀ ਨਾ ਭਾਸੀ, ਸੱਚ ਹੈ:–

ਜਾਕਉ ਮੁਸਕਲੁਅਤਿ ਬਣੈ ਢੋਈ
ਕੋਇ ਨ ਦੇਇ।ਲਾਗੂਹੋਏ ਦੁਸਮਨਾ
ਸਾਕ ਭਿ ਭਜਿ ਖਲੇ। ਸਭੋ ਭਜੈ
ਆਸਰਾ ਚੁਕੈ ਸਭੁ ਅਸਰਾਉ।
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ
ਨ ਤਤੀ ਵਾਉ।

ਮਹਾਂ ਸਿਆਲੇ ਦੀ ਕੱਕਰੀ ਤੇ ਅਪਦਾ ਬਿਪਦਾ ਦੀ ਦੁਖ ਭਰੀ ਰਾਤ ਦੇ ਬਰਫ ਵਾਂਙ ਕਰੜੇ ਚਿੱਤਵਿਚ ਤਰਸ ਆਇਆ, ਆਪਣਾ ਰੰਞ ਗੁਥਲਾ ਸੰਭਾਲ ਪਛੋਂ ਨੂੰ ਤੁਰੀ, ਪੂਰਬ ਦਿਸ਼ਾ ਵੱਲੋਂ ਪੀਲਾ ਪੀਲਾ ਸੂਰਜ ਸੁਨੈਹਰੀ ਤੇ ਗਰਮਾਂ ਗਰਮ ਕਿਰਣਾਂਦੇ ਬਾਣ ਮਾਰਦਾ ਠਰ ਪਦਾਰਥਾਂ ਨੂੰ ਤਪਤ ਕਰਨ ਦਾ ਜਤਨ ਕਰਦਾ ਚੜ੍ਹਿਆ। ਸਾਡੀ ਮਾਤਾ ਜੀ ਦੇ ਬੁਰਜ ਵਿਚ ਬੀ ਧੁੱਪ ਆਈ, ਪਰ ਪਾਪਣ ਪੁਰੇ ਦੀ ਪੌਣ ਵਗਦੀ ਹੀ ਰਹੀ।

ਜ਼ੋਰਾਵਰ ਸਿੰਘ ਜੀ ਉਠਕੇ ਬੁਰਜ ਦੇ ਬੂਹਿਆਂ ਥਾਣੀਂ ਹੇਠਾਂ ਦੇਖਣ ਲਗੇ, ਦੇਖ ਦੇਖਕੇ ਆਖਣ ਲਗੇ: ਮਾਤਾ ਜੀ! ਜੇਕਰ ਅਸੀਂ ਦੋਵੇਂ ਪੱਗਾਂ ਕੁੰਡੇ ਨਾਲ ਬੰਨ੍ਹ ਕੇ ਹੇਠਾਂ ਵਹਾ ਦੇਈਏ, ਤਦ ਨਿਕਲ ਹੀ ਚਲੀਏ। ਮਾਤਾ ਬੋਲੀ, ਬੀਬਾ! ਮੈਂ ਕਿਕੁਰ ਉਤਰਾਂਗੀ? ਮੇਰਾ ਸਰੀਰ ਬ੍ਰਿਧ ਤੇ ਨਿਰਬਲ ਹੈ; ਅਰ ਫੇਰ ਕੀ ਬਚ ਜਾਵਾਂਗੇ? ਹਰ ਥਾਂ ਤੁਰਕ ਸਿਪਾਹੀ ਖੜੇ ਹਨ। ਜੇ ਬਚ ਬੀ ਜਾਈਏ ਤਾਂ ਜਾਈਏ ਕਿੱਥੇ?ਪਿਤਾ ਜੀਤੁਹਾਡੇ ਦਾ ਕੁਝ ਪਤਾ ਨਹੀਂ। ਭਰਾਵਾਂ ਮਾਤਾ ਦਾ ਕੋਈ ਥਹੁ ਨਹੀਂ, ਜਾਵਾਂਗੇ ਤਾਂ ਕਿਧਰ? ਓਟ ਲਵਾਂਗੇ ਤਾਂ ਕਿਹੜੀ? ਧਨ ਜੋ ਪਾਸ ਸੀ ਸੋ ਨਾ ਰਿਹਾ, ਗੁਜ਼ਾਰਾ ਕਿੱਕੁਰ ਤੋਰਾਂਗੇ? ਆਹ! ਮੈਂ ਦੁਖਿਆਰੀ ਇਡੇ ਜਗਤ ਦੀ ਵੱਸੋਂ ਵਿਚ ਬੀ ਉਜਾੜ ਵਿਚ ਹਾਂ। ਮੇਰੀਆਂ ਅੱਖਾਂ ਲਈ ਹੁਣ ਹਰ ਪਾਸੇ ਬੀਆਬਾਨ ਤੇ ਜੰਗਲ ਹਨ, ਹਾਂ, ਜਦ ਸੁਰਤ ਹੰਬਲਾ ਮਾਰਦੀ ਹੈ ਤੇ ਮਨ ਪਰਮੇਸ਼ਰ ਦੇ ਧਜਾਨ ਵਿਚ ਲਗਦਾ ਹੈ ਤਦ ਚਾਰਕੁੰਟ ਵਸ ਪੈਂਦੇ ਹਨ ਜਾਂ ਹੁਣ ਤੁਸੀਂ ਬੁਢੀ ਦੀ ਡੰਗੋਰੀ ਦ੍ਰਿਸ਼ਟੀ ਆਉਂਦੇ ਹੋ:–

ਬਲੁ ਛੁਟਕਿਓ ਬੰਧਨ ਪਰੇ
ਕਛੂ ਨ ਹੋਤ ਉਪਾਇ। ਕਹੁ
ਨਾਨਕ ਅਬ ਓਟ ਹਰਿ ਗਜਿ
ਜਿਉ ਹੋਹੁ ਸਹਾਇ।

ਜ਼ੋਰਾਵਰ ਸਿੰਘ ਉੱਤਰ ਦਿਤਾ, ਮਾਤਾ ਜੀ! ਤੁਸੀਂ ਜ਼ਰਾ ਕੁ ਹੌਂਸਲਾ ਕਰੋ ਤਾਂ ਨਿਕਲ ਹੀ ਚਲੀਏ। ਸਾਨੂੰ ਫੜ ਕੋਈ ਬੀ ਨਹੀਂ ਸਕਦਾ, ਕਿਉਂਕਿ ਸਾਰੇ ਲੋਕ ਸਾਨੂੰ ਜਾਣਦੇ ਥੋੜਾ ਹਨ। ਨਾਲੇ ਐਸ ਬੂਹੇ ਵਲੋਂ ਤਾਂ ਬਨ ਹੀ ਨੇੜੇ ਹੈ, ਇਸ ਵਿਚ ਵੜ ਚਲਾਂਗੇ। ਫੇਰ ਬਨੋ ਬਨ ਕਿਸੇ ਪਰਬਤ ਦੀ ਕੰਦ੍ਰਾਂ ਵਿਚ ਚਲ ਲੁਕਾਂਗੇ, ਅਰ ਫਲ ਫੁਲ ਖਾਕੇ ਗੁਜ਼ਾਰਾ ਕਰਾਂਗੇ। ਮਾਤਾ ਜੀ! ਪ੍ਰਾਧੀਨ ਜੀਊਣਾ ਬੁਰਾ ਹੈ, ਇਸ ਨਾਲੋਂ ਮਰਨਾ ਹੱਛਾ ਹੈ, ਸੁਤੰਤ੍ਰ ਰਹਣਾ ਸਾਡਾ ਧਰਮ ਹੈ, ਅੰਮ੍ਰਿਤ ਛਕਕੇ

ਸਾਥੋਂ ਗੁਲਾਮੀ ਕਦ ਭੋਗੀ ਗਈ ? ਚਲੋ ਉਠੋ ਮਾਂ ਜੀ ! ਉੱਦਮ ਕਰੋ, ਖਬਰੇ ਸਾਨੂੰ ਪਿਤਾ ਜੀ ਲੱਭ ਪੈਣ ਤੇ ਜੇ ਦੇਖੋ ਭਾਵੀ ਕੁਝ ਹੋਰ ਖੇਡ ਗਈ ਹੈ, ਤਦ ਵਾਹ ਵਾਹ ! ਬਨ ਵਿਚ ਕੁਝ ਦਿਨ ਕੱਟਾਂਗੇ, ਜਦ ਜਰਾ ਸਰੀਰ ਕਰਕੇ ਤਕੜੇ ਹੋਏ, ਤਾਂ ਪਿਤਾ ਜੀ ਦੇ ਜਗਤ ਉਧਾਰ ਕੰਮਾਂ ਨੂੰ ਸੰਭਾਲਾਂਗੇ, ਅਰ ਇਨ੍ਹਾਂ ਤੁਰਕਾਂ ਜਾਲਮਾਂ ਦੀਆਂ ਜੜ੍ਹਾਂ ਮੇਖਾਂ ਪੁਟਕੇ ਗੁਰੂ ਨਾਨਕ ਦੇਵ ਜੀ ਦਾ ਸੱਤ ਧਰਮ ਦ੍ਰਿੜ੍ਹਾਵਾਂਗੇ । ਇਹ ਗਲ ਅਜੇ ਮੁਕੀ ਹੀ ਨਹੀਂ ਸੀ ਕਿ ਇਕ ਬੁਰਛਾ ਪਠਾਨ ਸਾਮ੍ਹਣੇ ਆ ਖੜੋਤਾ, ਅਰ ਆਖਣ ਲੱਗਾ,ਮਾਤਾ!ਇਨ੍ਹਾਂ ਬੱਚਿਆਂ ਨੂੰ ਜ਼ਰਾ ਭੇਜੋ ।

ਮਾਤਾ—ਇਨ੍ਹਾਂ ਨੂੰ ਕੀ ਕਰੋਗੇ ? (ਅਰ ਦੁਹਾਂ ਹੀਰਿਆਂ ਨੂੰ ਚੱਦਰਾਂ ਵਿਚ ਲੁਕਾ ਲੀਤਾ) ।

ਪਠਾਣ—ਮਾਈ ਜੀ ! ਸਰਹਿੰਦ ਦੇ ਨਵਾਬ ਵਜੀਦ ਖਾਂ ਦਾ ਦਰਬਾਰ ਲਗਾ ਹੋਇਆ ਹੈ, ਅਰ ਉਹ ਤੁਹਾਡੇ ਪੁੱਤ੍ਰਾਂ ਨੂੰ ਦੇਖਣਾ ਚਾਹੁੰਦਾ ਹੈ ।

ਮਾਤਾ—ਨਵਾਬ ਨੂੰ ਆਖੋ ਕਿ ਇਨ੍ਹਾਂ ਮਸੂਮਾਂ ਥੋਂ ਕੀ ਲੈਣਾ ਸੂ ?

ਪਠਾਣ ਫੇਰ ਮੁੜ ਗਿਆ; ਪਰ ਝੱਟ ਆਗਿਆ ਅਰ ਆਖਣ ਲੱਗਾ ਕਿ ਨਵਾਬ ਆਖਦਾ ਹੈ: ਤੁਸੀਂ ਨ ਡਰੋ,ਇਨ੍ਹਾਂ ਦਾ ਵਾਲ ਵਿੰਗਾ ਨਹੀਂ ਹੋਵੇਗਾ, ਨਿਰੀ ਇਨ੍ਹਾਂ ਦੀ ਮੁਲਾਕਾਤ ਕਰਨੀ ਚਾਹੁੰਦਾ ਹੈ। ਤੁਸੀਂ ਕੁਝ ਤੌਖਲਾ ਨਾ ਕਰੋ, ਮੇਰਾ ਜ਼ਿੰਮਾਂ ਆਇਆ ਮੈਂ ਤੁਹਾਨੂੰ ਜਿਉਂ ਕੇ ਤਿਉਂ ਲਿਆ ਦਿਆਂਗਾ ।

ਮਾਤਾ ਨੂੰ ਇਨ੍ਹਾਂ ਬਚਨਾਂ ਉਤੇ ਕੁਝ ਵਿਸ਼ਵਾਸ ਨਹੀਂ ਸੀ, ਕਿਉਂਕਿ ਉਨ੍ਹਾਂ ਦੇ ਝੂਠ ਦੇ ਪਰਤੱਖ ਸਬੂਤ ਵੇਖ ਚੁਕੀ ਸੀ । ਜਿਉਂ ਜਿਉਂ ਉਹ ਮਿਠੀਆਂ ਗੱਲਾਂ ਕਰੇ ਮਾਤਾ ਪੋਤ੍ਰਿਆਂ ਨੂੰ ਹੋਰ ਘੁਟਦੀ ਜਾਵੇ, ਪਰ ਜੋਰਾਵਰ ਸਿੰਘ ਚੱਦਰ ਚੁਕਕੇ ਉਠ ਖੜੋਤਾ ਅਰ ਕਹਣ ਲੱਗਾ, ਮਾਤਾ ਜੀ ! ਤੁਸੀਂ ਕਿਉਂ ਚਿੰਤਾ ਕਰਦੇ ਹੋ ? ਸਾਨੂੰ ਜਾਣ ਦਿਓ। ਭਲਾ ਕੋਈ ਇੱਡਾ ਪਾਪੀ ਬੀ ਹੋ ਸਕਦਾ ਹੈ ਕਿ ਸਾਡੀ ਉਮਰ ਦਿਆਂ ਨੂੰ ਮਾਰ ਦੇਵੇ ? ਇਸ ਪ੍ਰਕਾਰ ਫਤੇ ਸਿੰਘ ਬੀ ਉਠਿਆ, ਪਰ ਮਾਤਾ ਕਿੱਥੋਂ ਜਾਣ ਦੇਵੇ ।

ਹੇ ਸੰਤਾਨ ਵਾਲੇ ਸੱਜਨੋਂ ! ਠੰਢੀ ਪੌਣ ਥੋਂ ਲੁਕਾ ਲੁਕਾ ਕੇ ਪੁੱਤ੍ਰਾਂ ਨੂੰ ਛਾਤੀ ਨਾਲ ਲਾਉਣ ਵਾਲੇ ਪਿਆਰਿਓ !! ਜ਼ਰਾ ਸੋਚੋ ਇਸ ਵੇਲੇ ਮਾਤਾ ਗੁਜਰੀ ਦੇ ਜਿਗਰ ਵਿਚ ਕੀ ਤੀਰ ਚਲਦੇ ਹੋਣਗੇ ? ਕਿਸ ਤਰਾਂ ਮਸੂਮ ਬਚਿਆਂ ਨੂੰ ਵੈਰੀਆਂ ਦੇ ਹਥੋਂ ਬਚਾਵੇ ਤੇ ਕੀਕਰ ਨਾ ਬਚਾਵੇ ? ਜਾਣਦੀ ਹੈ,ਪਰ ਫੇਰ ਬਚੇ ਪਾਪੀ ਦੇ ਹਥ ਫੜਾਉਂਦੀ ਹੈ ? ਨਹੀਂ ਨਹੀਂ, ਭਾਰਤ ਭੂਮੀ ਦੇ ਪਾਪਾਂ ਦੇ ਬਦਲੇ ਭੇਟਾ ਹੋਣ ਲਈ ਆਪਣੇ ਜਿਗਰ ਦੇ ਟੁਕੜੇ ਜਗ-ਵੇਦੀ ਨੂੰ ਘੱਲਦੀ ਹੈ ।

ਮਾਤਾ ਨੇ ਬਹੁਤ ਜ਼ੋਰ ਲਾਇਆ, ਪਰ ਨਾ ਤਾਂ ਪਠਾਣ ਹੀ ਬਾਲਾਂ ਨੂੰ ਛੱਡੇ, ਨ ਸ਼ੇਰ ਬੱਚੇ ਹੀ ਅਟਕਣ, ਅੰਤ ਨੂੰ ਮਾਤਾ ਨੇ ਪਜਾਰਿਆਂ ਨੂੰ ਗਲਵੱਕੜੀ ਪਾਕੇ ਘੁੱਟ ਘੁੱਟ ਕੇ ਮਿਲਕੇ ਵਡੇ ਜਤਨਾਂ ਨਾਲ ਵਿਛੁੜ ਵਿਛੁੜ ਕੇ ਤੋਰਿਆ । ਮਾਤਾ ਬਾਹਰ ਦੇਖਣ ਖੜੋਤੀ, ਸਾਹਮਣੇ ਬਜ਼ਾਰ ਵਿਚ ਔਹ ! ਗੁਰੂ ਗੋਬਿੰਦ ਸਿੰਘ ਜੀ ਦੇ ਜਿਗਰ ਦੇ ਟੁਕੜੇ ਜਾ ਰਹੇ ਹਨ । ਤੇੜ ਗੋਡਿਆਂ ਵਾਲੀਆਂ ਕੱਛਾਂ, ਗਲ ਚੁਸਤੇ ਕੁੜਤੇ ਤੇ ਅੰਗ ਰੱਖੇ, ਲੱਕ

ਨਾਲ ਰੇਸ਼ਮੀ ਪਟਕੇ ਤੇ ਨਿੱਕੀਆਂ ਨਿਕੀਆਂ ਤਲਵਾਰਾਂ, ਸਿਰ ਤੇ ਸਿੱਧੀਆਂ ਪੱਗਾਂ ਤੇ ਉੱਪਰ ਦੁਪੱਟੇ। ਸਰੂ ਵਰਗਾ ਕੱਦ, ਡੀਲ ਡੌਲ ਸਭ ਮਾਨੋ ਸੱਚੇ ਦੀ ਢਲੀ ਹੋਈ। ਚਿਹਰੇ ਗੋਰੇ ਗੋਰੇ ਜਿਕੁਰ ਚੰਦ ਦੇ ਟੁਕੜੇ ਹੁੰਦੇ ਹਨ, ਮੁਹਾਂਦ੍ਰਾ ਮਨ-ਮੋਹਨ ਮਾਨੋਂ ਕੋਈ ਦੇਵਤੇ ਇਸ ਜਗਤ ਵਿਚ ਆ ਗਏ ਹਨ। ਕਿਸ ਹੌਂਸਲੇ ਨਾਲ ਜਾ ਰਹੇ ਹਨ? ਮਾਤਾ ਬਾਰੀ ਵਿਚ ਖੜੋਤੀ ਦੇਖ ਰਹੀ ਹੈ, ਔਹ ਮੋੜ ਭੌਂ ਗਏ। ਬੈਠ ਜਾ ਪਜਾਰੀ ਮਾਤਾ! ਤੇਰੇ ਲਾਲ ਤੇਰੀਆਂ ਅੱਖਾਂ ਥੋਂ ਉਹਲੇ ਹੋਗਏ।

ਇਕ ਕਮਰੇ ਵਿਚ ਦਰਬਾਰ ਲੱਗਾ ਹੋਇਆ ਸੀ; ਵਡੇ ਵਡੇ ਹਿੰਦੂ ਤੇ ਮੁਸਲ-ਮਾਨ ਰਈਸ ਬੈਠੇ ਸਨ, ਨਵਾਬ ਵਜ਼ੀਦਖਾਂ ਮੋਟਾ ਰਿੱਛ ਵਾਂਙੂ—ਚਿਹਰੇ ਪੁਰ ਸੀਤਲਾ ਦੇ ਦਾਗ, ਅੱਖਾਂ ਹਾਥੀ ਵਾਂਗ ਨਿਕੀਆਂ ਨਿਕੀਆਂ—ਇਕ ਚੌਂਕੀ ਪੁਰ ਬੈਠਾ ਸੀ, ਸ਼ੇਰ ਦਿਲ ਬੱਚੇ ਬੇਧੜਕ ਜਾ ਖੜੇ ਹੋਏ। ਇਹ ਦੇਖ ਸੁਚਾਨੰਦ ਨਾਮੇ ਇਕ ਖਤ੍ਰੀ ਬੋਲਿਆ, ਓਇ ਬਚਿਓ! ਤਖਤ ਪੁਰ ਸਰਹਿੰਦ ਦੇ ਨਵਾਬ ਸਾਹਿਬ ਬਿਰਾਜਮਾਨ ਹਨ ਇਨ੍ਹਾਂ ਨੂੰ ਝੁਕ ਕੇ ਸਲਾਮ ਕਰੋ।

ਜ਼ੋਰਾਵਰ ਸਿੰਘ—ਇਕ ਅਕਾਲ ਪੁਰਖ ਤੇ ਗੁਰੂ ਬਿਨਾਂ ਕਿਸੇ ਅਗੇ ਸਾਡਾ ਝੁਕਨਾ ਮਨ੍ਹੇ ਹੈ।

ਇਹ ਦਲੇਰੀ ਦੀ ਗਲ ਸੁਣਕੇ ਸਾਰੇ ਹੱਕੇ ਬੱਕੇ ਹੋ ਗਏ। ਨਵਾਬ ਭਾਵੇਂ ਸ਼ਰ-ਮਿੰਦਾ ਹੋਗਿਆ, ਪਰ ਕੁਝ ਕੁ ਸਤਕਾਰ ਬੀ ਦਿਲ ਵਿਚ ਉਪਜਿਆ, ਕੋਲ ਸੱਦਕੇ ਕਹਣ ਲਗਾ, ਦੇਖੋ ਦੋ ਤਿੰਨ ਦਿਨ ਹੋਏ ਤੁਹਾਡਾ ਪਿਤਾ ਚਮਕੌਰ ਵਿਚ ਸਾਰੇ ਸਾਥੀਆਂ ਸਣੇ ਫੜਿਆ ਗਿਆ ਅਰ ਮਾਰਿਆ ਗਿਆ। ਸੋ ਹੱਛਾ ਹੋਇਆ, ਓਹ ਕਾਫਰ ਸੀ, ਉਸਦਾ ਜੀਉਣਾ ਚੰਗਾ ਨਹੀਂ ਸੀ। ਤੁਸੀਂ ਉਸਦੇ ਬੱਚੇ ਬਚ ਰਹੇ ਹੋ, ਅਰ ਸ਼ੁਕਰ ਹੈ, ਇਸਲਾਮੀ ਦਰਬਾਰ ਵਿਚ ਅੱਪੜ ਪਏ ਹੋ, ਤੁਹਾਡੇ ਕਰਮ ਵਡੇ ਉੱਤਮ ਹਨ।

ਜ਼ੋਰਾਵਰਸਿੰਘ—ਸਾਡੇ ਪਿਤਾਜੀ ਜੀਉਂਦੇ ਹਨ, ਇਸ ਵਿਚ ਕੁਛ ਸੰਸਾ ਨਹੀਂ। ਅਜੇ ਉਨ੍ਹਾਂ ਨੇ ਕਈ ਕੰਮ ਕਰਨੇ ਹਨ ਅਰ ਸਾਡੇ ਭਾਗ ਸਦਾ ਹੀ ਉੱਤਮ ਹਨ, ਕਦੀ ਮੰਦ ਨਹੀਂ ਹੋਏ।

ਵਜ਼ੀਦ ਖਾਂ—ਬਚਿਓ! ਦੇਖੋ, ਤੁਹਾਡੇ ਪੁਰ ਮੈਨੂੰ ਵਡਾ ਤਰਸ ਆਇਆ ਹੈ, ਚਾਹੀਦਾ ਤਾਂ ਇਹ ਹੈ ਕਿ ਦੋਵੇਂ ਮਾਰ ਦਿਤੇ ਜਾਓ, ਪਰ ਨਹੀਂ, ਤੁਹਾਡੀ ਉਮਰ ਪੁਰ ਤਰਸ ਆਉਂਦਾ ਹੈ, ਤੁਸੀਂ ਮੁਸਲਮਾਨੀ ਦੀਨ ਕਬੂਲ ਕਰ ਲਓ। ਚਲੋ ਵਡੀ ਮਸੀਤ ਵਿਚ ਚੱਲਕੇ ਤੁਹਾਨੂੰ ਦੀਨ ਵਿਚ ਰਲਾਈਏ। ਵਡੇ ਹੋਕੇ ਤੁਸੀਂ ਵਡੇ ਖਾਨ ਬਹਾਦਰ ਸਰਦਾਰ ਹੋ ਜਾਓਗੇ, ਐਸ਼ ਤੇ ਸੁਖ ਦੀ ਉਮਰ ਗੁਜ਼ਾਰੋਗੇ, ਫੇਰ ਕਿਆ-ਮਤ ਨੂੰ ਸੁਰਗ ਵਿਚ ਜਾਓਗੇ, ਦੀਨ ਦੁਨੀਆਂ ਦਾ ਸੁਖ ਪਾਓਗੇ।

ਜੋਰਾਵਰਸਿੰਘ ਨੇ ਛੋਟੇ ਭਰਾ ਵਲ ਇਕ ਅਸਚਰਜ ਤੇ ਪ੍ਰੇਮ ਭਰੀ ਨਜ਼ਰ ਨਾਲ ਦੇਖਿਆ, ਅਰ ਹੌਲੇ ਜਿਹੇ ਕਿਹਾ, ਦਸੋ ਭਰਾ ਜੀ! ਇਹ ਕੀ ਆਂਹਦੇ ਹਨ?

ਧੁਰ ਤੋਂ ਆਏ, ਜਗਤ ਗੁਰੂ ਦੀ ਅੰਸ, ਯੋਗੀ ਮਾਤਾ ਦੇ ਜਾਏ, ਦੇਵਤਾ ਰੂਪ ਮਾਤਾ ਦੇ ਸਿਖਾਏ ਪੜ੍ਹਾਏ, ਦਾਦੇ ਗੁਰੂ ਦੀ ਰੱਬੀਅਤ ਤੋਂ ਜਾਣੂ ਤੇ ਆਪਾ ਵਾਰਨ ਥੋਂ ਵਾਕਬ, ਸਾਹਿਬ-ਜ਼ਾਦੇ ਫਤੇ ਸਿੰਘ ਨੇ ਭਰਾ ਨੂੰ ਉੱਤਰ ਦਿੱਤਾ, ਭਰਾ ਜੀ! ਚਲੋ ਇਸ ਜਗਤ ਥੋਂ ਕੂਚ ਕਰੀਏ, ਗੁਰੂ ਨਾਨਕ ਦੇਵ

ਜੀ ਦੇ ਸੱਤ ਧਰਮ ਨੂੰ ਤਿਆਗ ਕੇ ਨਾਸ ਹੋਣ ਵਾਲੇ ਸੁਖਾਂ ਲਈ ਮਲੇਛ ਬਣੀਏ ? ਅਰ ਪਿਉ ਦਾਦੇ ਪੜਦਾਦੇ ਦੇ ਨਾਂ ਨੂੰ ਵੱਟਾ ਲਾਈਏ ? ਕਦੀ ਨਹੀਂ ਭਰਾ ਜੀ ! ਮੈਂ ਮਰਨ ਨੂੰ ਤਿਆਰ ਹਾਂ।

ਇਹ ਉੱਤਰ ਭਾਵੇਂ ਹੌਲੇ ਜਿਹੇ ਕਿਹਾ ਗਿਆ ਸੀ, ਪਰ ਦਰਬਾਰ ਵਿਚ ਇਕ ਚੁੱਪ ਵਰਤੀ ਹੋਈ ਸੀ, ਸਭ ਨੇ ਸੁਣ ਲੀਤਾ, ਅਰ ਆਪੋ ਵਿਚ ਅਚਰਜ ਹੋ ਅੱਖਾਂ ਮਾਰਨ ਲੱਗੇ।

ਹੁਣ ਜ਼ੋਰਾਵਰ ਸਿੰਘ ਨੇ ਉਚੀ ਜਿਹੀ ਕਿਹਾ: ਸੁਣੋ ਨਵਾਬ ਜੀ, ਤੁਹਾਡੇ ਸੁਰਗ ਦਾ ਹਾਲ ਅਸੀਂ ਸੁਣ ਚੁਕੇ ਹੋਏ ਹਾਂ, ਉਸਦੀ ਸਾਨੂੰ ਵਾਸ਼ਨਾ ਨਹੀਂ, ਜਗਤ ਦੀ ਅਸੀਂ ਇੱਛਾ ਨਹੀਂ ਰਖਦੇ, ਹੁਣ ਅਸੀਂ ਕਿਤੇ ਚਲੇ ਜਾਈਏ ਤਾਂ ਸਾਰਾ ਜਗਤ ਸਾਨੂੰ ਮੱਥਾ ਟੇਕਣ ਆਵੇ। ਜਗਤ ਦੀ ਮਾਨ ਵਡਾਈ ਸਾਨੂੰ ਈਸ਼੍ਵਰ ਨੇ ਬਖਸ਼ੀ ਹੋਈ ਹੈ। ਸੋ ਸਾਨੂੰ ਦੋਵੇਂ ਗਲਾਂ ਨਹੀਂ ਚਾਹੀਦੀਆਂ। ਸਾਡੇ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਹੈ:—

> ਕਬੀਰ ਦੀਨੁ ਗਵਾਇਆ ਦੁਨੀ
> ਸਿਉ ਦੁਨੀ ਨ ਚਾਲੀ ਸਾਥਿ।ਪਾਇ
> ਕੁਹਾੜਾ ਮਾਰਿਆ ਗਾਫਿਲ ਅਪੁਨੈ
> ਹਾਥ।

ਵਜ਼ੀਦਖਾਂ ਕਹਰਵਾਨ ਹੋਕੇ ਬੋਲਿਆ, "ਅਗਰ ਨਹੀਂ ਮਾਨੋਗੇ ਤੋ ਜਾਨ ਸੇ ਮਾਰੇ ਜਾਓਗੇ" ਸੁਚਾਨੰਦ ਨੇ ਕੋਲੋਂ ਸੁਰ ਭਰੀ; "ਹਾਂ ਹਾਂ ! ਠੀਕ ਹੈ,ਸੱਪ ਦੇ ਬਚੇ ਜੰਮਦੇ ਹੀ ਮਾਰਨੇ ਚਾਹੀਏ।"

ਜੋਰਾਵਰ ਸਿੰਘ ਨੇ ਉਤਰ ਦਿਤਾ, ਕੁਝ ਪਰਵਾਹ ਨਹੀਂ, ਮੌਤ ਇਕ ਦਿਨ ਜ਼ਰੂਰ ਆਵੇਗੀ, ਫੇਰ ਅੱਜ ਆ ਜਾਊ ਤਦ ਕੀ ਬੁਰਾ ਹੋਊ ? ਅਸੀਂ ਮਰਨੇ ਨੂੰ ਤਿਆਰ ਹਾਂ, ਪਰ ਧਰਮ ਤਿਆਗਨ ਨੂੰ ਨਹੀਂ।

ਫਤੇ ਸਿੰਘ—(ਸੁਚਾਨੰਦ ਵਲ ਮੂੰਹ ਕਰਕੇ) ਮੌਤ ਥੋਂ ਉਹ ਡਰੇ ਜੋ ਸਿਰਜਨਹਾਰ ਥੋਂ ਵਿਛੜਿਆ ਹੋਵੇ। ਜਿਨਾਂ ਦੇ ਹਿਰਦੇ ਵਿਚ ਪਰਮੇਸ਼ਰ ਵੱਸ ਰਿਹਾ ਹੈ, ਉਨ੍ਹਾਂ ਲਈ ਮੌਤ ਸੱਚਾ ਜਨਮ ਹੈ:—

> ਕਬੀਰ ਜਿਸੁ ਮਰਨੈ ਤੇ ਜਗੁ ਡਰੈ
> ਮੇਰੇ ਮਨ ਆਨੰਦੁ। ਮਰਨੇ ਹੀ ਤੇ
> ਪਾਈਐ ਪੂਰਨੁ ਪਰਮਾਨੰਦੁ ॥

ਹੁਣ ਸਾਰੇ ਦਰਬਾਰ ਵਿਚ ਖਿਲ-ਬਿਲੀ ਮਚ ਗਈ; ਵਡੇ ਵਡੇ ਤੇ ਬੁਢੇ ਸਰਦਾਰ ਉਂਗਲਾਂ ਟੁਕ ਟੁਕ ਕੇ ਰਹ ਗਏ ਕਿ ਇਹ ਬਾਲ ਹਨ ਕਿ ਕੋਈ ਫਰਿਸ਼ਤੇ ਹਨ ? ਕਿਸ ਦਲੇਰੀ ਨਾਲ ਗੱਲਾਂ ਕਰਦੇ ਹਨ ? ਜਿਸਦੇ ਮਸੂਮ ਬੱਚੇ ਇਸ ਹੌਂਸਲੇ ਵਾਲੇ ਹਨ, ਓਹ ਆਪ ਜ਼ਰੂਰ ਮਾਮੂਲੀ ਮਨੁਖ ਨਹੀਂ ਹੋ ਸਕਦਾ, ਇਸ ਪ੍ਰਕਾਰ ਦੇ ਖਿਆਲਾਂ ਵਿਚ ਕੁਝ ਚਿਰ ਰਹਕੇ ਸਾਰੇ ਦਰਬਾਰ ਪੁਰ ਹਰਿ-ਆਨੀ ਛਾ ਗਈ। ਨਵਾਬ ਨੇ ਮੁਖੀ ਪੁਰਖ਼ਾਂ ਵਲ ਸੈਨਤ ਕੀਤੀ, ਪਰ ਸਭ ਦਾ ਜਵਾਬ ਚੁਪ ਹੀ ਪਾਇਆ। ਹਾਂ,ਸੁਚਾਨੰਦ ਨੇ ਦਲੇਰ ਹੋਕੇ ਕਿਹਾ: ਡਿੱਠਾ ਜੇ, ਜਿਨਾਂ ਦਾ ਬਚਪਨ ਵਿਚ ਇਹ ਹਾਲ ਹੈ ਓਹ ਵੱਡੇ ਹੋਕੇ ਕਦ ਘੱਟ ਕਰਨਗੇ ? ਇਕ ਪਿਉ ਇਨ੍ਹਾਂ ਦਾ ਨਹੀਂ ਮਾਣ, ਜੇਕਰ ਏਹ ਦੋ ਵਡੇ ਹੋ ਗਏ ਤਾਂ ਖਬਰੇ ਕੀ ਹਨੇਰ ਮਾਰਨਗੇ ? ਏਹ ਜੀਉਂਦੇ ਛਡਣੇ

ਜੋਗ ਨਹੀਂ। ਮਲੇਰ ਕੋਟਲੇ ਦੇ ਨਵਾਬ ਨੇ ਉਤਰ ਦਿਤਾ: ਬੇਸ਼ੱਕ ਸੱਚ ਹੈ, ਪਰ ਮਾਸੂਮ ਬਚਿਆਂ ਪੁਰ ਹੱਥ ਉਠਾਉਣਾ ਕਾਇਰ ਪੁਣਾਂ ਹੈ। ਇਨ੍ਹਾਂ ਨੇ ਸਾਡਾ ਕੁਝ ਨਹੀਂ ਵਿਗਾੜਿਆ, ਇਨ੍ਹਾਂ ਨੂੰ ਛਡ ਦੇਣਾ ਯੋਗ ਹੈ। ਇਨ੍ਹਾਂ ਬੱਚਿਆਂ ਤੇ ਹੱਥ ਚੁੱਕਣਾ, ਇਸਲਾਮ ਨੂੰ ਕਾਲਾ ਕਰਨਾ ਹੈ। ਮਸੂਮਾਂ ਦਾ ਕਤਲ ਕਿਸੇ ਸ਼ਰਆ ਵਿਚ ਰਵਾ ਨਹੀਂ, ਪਰ ਆਹ! ਕੁਸ਼ਾਮਤੀ ਕਾਜ਼ੀ, ਮੁਲਾਂ ਕੁੱਕੜਾਂ ਵਾਂਙ ਬੋਲ ਉਠੇ, ਨਹੀਂ, ਗਰਦਨ ਜ਼ਦਨੀ ਗਰਦਨ ਜ਼ਦਨੀ ਦੇ ਲਾਇਕ ਹਨ (ਅਰਥਾਤ ਮਾਰ ਦਿਉ)।

ਨਵਾਬ ਨੇ ਫੇਰ ਇਕ ਵੇਰ ਬੱਚਿਆਂ ਨੂੰ ਭਰਮਾਉਣ ਦਾ ਯਤਨ ਕੀਤਾ, ਪਰ ਸੂਰਬੀਰਾਂ ਨੇ ਏਹੋ ਉੱਤਰ ਦਿਤਾ, ਕਿ ਅਸੀ ਸਤ ਧਰਮ ਨੂੰ ਛੱਡਕੇ ਅਸੱਤ ਨਹੀਂ ਗ੍ਰਹਣ ਕਰਾਂਗੇ। ਜੇ ਅਸੀ ਹੀ ਧਰਮ ਛੱਡ ਦੇਈਏ, ਤਦ ਧਰਮ ਪਰ ਚੱਲੇਗਾ ਕੌਣ?

ਹੁਣ ਨਵਾਬ ਨੇ ਕੈਹਰਵਾਨ ਹੋ, ਦੋ ਪਠਾਨਾਂ ਨੂੰ ਕਿਹਾ ਕਿ ਤੁਹਾਡੇ ਪਿਤਾ ਨੂੰ ਇਨ੍ਹਾਂ ਦੇ ਪਿਤਾ ਨੇ ਜੰਗ ਵਿਚ ਮਾਰਿਆ ਸੀ, ਹੁਣ ਤੁਸੀ ਬਦਲਾ ਲੈ ਲਓ। ਪਰ ਉਨ੍ਹਾਂ ਉੱਤਰ ਦਿਤਾ ਕਿ ਜੇ ਆਪ ਜਾਨ ਬਖਸ਼ੀ ਕਰੋ ਤਾਂ ਜੰਗ ਵਿਚ ਮੋਏ ਪਿਤਾ ਦੇ ਬਦਲੇ ਅਸੀ ਮਸੂਮ ਬੱਚਿਆਂ ਨੂੰ ਨਹੀਂ ਮਾਰ ਸਕਦੇ ਗੱਲ ਕਾਹਦੀ ਨਵਾਬ ਨੇ ਹੁਕਮ ਦਿੱਤਾ ਕਿ ਬੱਚੇ ਕੰਧ ਵਿਚ ਚਿਣ ਸਿੱਟੋ। ਬਹਾਦਰ ਬੱਚੇ ਰਤਾ ਨ ਡਰੇ ਅਰ ਪਾਪੀਆਂ ਦੇ ਪਹਰੇ ਵਿਚ ਨਾਲ ਹੋ ਤੁਰੇ। ਸ਼ਹਰ ਦੀਫਸੀਲ ਢਾਹਕੇ ਦੋਵੇਂ ਖੜੇ ਕੀਤੇ ਗਏ, ਅਰ ਕੰਧ ਉਸਰਨੀ ਅਰੰਭ ਹੋਈ, ਪਰ ਧੰਨ ਹੈ ਮਾਤਾ ਜੀਤੋ ਜੀ! ਜਿਨ ਇੱਡੇ ਬਹਾਦਰ ਪੁਤ ਜਾਏ। ਆਹ! ਪਜਾਰੇ ਪਾਠਕ! ਕੰਧ ਉੱਸਰਨ ਲਗੀ ਸੀ, ਤਦ ਸਾਹਬਜ਼ਾਦਿਆਂ ਨੇ ਜਪੁਜੀ ਸਾਹਿਬ ਜੀ ਦਾ ਪਾਠ ਅਰੰਭ ਕੀਤਾ ਸੀ; ਜਦ ਕੁਝ ਉੱਸਰ ਗਈ, ਤਦ ਭੋਗ ਪਾਇਆ। ਹੁਣ ਨਵਾਬ ਆਗਿਆ, ਅਰ ਫੇਰ ਆਖਣ ਲਗਾ: ਕਿ ਅਜੇ ਬੀ ਵੇਲਾ ਹੈ। ਫਤੇ ਸਿੰਘ ਤਾਂ ਜਪੁਜੀ ਦਾ ਭੋਗ ਪਾਉਂਦੇ ਹੀ ਬੇਹੋਸ਼ ਹੋ ਗਿਆ ਸੀ, ਪਰ ਵਡਾ ਪਜਾਰੀ ਬੇਬੇ ਦੇ ਕੰਠ ਕਰਵਾਏ ਬੇਨਤੀ ਦੇ ਸ਼ਬਦ ਪੜ੍ਹ ਰਿਹਾ ਸੀ, ਨਵਾਬ ਨੂੰ ਕਹਣ ਲਗਾ, ਚਲ ਪਾਪੀ! ਪਾਪ ਦਾ ਕੰਮ ਪੂਰਾ ਹੋਣ ਦੇਹ, ਤੁਸਾਡੇ ਪਾਪ ਰਾਜ ਦੇ ਨਸ਼ਟ ਦਾ ਪਜਾਲਾ ਨਕਾਨਕ ਹੋਕੇ ਡੁਲ੍ਹਣ ਵਾਲਾ ਹੈ, ਉਸ ਨੂੰ ਡੁਲ੍ਹਣ ਦੇਹ। ਇਹ ਉੱਤਰ ਨਵਾਬ ਨੂੰ ਗੋਲੀ ਦੀ ਤਰਾਂ ਲੱਗਾ, ਪਾਪ ਦੀ ਫਿਟਕਾਰ ਮਨ ਪੁਰ ਸਵਾਰ ਹੋਈ, ਹਿਰਦੇ ਵਿਚ ਕੰਬਦਾ ਤੇ ਬ੍ਰਾਉਂਦਾ ਮਹਲਾਂ ਨੂੰ ਚਲਾ ਗਿਆ। ਇਧਰ ਭਾਰਤ ਭੂਮੀ ਵਿਚ ਪ੍ਰਗਟੇ ਰੱਬੀ ਜੋਤ ਦੇ ਚੰਦ ਸੂਰਜ ਜਿਨ੍ਹਾਂ ਦੇ ਪ੍ਰਗਟ ਹੋਣ ਵਾਸਤੇ ਖਬਰ ਨਹੀਂ ਕਿੰਨੀਆਂ ਸਦੀਆਂ ਬੀਤੀਆਂ ਹੋਣਗੀਆਂ, ਗੁਰੂ ਜੀ ਦੇ ਹੋਣਹਾਰ ਨੌਨਿਹਾਲ, ਸੱਤ ਧਰਮ ਦੀਆਂ ਉਮੈਦਾਂ ਦੇ ਪੁੰਜ ਜਦ ਇਸ ਨਿਰਦਯਤਾ ਨਾਲ ਇੱਟਾਂ ਵਿਚ ਟਿਕਾਏ ਗਏ* ਤਦ ਹਨੇਰੀ ਵਡੇ ਹੀ ਕੈਹਰ ਦੀ ਵਗੀ, ਬ੍ਰਿਛ ਜੜ੍ਹਾਂ ਥੀਂ ਉਖੜ ਗਏ। ਧਰਤੀ ਕੰਬੀ, ਭੁਚਾਲ ਆਇਆ, ਅਰ

*ਮਿਤੀ ਪੋਹ ਦਿਨ ੧੩ ਸੰ: ੧੭੬੨ ਬਿ: ਸਵਾ ਪਹਰ ਦਿਨ ਚੜ੍ਹੇ।

ਓਹ ਕੰਧ ਡਿੱਗ ਪਈ *ਮਾਤਾ ਜੀ ਦਾ ਸੇਵਕ ਜੋ ਇਸ ਬਿਪਤਾ ਵਿਚ ਨਾਲ ਰਿਹਾ ਸੀ, ਅਰ ਸਾਰੀ ਰਾਤ ਪਾਲੇ ਵਿਚ ਕਿਲੇ ਦੇ ਬਾਹਰ ਬੈਠਾ ਰਿਹਾ ਸੀ, ਕਿਉਂਕਿ ਉਸਨੂੰ ਅੰਦਰ ਨਾਲ ਜਾਣਾ ਨਹੀਂ ਮਿਲਿਆ ਸੀ; ਸਵੇਰ ਹੁੰਦੇ ਹੀ ਕਿਲੇ ਦੇ ਹਾਕਮ ਆਦਿਕਾਂ ਦੇ ਮਿੰਨਤਾਂ ਕਰਨ ਚਲਾਗਿਆ ਸੀ ਕਿ ਕਿਵੇਂ ਮਾਤਾ ਜੀ ਦੇ ਪਾਸ ਅੱਪੜ ਪਵਾਂ । ਸਾਹਿਬਜ਼ਾਦੇ ਜਦ ਦਰਬਾਰ ਗਏ ਹਨ, ਤਦ ਇਹ ਹਾਕਮਾਂ ਦੇ ਫਿਰਦਾ ਸੀ, ਹੁਣ ਮਸਾਂ ਮਸਾਂ ਮਾਤਾ ਜੀ ਪਾਸ ਪਹੁੰਚਾ । ਓਹਨਾਂ ਜਾਂਦਿਆਂ ਹੀ ਦਰਬਾਰ ਵਲ ਨਸਾਇਆ ਕਿ ਪੋਤ੍ਰਿਆਂ ਦੀ ਖਬਰ ਲਿਆਵੇ । ਸੋ ਬਹੁਤ ਢੂੰਢਦੇ ਮਾਰੋਂ ਠੇਢੇ ਖਾਂਦਾਡਿਗਦਾ ਢੰਹਦਾ ਹਨੇਰੀ ਤੇ ਘੱਟੇ ਵਿਚ ਦੁਖੀ ਹੁੰਦਾ ਵਡੇ ਔਖ ਨਾਲ ਇਹ ਓਥੇ ਪਹੁੰਚਾ ਜਿਥੇ ਹੁਣ ਕੰਧ ਡਿੱਗੀ ਸੀ ਅਰ ਇੱਟਾਂ ਦੇ ਢੇਰ ਪਰ ਪਜਾਹੀਆਂ ਲੋਥਾਂ ਪਈਆਂ ਸਨ, ਆਪਣੇ ਹਥੀਂ ਖਿਡਾਏ ਸਾਹਬਜ਼ਾਦਿਆਂ ਨੂੰ ਇਸ ਦਸ਼ਾ ਵਿਚ ਦੇਖ ਸੱਚਾ ਸੇਵਕ ਸਹਾਰ ਨਾ ਸਕਿਆ, ਫਤੇ ਸਿੰਘ ਦੀ ਕਮਰ ਵਿਚੋਂ ਕਟਾਰ ਕੱਢੀ, ਅਰ ਪੇਟ ਵਿਚ ਮਾਰੀ ਅਰ ਉਥੇ ਹੀ ਲੇਟ ਗਿਆ। ਟੋਡਰਮਲ ਨਾਮੇ ਇਕ ਗੁਰੂ ਕਾ ਸਿਖ ਕੁਝ ਦੂਰ ਰੇਹਦਾ ਸੀ, ਜਦ ਉਸ ਸੁਣਿਆਂ ਕਿ ਸਾਹਬਜ਼ਾਦੇ ਫੜੇ ਗਏ, ਤਦ ਨੱਠਾ ਕਿ ਮੈਂ ਜਾਕੇ ਸਾਰਾ ਸਰਬੰਸ ਖਰਚ ਕਰ ਦਿਆਂ, ਪਰ ਬੱਚਿਆਂ ਨੂੰ ਬਚਾ ਲਵਾਂ । ਕਾਲੀ ਹਨੇਰੀ ਦਾ ਹਨੇਰਾ, ਘੱਟੇ ਦੀ ਭਰਮਾਰ ਭੁਚਾਲ ਆਦਿਕ ਕਸ਼ਟ ਸਹਾਰਦਾ ਦਰਬਾਰ ਵਲ ਗਿਆ, ਪਰ ਹਾਇ ! ਭਾਰਤ ਭੂਮੀ ਤੇਰੇ ਨਸੀਬ ! ਇਹ ਸਿਦਕੀ ਪੁਰਖ ਉਸ ਵੇਲੇ ਪਹੁੰਚਾ, ਜਿਸ ਵੇਲੇ ਤੇਰੇ ਦੁਲਾਰੇ ਸਰੀਰਾਂ ਨੂੰ ਤਜ ਗਏ ਸਨ। ਇੱਥੋਂ ਤੁਰ ਕਿਲੇ ਵਿਚ ਪਹੁੰਚਾ, ਮਾਤਾ ਨੂੰ ਸਮਾਚਾਰ ਸੁਣਾਇਆ । ਹਾਇ ! ਦੁਖਯਾਰੀ ਮਾਤਾ ਦੇ ਦਿਲ ਪੁਰ ਇਹ ਖ਼ਬਰ ਹੀ ਨੋਕੀਲੇ ਤੇ ਵਿਹੁਲੇ ਦਾ ਅਸਰ ਰੱਖਦੀ ਸੀ ਕਿ ਟੋਡਰਮਲ ਨੇ ਹੋਰ ਖ਼ਬਰ ਇਹ ਸੁਣਾਈ ਕਿ ਇਹ ਬੀ ਖ਼ਬਰ ਆਈ ਹੈ, ਜੋ ਚਮਕੌਰ ਵਿਚ ਗੁਰੂ ਜੀ ਬੀ ਸ਼ਹੀਦ ਹੋਏ ਅਰ ਵਡੇ ਸਾਹਿਬਜ਼ਾਦੇ ਬੀ ਕੁਰਬਾਨ ਹੋ ਗਏ ਅਰ ਇਹ ਬੀ ਅਵਾਈ ਹੈ ਕਿ ਦੋਵੇਂ ਡੋਲੇ ਬੀ ਵੱਢੇ ਗਏ ।

ਪਿਆਰੇ ਪਾਠਕ ! ਜ਼ਰਾ ਸੋਚੋ ਜਿਸ ਧਰਮੀ ਮਾਤਾ ਜੀ ਨੇ ਸਾਰੀ ਉਮਰ ਸੁਖਾਂ ਵਿਚ ਕੱਟੀ ਹੋਵੇ, ਅਰ ਪਤੀ ਸਿਰ ਤੋਂ ਗੁਜ਼ਰ ਜਾਵੇ ਤਾਂ ਕਿਡਾ ਕੁ ਦੁਖ ਹੈ ? ਖ਼ੈਰ! ਦੈਵੀ ਪੁਤ੍ਰ ਆਸਰੇ ਦਿਲ ਪਰਚਾਵੇ, ਪਰ ਹਾਇ ਸ਼ੋਕ ! ਇਸ ਵੇਲੇ ਉਸਦੇ ਸ਼ਹੀਦ ਹੋਣ ਦੀ ਖਬਰ ਪਹੁੰਚੇ, ਨਾਲ

*ਕਈ ਪੁਸਤਕਾਂ ਵਿਚ ਲਿਖਿਆ ਹੈ ਕਿ ਸਾਹਿਬਜ਼ਾਦੇ ਤਲਵਾਰ ਨਾਲ ਸ਼ਹੀਦ ਕੀਤੇ ਗਏ। ਕਈਆਂ ਦੀ ਰਾਇ ਹੈ ਕਿ ਅਧੇ ਚਿਣੇ ਗਏ ਫੇਰ ਕਤਲ ਕੀਤੇ ਗਏ। ਪਰੰਤੂ ਇਸ ਵਿਚ ਕੁਝ ਸੰਸਾ ਨਹੀਂ ਕਿ ਇਟਾਂ ਵਿਚ ਤਿਨ੍ਹਾਂ ਦੇ ਸਰੀਰ ਜ਼ਰੂਰ ਹੀ ਚਿਣੇ ਗਏ ਕਿਉਂਕਿ ਸਿਖਾਂ ਨੇ ੧੨ ਕੋਹਾਂ ਵਿਚ ਵਸਦੇ ਸਰਹਿੰਦ ਨੂੰ ਇੱਟ ਇੱਟ ਕਰਕੇ ਉਜਾੜਿਆ ਅਰ ਹਰ ਯਾਤ੍ਰੀ ਸਿੰਘ ਸਰਹਿੰਦ ਦੀਆਂ ਇਟਾਂ ਸਤਲੁਜ ਵਿਚ ਸਿਟਣੀਆਂ ਫਰਜ ਸਮਝਦਾਰਿਹਾ, ਛੇਕੜ ਸਰਹੰਦ ਦੀਆਂ ਇਟਾਂ ਕੁਟਕੇ ਰੇਲ ਦੀ ਸੜਕ ਪੁਰ ਪਈਆਂ। ਇਹ ਜੋ ਇਟਾਂ ਪੁੱਟਣ ਦਾ ਖਯਾਲ ਸੀ ਇਹ ਉਨਾਂ ਦੇ ਇਟਾਂ ਵਿਚ ਚਿਣੇ ਜਾਣ ਤੋਂ ਹੀ ਚਲਿਆ ਜਾਪਦਾ ਹੈ।

ਹੀ ਵਡੇ ਪੋਤ੍ਰਿਆਂ ਦੀ ਸੁਣਾਉਣੀ ਸੁਣੇ, ਨੂੰਹਾਂ ਤਕ ਦੇ ਚਲਾਣੇ ਹੋ ਜਾਣ, ਹਾਇ ਸ਼ੋਕ ! ਇਕ ਸੇਵਕ ਓਹ ਭੀ ਮਰ ਜਾਵੇ, ਅੱਖਾਂ ਦੇ ਤਾਰੇ ਬਾਲ, ਸਰੀਰੋਂ ਪਜਾਰੇ ਲਾਡਾਂ ਪਾਲੇ, ਦੁਲਾਰੇ ਹੱਥੋਂ ਖੁੱਸ ਕੇ ਮਾਰੇ ਜਾਣ, ਧਨ ਸੰਪਦਾ ਕੁਝ ਨਾ ਹੋਵੇ, ਵੈਰੀਆਂ ਦੇ ਬੁਰਜ ਵਿਚ ਅਕੱਲੀ ਕਿਸ ਦਸ਼ਾ ਵਿਚ ਹੋਵੇ ? ਹਾਇ ! ਉਸਦਾ ਕੋਮਲ ਮਨ ਇੰਨੀਆਂ ਸੱਟਾਂ ਕਿਕੁਰ ਸਹਾਰੇ? ਏਹ ਭਯਾਨਕ ਖਬਰਾਂ ਸੁਣਦਿਆਂ ਹੀ ਮਾਤਾ ਦੀਆਂ ਅੱਖਾਂ ਅਗੇ ਹਨੇਰਾ ਆ ਗਿਆ, ਸੋਚਾਂ ਤੇ ਖਯਾਲ ਆਪੋ ਆਪਣਾ ਕੰਮ ਛਡ ਬੈਠੇ। ਦਿਮਾਗ਼ ਦੀਆਂ ਸਾਰੀਆਂ ਤਾਕਤਾਂ ਕੱਠੀਆਂ ਹੋਣ ਲਗ ਗਈਆਂ, ਅੰਦਰਲੇ ਤੇ ਬਾਹਰਲੇ ਗਯਾਨ-ਇੰਦ੍ਰੇ ਸੁੰਨ ਹੋ ਗਏ। ਇਕ ਚੱਕਰ ਜਿਹਾ ਸਿਰ ਨੂੰ ਆਯਾ, ਅਰ ਧਰਾ ਪਰ ਪਟਕ ਡਿੱਗੀ, ਡਿਗਦਿਆਂ ਹੀ ਮਾਤਾ ਸੈ ਵਰਿਆਂ ਦੀ ਹੋ ਗਈ, ਇਸ ਦੇਹ ਵਿਚ ਜਗਤ ਦੇ ਉਪਕਾਰਾਂ ਖਾਤ੍ਰ ਦੁਖੀ ਰਿਹਾ ਆਤਮਾ ਸੱਚਖੰਡ ਵਿਚ ਜਾ ਰਿਹਾ। ਟੋਡਰਮਲ ਨੇ ਮਾਤਾ ਤੇ ਸਾਹਬਜ਼ਾਦਿਆਂ ਦਾ ਚੰਦਨ ਦੀਆਂ ਚਿਤਾਂ ਵਿਚ ਸਸਕਾਰ ਕਰਵਾ-ਇਆ, ਅਰ ਸ਼ਹੀਦ ਸਿਦਕੀ ਸਿਖ ਨੂੰ ਬੀ ਦਾਹਿਆ।

ਰਸੋਈਏ ਬ੍ਰਹਮਨ ਪਰ ਤੁਰਕਾਂ ਨੂੰ ਧਨ ਦਾ ਭਰਮ ਪੈ ਗਿਆ, ਸੋ ਚੰਡਾਲ ਦੇ ਹਥੀਂ ਮਰੀਂਦਾ ਮਰੀਂਦਾ ਮਰ ਗਿਆ. ਧਨ ਬੀ ਓਹਨਾਂ ਨੇ ਮਗਰੋਂ ਕੱਢ ਲਿਆ ਸੱਚ ਹੈ:—

"ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ ਹੈ"

# ਭਾਰਤ ਭੂਮੀ ਦਾ ਵਿਰਲਾਪ

ਧਾਰਨਾ—ਕਹੂੰ ਕਿਆ ਤੁਝਸੇ ਐ ਬਾਦੇ ਬਹਾਰ।

ਤੁਰ ਗਏ ਦਸਮ ਗੁਰੂ ਦੇ ਲਾਲ ॥
ਦੁਨੀਆਂ ਤਿਆਗੀ ਧਰਮ ਨ ਤਯਾਗਯਾ ਲਿਆ ਜ਼ਫਰ ਸਿਰਜਾਲ।

ਡਗ ਮਗ ਧਰਤੀ ਦਾ ਦਿਲ ਕੰਬਿਆ, ਆਯਾ ਕਹਰ ਭੁਚਾਲ। ਗੜ ਗੜਾਟ ਕਰ ਗਗਨ ਗਰਜਿਆ, ਝੱਖੜ ਝੁਲੇ ਕਰਾਲ ॥ ੧ ॥

ਕੁਦਰਤ ਹੋਇ ਗਈ ਬੇਹਾਲ ॥ ਤੁ: ਭਾਰਤ ਭੂਮੀ ਰੋ ਰੋ ਕੂਕੇ, ਕਿਧਰ ਗਏ ਮੈਂ ਬਾਲ। ਨਜ਼ਰ ਮੇਰੀ ਥੀਂ ਓਹਲੇ ਹੋ ਗਏ ਜਾਇ ਛਿਪੇ ਕਿਤ ਢਾਲ ॥ ੨ ॥

ਹਾਇ ! ਮੈਂ ਰੋ ਰੋ ਹੋਈ ਨਿਢਾਲ॥ ਤੁ: ਆਓ ਪਿਆਰੇ ਦਰਸ ਦਿਖਾਓ, ਲਗੋ ਮਾਉਂ ਗਲ ਨਾਲ। ਅਖੀਂ ਸੁਖ ਕਲੇਜਾ ਠੰਢਾ, ਖੁਸ਼ੀ ਹੋਵੇ ਵਾਲ ਵਾਲ ॥ ੩ ॥

ਵਿਛੜ ਕੇ ਪੈ ਗਏ ਚਿੰਤਾ ਜਾਲ ॥ ਤੁ: ਆਖਣ ਲੋਕੀ ਲਾਲ ਦੁਲਾਰੇ, ਦੁਸ਼ਟਾਂ ਕੀਤੇ ਕਾਲ। ਚਿਣ ਕੇ ਕੰਧਾਂ ਵਿਚ ਮੈਂ ਸੋਹਣੇ, ਹੋਏ ਨੀਚ ਨਿਹਾਲ ॥ ੪ ॥

ਹੁਣ ਮੈਂ ਕਿਵੇਂ ਬਿਤਾਵਾਂ ਕਾਲ॥ ਤੁ: ਦੁਸ਼ਟ ਸਭਾ ਇਕ ਬੈਠੀ ਰਲਕੇ, ਖੜੇ ਬਹਾਦਰ ਬਾਲ। ਕਹਣ ਕਬੂਲੋ ਦੀਨ ਨਹੀਂ ਤਾਂ ਮਾਰਾਂ ਕਰ ਬੇਹਾਲ ॥ ੫ ॥

ਧਰਮ ਵਿਚ ਰਤਾ ਨਾ ਡੋਲੇ ਲਾਲ॥ ਤੁ: ਦਸਮ ਗੁਰੂ ਦੇ ਬੋਲੇ ਸੂਰੇ, ਅੰਤ ਆਵਣਾ ਕਾਲ। ਅੱਜ ਨੂੰ ਆਵੇ ਕਲ ਨੂੰ ਆਵੇ; ਟਲੇ ਨ ਕੀਤਿਆਂ ਟਾਲ ॥ ੬ ॥

ਧਰਮ ਲਈ, ਮਰਨਾਂ ਪੁੰਨ ਬਿਸਾਲ॥ ਤੁ: ਦਰਦ ਬਿਦਰਦਾਂ ਮੂਲ ਨਾ ਉਪਜਿਆ, ਭੜਕੀ ਕ੍ਰੋਧ ਜੁਆਲਾ। ਸਿਕ ਸਿਕ ਲੀਤੇ

ਲਾਡਾਂ ਪਾਲੇ, ਚਿਣ ਦਿਤੇ ਵਿਚ ਪਾਲ ॥ ੭ ॥

ਹਾਂ ਜੀ ਚਿਣ ਦਿਤੇ ਵਿਚ ਪਾਲ॥ ਤੁ:
ਸਿੰਘ ਜ਼ੋਰਾਵਰ ਪਿਆਰੇ ਲੀਤੇ, ਭ੍ਰਾਤ ਫਤੇ ਸਿੰਘ ਨਾਲ। ਧਰਮ ਰੱਖਨ ਹਿਤ ਸਿਰ ਦੇ ਦੋਵੇਂ, ਪਹੁੰਚੇ ਪਾਸ ਗੁਪਾਲ॥੮॥

ਗੁਜਰੀ, ਕਰੂ ਕਿੱਥੇ ਹੁਣ ਭਾਲ ॥ ਤੁ:
ਸਹ ਨਾ ਸਕੇਗੀ ਦੁਖ ਇਹ ਮਾਤਾ, ਜਾਊ ਪੋਤ੍ਰਿਆਂ ਨਾਲ । ਸ਼ੋਕ ਹੋਇਗਾ ਦੇਸ ਦੇਸ ਵਿਚ, ਸੁਣ ਇਹ ਕਹਰ ਕਮਾਲ ॥ ੯ ॥

ਗਏ ਓਹ, ਚਿੰਤਾ ਭਾਂਬੜ ਬਾਲ ॥ ਤੁ:
ਦੁਸ਼ਟ ਰਾਜ ਦੇ ਸਖ਼ਤ ਉਪੱਦ੍ਰਵ, ਮੁਹਾਲ । ਰੜ੍ਹੇ ਸੂਰ ਨਿਤ ਸਹਾਂ ਨਵੇਂ ਦੁਖ, ਕਤਲ ਹੋਇ ਮੇਰੀ ਆਲ ॥੧੦॥

ਹਾਇ ਪ੍ਰਭੂ, ਮੇਰੀ ਜਾਇ ਅਜਾਈਂ ਘਾਲ॥ਤੁ:
ਦੁਸ਼ਟ ਰਾਜ ਦਾ ਨਾਸ ਕਰੋ ਪ੍ਰਭੂ, ਅਪਦਾ ਦੇਵੋ ਟਾਲ । ਸੱਤ ਧਰਮ ਜਗ ਵਿੱਚ ਫੈਲਾਵੋ, ਸਫਲ ਹੋਵੇ ਗੁਰ ਘਾਲ ॥ ੧੧ ।।

ਰਟਨ ਸਭ ਸੱਤਿ ਸ੍ਰੀ ਅਕਾਲ ॥ ਤੁ:
ਸ੍ਰਿਸ਼ਟੀ ਸਾਰੀ ਸਜੇ ਖ਼ਾਲਸਾ, ਦੂਰ ਹੋਵਨ ਭ੍ਰਮ ਜਾਲ।ਸਿੰਘ ਸੂਰ ਹੋ ਖੁਸ਼ੀਆਂ ਮਾਨਣ, ਕਰਨ ਧਰਮ ਪ੍ਰਤਿਪਾਲ ॥੧੨॥

ਇਸ ਬਿਧ, ਕੂੜੇ ਟੁੱਟਨ ਪਾਲ । ਤੁ:

—o—

ਸੂਚਨਾ—ਛੋਟੇ ਸਾਹਿਬਜ਼ਾਦਿਆਂ ਦੇ ਇਸ ਦਰਦਨਾਕ ਸਾਕੇ ਵੇਲੇ ਜੋ ਗੁਪਤ ਹਾਲ ਨਵਾਬ ਸਰਹਿੰਦ ਦੇ ਮਹਲਾਂ ਵਿਚ ਵਰਤਿਆ ਉਸਦਾ ਨਕਸ਼ਾ ਅਗਲੇ ਪ੍ਰਸੰਗ ਵਿਚ ਹੈ:—

# ੫੦. ਜ਼ੈਨਾ ਦਾ ਵਿਰਲਾਪ*

ਸ੍ਰੀ ਗੁਰੂ ਕਲਗੀਧਰ ਜੀ ਮਹਾਰਾਜ, ਜਗਤ ਰਖਜਕ ਅਵਤਾਰ ਸਿਰੋਮਣੀ, ਗੁਰੂ ਗੋਬਿੰਦ ਸਿੰਘ ਜੀ ਦੇ ਸਾਹਬ-ਜ਼ਾਦਿਆਂ ਦੇ ਖਿਡਾਣ ਵਾਸਤੇ ਇਕ ਰਾਜਪੂਤ ਜਾਤ ਤੋਂ ਸਜੀ ਹੋਈ ਸਿੰਘਣੀ ਮਹਲਾਂ ਵਿਚ ਪਤੀ ਸਮੇਤ ਰੈਹਦੀ ਹੁੰਦੀ ਸੀ। ਪਹਲੇ ਸਲ੍ਹੇੜ ਦੀ ਕੋਈ ਕੋਈ ਮੇਲਣ ਕਦੇ ਕਦੇ ਇਸਨੂੰ ਮਿਲਨੇ ਆ ਜਾਯਾ ਕਰਦੀ ਸੀ। ਇਕ ਵੇਰੀਂ ਇਕ ਰਾਜਪੂਤਣੀ ਸੁਹਾਗੋ ਨਾਮੇ ਅਪਨੀ ਮੁਟਿਆਰ, ਪਰ ਅਤਿ ਸੁੰਦਰ ਤੇ ਕੁਆਰੀ ਧੀ ਭਾਗੋ ਸਣੇ ਆਈ। ਕੁਝ ਦਿਨ ਪ੍ਰਾਹੁਣੀ ਰਹਕੇ ਭੀਮਚੰਦ ਦੇ ਰਾਜ ਵਿਚ ਚਲੀ ਗਈ, ਜਿਥੇ ਜਾਕੇ ਰਾਜਾ ਦੇ ਮਹਲਾਂ ਵਿਚ ਗੋੱਲੀ ਹੋ ਗਈ। ਇਸਦੀ ਇਹ ਮੁਟਿਆਰ ਲੜਕੀ ਕੁਝ ਦਿਨ ਗੁਰੂ ਮਹਲਾਂ ਦੇ ਦਾਸ ਘਰਾਂ ਵਿਚ ਰਹੀ। ਜਦੋਂ ਮਾਂ ਪਾਸ ਗਈ; ਗੁਰੂ ਘਰ ਦਾ ਅਸਰ ਉਸਦੇ ਦਿਲ ਪਰ ਅਤੀ ਡੂੰਘਾ ਨਕਸ਼ ਹੋ ਗਿਆ ਸੀ ਜੋ ਅੰਤ ਤਕ ਨਾ ਭੁੱਲਾ। ਸਾਹਬਜ਼ਾਦਿਆਂ ਦੇ ਸੁੰਦਰ ਸਰੂਪ, ਸਿੰਘਾਂ ਦੇ ਤੇਜਸ੍ਵੀ ਦਰਸ਼ਨ, ਰਾਜਸੀ ਤੇ ਸਾਂਤਕੀ ਪ੍ਰਭਾਵ ਉਸਦੇ ਸਾਦੇ ਦਿਲ ਪਰ ਪੱਥਰ ਲੀਕ ਹੋ ਗਏ ਸੇ। ਰਾਜੇ ਬਿਲਾਸ ਪੁਰ ਦੇ ਦੁਆਰੇ ਮਾਂ ਨਾਲ ਸੇਵਾ ਕਰਦੀ, ਰਾਜਸੀ ਰਣਵਾਸਾਂ ਦੇ ਸਾਰੇ ਹਾਲਾਂ ਦੀ ਵਾਕਫ ਹੋ ਗਈ। ਰਾਜੇ ਦੇ ਜੰਗ ਜੁਧਾਂ ਅਰ ਗੁਰਦ੍ਰੋਹਾਂ ਦੇ ਹਾਲ ਬੀ ਮਹਲਾਂ ਵਿਚ ਸੁਣਦੀ ਰੈਹਦੀ ਸੀ, ਪਰ ਉਹ ਜੋ ਬਾਲਪਨ ਦਾ ਬੱਧਾ ਨਕਸ਼ਾ ਭੋਲੇ ਭਾ ਵਿਚ ਅਸਰ ਕਰ ਗਿਆ ਹੋਯਾ ਸੀ, ਕਾਯਮ ਸੀ। ਇਹ ਅਸਰ ਕਿ ਅਨੰਦ ਪੁਰ ਦੇਵਤਿਆਂ ਦੀ ਪੁਰੀ ਹੈ, ਉਥੋਂ ਦੇ ਵਾਸੀ ਧਰਮੀ ਹਨ ਅਰ ਉਨ੍ਹਾਂ ਅਗੇ ਕਿਸੇ ਦੀ ਪਾਯਾਂ ਨਹੀਂ, ਦਿਲ ਤੋਂ ਕਦੀ ਦੂਰ ਨਾ ਹੋਇਆ। ਹੁਣ ਇਹ ਬਹੁਤ ਜੁਆਨ ਹੋ ਗਈ। ਕੁੜੀ ਪਿਤਾ ਨੇ ਵਿਆਹ ਦਿੱਤੀ। ਇਸਦਾ ਸਹੁਰਾ ਘਰ ਸਰਹਿੰਦ ਵਿਚ ਸੀ। ਅਜੇ ਡੋਲਾ ਸਰਹਿੰਦ ਨਹੀਂ ਪਹੁੰਚਾ ਸੀ ਕਿ ਇਸਦੀ ਸੁੰਦ੍ਰਤਾ ਅਰ ਜੁਾਨੀ ਦੀ ਧਾਕ ਪੈਹਲੇ ਅੱਪੜ ਪਈ। ਅਧਰਮੀ ਨਵਾਬ ਨੇ ਡੋਲਾ ਸਹੁਰੇ ਘਰ ਪਹੁੰਚਣ ਤੋਂ ਪਹਲੇ ਅਪਨੇ ਘਰ ਵਾੜਨ ਦਾ ਪ੍ਰਬੰਧ ਕਰ ਲਿਆ। ਜਦ ਡੋਲਾ ਅੱਪੜਿਆ, ਦਰਵਾਜੇ ਵਿਚ ਹੀ ਰੋਕਕੇ ਖੋਹ ਲਿਆ ਗਿਆ ਅਰ ਨ੍ਵਾਬ ਦੀ ਮਹਲੀਂ ਪਹੁੰਚਾਯਾ ਗਿਆ। ਪਹਲੇ ਤਾਂ ਇਹ ਸਖ਼ਤ ਰੰਜ ਵਿਚ ਰਹੀ, ਅਰ ਮਹੀਨਿਆਂ ਤਕ ਨਵਾਬ ਦੇ ਮੱਥੇ ਨਾ ਲੱਗੀ, ਤੇ ਧਰਮ ਬਚਾਵਨ ਦਾ ਜ਼ੋਰ ਲਾਉਂਦੀ ਰਹੀ, ਪਰ ਅੰਤ ਇਸਦਾ ਧਰਮ ਕਈ ਤਰੱਦਦਾਂ ਦੇ ਅਗੇ ਨਾ ਬਚਿਆ। ਇਸਦੇ ਮਗਰੋਂ ਇਸਦੇ ਹਠ ਨੇ ਹਾਰ ਦਿੱਤੀ ਅਰ ਬੇਗਮ ਬਣਕੇ ਅਪਨੀ ਅਕਲ ਦੇ ਤਾਣ ਨ੍ਵਾਬ ਸਰਹੰਦ ਦੇ ਮਹਲਾਂ ਦੀ ਪਟਰਾਣੀ ਹੋ ਗਈ।

---

*ਇਹ ਪ੍ਰਸੰਗ ਸੰ: ਨਾ: ੪੩੪ (ਅਪ੍ਰੈਲ ੧੯੦੨) ਵਿਚ ਪ੍ਰਕਾਸ਼ਤ ਹੋਇਆ ਸੀ।

ਐਸ੍ਵਰਜ ਪਾ ਕੇ ਵਿਪਦਾ ਨੂੰ ਭੁੱਲੀ ਤਾਂ ਸਹੀ,ਪਰ ਉਹ ਅਨੰਦ ਪੁਰ ਦੀ ਦੈਵੀ ਹਵਾ ਦਾ ਇਕੋ ਰੁਮਕਾ ਕਦੇ ਕਦੇ ਯਾਦ ਆਉਂਦਾ ਤਾਂ ਆ ਮੁਹਾਰੀ ਰੋਂਦੀ। ਉਹ ਬਾਲਪਨੇ ਦਾ ਧਰਮੀ ਅਸਰ ਜਦ ਚੇਤੇ ਪੈਂਦਾ ਤਾਂ ਬਿਹਬਲ ਕਰ ਦੇਂਦਾ, ਪਰ ਇਨ੍ਹਾਂ ਦਾ ਫਲ ਇਹ ਸੀ ਕਿ ਸਿਖਾਂ ਨੂੰ ਕਈ ਮੱਦਦਾਂ ਇਸਤੋਂ ਗੁਪਤ ਪੁਜ ਜਾਂਦੀਆਂ* ਪਰੰਤੂ ਤਦ ਬੀ ਆਪਣੀ ਸੁੰਦ੍ਰਤਾ ਅਰ ਗੁਣਾਂ ਦੀ ਕਦਰਦਾਨੀ ਵਿਚ ਭੁਲ ਦਾ ਨਸ਼ਾ ਅਕਸਰ ਚੜ੍ਹਿਆ ਰੰਹਦਾ ਅਰ ਪਟਰਾਣੀ ਬਹੁਤਾ ਵਕਤ ਭੁੱਲ ਦੇ ਆਸ੍ਰੇ ਅਨੰਦ ਵਿਚ ਹੀ ਬਿਤਾ-ਉਂਦੀ। ਜਦ ਗੰਗੂ ਬ੍ਰਾਹਮਣ ਨੇ ਛੋਟੇ ਸਾਹਬਜ਼ਾਦੇ ਫੜਵਾਏ ਤੇ ਨ੍ਵਾਬ ਦੇ ਦਰਬਾਰ ਵਿਚ ਕਤਲ ਦੇ ਮਤੇ ਪਕੀਜੇ, ਤਦ ਘਰ ਘਰ ਹਾਹਾਕਾਰ ਮਚੀ! ਉਸ ਹਾਹਾਕਾਰ ਦੀ ਸੁੰਧਕ ਮਹਲਾਂ ਵਿਚ ਬੀ ਪਹੁੰਚੀ ਅਰ ਪਟਰਾਣੀ ਦੇ ਕੰਨੀਂ ਬੀ ਪਈ। ਪਟਰਾਣੀ ਨੇ ਅਸਲ ਹਾਲ ਪੁੱਛ ਮੰਗਵਾਏ। ਹੁਣ ਓਹ ਵਰਿਹਾਂ ਦੀ ਦੱਬੀ ਹੋਈ ਚੰਗਜਾਰੀ ਬਲ ਉੱਠੀ, ਉਨ੍ਹਾਂ ਦੇ ਬਲ ਤੇ ਤੇਜ ਦਾ ਡਰ ਛਾ ਗਿਆ, ਆਪਣੇ ਅਧਰਮ ਦਾ ਭੈ ਉੱਭਰ ਆਯਾ ਤੇ ਸਿੱਖਾਂ ਦੇ ਹੱਥੋਂ ਅਪਨੇ ਰਾਜ ਭਾਗ ਦੇ ਨਿਸਚਿਤ ਤਬਾਹ ਹੋ ਜਾਣ ਦੇ ਸਹਮ ਦਾ ਆਵੇਸ਼ ਹੋਗਿਆ। ਇਨ੍ਹਾਂ ਤਿੰਨਾਂ ਡਰਾਂ ਨਾਲ ਬਿਆਕੁਲ ਹੋ ਕੇ ਵਿਰਲਾਪ ਵਿਚ ਟੁਰ ਗਈ, ਜਿਉਂ ਜਿਉਂ ਵਿਰਲਾਪ ਨੇ ਜੋਸ਼ ਮਾਰਿਆ, ਤਿਉਂ ਤਿਉਂ ਪਾਪਾਂ ਦੀ ਅਰੂੜੀ ਹੇਠੋਂ ਧਰਮ ਦੀ ਦੱਬੀ ਚੰਗਿਆਰੀ ਭੜਕਦੀ ਗਈ, ਨਾਲ ਹੀ ਪਸਚਾਤਾਪ ਦੀ ਹਨੇਰੀ ਨੇ ਝੁਲ ਝੁਲ ਕੇ ਚਿਣਗ ਦੀ ਚੁਆਤੀ ਦਾ ਅਵਾਂਡਾ ਤੇ ਅਵਾਂਡੇ ਦਾ ਭਾਂਬੜ ਮਚਾ ਦਿੱਤਾ, ਇਸੇ ਦਸ਼ਾ ਵਿਚ ਰਾਤ ਕੁਝ ਬੀਤ ਗਈ। ਵਿਰਲਾਪ ਕਰਦੀ ਪਈ ਸੀ ਕਿ ਨਵਾਬ ਸਾਹਿਬ ਬੀ ਮਹਲੀਂ ਆ ਗਏ, ਉਸਦੀ ਬਿਆਕੁਲਤਾ ਦੇਖਕੇ ਉਸ ਦੇ ਰੂਪ ਦੇ ਕੈਦੀ ਨਵਾਬ ਸਾਹਿਬ ਬਿਆਕੁਲ ਹੋ ਗਏ, ਅਰ ਖਹੜੇ ਪੈ ਪੈ ਕੇ ਪੁੱਛਣ ਲੱਗੇ, ਅਰ ਅਗੇ ਲਿਖੀ ਚਰਚਾ ਸਾਰੀ ਰਾਤ ਹੁੰਦੀ ਰਹੀ ਜੋ ਪਹਲੇ ਅੰਕ ਵਿਚ ਲਿਖੀ ਹੈ। ਦੂਸਰੇ ਅੰਕ ਵਿਚ ਨਵਾਬ ਸਾਹਿਬ ਤੇ ਉਨ੍ਹਾਂ ਦੇ ਮੁਸਾਹਬਾਂ ਦੀ ਗੁਪਤ ਸਲਾਹ ਤੇ ਮਸ਼ਵਰੇ ਦਾ ਹਾਲ ਹੈ, ਜਿਸ ਦਾ ਸਿੱਟਾ ਸਾਹਬ-ਜ਼ਾਦਿਆਂ ਦੀ ਸ਼ਹਾਦਤ ਸੀ। ਸ਼ਹੀਦ ਕਰਕੇ ਨਵਾਬ ਬੜਾ ਦਿਲਗੀਰ ਹੋਕੇ† ਮਹਲੀਂ ਗਿਆ, ਬੇਗਮ ਅਗੇ ਹੀ ਏਹ ਦਿਲਪਾੜ ਸਮਾਚਾਰ ਸੁਣਕੇ ਰੋ ਰਹੀ ਸੀ, ਨਵਾਬ ਦੇ ਪਹੁੰਚਿਆਂ ਫੇਰ ਬਹਸ ਛਿੜੀ। ਏਹ ਬਾਤ ਚੀਤ ਤੀਸਰੇ ਅੰਕ ਵਿਚ ਵਰਣਿਤ ਹੈ। ਹਾਲਾਤ ਵਧੇਰੇ ਦਰਦਨਾਕ ਹੋਣ ਕਰਕੇ ਕਵਿਤਾ ਵਿਚ ਲਿਖੇ ਹਨ।

*ਵੇਖੋ ਇਸੇ ਪੋਥੀ ਵਿਚ ਤ੍ਰਿਲੋਕਬਾਈ ਤੇ ਘੁੱਲੂ-ਸ਼ਾਹ ਦਾ ਪ੍ਰਸੰਗ ਸਫਾ ੪੨੨

†ਇਸ ਬੇਗ਼ਮ ਦਾ ਮੁਸਲਮਾਨੀ ਨਾਮ ਜ਼ੈਨਬਉ-ਨਿਸਾ ਸੀ, ਜਿਸਨੂੰ ਪਯਾਰ ਨਾਲ ਨਵਾਬ ਸਾਹਬ 'ਜ਼ੈਨਾਂ' ਕਰਕੇ ਸੱਦਦੇ ਹੁੰਦੇ ਸੀ॥

ਰਾਗ-ਪਹਾੜ
ਤਾਲ-ਚੰਚਲ ਧਮਾਰ (ਯਾ ਗੀਤ ਤਾਰ)

ਧਾਰਨਾ— { ਸੁਣ ਰਾਜਾ ਮੇਰੀ ਬਾਤ,
ਹੀਰਾ ਮਿਰਗ ਸੁਖਨ ਏ ਬੋਲਿਆ

ਵਿਚ ਬਾਜੇ ਵਿਚੋਂ ਕਾਲ ਲਭੀ { ਗਾ ਗਾ ਗਾ ਰੇ ਰੇ ਸਾ
ਇਹ ਕੀ ਕੀ ਤਾ ਸੂ ਕਾਜ
ਗਾਗਾ ਗਾ ਗਾ ਰੇ ਸਾ ਸਾ ਰੇ ਰੇ
ਸੋਚੀ ਨਹੀਂ ਦੂ ਰ ਦੀ ਸ਼ਾਹ

ਛੰਦ-ਸਿਖੰਡੀ ਛੰਦ।*

## ਅੰਕ ੧

ਸਰਹਿੰਦ ਦੇ ਰਾਜ ਮਹਲ,
ਪਟਰਾਣੀ ਜ਼ੈਨਾਂ ਦਾ ਕਮਰਾ

ਆਈ ਜ਼ੈਨਾਂ ਘਾਬਰੀ ਹੋਈ ਤੇ ਰੋਂਦੀ ਰੋਂਦੀ:—

ਏ ਕੀ ਕੀਤਾ ਸੂ ਕਾਜ,
ਸੋਚੀ ਨਹੀਂ ਦੂਰ ਦੀ ਸ਼ਾਹ ਨੇ।
ਰਹਸੀ ਤਖਤੋ ਨ ਤਾਜ,
ਦੌਲਤ ਹੁਕਮ ਦੂਰ ਹੋ ਜਾਣਗੇ।
ਉਲਟੀ ਪੈਂਦੀ ਏ ਫਾਲ,
ਖੋਟੇ ਸ਼ਗਣ ਸਾਫ ਹਨ ਹੋ ਰਹੇ।
ਹੋਸੀ ਮੰਦਾ ਅਹਵਾਲ,
ਮੱਥਾ ਲੱਗਾ ਰੱਬ ਦੇ ਨਾਲ ਜੋ।
(ਗੋਲੀਆਂ ਨੂੰ)
ਕੋਈ ਜਾਈਓ ਸ਼ਿਤਾਬ,
ਲਿਆਵੋ ਤੁਰਤ ਸੱਦ ਨੀ ਸ਼ਾਹ ਨੂੰ।
ਮੈਂ ਹੋ ਰਹੀਆਂ ਬੇਤਾਬ,
ਮੈਨੂੰ ਸਹੀਓ ਚੈਨ ਨਾ ਆਂਵਦਾ।
ਕਰ ਨ ਬੈਠੇ ਕੁਕਾਜ,
ਹੋੜੋ ਕੁਈ ਜਾਇਕੇ ਸ਼ਾਹ ਨੂੰ।
ਉਡ ਜਾਏ ਹੱਥੋਂ ਜਿ ਬਾਜ,
ਹੱਥ ਆਵਨਾ ਫੇਰ ਨੀ ਔਖ ਹੈ।
ਦੌੜੋ ਦੌੜੋ ਨੀ ਦੌੜ,
ਲਿਆਵੋ ਘਰੀਂ ਸੱਦ ਕੇ ਕੰਤ ਨੂੰ।
ਕੰਮ ਨਾ ਹੋ ਜਾਇ ਚੌੜ,
ਛੇਤੀ ਕਰੋ ਗੋਲੀਜੋ ਮੇਰੀਓ।

[ਆ ਗਿਆ ਨਵਾਬ

ਨਵਾਬ—

ਪਿਆਰੀ ਜ਼ੈਨਾਂ ਅਜ਼ੀਜ਼,
ਤੇਰਾ ਕਿਹਾ ਰੰਗ ਨੀ ਹੋਗਿਆ?
ਬੋਲੀ ਕੋਈ ਕਨੀਜ਼?
ਮੰਦਾ ਕਿਸੇ ਦੱਸ ਜੋ ਬੋਲਿਆ?
ਤੇਰਾ ਚੇਹਰਾ ਗੁਲਾਬ,
ਕੇਹੜੇ ਵਲੇ ਉੱਡ ਨੀ ਹੈ ਗਿਆ?
ਮੰਦੀ ਚਿਹਰੇ ਦੀ ਆਬ
ਕਿਹੜੀ ਗੱਲੇ ਦੱਸ ਹੈ ਪੈ ਗਈ?
ਦਸ ਦੇਹ ਛੇਤੀ ਹਵਾਲ,
ਮੈਨੂੰ ਬਿਚੈਨੀ ਨੇ ਹੈ ਘੇਰਿਆ।
ਦੇਈਂ ਮੂਲੋਂ ਨਾ ਟਾਲ,
ਘੁੰਡੀ ਦਿਲੇ ਦੀ ਨੀ ਤੂੰ ਖੋਲ੍ਹਦੇ।

ਬੇਗਮ—

ਸੁਣ ਸ਼ਾਹਾ ਮੇਰੀ ਬਾਤ,
ਮੰਦਾ ਕਿਸੇ ਮੂਲ ਨਾ ਬੋਲਿਆ।
ਮੇਰੇ ਹਿਰਦੇ ਦੀ ਸ਼ਾਂਤ,
ਚਿੰਤਾ ਦੀ ਡਾਇਣ ਕਿਤੇ ਲੈ ਗਈ।
ਦੱਸਾਂ ਦਿਲ ਦਾ ਕੀ ਹਾਲ

*ਇਸ ਛੰਦ ਦੀ ਚਾਲ ਸਿਖੰਡੀ ਹੈ, ਮਾਤ੍ਰਾ ੧੩+੧੭। ਇਸਦਾ ਤੁਕਾਂਤ ਵਿਚਲੇ ਵਿਰਾਮ ਤੇ ਹੁੰਦਾ ਹੈ, ਅਰ ਤੁਕਾਂਤ ਦਾ ਛੇਕੜਲਾ ਅਖਰ ਹ੍ਰਸਵ ਤੇ ਉਸਦੇ ਪਹਲਾਂ ਦੀਰਘ ਹੋਂਦਾ ਹੈ, ਤੇ ਤੁਕ ਦੇ ਮੁੱਕਣ ਪਰ ਤੁਕਾਂਤ ਮਿਲਵਾਂ ਨਹੀਂ ਹੋਂਦਾ, ਪਰ ਛੇਕੜਲਾ ਅੱਖਰ ਦੀਰਘ ਹੋਂਦਾ ਹੈ।

ਖੋਲ੍ਹ ਆਪਣਾ ਭਰਮ ਹੈ ਖੋਵਣਾ
ਹੱਸ ਕੇ ਦੇਵੋਗੇ ਟਾਲ,
ਮੰਨੋਗੇ ਨਾ ਮੈਡੜਾ ਆਖਿਆ
ਬਾਲਕ, ਨੌਕਰ ਤੇ ਨਾਰ,
ਇੱਕੋ ਜਿਹੇ ਲੋਕ ਹਨ ਜਾਣਦੇ
ਕਰਦਾ ਕੌਣ ਇਤਬਾਰ ?
ਕੇਹੜਾ ਮੰਨੇ ਇਨ੍ਹਾਂ ਦਾ ਆਖਿਆ

ਨਵਾਬ—

ਸੁਣ ਬੇਗਮ ਮੇਰੀ ਜਾਨ,
ਤੇਰੇ ਉਤੋਂ ਵਾਰਨੇ ਮੈਂ ਗਿਆ।
ਘਰ ਬਾਹਰ ਸਾਰੇ ਮਾਨ
ਤੇਰਾ ਸਦਾ ਪਜਾਰੀਏ ਰੱਖਿਆ,
ਕਦ ਮੋੜੀ ਕੋਈ ਬਾਤ,
ਹਾਸੇ, ਸੱਚੀ, ਜ਼ੋਰ, ਤੂੰ ਜੋ ਕਹੀ ?
ਜੀ ਅਪਨੇ ਦੀ ਬੀ ਜਾਨ
ਤੈਨੂੰ ਸਦਾ ਸੋਹਣੀਏਂ ਜਾਨਿਆ।
ਹਵਾ ਆਸਰੇ ਹੈਂ ਪ੍ਰਾਣ
ਤੇਰੇ ਤਿਵੇਂ ਆਸਰੇ ਰਾਣੀਏਂ।
ਹੋ ਗਿਆਂ ਹਾਇ ਹਿਰਾਨ
ਤੇਰਾ ਬੁਰਾ ਹਾਲ ਨੀ ਵੇਖਕੇ।
ਹੋ ਜਾ ਹੁਣ ਮੇਹਰਬਾਨ,
ਗੁੱਸਾ ਗਿਲਾ ਛੱਡਦੇ ਸੁਹਣੀਏਂ।

ਬੇਗਮ-

ਘਰ ਬਾਹਰ, ਮਮਤਾ, ਮਾਨ,
ਤੇਰੇ ਪਿੱਛੇ ਟੁਰ ਗਿਆ ਰਾਜਿਆ।
ਪੇਕੇ ਸਾਹੁਰੇ ਤੇ ਸਾਕ,
ਤੇਰੇ ਲਈ ਦੂਰ ਸਭ ਹੋ ਗਏ।
ਗਹਣੇ ਤਮਾਮ,
ਤੈਨੂੰ ਬਣਾ ਹੱਸ ਮੈਂ ਵੇ ਲਿਆ।
ਤੂਹੀਓਂ ਰੱਬ ਤੇ ਰਾਮ,
ਆਸਰਾ ਸਭੀ ਥੋਕੜੀਂ ਮੈਂਡੜਾ।
ਵਿੰਗਾ ਹੋ ਜਾਏ ਵਾਲ

ਤੇਰੇ ਪਿੰਡਜੋਂ ਇੱਕ ਜੇ ਸ਼ਾਹ ਜੀ,
ਮੇਰਾ ਆ ਜਾਏ ਕਾਲ,
ਮੱਛੀ ਦਾ ਜਿਉਂ ਨੀਰ ਤੋਂ ਵਿਛੜਿਆਂ।
ਤੂੰ ਭਰਤਾ ਵੇ ਮੈਂ ਨਾਰ,
ਤੇਰੇ ਬਿਨਾਂ ਮੂਲ ਨਾ ਸੋਭਦੀ।
ਮੈਂ ਪੱਤਰ ਤੂੰ ਵੇ ਡਾਰ,
ਤੇਰੇ ਬਿਨਾਂ ਮੇਰਾ ਕੀ ਆਸਰਾ ?
ਹਣ ਤੂੰ ਕੀਤਾ ਹਨੇਰ,
ਆਪੇ ਵੜਿਓਂ ਵਿੱਚ ਜਾ ਭੱਠ ਦੇ,
ਹੋ ਗਿਓਂ ਹੱਦੋਂ ਦਲੇਰ,
ਵੇਹੜੇ ਲੱਗੋਂ ਮੌਤ ਦੇ ਖੇਡਣੇ।
ਮਿਲ ਗਏ ਖੋਟੇ ਮੁਨੀਬ,
ਖੋਟੀਆਂ ਪੱਟੀਆਂ ਤੂੰ ਵਾਚੀਆਂ।
ਮਿੱਠੀ ਓਹਨਾਂ ਦੀ ਜੀਭ,
ਮਾਰੂ ਜਿਵੇਂ ਮਿੱਠੜਾ ਤੇਲੀਆ*।
ਜਾਂਦੇ ਪਰਬਤ ਨੀ ਪਾੜ
ਸੁਣਦੇ ਰਹਣ ਮੰਤ੍ਰ ਜੋ ਖੋਟੜੇ।
ਚੁਗਲੀ ਨਿੰਦਾ ਦੀ ਚਾੜ
ਬੁਰਜਾਂ ਕਿਲੇ ਭੋਂਇ ਤੇ ਡੇਗਦੀ।

ਨਵਾਬ-

ਕੈਸੀ ਅਚਰਜ ਹੈ ਬਾਤ,
ਪਾਵੇਂ ਬੁਝਾਰਤਾਂ ਤੂੰ ਬੇਗਮੇਂ।
ਬੀਤੀ ਕਿੰਨੀ ਹੈ ਰਾਤ,
ਦੱਸੇਂ ਨਹੀਂ ਬਾਤ ਤੂੰ ਖੋਲਕੇ।
ਲੇਖੇ ਰੱਬ ਤੇ ਰਸੂਲ,
ਦੱਸੀਂ ਦਿਲੀ ਦਰਦ ਤੇ ਦੁੱਖ ਜੋ।
ਮੇਰਾ ਮਿਟ ਜਾਏ ਸੂਲ
ਜੇੜ੍ਹਾ ਉਦਾਸੀ ਤੇਰੀ ਛਿੜਿਆ।

ਬੇਗਮ-

ਖੇਡੇਂ ਸੱਪਾਂ ਦੀ ਖੇਡ
ਵਿਨ੍ਹੂਹੇਂ ਦਾ ਮੰਤਰ ਨ ਤੂੰ ਜਾਣਦਾ।

*ਮਿੱਠਾ ਤੇਲੀਆ, ਨਾਂ ਨੂੰ ਮਿੱਠਾ ਹੈ, ਪਰ ਉਂਞ ਵਿਹੁ ਹੈ॥

ਮਾਰੀ ਜਾਈਆ ਨ ਭੇਡ,
ਮੱਥੇ ਸਿੰਘਾਂ ਨਾਲ ਤੂੰ ਲਾ ਲਏ।
ਪੁੱਛੇਂ ਮੈਨੂੰ ਕੀ ਹਾਲ,
ਸਾਰੇ ਵ੍ਰਤਾਏ ਨੀ ਤੂੰ ਹਾਲ ਜੋ।
ਵਸ ਨ ਚਲੇ ਤੇਰੇ ਨਾਲ,
ਨਿਰਬਲ ਪਰਾਧੀਨ ਮੈਂ ਨਾਰ ਹਾਂ।
[ਅਸਮਾਨਾਂ ਵਲ ਤਕਕੇ
ਰੱਬਾ ਬਿਜਲੀ ਨੂੰ ਭੇਜ,
ਮੁਸਾਹਿਬ ਤਿਰੇ ਕੜਕਕੇ ਮਾਰ ਦੇ,
ਗ਼ੈਬੀ ਗੋਲੇ ਦੀ ਤੇਜ
ਆਕੇ ਲਵੇ ਪਟਕ ਦਰਬਾਰੀਆਂ।
ਧਰਤੀ ਤੂਹੋਂ ਹੀ ਪਾਟ
ਸਮੇਟੀਂ ਏ ਕਾਜ਼ੀ ਬੁਰਾ ਬੀਜਦੇ।
ਆ ਪਏ ਪਰਬਤ ਦੀ ਫਾਟ
ਸੂੰਹੀਆਂ ਨੂੰ ਦੱਬੇ ਤਲੇ ਨੱਪਕੇ;
ਲਾਵੀਂ ਨਦੀਏ ਨੀ ਫਾਹ
ਝੂਠੀ ਸ਼ਰਾ ਵਾਲੜੇ ਰੋੜ੍ਹ ਲੈ;
ਪੈ ਜਾਇ ਮੇਰੀ ਹੀ ਹਾਹ;
ਸੜ ਕੇ ਸੁਆਸ ਸਾਰੇ ਹੀ ਜਾਣ ਹੋ;
ਖੋਟੀ ਦਿੱਤੜੀ ਸਲਾਹ
ਪਾਪੀ ਜਿਨ੍ਹਾਂ ਮੇਰੜੇ ਕੰਤ ਨੂੰ
[ਕੰਤ ਵੱਲ ਤੱਕਕੇ
ਸਿਰ ਦੀ ਸੌਂ ਸਾਈਂ ਖਾਹ
ਕੌਲ ਦੇਈਂ ਸੁਖਨ ਦਾ ਸੱਚੜਾ।
ਦੱਸਸਾਂ ਤਦ ਮੈਂ ਓ ਹਾਲ,
ਖੋਲ੍ਹਾਂ ਦਿਲੇ ਵਾਲੀ ਤਾਂ ਘੁੰਡੜੀ;
ਨਹੀਂ ਤਾਂ ਮਾਰਾਂਗੀ ਛਾਲ,
ਮਾਰਾਂ ਕਟਾਰੀ ਯਾ ਮੈਂ ਪੇਟ ਨੂੰ

ਨਵਾਬ—
ਹਾ ਹਾ! ਪਜਾਰੀ ਨਾ ਆਖ
ਐਸੀ ਬੁਰੀ ਗੱਲ ਤੂੰ ਮੂੰਹ ਤੋਂ
ਜਲ ਬਲ ਹੋਜਾਵਾਂ ਰਾਖ,
ਤੈਨੂੰ ਹਵਾ ਤੱਤੜੀ ਜੇ ਲਗੇ
ਖਾਵਾਂ ਸਹੁੰ ਨੀ ਸੁਗੰਦ,
ਅੱਲਾ, ਮੁਹੰਮਦ ਤੇ ਮੈਂ ਪੀਰ ਦੀ।
ਸੰਭਲਾਂ ਕੱਚੀ ਜਿਉਂ ਤੰਦ
ਤੈਨੂੰ ਸੁਖਨ ਜੋ ਹਾਂ ਮੈਂ ਦੇਂਵਦਾ।
ਜੋ ਤੂੰ ਆਖੇਂਗੀ ਆਪ,
ਸੋਈਓ ਕਰਾਂ ਪਿਆਰੀਏ ਬੇਗਮੇਂ!
ਮੂਲੋਂ ਖਾਸਾਂ ਨਾ ਕਾਂਪ;
ਸਿਖਾਇਆਂ ਕਿਸੇ ਦੇ ਨ ਮੈਂ ਭੁੱਲਸਾਂ।

ਬੇਗਮ-
ਐਥੇ ਭਰਤਾ ਤੇ ਨਾਰ,
ਮੈਂ ਹਾਂ ਤੇ ਤੂੰ ਹੋਰ ਨਾ ਤੀਜੜਾ।
ਕਸਮਾਂ ਖਾਲੈ ਹਜ਼ਾਰ,
ਦੇ ਲੈ ਸੁਖਨ ਲੱਖਾਂ ਵੇ ਵਾਰ ਤੂੰ!
ਕੋਈਓ ਮਿੱਤਰ ਨ ਯਾਰ,
ਨੇੜੇ ਤੇਰੇ ਨ੍ਵਾਬ ਜੀ ਬੈਠਿਆ।
ਮੂੰਹ ਮੁਲਾਹਜੇ ਦੀ ਕਾਰ,
ਸੌਹਾਂ ਸੁਗੰਦਾਂ ਜੋ ਤੂੰ ਖਾਧੀਆਂ।
ਜਾਏਂ ਕਲ ਜਾਂ ਦ੍ਰਬਾਰ,
ਹੋਵਾਂਗੀ ਅੱਖਾਂ ਤੋਂ ਮੈਂ ਓਲੜੇ।
ਹੋਵੇ ਗਲ ਵਿਚ ਜਿਉਂ ਹਾਰ,
ਮੁਸਾਹਬ ਤਿਵੇਂ ਕੋਲ ਵੇ ਹੋਣਗੇ।
ਤੋੜਸਨ ਤੇਰੀ ਸੁਗੰਦ,
ਆਖਣਗੇ ਜੋ ਸੋਈ ਤੂੰ ਵੇ ਕਰੇਂ।
ਪੀਹ ਪੀ ਪੀਹੇਂਗਾ ਦੰਦ,
ਟੁੱਕੇਂਗਾ ਤੂੰ ਜੀਭੜੀ ਆਪਣੀ।
ਬੈਠੀਏ ਉਪਰ ਜਿ ਡਾਲ,
ਕੱਟੀਏ ਉਹਨੂੰ, ਹੇਠ ਤਾਂ ਡਿੱਗੀਏ;
ਲੈਸੇਂ ਤਿੱਕੁਰ ਤੂੰ ਮਾਰ
ਪੈਰੀਂ ਕੁਹਾੜਾ ਹੱਥੀਂ ਆਪਣੇ।
ਮਾਰਾਂ ਖਿੱਚ ਵੇ ਕਟਾਰ
ਸੀਨੇ ਵਿਖੇ ਅੱਜ ਹੀ ਆਪਣੇ।
ਹੋਵੇ ਕਜੀਆ ਏ ਪਾਰ,
ਨ ਹੋਵਾਂ ਨ ਦੇਖਾਂਗੀ ਮੈਂ ਕਹਰ ਨੂੰ।
{ਕਟਾਰ ਕੱਢਕੇ ਮਾਰਨ ਲੱਗੀ,
ਨਵਾਬ ਨੇ ਹਥ ਫੜ ਲਿਆ

ਨਵਾਬ—

ਮੇਰੀ ਪਿਆਰੀਏ ਨਾਰ
ਚਿੰਤਾ ਵਿਖੇ ਚੱਲੀ ਤੂੰ ਆਪ ਤੋਂ।
ਹਿਰਦੇ ਫੂਕੀ ਕੀ ਨਾਰ*,
ਕੇਹੜੇ ਤੰਦੂਰੋਂ ਨੀ ਤੂੰ ਕੱਢਕੇ।
ਦੱਸੇਂ ਮੂਲੋਂ ਨਾ ਭੇਤ,
ਰੋਂਦੀ ਜਾਏਂ ਖੇਡਦੀ ਆਪਤੇ।
ਨਿੰਦੇਂ ਸੱਜਨਾਂ ਸਮੇਤ
ਮੈਨੂੰ, ਮੁਸਾਹਬ ਜੋ ਹਨ ਮੈਂਡੜੇ।
ਕੌੜੀ ਕਜੋਂ ਹੋਈ ਜਿੰਦ
ਮਰਨਾ ਕਿਵੇਂ ਮਿੱਠੜਾ ਭਾਸਿਆ?
ਕੇਹੀ ਵਿਆਪੀ ਹੈ ਜਿੰਦ?
ਹੋਈ ਅਵਾਜ਼ਾਰ ਤੂੰ ਐਤਨੀ?
ਦੱਸਦੇ ਦੱਸਦੇ ਹਵਾਲ,
ਘੁੱਟੀਂ ਨਾ ਤੂੰ ਜ਼ਹਰ ਨੂੰ ਅੰਦਰੇ।
ਆਵੇ ਅੱਗ ਦੀ ਚਾਲ,
ਘੁੱਟੀ ਕਿਵੇਂ ਕਹਰ ਲੈ ਆਂਵਦੀ।
ਵੱਧਦਾ ਜਾਇ ਸ਼ਿਤਾਬ,
ਫੋੜੇ ਨੂੰ ਜੇ ਘੁੱਟ ਕੇ ਰੱਖੀਏ।
ਰਾਜ਼ੀ ਹੋ ਜਾਇ ਸ਼ਿਤਾਬ,
ਤਿੱਖੀ ਛੁਰੀ ਨਾਲ ਜੇ ਚੀਰੀਏ।

ਬੇਗਮ—

ਸਕਿਓਂ ਸ਼ਾਹਾ ਨਾ ਮਾਰ,
ਰਾਜਾ ਮ੍ਹਾਰਾਜਾ ਜੁ ਸੀ ਸੂਰਮਾਂ;
ਘਰ ਆਯੋਂ ਖਾਇ ਹਾਰੁ,
ਸੱਚੋ ਵੇ ਤੂੰ ਸ਼ਾਹ ਤੋਂ ਰਾਜਿਆ।
ਕਿਹੜਾ ਪਾਣੀ ਹੈ ਹਾਰ
ਜਿਹੜਾ ਲੜੇ ਨਾਲ ਔਤਾਰ ਦੇ?
ਹੋਂਦਾ ਏ ਟੁਕੜੇ ਦੁਚਾਰ
ਜਿਹੜਾ ਲੜੇ ਸਾਹਮਣੇ ਓਸਦੇ।
ਸਾਂਈ ਸਚੜੇ ਸੰਸਾਰ,
ਆਪੇ ਹੈ, ਕੰਹਦੇ, ਉਨੂੰ ਭੇਜਿਆ।
ਉਸ ਨਾਲ ਲੜਨਾ, ਵਿਚਾਰ
ਪੈਰੀਂ ਕੁਹਾੜਾ ਆਪੇ ਮਾਰਨਾ।
ਹੁਣ ਕੀ ਮਰਦਾਂ ਦੀ ਕਾਰ
ਕਰਨੇ ਲਗੋਂ ਆਖਿਆਂ ਕਾਜ਼ੀਆਂ।
ਚੰਗੀ ਓਨ੍ਹਾਂ ਥੋਂ ਨਾਰ
ਗ਼ੈਰਤ ਜਿਨ੍ਹੂੰ ਸੁਣਿਆਂ ਹੈ ਆ ਰਹੀ।
ਕੀਤੀ ਭੁੱਲ ਤੈਂ ਅਪਾਰ,
ਲਜਾਂਦੀ ਹੈ ਫੜ ਮੌਤ ਤੂੰ ਆਪਣੀ।
ਜਾਣੇਂ ਫੜਿਆ ਸ਼ਿਕਾਰ,
ਏ ਤਾਂ ਫੜੀ ਆਪਣੀ ਮੌਤ ਤੂੰ।

[ਨਵਾਬ ਨੇ ਕਟਾਰ ਹਥੋਂ ਖੋਹ ਲਈ

ਨਵਾਬ-

ਕੀਤੀ ਕੋਈ ਨਾ ਕਾਰ
ਉਲ੍ਹਾਮਾ ਜਿਦ੍ਹਾ ਦੇਨੀਏਂ ਸੋਣੀਏਂ!
ਕਿਹੜਾ ਕੀਤਾ ਸ਼ਿਕਾਰ?
ਨਾ ਮੈਂ ਸ਼ਿਕਾਰੇ ਗਿਆ ਅੱਜ ਨੀ।
ਝਠੀ ਕੀਤੀ ਪੁਕਾਰ
ਤੇਰੇ ਕਿਸੇ ਪਾਸ ਹੈ ਆਣਕੇ।
ਦਸ ਦੇਹ ਦੱਸਦੇ ਬ੍ਰਿਤਾਂਤ
ਸਾਰਾ ਤੂੰ ਜਿਹੜਾ ਨੀ ਹੈਂ ਜਾਣਦੀ।
ਇਸ ਬਿਧ ਆ ਜਾਊ ਸ਼ਾਂਤ,
ਦੋਹੀਂ ਧਿਰੀਂ ਬਾਤ ਜਾਂ ਨਿੱਕਲੂ।

ਬੇਗ਼ਮ—

ਕੈਸੀ ਅਚਰਜ ਹੈ ਖੇਲ,
ਹੋਣੀ ਜਦੋਂ ਜਾਲ ਫੈਲਾਂਵਦੀ,
ਦੇਂਦੀ ਪਹਲੇ ਹੀ ਤੇਲ,
ਬੂਟੇ ਅਕਲ ਦੀ ਜੜ੍ਹਾਂ ਦੇ ਵਿਖੇ।
ਲੈਂਦੀ ਸੁਰਤੀ ਨੂੰ ਮਾਰ,
ਭੁੱਲਾਂ ਸਾਰੜੀ ਹੋਸ਼ ਨੂੰ ਦੇਂਵਦੀ।
ਰੈਹਦੀ ਮੂਲੋਂ ਨ ਸਾਰ,
ਹੋਸੀ ਕੀ ਸਿੱਟਾ ਕਿਸੇ ਬਾਤ ਦਾ।
ਸਾਈਂ ਖਾਨਾ ਖਰਾਬ
ਖੋਟੇ ਮੁਸ੍ਹਾਬਾਂ ਦਾ ਅੱਜੋ ਕਰੇ।
ਲੈਣੇ ਦੇਂਦੇ ਨਾ ਤਾਬ,
ਧੂੜਨ ਸਿਰੇ ਬੂਟੀਆਂ ਖੋਟੀਆਂ।

*ਅੱਗ।

ਸ਼ਾਹਾ ਵੇ ਸੁਰਤੀ ਸੰਭਾਲ,
ਦੇਵੀਂ ਦਿਲੋਂ ਕੱਢ ਵੇ ਗ਼ਾਫ਼ਲੀ।
ਭੋਲਾ ਬਣ ਵੇ ਨਾ ਬਾਲ,
ਮੈਂ ਹਾਂ,ਸ਼ਾਹ ਹਾਲ ਨੂੰ ਜਾਣਦੀ।
ਕੀ ਨਾ ਜਾਣੇਂ ਤੂੰ ਆਪ,
ਗੁਰੂ ਸਿੰਘ ਗੋਬਿੰਦ ਔਤਾਰ ਨੂੰ।
ਜਿਸਦੇ ਦਿੱਤਿਆਂ ਸਰਾਪ
ਸ਼ਾਹੀਆਂ ਛਿਨਿਕ ਵਿਚ ਲੈ ਹੋਂਦੀਆਂ।
ਚਾਲੀ ਸਿੱਖਾਂ ਦੇ ਨਾਲ,
ਪਾਯਾ ਸੀ ਜਿਨ ਵਖਤ ਜੀ ਆਪ ਨੂੰ।
ਗਿਰਦੇ ਪਾਯਾ ਸੀ ਜਾਲ*,
ਸੌਹਾਂ ਸੁਗੰਦਾਂ ਤੁਸਾਂ ਭੰਨ ਕੇ।
ਹਰਨਾਂ ਵਿਚੋਂ ਜਿਉਂ ਸ਼ੇਰ,
ਲਸਕਰ ਵਿਚੋਂ ਨਿਕਲ ਸੀ ਜੋ ਗਿਆ।
ਲੱਖਾਂ ਫੌਜਾਂ ਦੇ ਨਾਲ,
ਫੜਿਆ ਤੁਹਾਥੋਂ ਵੇ ਨਾ ਓ ਗਿਆ
ਪਕੜੇ ਉਸਦੇ ਦੋ ਬਾਲ
ਅਜ ਹਨ ਤੁਸਾਂ ਨਾਲ ਵੇ ਧ੍ਰੋਹ ਦੇ
ਬੁੱਢੀ ਦਾਦੀ ਹੈ ਨਾਲ
ਕੀਤੀ ਜੁਹੈ ਕੈਦ ਵਿਚ ਬੁਰਜ ਦੇ।
ਫੜ ਲਏ ਬਾਲਕ ਮਸੂਮ
ਕਹਰਾਂ ਦੇ ਮੂੰਹ ਵਿਚ ਜੋ ਪਾਵਣੇ,
ਕਰਨਾ ਭਾਰਾ ਵਿਨਾਹ,
ਇਸਥੋਂ ਬੜਾ ਪਾਪ ਹੈ ਹੋਰ ਕੀ ?
ਸਭਨਾਂ ਬਾਲਕ ਔਲਾਦ
ਅੱਲਾ ਤੁਆਲਾ ਤੋਂ ਹੈ ਮੰਗਣੀ।
ਹਿਰਦਾ ਕਰੜਾ ਫੌਲਾਦ
ਬਾਲਾਂ ਵੇ ਵਾਲੇ ਕਰਨ ਨਾਂ ਕਦੀ।
ਸਿਕਦੇ ਸਭ ਹੋਵੇ ਬਾਲ,
ਬਾਲਕ ਨੂੰ ਸਭ ਚਿੱਤ ਤੋਂ ਲੋਚਦੇ
ਬਾਲਕ ਸਾਂਝਾ ਵੇ ਮਾਲ
ਸਾਰੀ ਸਰਿਸਟੀ ਦਾ ਹਨ ਹੋਂਵਦੇ।
ਸਾਰੇ ਕਰਦੇ ਨੀਂ ਪਜਾਰ,
ਹੋਵੇ ਚਹੇ ਬਾਲ ਹੀ ਓਪਰਾ।
ਹੈਂਸਜਾਰਾ ਸੰਸਾਰ
ਸਾਰੇ ਵਿਖੇ ਕਿਹੜਾ ਹੈ ਐਸੜਾ
ਕਰਦਾ ਬਾਲਕ ਸੰਘਾਰ,
ਡਰਦਾ ਨਾ ਹੇ ਮੂਲ ਜੋ ਰੱਬ ਤੋਂ ?
ਅਜ ਮੈਂ ਸੁਣਿਆਂ ਹੈ ਆਪ,
ਮਾਰੋਗੇ ਕੱਲ ਆਪ ਓ ਬਾਲਕੇ।
ਡਾਢਾ ਚਿੰਤਾ ਦਾ ਤਾਪ
ਚੜ੍ਹਿਆ ਹੈ ਮੈਨੂੰ ਜਦੋਂ ਏ ਸੁਣਾਂ।
ਓ ਅਣਦੋਸੇ ਮਾਸੂਮ
ਬਾਲਾਂ ਵਿਗਾੜਿਆ ਕੀ ਆਪਦਾ ?
ਜਾਣਨ ਝਗੜਾ ਨਾ ਵਿਆਧ
ਵੈਰੋਂ ਰਹਤ ਵਾਂਗ ਓਹ ਰੱਬ ਦੇ।
ਬੱਚੇ ਮਾਰਨ ਗੁਨਾਹ,
ਗੁਨਾਹਾਂ ਵਿਚੋਂ ਕਾਲਾ ਹੈ ਅੱਤ ਦਾ।
ਬਾਲਕ ਮਰਦੇ ਦੀ ਆਹ
ਦੁਨੀਆਂ ਨੂੰ ਫੂਕੇ ਹੈ, ਨਾ ਮਾਰਨੇ।

ਨਵਾਬ

ਪੁੱਟਿਆ ਸਾਰਾ ਪਹਾੜ
ਚੂਹਾ ਵਿੱਚੋਂ ਇੱਕ ਹੀ ਨਿਕਲਿਆ;
ਐਡਾ ਲਾਇਆ ਤੈਂ ਸਾੜ,
ਕੇਹੜੀ ਨਿਕਾਰੀ ਨਿੱਕੀ ਬਾਤ ਦਾ।
ਕਾਫਰ ਮਾਰਨ ਹੈ ਪੁੰਨ,
ਸਾਡੀ ਸ਼ਰਾ ਬੇਗਮੇਂ ਆਖਦੀ।
ਘਰ ਕਾਫਰ ਵਾਲਾ ਸੁੰਨ
ਕਰਨਾ ਮਹਾਂ ਧਰਮ ਹੈ ਬੇਗਮੇਂ !
ਸਾਡਾ ਸ਼ਾਹਾਂ ਦਾ ਸ਼ਾਹ
ਉਰੰਗਜ਼ੇਬ ਜਿਸਦਾ ਅਨੀ ਨਾਉਂ ਹੈ।
ਕਹਸੀ ਵਾਹੁ ਵਾਹੁ ਵਾਹੁ !
ਸੁਨਸੀ ਜਦੋਂ ਮਾਰੇ ਮੈਂ ਬੱਚੜੇ।

ਬੇਗਮ—

ਹੋਣੀ ਆਈ ਹੈ ਸ਼ਾਹ
ਤੇਰੇ ਸਿਰੇ ਝੁਰਮਟਾ ਪਾਂਵਦੀ।
ਧੜੀ ਜਾਦੂ ਦੀ ਸੁਆਹ

* ਚਮਕੌਰ ਦੀ ਗੜ੍ਹੀ ਵਿਚ॥

ਸਾਰੀ ਅਕਲ ਮਾਰੀ ਹੈ ਵੇ ਗਈ
ਕਰਨਾ ਏਂ ਭਾਰੇ ਗੁਨਾਹ
ਓਨਾਂ ਨੂੰ ਫਿਰ ਤੁਛ ਹੈਂ ਜਾਣਦਾ।
ਫੜ ਲੌ ਅਕਲਾਂ ਦਾ ਰਾਹ,
ਗ਼ਫਲਤ ਤੋਂ ਛੇਤੀ ਅਵੇ ਜਾਗ ਪੌ।
ਪਾਵਨ ਔਝੜ ਦੇ ਰਾਹ
ਕਾਜ਼ੀ ਮੁਲਾਂ ਧੋਖਾ ਦੇ ਦੀਨਦਾ।
ਏ ਜੁ ਦੁਨੀਆਂ ਦਾ ਸ਼ਾਹ
ਅੱਲਾ ਤੋਂ ਛੋਟਾ ਤੇ ਹੈ ਨੀਂ ਵਡਾ।
ਡਰ ਖਾ ਅੱਲਾ ਦਾ ਨਵਾਬ,
ਖੁਸ਼ਾਮਦ ਨ ਕਰ ਝੂਠੀ ਤੂੰ ਏਸਦੀ।
ਅੱਲਾ ਦੇਵੇਗਾ ਸੁਆਬ
ਬਾਲਾਂ ਤੇ ਖਾਵੇਂਗਾ ਜੇ ਤਰਸ ਤੂੰ।
ਗਲ ਇਕ ਸੋਚੀਂ ਤੂੰ ਹੋਰ
ਜੀ ਤੋਂ ਤਅੱਸਬ ਨੂੰ ਹਾਂ ਛੋਡਕੇ:
ਫੋਕੀ ਸ਼ਰਆ ਦੇ ਲੋਰ
ਭੁਲੀਂ ਨ ਤੂੰ ਸੱਚ ਨੂੰ, ਹੱਕ ਨੂੰ।
ਉਹ ਤਾਂ ਸੱਚਾ ਅਉਤਾਰ
ਸਾਰਾ ਹੈ ਦੇਸ ਓਸ ਨੂੰ ਮੰਨਦਾ।
ਹਿੰਦੂ ਤੁਰਕੀ ਸੰਸਾਰ
ਸਾਰੇ ਮੁਰਾਦਾਂ ਹਨ ਜਾ ਮੰਗਦੇ।
ਮਨ ਵਿਚ ਕੰਘੀ ਵੇ ਮਾਰ,
ਪੁੱਤਰ ਉਦ੍ਹੇ ਘੱਟ ਕਿਉਂ ਹੋਣਗੇ?
ਅੱਲਾ ਸੱਚੇ ਦੇ ਯਾਰ
ਬੱਚੇ ਜੋ ਦੁਨੀਆਂ ਤੇ ਹਨ ਭਾਸਦੇ।
ਭੁੱਲੀਂ ਤਕ ਕੇ ਨ ਭੇਖ
ਜਾਮਾ ਜੋ ਹੈ ਆਦਮੀ ਵਾਲੜਾ।
ਨੂਰ ਅੱਲਾ ਦਾ ਦੇਖ
ਦੇਹੀ ਦੇ ਵਿਚ ਆਣਕੇ ਵੱਸਿਆ।
ਮਾਰੇਂ _ ਤੂੰ, ਵਾਹ,
ਕੈਸੇ ਭੁਲੇਵੇ ਦੇ ਵਿਚ ਫਸ ਗਿਓਂ?
ਪਈਂ ਨਾ ਖੋਟੇ ਵੇ ਰਾਹ,
ਤੈਨੂੰ ਸ਼ਤਾਨਾਂ ਨੇ ਹੈ ਘੇਰਿਆ।

ਨਵਾਬ

ਤੂੰ ਤਾਂ ਭੋਲੀ ਨੀ ਨਾਰ,
ਜੰਮੀ ਪਲੀ ਹਿੰਦੂਆਂ ਦੇ ਵਿਖੇ।
ਮੂਲੋਂ ਜਾਣੇਂ ਨਾ ਸਾਰ,
ਸ਼ਰਆ ਸ਼ਰੀਅਤ ਹੈ ਜੋ ਆਖਦੀ।
ਓਹੋ ਪਿਛਲੀ ਹੀ ਬਾਣ
ਤੇਰੀ ਨ ਜਾਂਦੀ ਹੈ, ਨੀ ਪਜਾਰੀਏ।
ਮੈਂ ਜਾਣਾਂ ਪਛਾਣ
ਭਾਰਾ ਗੁਰੂ ਪੀਰ ਹੈ, ਜ਼ੈਨਬੇ!
ਮੱਸਲ—ਹੈ ਨਾ ਉਹ—ਮਾਣ
ਮੁਹੱਮਦ ਸ਼ਰਆ ਤਾਈਂ ਨਾ ਮੰਨਦਾ;
ਤਾਤੇ ਮੋਮਨ ਨ ਓਹ,
ਸਾਡੀ ਸ਼ਰਾ ਐਕੁਰਾਂ ਆਖਦੀ।

ਬੇਗਮ –

ਜਾਣੇ ਪੀਰਾਂ ਦਾ ਪੀਰ
ਖਾਏਂ ਸ਼ਰਾ ਦਾ ਹੈਂ ਤੂੰ ਧੋਖੜਾ,
ਹੋਇਓਂ ਕੰਗਲਾ ਤੇ ਕੀਰ,
ਦੌਲਤ ਤੇ ਮਾਲਾਂ ਦੇ ਵੇ ਹੁੰਦਿਆਂ।
ਬਲਦਾ ਦੀਵਾ ਲੈ ਹੱਥ,
ਡਿਗੇਂ ਤੂੰ ਫਿਰ ਖੂਹੇ ਦੇ ਵਿਚ ਹੈਂ।
ਐਸਾ ਧੋਖਾ ਨ ਖਾਹ,
ਪਜਾਰੇ ਕਰੀਂ ਹੋਸ਼ ਵੇ ਸੰਭਲੀਂ।
ਪੱਈਏ ਕੋਹਾਂ ਤੇ ਜਾਹ,
ਜਾਈਏ ਜਿ ਖੁੰਝ ਪੈਰ ਵੇ ਏਕ ਤੋਂ।
ਛੱਡ ਦੇਹ ਬਾਲਕ ਅਞਾਣ,
ਧੱਕਾ ਮਸੂਮਾਂ ਤੇ ਨਾ ਸੋਭਦਾ।
ਕਰ ਲਈਂ ਚੰਗੀ ਪਛਾਂਣ,
ਮਰਨਾ ਹੈ, ਓਨਾਂ ਨੂੰ ਜੋ ਮਾਰਨਾ।
ਮਾਰਿਆਂ ਮਰਦੇ ਨ ਓਹ
ਜੀਉਂਦੇ ਸਦਾ ਹਨਗੇ ਓ ਦੇਵਤੇ।
ਪੀਆ! ਨਿੱਜ ਨੂੰ ਨਾ ਕੋਹ,
ਥੁੱਕਿਆਂ, ਪਵੇ ਆਪ ਤੇ, ਚੰਦ ਨੂੰ।
ਨਾਲੇ ਚੁਕੀਆ ਸੁਗੰਦ
ਕੀਤਾ ਸੁਖਨ ਧਰਮ ਦੇ ਬਾਮਨੀ

ਪਾਲੀਂ ਕੱਚੀ ਜਿਉਂ ਤੰਦ,
ਸੰਭਾਲੀਂ ਸਦਾ ਕੌਲ ਤੂੰ ਆਪਣਾ।

ਨਵਾਬ—

ਡਾਢੀ ਸ਼ਾਹਾਂ ਦੀ ਕਾਰ
ਸੂਲੀ ਤੋਂ ਔਖੀ ਹੈਈ ਚਾਕਰੀ।
ਨੌਕਰ ਮੈਂ ਹਾਂ ਸ੍ਰਕਾਰ,
ਚਾਕਰ ਤਾਂ ਦਿੱਲੀ ਦੇ ਹਾਂ ਤਾਜ ਦਾ।
ਬਾਲਕ ਕਰਾਂ ਨਾ ਪ੍ਰਹਾਰ,
ਜੇ ਮੈਂ ਦਿਆਂ ਛਡ ਇਉਂ ਜੀਂਵਦੇ।
ਮੈਨੂੰ ਪਊ ਫਿੱਟਕਾਰ
ਨਾਲੇ ਜਏ ਖੁੱਸ ਏ ਹਾਕਮੀ।
ਕਾਜ਼ੀ ਮੁੱਲਾਂ ਤੇ ਸ਼ੇਖ,
ਮੈਨੂੰ ਤਾਂ ਕੱਢ ਦੇਣਗੇ ਦੀਨ ਤੋਂ।
ਮੇਰੀ ਔਕੜ ਨੂੰ ਦੇਖ
ਦੇਵੀਂ ਬਚਨ ਰਾਣੀਏਂ ਮੋੜਕੇ।

ਬੇਗਮ—

ਏ ਤਾਂ ਝੂਠੀ ਪੁਕਾਰ
ਮੰਨਾਂਗੀ ਮੈਂ ਨਾਂ ਰਤਾ ਸ਼ਾਹ ਜੀ।
ਬੱਚੇ ਕੀਤਿਆਂ ਸੰਘਾਰ,
ਖੁਸ਼ ਜੇ ਤੁਹਾਡਾ ਪਤੀ ਹੋਂਵਦਾ।
ਫੂਕੋ ਨੌਕ੍ਰੀ ਨੂੰ ਆਜ,
ਪਾਵੋ ਸੁਆਹ ਤਖਤ ਤੇ ਤਾਜ ਤੇ।
ਵਾਹ ਫਕੀਰੀ ਦਾ ਸਾਜ
ਚੰਗਾ ਹੈ ਇਸ ਪਾਪ ਦੇ ਰਾਜ ਤੋਂ।
ਭੱਠ ਪੈ ਜਾਏ ਏ ਰਾਜ,
ਜਿਹੜਾ ਮਿਲੇ ਪਾਪਾਂ ਦੇ ਕੀਤਿਆਂ।
ਦਰਗਹ ਦੇਵੇ ਜੋ ਲਾਜ,
ਐਸੀਂ ਕਰੀਂ ਕਾਰ ਨਾ ਰਾਜਿਆ!
ਛੱਡੋ ਸ਼ਰਆ ਦਾ ਖੌਫ,
ਡਰ ਦੂਰ ਸਿੱਟ ਕਾਜ਼ੀਆਂ ਵਾਲੜਾ।
ਧਨ ਦੌਲਤ ਹੈ ਵੇ ਜੌਫ*,
ਖਤਰਾ ਕਰੋ ਨਾ ਰਤਾ ਨਾਮ ਦਾ।
ਪਾਲੋ ਬਚਨਾਂ ਦੀ ਲਾਜ
ਪਕੜੋ ਦਯਾ ਧਰਮ ਦਾ ਰਾਹ, ਜੀ!

ਨਵਾਬ—

ਤੂੰ ਪਜਾਰੀ ਮੇਰੀ ਨਾਰ,
ਮੇਰੀ ਦਿਲੋ ਤੋਂ ਸੁਣੀ, ਬੇਨਤੀ।
ਮੈਨੂੰ ਡਾਢੀ ਹੈ ਖਾਰ
ਗੁਰੂ ਨਾਲ, ਸੱਚ ਹਾਂ ਨਿ ਮੈਂ ਆਖਦਾ।
ਵੇੜ੍ਹੇ ਆਇਆ ਸ਼ਿਕਾਰ
ਛੱਡਿਆ ਤਾਂ ਮੈਥੋਂ ਨਹੀਂ ਜਾਂਵਦਾ।
ਬੱਚੇ ਦੇਸਾਂ ਜਿ ਮਾਰ
ਮੋਮਨ ਸਭੀ ਫੁੱਲੇ ਨਾ ਮਾਣਗੇ।
ਤੂੰਹ ਮੋਮਨ ਪਾਕ ਬਾਜ਼,
ਕਾਫਰ ਬਚੌਂਦੀ ਨਹੀਂ ਸੋਭਦੀ।
ਹੋਕੇ ਮੋਮਨ ਏ ਕਾਜ
ਸੋਹੇ ਨ ਤੈਨੂੰ, ਬੁਰਾ ਭਾਸਦਾ।
ਵੈਰੀ ਮਾਰੀਏ ਲਾਭ,
ਕੂੜਾ ਘਟੇ ਜੱਗ ਹੈ ਸੋਭਦਾ।
ਸੱਭੋ ਲਈਏ ਨੀਂ ਸਾਂਭ
ਦੌਲਤ ਮਿਲਖ ਵੈਰੀਆਂ ਵਾਲੜਾ।
ਹੁਣ ਤਾਂ ਛਡ ਜ਼ਿਦ ਦੀ ਬਾਤ
ਮੇਰੀ ਰਖੀਂ ਲਾਜ ਨੀ ਸੋਹਣੀਏ!
ਬੀਤੀ ਸਾਰੀ ਹੈ ਰਾਤ
ਝੇੜੇ ਅਨੀਂ ਬੇਗਮੇ ਛੇੜਿਆਂ।

ਬੇਗਮ—

ਪੱਥਰ ਪੈ ਗਏ ਨੁ ਹਾਇ!
ਸਮਝਾਂ ਵਿਚੀਂ, ਹਾਇ,ਕਜੌਂ ਨ੍ਵਾਬ ਜੀ।
ਮੰਗਾਂ 'ਚੱਕੀ ਮੈਂ ਦੇਉ'
ਪੱਥਰ ਤਾਂ ਡਾਹਵੋ ਤੁਸੀ ਅੱਗਿਓਂ।
ਮੰਗਾਂ 'ਨਥਲੀ ਤੇ ਲੌਂਗ'
ਚਾਕੂ ਦਿਓ ਕੱਪਣੇ ਨੱਕ ਨੂੰ।
ਜੇ ਤਾਂ ਛਡ ਦੇਵੋ ਬਾਲ;
ਬਾਲਾਂ ਨੂੰ ਫੈਦਾ ਨਾ ਹੈ ਏਸ ਦਾ।
ਜੇ ਤੂੰ ਕੋਹ ਸੁਟੇਂ ਲਾਲ,
ਘਟਣਾ ਉਨ੍ਹਾਂ ਦਾ ਨਹੀਂ ਕੁੱਝ ਬੀ।

*ਸਖਨੀ॥

ਸੁਣਸੀ ਜਾਂ ਗੁਰ ਜੀ ਬਾਤ,
'ਪੁਤਰ ਮੇਰੇ ਨੁਾਬ ਨੇ ਮਾਰ ਦੇ'।
ਓ ਸਮੁੰਦਰ ਹੈ ਸ਼ਾਂਤ,
ਗੁੱਸਾ ਕਰੂ ਨੁਾਬ ਜੀ ਮੂਲ ਨਾ।
ਓਹ ਨ ਡੋਲਣਗੇ ਆਪ
ਕਰਸਨ ਕਹਰ ਮੂਲ ਨਾ ਆਪਤੇ।
ਤਾਂਤੇ ਕੁਹ ਵਿੱਤਿਆਂ ਬਾਲ
ਘਟਸੀ ਨ ਕੁਝ ਵੈਰੀਆਂ ਤੇਰਿਆਂ।

ਨਵਾਬ-

ਫਿਰ ਕੀ ਐਸਾ ਸਬੱਬ ?
ਖੈੜੇ ਪਈ ਮੇਰੇ ਤੂੰ ਬੇਗਮੇਂ।
ਜੇ ਓਹ ਐਸੇ ਹੀ ਰੱਬ
ਤੈਨੂੰ ਪਈ ਲੋੜ ਕੀ? ਜਾਣ ਦੇ।

ਬੇਗਮ-

ਮੋਇਆ ਕੋਈਓ ਬੀ ਨਾਂਹ,
ਰੋਂਦਿਆਂ ਗਈ ਰਾਤ ਲੰਘ ਸਾਰੜੀ।
ਲੈਂਦਾ ਅੱਖੀਆਂ ਵੰਞਾਇ
ਅੱਗੇ ਹਨੇਰੇ ਦੇ ਜੋ ਰੋਂਵਦਾ।
ਤੈਨੂੰ ਦੱਸਿਆ ਸੀ, ਸ਼ਾਹ!
ਕਾਰਣ ਜੁ ਸੀ ਮੇਰੇ ਇਸ ਰੋਣ ਦਾ।
ਤੂੰ ਨਾ ਕੀਤੀ ਪਰਵਾਹ,
ਸਮਝਿਆ ਨਹੀਂ ਮੂਲੋਂ ਹੀ ਬੋਲਿਆ।
ਦੇਵਾਂ ਇੱਕੋ ਦ੍ਰਿਸ਼ਟਾਂਤ,
ਚੰਗੀ ਤਰਾਂ ਨੁਾਬ ਜੀ ਸਮਝਣਾ—
ਸੁਰਸੁਰਾ* ਲੋਹੇ ਦਾ ਤੇਜ਼;
ਗੱਡਿਆ ਸੀ ਸਿੱਧਾ ਕਿਸੇ ਥਾਂ ਉੱਤੇ,
ਜਿਹੜਾ ਕਰਸੀ ਪਰਹੇਜ਼,
ਬਚਸੀ, ਰਹੂ ਦੂਰ ਜੋ ਓਸਤੋਂ,
ਜਿਹੜਾ ਮਾਰੇਗਾ ਪੈਰ,
ਜ਼ਖਮੀ ਕਰੂ ਪੈਰ ਓਹ ਆਪਣਾ।
ਲੋਹੇ ਨੂੰ ਸੱਤੀਂ ਵੇ ਖੈਰ,
ਵਿਗੜੇ ਨ ਉਸਦੀ ਹੈ ਹਿੰਗ ਫਟਕੜੀ।

*ਲੋਹੇ ਦਾ ਕਿੱਲ ਯਾ ਮੇਖ, ਜਿਸਦੇ ਦੋਵੇਂ ਸਿਰੇ ਤ੍ਰਿਖੇ ਕੀਤੇ ਹੁੰਦੇ ਹਨ।

ਮੈਂ ਇਹ ਡਿੱਠਾ ਹੈ ਆਪ,
ਨੌਕਰ ਸਾਂ ਮੈਂ ਜਦ ਰਾਜਿਆਂ ਦੇ ਘਰੀਂ।
ਜਿਸਨੇ ਕੀਤਾ ਸੀ ਪਾਪ,
ਦਸਮੇਂ ਗੁਰੂ ਨਾਲ ਹੀ ਕਿਸਤਰਾਂ,
ਹੋਇਆ ਆਪੇ ਵਰਾਨ,
ਦੁੱਖਾਂ ਤੇ ਅਪਦਾ ਨੇ ਆ ਘੇਰਿਆ।
ਗੁਰ ਜੀ ਰਹੇ ਸਾਵਧਾਨ,
ਹਰਦਮ ਸਦਾ ਰੰਗ ਵੇ ਰੱਤੜੇ;
ਤੀਕੂੰ ਸਾਡਾ ਬੀ ਨਾਸ,
ਛੇੜੇ ਉਹਦੇ ਬਾਲਕੇ ਜੇ ਤੁਸਾਂ।
ਮੈਨੂੰ ਖਾਂਦਾ ਏ ਤ੍ਰਾਸ,
ਸੁੱਖ ਏਸ ਵਿਚ ਤੇਰੀ ਨਾ ਭਾਸਦੀ।
ਤੈਨੂੰ ਦੁੱਖਾਂ ਨੇ ਘੇਰ,
ਚੁਤਰਫੋਂ ਜਦੋਂ ਮਾਰਿਆ ਹੇਠ ਨੂੰ,
ਘੇਰਨ ਚਾਰੋਂ ਚੁਫੇਰ,
ਮੈਨੂੰ ਤਦੋਂ ਦੁਖੜੇ ਆਣਕੇ।
ਬਾਲ ਬਚੜੇ ਉਲਾਦ,
ਰੁਲਸੀ ਨਿਮਾਣੀ ਹੁਈ ਨੁਾਬ ਜੀ।
ਦੀਨ ਦੁਨੀਆਂ ਬਰਬਾਦ
ਹੋਵੇਗਾ, ਮਾਰੇ ਜੋ ਤੈਂ ਬਾਲਕੇ।
ਨਦੀਆਂ ਨੇੜੇ ਵਸਾਇ,
ਮਾਗਰ ਮਛਾਂ ਨਾਲ ਨਾ ਜੰਗੀਏ;
ਭੰਨਣ ਸਾਰਾ ਹੀ ਚਾਇ,
ਸੁਖੇ ਸੁਖਾਂ ਨਾਲ ਨਾ ਲੰਘਸੀ।
ਜਾਣੋਂ ਅੱਲਾਹ ਸਮੁੰਦ,
ਫਕੀਰਾਂ ਮਗਰ ਮੱਛ ਵੇ ਜਾਣੀਏ,
ਹੋਣਾ ਇਨ੍ਹਾਂ ਨਾਲ ਤੁੰਦ
ਪੈਰੀਂ ਕੁਹਾੜਾ ਹਥੀਂ ਮਾਰਨਾ।
ਸੁਣ ਰਾਜਾ ਮੇਰੀ ਬਾਤ,
ਛੱਡੋ ਤੁਸੀ ਹੱਠ ਨੂੰ ਆਪਣੇ।
ਨੇੜੇ ਆਈ ਪਰਭਾਤ,
ਛੁੱਟੀ ਦਿਓ ਬੁਰਜ ਤੋਂ ਬਾਲਕਾਂ।
ਛਡੋ ਛੱਡੋ ਸੁਜਾਨ!
ਪੰਛੀ ਜਿਵੇਂ ਪਿੰਜਰਿਓਂ ਛੱਡੀਏ।

ਘਰ ਨੂੰ ਅਪਨੇ ਓ ਜਾਣ
ਮਿਰਗਾਂ ਜਿਵੇਂ ਭਰਦਿਆਂ ਚੌਕੜੀ।
ਹੋਣਾ ਬਾਲਾਂ ਤੇ ਦਜ਼ਾਲ
ਅਪਨੇ ਤੇ ਕਿਰਪਾ ਕਰੋ ਆਪ ਜੀ।
ਅਪਨਾ ਆ ਜਾਊ ਕਾਲ
ਦਿੱਤੇ ਤੁਸਾਂ ਬੱਚੇ ਜੇ ਮਾਰ ਏ।
ਮਾਰੇਂ ਬਾਲਕ ਜੇ ਜਾਨ
ਖਾਨਾ ਰੁੜ੍ਹੇ ਸਾਰਾ ਹੀ ਸਾਡੜਾ।
ਛੱਡੋਂ ਬਾਲਕ ਜੇ ਜਾਣ
ਸਲਾਮਤ ਰਹੇ ਰਾਜ ਤੇ ਮਾਲ ਹੈ।

ਨਵਾਬ— {ਨਵਾਬ ਚੁਪ, ਹੈਰਾਨ ਅਪਨੇ ਆਪ ਨਾਲ

ਆ ਗਿਆ ਕੈਸਾ ਅਜ਼ਾਬ
ਅੱਲਾ ਮਿਰੇ, ਮੇਰੇ ਹੈ ਸਾਮ੍ਹਣੇ,
ਦੇਵਾਂ ਉੱਤਰ ਕੀ ਹਾਇ!
ਮੈਨੂੰ ਨ ਮੂਲੋਂ ਹੈ ਕੁਝ ਔੜ੍ਹਦੀ।
ਹੋਇਆ ਸੱਪ ਵਾਲਾ ਹਾਲ
ਕਿਰਲੀ ਜਿਦ੍ਹੇ ਵਿੱਚ ਮੂੰਹ ਆ ਫਸੇ।
ਕੈਸਾ ਤਣਿਆਂ ਜੰਜਾਲ
ਭੌਰੇ ਦੇ ਵਾਂਙੂ ਮੈਂ ਨਿਜ ਲਾਂਭੜੇ।
ਮਾਰਾਂ, ਛੱਡਾਂ ਕੇ ਭੇਜ
ਦਿੱਲੀ ਦਿਆਂ ਦੋਵੇਂ ਹੀ ਬਾਲਕੇ?
ਬੱਚੇ ਸੱਚੇ ਤੇ ਤੇਜ਼
ਬਾਲਾਂ ਜਿਹੇ ਮੂਲ ਨਾ ਭਾਸਦੇ।
ਡਰਦੇ ਸੰਗਦੇ ਨ ਮੂਲ,
ਜਾਣਨ ਨ ਓਹ ਹਾਰਨਾ ਕੀ ਹੁੰਦਾ।
ਦਬਾ ਮੰਨਦੇ ਨਾ ਮੂਲ,
ਜਾਣਨ ਨ ਕੀ ਖੌਫ ਹੈ ਮੌਤ ਦਾ।
ਕਿ ਕਰਾਂ, ਕਿ ਕਰਾਂ, ਕਿ ਕਰਾਉਂ
ਕੋਈ ਬੀ ਤਦਬੀਰ ਨਾ ਔੜ੍ਹਦੀ।
ਭੱਜਾਂ ਕਿੱਥੇ ਨੂੰ ਜਾਉ
ਅੱਲਾ ਕੁਈ ਰਾਹ ਤੂੰ ਖੋਲ੍ਹ ਦੇ।
[ਚੁਪ

ਬੇਗਮ—(ਚਿਤ ਪਿਛੋਂ)
ਕੇਹੀ ਪੈ ਗਈ ਹੈ ਸੋਚ,
ਬੋਲੋ ਸਹੀ ਮੇਰੇ ਸਿਰਤਾਜ ਜੀ।
ਲੇਵੋ ਬੁੱਧੀ ਨੂੰ ਬੋਚ
ਖੇਨੂੰ ਤਰਾਂ ਜੋੜੀ ਹੈ ਉੱਛਲੇ।
ਰਹਸੀ ਤਖਤੋ ਨ ਤਾਜ
ਮਾਰੇ ਜੇ ਬਾਲਕ ਤੁਸਾਂ ਰਾਜਿਆ।
ਉੱਡੂ ਸਾਰਾ ਏ ਰਾਜ
ਬਾਲਕ ਜਿ ਮਾਰੇ ਤੁਸਾਂ ਨ੍ਵਾਬ ਜੀ!
ਤੁਹਾਡਾ ਸੁੰਦਰ ਸਰੀਰ
ਦਿੱਸੇਗਾ ਨਾ ਐਉਂ ਹੱਸਦਾ ਏ ਕਿਤੇ।*
ਰੱਖੋ ਸੁਖਨਾਂ ਦੀ ਲਾਜ
ਸੋਚੋ ਜੁ ਅਰਜ਼ਾਂ ਹਾਂ ਮੈਂ ਕਰ ਰਹੀ।
ਝੂਠੇ ਵਜਦੇ ਏ ਵਾਜ
ਖੁਸ਼ਾਮਦਾਂ ਵਾਲੇ ਜਿ ਜੋ ਕਹ ਰਹੇ।
ਕਾਹਲੀ ਕਰਨੀ ਨ ਠੀਕ,
ਟੋਏ ਤਾਂ ਕਾਹਲੀ ਨੂੰ ਹਨ ਬੋਚਦੇ।
ਰਖੋ ਵਾਗਾਂ ਨੂੰ ਛੀਕ
ਟੋਏ ਟਿੱਬੇ ਵੇਖਕੇ ਦੌੜਨਾ।
ਡਰ ਡਰ ਉਡਦੀ ਹਾਂ ਆਪ
ਸੋਚਾਂ ਜਦੋਂ ਅਗਲੀਆਂ ਸੋਚਦੀ।
ਕੌੜੇ ਫਲ ਦੇਂਦੇ ਪਾਪ
ਕਰਦਿਆਂ ਮਿੱਠੇ ਜੁ ਹਨ ਭਾਸਦੇ।
[ਚੁਪ

ਨਵਾਬ-(ਚਿਰ ਮਗਰੋਂ)
ਫੁਰ ਪਈ ਸੁੰਦਰ ਦਲੀਲ
ਕੰਨ ਦਈਂ ਸੁਣ ਲਈਂ ਰਾਣੀਜੇ।
ਲੈਸਾਂ ਬਾਲਾਂ ਨੂੰ ਕੀਲ
ਕੀਲੇ ਜਿਵੇਂ ਮਾਂਦਰੀ ਸੱਪ ਨੂੰ।
ਲਾਲਚ ਦੌਲਤ ਦਾ ਦੇਇ
ਭੁਲਾਵਾਂਗਾ ਬਾਲਾਂ ਤਈਂ, ਬੇਗਮੇਂ!
ਅਪਨੀ 'ਗੋਦੀ'ਚ ਪਾਇ
ਭੁਲਾਵਾਂਗਾ ਬਾਲਾਂ ਨੂੰ ਮੈਂ ਬੇਗਮੇਂ!
ਨਰਮੀ ਖਾਵਣਗੇ ਬਾਲ,

*ਬੇਗਮ ਦੇ ਏਹ ਸਾਰੇ ਖਤਰੇ ਸਚੇ ਨਿਕਲੇ। ਸਿੱਖਾਂ ਨੇ ਸਰਹਿੰਦ ਦੀ ਇਟ ਨਾਲ ਇਟ ਟਕਰਾਈ।

ਲੋਹਾ ਜਿਵੇਂ ਤੇਲ ਲੈ ਨਰਮ ਹੋ।
ਏਹ ਅਮੋਲਕ ਦੁ ਲਾਲ
ਸਾਂਈ ਦਏ ਤੈਨੂੰ, ਤੂੰ ਸਾਂਭਣੇ।
ਹੱਸੀਂ ਗੁੱਸੇ ਨ ਟਾਰ
ਕੈਸੀ ਅਨੋਖੀ ਹੈ ਏ ਸੋਚ ਨੀ ?
ਲੀਤਾ ਸੱਪ ਨੂੰ ਬੀ ਮਾਰ
ਸੋਟਾ ਬਚਾਇਆ ਹੈ ਮੈਂ ਨਾਲ ਹੀ।

[ਚੁਪ ਰਹਾ

ਬੇਗਮ—(ਸਿਰ ਫੇਰ ਕੇ)

ਸਲਾਹੁਣ ਜੋਗੀ ਹੈ ਸੋਚ,
ਸੋਚੀ ਜੁ ਹੈ ਨ੍ਵਾਬ ਜੀ ਆਪ ਨੇ,
ਇਸਦੀ ਵਰਤਣ ਹੈ ਪੇਚ,
ਔਖੀ ਲਗੇ ਹੈ ਏ ਹੋ ਆਵਣੀ।
ਅੱਖੀਂ ਦੇਖੇ ਮੈਂ ਬਾਲ
ਵਡੇ, ਗੁਰੂ ਮਹਲਾਂ ਵਿੱਚ ਖੇਡਦੇ।
ਵਾਦੀ ਜਾਣਾਂ ਮੈਂ ਚਾਲ
ਸਮਝਾਂ ਸੁਭਾ ਨਿਕਿਆਂ ਦੇ ਸਭੀ।
ਪੱਕੇ ਧੁਨ ਦੇ ਓ ਐਨ
ਵਾਕਫ ਧਰਮ ਦੇ ਓ ਹਨ ਆਪਣੇ,
ਬੋਲਣ ਸੁੰਦਰ ਓ ਬੈਨ
ਪਿਛੇ ਨ ਲਗਦੇ ਕਿਸੇ ਦੇ ਕਦੀ।
ਦੂਜਾ ਕਾਰਣ ਹੈ ਹੋਰ
ਪੁਤਰ ਓ ਅਵਤਾਰ ਦੇ ਹੈਨਗੇ।
ਕੌਣ ਸੱਕੇਗਾ ਤੋਰ
ਬਾਪੂ ਦੇ ਰਸਤੇ ਤੋਂ ਪੁੱਠਾ ਉਨ੍ਹਾਂ ?
ਚੱਲਣ ਉਸੇ ਹੀ ਰਾਹ
ਬਾਪੂ ਤੁਰਾਊ ਹੈ ਜਿਸ ਰਾਹ ਦਾ।
ਦੇਖੀਂ ਕਰਸਨਗੇ ਨਾਂਹ,
ਤਜਾਗਣ ਧਰਮ ਨਾ, ਓ ਸਿਰ ਦੇਣਗੇ।
ਕਰਦੀ ਅਰਜ਼ਾਂ ਹਾਂ ਹੋਰ,
ਕਰਦੀ ਜੁ ਕਰਦੀ ਹਾਂ ਮੈਂ ਸੰਹਮਦੀ।
ਗ੍ਵਾਇਆ ਧਰਮੋ ਈਮਾਨ
ਮੈਂ ਤਾਂ ਮੁੜੀ ਆਪਣੇ ਦੀਨ ਤੋਂ।
ਦੋਸ਼ ਭਾਵੇਂ ਸੀ ਨਾਂਹ
ਮੇਰੇ ਧਰਮ ਛੋੜਦਾ ਮੈਂਢੜਾ।
ਪਰ ਸੀ ਕਾਇਰਪੁਣਾਹ
ਗ਼ੈਰਤ ਤੋਂ ਸੀ ਦੂਰ ਏ ਹਾਰਨਾ।
ਖੈਰ ਹੋਇਆ ਸੋ ਹੋਇ
ਬੀਤਿਆ ਜੋ ਹੈ ਮੁੜ ਨਾ ਓ ਆਂਵਦਾ।
ਕਾਹਨੂੰ ਮੈਂ ਮਰਾਂ ਰੋਇ,
ਸਪ ਗਏ ਲੀਕ ਕਿਉਂ ਪਿਟੀਏ ?
ਪਰ ਮੈਂ ਚਾਹਾਂ ਨਾ ਮੂਲ
ਧਰਮੋਂ ਡਿਗਾਵਾਂ ਕਿਸੇ ਹੋਰ ਨੂੰ।
ਤੋੜਾਂ ਡਾਲੀ ਤੋਂ ਫੁੱਲ,
ਸਾਖਾਂ ਤੋਂ ਤੋੜਾਂ ਫਲਾਂ ਤੇ ਫਲੀ।
ਮੈਨੂੰ ਨਾਹੀਂ ਮਨਜ਼ੂਰ
ਬਾਲਾਂ ਨੂੰ ਧਰਮੋਂ ਗਿਰਾ ਰੱਖਣਾ।
ਛੱਡ ਛਡ ਦਿਓ ਜ਼ਰੂਰ
ਐਵੇਂ ਜਿਵੇਂ ਫੜ ਲਏ ਬਾਲਕੇ।

ਨਵਾਬ—

ਹੋਸ਼ ਲੈਇ ਨੀ ਸੰਭਾਲ
ਐਸੇ ਸੁਖਨ ਪੁਠੜੇ ਨਾ ਕਹੀਂ।
ਹੋਸੀ ਬੁਰਾ ਨੀ ਹਵਾਲ
ਸੁਣ ਜੇ ਲਏ ਮੁਲਾਂ ਤੇ ਕਾਜ਼ੀਆਂ।
ਤੂੰਹ ਮੋਮਨ ਪਾਕ ਬਾਜ਼
ਐਸੇ ਬਚਨ ਆਖ ਨਾ ਸੋਭਦੀ।
ਰੱਖੀਂ ਸ਼ਰਆ ਦੀ ਲਾਜ
ਹਲਕਾ ਕਦੀ ਦੀਨ ਨਾ ਆਖਣਾ

ਬੇਗਮ-

ਸੱਚ ਹੈ, ਸੱਚ, ਹੇ ਨਵਾਬ!
ਜੋ ਕੁਝ ਕਿ ਆਖੋ ਸਭੀ ਸੱਚ ਹੈ।
ਦੇ ਦੇ, ਡਰ, ਜੋਰ, ਦਾਬ
ਮਨੂੰ ਤੁਸਾਂ ਮਾਰਿਆ ਰਾਜਿਆ!
ਹੁਣ ਹਾਂ ਬੰਦੀ ਗੁਲਾਮ,
ਤੁਹਾਡੀ ਤੁਹਾਡੀ ਸਦਾ ਦਾਸ ਹਾਂ।
ਦੁਨੀਆਂ ਵਿਚੋਂ ਤਮਾਮ,
ਤੁਹਾਡੇ ਜਿਹਾ ਹੋਰ ਨਾ ਲੱਗਦਾ।
ਪਰ ਜੋ ਬੀਤੀ ਮ੍ਹਾਰਾਜ,

ਸੋ ਤਾਂ ਸੱਚੀ ਆਖਣੀ ਪਾਪ ਨਾ
ਹੱਛਾ ਛੱਡੋ ਏ ਕਾਜ,
ਸੌਂ ਵੇ ਰਹੋ ਰਾਤ ਹੈ ਬੀਤਦੀ
ਸੁਵੇਰੇ ਜਾਂਦਿਆਂ ਹੀ ਸਾਰ,
ਛੱਡ ਦੇਵਣੇ ਬਾਲਕੇ ਕੈਦ ਤੋਂ।
ਏਹ ਹੈ ਨੇਕੀ ਦੀ ਕਾਰ
ਤੁਹਾਨੂੰ ਭਲੀ, ਰੱਬ, ਮੈਂ ਭਾਉਂਦੀ

ਨਵਾਬ—

ਚੰਗਾ ਚੰਗਾ ਐ ਜਾਨ,
ਸੁਵੇਰੇ ਦਿਆਂ ਛਡ ਮੈਂ ਬਾਲਕੇ।
ਤੇਰਾ ਰਖਣਾ ਹੀ ਮਾਨ
ਮੇਰੀ ਖੁਸ਼ੀ, ਧਰਮ ਤੇ ਦੀਨ ਹੈ
[ਸੌਂ ਗਏ

ਨਵਾਬ—(ਆਪਣੇ ਆਪ ਨਾਲ)

ਕੋਈ ਕੱਢਾਂਗਾ ਰਾਹ
ਜੀਕਰ ਬਚਾਂ ਪਾਸਿਆਂ ਦੋਹਾਂ ਤੋਂ।
ਲੀਤੀ ਸੌਂਹ ਜੋ ਮੈਂ ਖਾਹ
ਪਾਲਾਂਗਾ ਉਸਨੂੰ ਜਿੱਵੇਂ ਮੈਂ ਕਿੱਵੇਂ।

—o—

# ਅੰਕ ੨.

ਥਾਂ ਭਵਨ—ਸਰਹਿੰਦ
ਗੁਪਤ ਗ੍ਰਹ
ਆਏ—ਕਾਜ਼ੀ, ਮੁਲਾਂ ਤੇ ਹੋਰ ਉਮਰਾ

ਮੁਲਾਂ ਜਹੀਰੁਦੀਨ—

ਸੁਣ ਲੈਣੀ ਮੇਰੀ ਬਾਤ;
ਮੋਮਨ ਸਭੀ ਦੀਨ ਦੇ ਪਜਾਰਿਓ
ਜੋ ਕੁਝ ਬੀਤੀ ਹੈ ਰਾਤ,
ਮਹਲਾਂ ਵਿਚੀਂ ਨ੍ਵਾਬ ਦੇ, ਆ ਗਿਆ।
ਹਿੰਦੂ ਸੀਗੀ ਜੋ ਨਾਰ,
ਫੜਕੇ ਵਰੀ ਨ੍ਵਾਬ ਨੇ ਸੀਗ ਜੋ,
ਹੋਈ ਦੀਨੋਂ ਹੈ ਬ੍ਹਾਰ,
ਰਾਤੀ ਰਹੀ ਲੜਦੀ ਤੇ ਝਗੜਦੀ,

ਛੋਕਰ ਲੀਤਾ ਮਨਾਇ,
ਲੀਤਾ ਬਚਨ ਨ੍ਵਾਬ ਤੋਂ ਓਸਨੇ;
ਹੁਣ ਨਾ ਦੇਊ ਸਜ਼ਾਇ,
ਬੱਚੇ ਫੜੇ ਜੋ ਅਸਾਂ ਹਿੰਦੂ ਦੇ।
ਨਿਹਤੇ ਜਾਵਣਗੇ ਬਾਲ
ਸਲਾਮਤ ਘਰੀਂ ਭਰਦਿਆਂ ਚੌਕੜੀ।
ਵੱਡੇ ਹੋਵਣਗੇ ਬਾਲ
ਪਕੜੇ ਪਿਤਾ ਵਾਂਙੂ ਓ ਸੂਰਮੇ।
ਦੇਸਣ ਜੜ੍ਹਾਂ ਤੋਂ ਉਖੇੜ
ਸ਼ਾਹੀ ਅਸਾਡੀ ਓ ਪੱਟ ਦੇਣਗੇ।
ਔਖੇ ਹੋਵਣਗੇ ਭੇੜ
ਜੰਗਾਂ ਮਦਾਨਾਂ ਦੇ, ਹੇ ਸੱਜਨੋਂ!
ਮਗਲੀ ਹੋਵੇਗੀ ਦੂਰ
ਦੁਖ ਭੋਗਸਣ ਤੀਮੀਆਂ ਸਾਡੀਆਂ।
ਭ੍ਰਾਵੋ! ਕਰ ਲਓ ਸ਼ਊਰ,
ਮਾਰੋ, ਕਟੋ, ਸੂਲਾਂ ਏ ਫੁੱਟੀਆਂ।

ਕਾਜ਼ੀ ਰੁਕਨੁਦੀਨ—

ਸੋਚੀ ਸੁੰਦਰ ਹੈ ਬਾਤ,
ਤੇਰੀ ਅਕਲ ਦੇ ਹਾਂ ਮੈਂ ਵਾਰਨੇ।
ਡੂੰਘੀ ਪਾਈ ਆ ਝਾਤ
ਬੇਗਮ ਤੇ ਬੇਗੋ ਦੇ ਤੂੰ ਪਰਦਿਆਂ।
ਸਾਰੇ ਕਰ ਲਓ ਵਿਚਾਰ,
ਆਵੇਗਾ ਹੁਣ ਨ੍ਵਾਬ ਏਸੇ ਜਗਾ;
ਸਾਰੇ ਕਰੀਓ ਪੁਕਾਰ
ਮਾਰੋ ਇਨ੍ਹਾਂ ਬੱਚਿਆਂ ਡਾਢਿਆਂ।

ਦੀਵਾਨ ਸੁਚਾਨੰਦ—

ਸੋਹਣੀ ਸੋਚੀ ਹੈ ਸੋਚ,
ਤੋੜੋ ਕਲੀ ਜੋ ਫਲੀ ਨਾ ਬਣੇ,
ਪਿਛੋਂ ਕੋਸ਼ਸ਼ ਹੈ ਪੋਚ
ਬਣਦਾ ਨਹੀਂ ਕੁਝ ਬੀ ਕੀਤਿਆਂ।
ਹੋਕੇ ਜਿਸਨੇ ਫਕੀਰ
ਪਾਏ ਵਖਤ ਸ਼ਾਹੀਆਂ ਰਾਜਿਆਂ।
ਹੋ ਕੇ ਪੁੱਤ ਏ ਅਮੀਰ
ਕਢਸਣ ਤੁਹਾਨੂੰ ਨ ਕਿਓਂ ਦੇਸ ਤੋਂ?
ਜੀਉਂਦੇ ਜਾਵਣ ਨਾ ਮੁਲ

ਕਾਬੂ ਆਏ ਛੱਡਣੇ ਪਾਪ ਹੈ।
ਬੂਟਾ ਉਗਦਾ ਨ੍ਰਿਮੂਲ
ਸੌਖਾ ਹੈ ਕਰਨਾ, ਵਧੇ ਪੱਟਣੋਂ।

ਅਮੀਰ ਰਫੀਉਦੀਨ—

ਸਾਰੇ ਤੁਹਾਡੇ ਹਾਂ ਨਾਲ
ਪੱਟੀ ਪੜ੍ਹਾਵਾਂਗੇ ਏ ਨ੍ਵਾਬ ਨੂੰ।
ਮੰਤਰ ਦੇਵਾਂ ਗੇ ਜਾਲ
ਫੂਕਿਆ ਜੁ ਹੈ ਉਸ ਬੁਰੀ ਨਾਰ ਨੇ।
ਰਾਤੀਂ ਜਾਵੇਗਾ ਤਾਂਹਿ
ਬਾਲਕ ਕਤਲ ਪਹਲੇ ਜੇ ਹੋਣਗੇ,
ਫਿਰ ਕੀ ਚੱਲੇਗਾ ਦਾਉ
ਨਾਰੀ ਨਿਕਾਰੀ ਦਾ ਜੀ ਨ੍ਵਾਬ ਤੇ?

ਨਵਾਬ ਮਲੇਰ ਕੋਟਲਾ—

ਏਕਾ ਕਰਲਿਆ ਬਿਝਾਕ
ਮਤਾਇਆ ਮਤਾ ਹੈ ਤੁਸਾਂ ਪਾਪ ਦਾ,
ਦਿਲ ਨੇ ਕੀਤੀ ਨ ਠਾਕ
ਰੱਬੋ ਨਿਆਉਂ ਤੁਸੀ ਭੁੱਲਿਓ।
ਹੈ ਨਾ ਬੀਰਾਂ ਦਾ ਕੰਮ
ਬੱਚੇ ਤੇ ਤੀਵੀਆਂ ਨੂੰ ਮਾਰਨਾ।
ਖਾਵੋ ਕੋਈ ਸ਼ਰੰਮ
ਮਸੂਮਾਂ ਤੇ ਹੱਥ ਕਤਲ ਦੇ ਚੱਕਣੇ।
ਹਾਮੀ ਭਰਸਾਂ ਨਾ ਹਾਇ!
ਦੇਸਾਂ ਦੁਹਾਈ ਬਾਹਾਂ ਚੱਕਕੇ।
ਛਾਤੀ ਪਿਟਸਾਂ ਗਾ ਵਾਇ!
ਹੋੜਾਂਗਾ ਹਟਕਾਂਗਾ, ਮੈਂ ਰੋਕਸਾਂ।
(ਆਗਿਆ

ਚੋਬਦਾਰ—

ਜੁਗ ਜੁਗ ਹੋਵੇ ਏ ਰਾਜ
ਮੁਗਲਾਂ ਦਾ ਦੁਨੀਆਂ ਤੇ ਡੰਕਾ ਬਜੇ।
ਝੁੱਲੇ ਸ਼ਾਹੀ ਦਾ ਸਾਜ
ਆਏ ਹੈਂ ਮਹਲੀਂ ਸ੍ਰੀ ਨ੍ਵਾਬ ਜੀ।

[ਆਇਆ ਨ੍ਵਾਬ, ਸਾਰਿਆਂ ਉਠ ਕ ਅਦਬ ਦਿਤਾ।

ਸਾਰੇ ਦਰਬਾਰੀ—

ਮੁਜਰਾ ਹੋਵੇ ਅਦਾਬ,
ਜੁਗ ਜੁਗ ਜੀਓ ਰਾਜ ਨੂੰ ਮਾਣਦੇ।
ਕੋਰਨਿਸ਼ ਹੋਵੇ ਅਦਾਬ
ਸੂਰਜ ਤਰਾਂ ਤੇਜ ਵਾਧੇ ਰਹੇ।

ਨਵਾਬ—

ਕੈਸਾ ਔਖਾ ਹੈ ਰਾਜ!
ਖਲਕਤ ਖੁਦਾ ਵਾਲੀ ਨੂੰ ਸਾਂਭਣਾਂ।
ਨਜਾਈ ਤੇ ਰਾਸੁ ਮਿਜਾਜ,
ਰਹਸੋ ਅਦਲ ਤੋਲਣਾ ਤੱਕੜੀ।
ਡਾਢੀ ਨਾਜ਼ਕ ਹੈ ਕਾਰ,
ਖੁਸ਼ੀ ਤੇ ਸੁਖੀ ਰੱਖਣਾ ਦੇਸ ਨੂੰ।
ਅੱਲਾ ਮੱਦਦ-ਗਾਰ
ਨਿਭ ਜਾਏ ਤਦ ਕਾਰ ਏ ਓਸਦੀ।

ਵਜ਼ੀਰ—

ਵਾਫਰ ਅਕਲਾਂ ਦੇ ਤਾਜ
ਲਾਇਕ ਹੋ ਹਰ ਇਲਮ,ਹੇ ਨ੍ਵਾਬਜੀ।
ਸੋਹਣਾ ਕਰਦੇ ਹੋ ਰਾਜ,
ਤੁਸੀਂ ਹੁਕਮ ਹੋ ਤੋਰਦੇ ਸੋਹਿਣਾ।
ਹਾਕਮ ਅਤੇ ਦੀਨਦਾਰ
ਜੜ੍ਹਾਂ ਕਾਫਰਾਂ ਖਿੱਚਕੇ ਪੁੱਟਦੇ।
ਜਿਹਤੇ ਹਨ ਚਾਰ ਯਾਰ,
ਸ਼ਰਆ ਪੁਜਾਵਨ ਸਦਾ ਆਪ ਤੋਂ।

ਯਾਰੇ—

ਧਨ ਤੂੰ ਧਨ ਸ਼ਹਰ ਯਾਰ*
ਤੇਰਾ ਸਦਾ ਰਾਜ ਹੋ ਦੇਸ ਤੇ।
ਮਾਹ ਮਾਹੀ†ਪਾਨੀ ਹਾਰ,
ਤੇਰੇ ਦੁਆਰੇ ਹਵਾ ਸੇਂਵਦੀ।

ਨਵਾਬ—

ਏਹ ਹੈ ਗੁਪਤੀ ਸਥਾਨ
ਗੁਪਤੀ ਇਕੱਠੇ ਅਸੀ ਹੋ ਰਹੇ।
ਚੁਣਵੇਂ ਗਿਣਵੇਂ ਪ੍ਰਧਾਨ,
ਸੱਦੇ,ਅਸਾਂ ਸੋਚਣੇ ਸੋਚ ਨੂੰ।

*ਪਾਤਸ਼ਾਹ।

†ਮਾਹ=ਚੰਦ। ਮਾਹੀ=ਮਛੀ, ਜਿਸ ਉਤੇ ਧਰਤੀ ਖੜੀ ਮੰਨਦੇ ਹਨ।

ਔਕੜ ਘੇਰਜਾ ਹੈ ਆਨ,
ਕੱਢੋ ਕੋਈ ਡੌਲ, ਜੋ ਠਿੱਲਯੇ।
ਲੈਣੀ ਬੱਚਿਆਂ ਦੀ ਜਾਨ,
ਦੁਨੀਆਂ ਨੂੰ ਚੰਗੀ ਨਹੀਂ ਭਾਸਦੀ।

ਮੁਲਾਂ–

ਕੰਹਦੇ ਹੈਗੇ ਹੋ ਖੂਬ
ਦਿਲ ਆਪਦਾ ਰਹਮ ਹੈ ਵਾਲੜਾ।
ਵੈਰੀ ਕਰਕੇ ਮਗਲੂਬ
ਕਰਦੇ ਤਰਸ ਨੇਕ ਜੀ ਵਾਲੜੇ।
ਪਰ ਏ ਰਹਮਾਂ ਦੀ ਕਾਰ
ਡਾਢੀ ਹੀ ਨਾਜ਼ਕ ਹੈ, ਹੇ ਸ਼ਾਹ ਜੀ!
ਕਰਦੀ ਪੁਠੜੀ ਹੈ ਮਾਰ
ਕਵੇਲੇ ਕੁਥਾਂਉ ਦਇਆ ਕੀਤੜੀ।

ਕਾਜ਼ੀ-

ਮੇਰੀ ਏਹੋ ਹੈ ਰਾਇ
ਸ਼ਾਹਾਂ ਨੂੰ ਹੀ ਰਹਮ ਹੈ ਸੌਜਦਾ।
ਪਰ ਨ ਕਰੀਏ ਕੁਥਾਇਂ
ਸ਼ਾਹੀਆਂ ਇਨ੍ਹੇਂ ਡੋਬੀਆਂ ਬਹੁਤੀਆਂ।

ਮੁਫ਼ਤੀ–

ਸਚ ਹੈ ਸਚ ਹੈ ਹੇ ਸ਼ਾਹ!
ਕਰਿਯੇ ਰਹਮ ਨਾਂ ਜਗਾ ਖੋਟੜੀ।
ਸੁਣ ਲੇ 'ਕਿਬਲ-ਉਲ-ਈਜਾ
ਕਤਲਉਲ ਮੂਜ਼ੀ*' ਹੈ ਸ਼ਰਾ ਆਖਦੀ।
ਸੱਪਾਂ ਬਿਛੂਆਂ ਤੇ ਸ਼ੇਰ
ਏਨ੍ਹਾਂ ਨੂੰ ਮਾਰੀਏ ਹੀ ਜੰਮਦਿਆਂ।
ਕਰਨੀ ਸ਼ਾਹਾ ਨਾ ਦੇਰ,
ਉਗਦੀਆਂ ਸੂਲਾਂ ਨੂੰ ਹੀ ਨੱਪਣਾ।

ਨਵਾਬ-

ਸੁਚਾ ਨੰਦ ਜੀ ਦੀਵਾਨ
ਦੱਸੋ ਤੁਸੀ ਰਾਇ ਕੀ ਆਖਦੇ?

ਦੀਵਾਨ-

ਮੇਰੀ ਏਹੋ ਹੀ ਰਾਇ,
ਕਾਜ਼ੀ ਤੇ ਮੁਫਤੀ ਮੁਲਾਂ ਜੋ ਕਿਹਾ।
ਦੇਵਾਂ ਉਚੀ ਸੁਣਾਇ,
ਚਾਹੋ ਮੈਂ ਹਿੰਦੂ ਹਾਂ ਉਚ ਖੱਤਰੀ।
ਸ਼ਰਆ ਮੇਰਾ ਨਾ ਕਾਮ
ਨਿਆਇ ਦੀ ਹਾਂ ਗੱਲ ਮੈਂ ਆਖਦਾ।
ਵੈਰੀ ਮਾਰੀਏ ਠਾਂਮ
ਦੇਈਏ ਨ ਜਾਵਣ ਜਦੋਂ ਦਾ ਫਬੇ।
ਵਹੁਟੀ ਧੀਆਂ ਤੇ ਪੂਤ,
ਵੈਰੀ ਦੇ ਮਾਰੀਏ, ਜਾਂ ਦਾ ਲਗੇ।
ਫੇਰ ਵੈਰੀ ਕਸੂਤ
ਜੈਸਾ ਗੁਰੂ ਲੱਭਿਆ ਆਪ ਨੂੰ।
ਪੁੱਤਾਂ ਤਿਸਦਿਆਂ ਤੇ ਰਹਮ
ਕਰਨਾ ਨਹੀਂ ਨੀਤੀ ਹੈ ਦੱਸਦੀ;
ਤਾਂਤੇ ਖਾਓ ਨਾ ਸਹਮ,
ਛੇਤੀ ਕਰੋ ਕਾਰ ਏ ਸੋਹਿਣੀ।

ਮਲੇਰ ਕੋਟਲਾ—

ਸੁਨ ਸ਼ਾਹਾ ਨੇਕ ਨਾਮ,
ਨੇਕੀ ਦਈ ਰਬ, ਲੈ ਨੇਕੀਆਂ।
ਕਰੀਏ ਓਹੋ ਹੀ ਕਾਮ,
ਨੇਕੀ ਜਿਨ੍ਹਾਂ ਕਾਰਣੇ ਜੱਗ ਰਹੇ।
ਕਹੀਏ ਬੁਰੀ ਓ ਨ ਰਾਤ,
ਦਿਨ ਦੇਖਕੇ ਚਮਕਦਾ ਸੋਹਿਣਾ।
ਦਿਨ ਬੁਰਾ ਨੇਕ ਰਾਤ,
ਏ ਬੀ ਨਾ ਕਹੁ ਦੇਖਕੇ ਤਾਰੜੇ।
ਪਾਓ ਸੂਰਜ ਨੂੰ ਝਾਤ,
ਜਿਸਨੇ ਬਨਾਯਾ ਦਿਨੇ ਰਾਤ ਨੂੰ।
ਦਿਨ ਤੋਂ ਉਲਟੀ ਹੈ ਰਾਤ;
ਦੋਹਾਂ ਦੇ ਵਿਚ ਫਰਕ ਹੈ ਬਹੁਤੜਾ।
ਪਰ ਏ ਦੋਵੇਂ ਹੈਂ ਪੁੱਤ,
ਜਾਏ ਹੈ ਦੋਵੇਂ ਇਕੋ ਸੂਰ ਨੇ।
ਦੇਖੀਂ ਸੂਰਜ ਦਾ ਬੁੱਤ,
ਸੂਰਜ ਹੋਵੇ ਚਾਨਣਾ ਚਾਨਣਾ।
ਏ ਹਿੰਦੂ ਮੁਸਲਮਾਨ

*ਬੁਰੇ ਨੂੰ ਦੁਖ ਦੇਣ ਤੋਂ ਪਹਲੋਂ ਮਾਰੋ।

ਉਲਟੇ ਏ ਦੋਨੋਂ ਹਨ ਆਪੋ ਵਿਖੇ।
ਬਖਸ਼ੀ ਦੋਹਾਂ ਨੂੰ ਜਾਨ
ਅੱਲਾ ਇਕੋ ਸੋਹਿਣੇ ਚਾਨਣੇ।
ਦੇਖੀਂ ਚਾਨਣ ਦਾ ਪੁੰਜ,
ਕਰ ਜੋ ਰਜ਼ਾ ਓਸਨੂੰ ਭਾਂਵਦੀ।
ਮਾਰ ਕਰਨਾ ਜੋ ਸੁੰਜ
ਉਸਦੇ ਬਨਾਏ ਨੂੰ, ਏ ਪਾਪ ਹੈ।
ਭਾਵੇ ਅੱਲਾ ਨੂੰ ਕੌਣ,
ਹਿੰਦੂ ਕਿ ਮੁਸਲਮ? ਪਤਾ ਨਾ ਲਗੇ।
ਸਕਿਆ ਕੋਈ ਨਾ ਪਾੜ
ਤਣ ਜੁ ਰਿਹਾ ਪਰਦਾ ਹੈ ਗੈਬ ਨੂੰ।
ਦਿੱਤਾ ਕਿਸਨੇ ਉਘਾੜ
ਕੁਦਰਤ ਤੇ ਕਾਦਰ ਦਾ ਜੋ ਭੇਤ ਹੈ।
ਪੰਛੀ ਅੰਡੇ ਦੀ ਓਟ
ਕੀਕਰ ਸਕੇ ਜਾਣ ਹੈ ਜਗਤ ਨੂੰ।
ਖੰਭਾਂ ਬਿਨਾ ਕੁਈ ਬੋਟ
ਅਕਾਸਾਂ ਦੇ ਹਾਲਾਂ ਨੂੰ ਕਿੰਵ ਕਹ ਸਕੇ?
ਪੁੰਗੀ* ਬੀਜਾਂ ਵਿਚਾਲ
ਮੌਜਾਂ ਲਵੇ ਕੁਦਰਤੀ ਕੀਕੁਰਾਂ?
ਤੀਕਰ ਸਾਡਾ ਹੈ ਹਾਲ;
ਜਾਣੀਏਂ ਕੀ ਗੈਬ ਦੇ ਵਿਚ ਹੈ।
ਕੀਕਰ ਆਖੀਏ ਸਾਫ,
ਕਰਨਾ ਕਤਲ ਰੱਬ ਨੂੰ ਭਾਂਵਦਾ?
ਕੀਕਰ ਮਾਰੀਏ ਲਾਫ†,
ਅੱਲਾ ਦੇ ਜੀ ਦੀ, ਜੁ ਨਾ ਦੇਖਿਆ।
ਹਿੰਦੂ ਮਾਰਨ ਹੈ ਪੁੰਨ
ਅੱਲਾ ਕਿਸੇ ਤਾਈਂ ਨ ਆਖਿਆ।
ਧਿੰਗੋ ਜ਼ੋਰੀਂਅ ਘਸੁਨ,
ਆਖੇ ਕੋਈ ਜਿਸਦਾ ਜੋ ਜੀ ਕਰੇ।
ਐਪਰ ਦੇਹੀ ਦੇ ਵਿੱਚ
ਨਿੱਕੀ ਜਿਹੀ ਰੱਬ ਦੀ ਲਾਟ ਹੈ,
ਉਸਤੋਂ ਚਾਂਨਣ ਨੂੰ ਖਿੱਚ,
ਦੱਸੋ, ਕਿ ਓ ਰਸਤਾ ਕੀਹ ਆਖਦੀ?
'ਕਰਨਾ ਕਿਸੇ ਦਾ ਵਿਨਾਹ'
ਦੱਸੋ, ਨਾ ਹੈ ਅੰਦ੍ਰਲੀ ਜੋਤ ਓ।
ਫਿਰ ਮਸੂਮਾਂ ਦਾ ਦਾਹ,
ਕਰਨਾਂ ਕਦੋਂ ਬੋਲ ਦੀ ਵਾਜ ਓ?
ਤੁਹਾਡੇ ਅਪਣੇ ਜਿ ਬਾਲ
ਹਿੰਦੂ ਕੁਈ ਪਕੜਕੇ ਲੈ ਜਏ।
ਹੋਵੇ ਤਦ ਕੀ ਹਵਾਲ?
ਦੱਸੋ ਦਿਲਾਂ ਦਾ ਤੁਸੀਂ ਆਪਣੇ।
ਕਰ ਲੌ ਚੇਤੇ ਓ ਬਾਤ,
ਬੀਤਿਆਂ ਜਿਨੂੰ ਸਾਲ ਨਾ ਬੀਤਿਆ।
ਹੋਈ ਤਦੋਂ ਵਾਰਦਾਤ,
ਇਸਤੋਂ ਭਯਾਨਕ ਅਤੇ ਕਹਰ ਦੀ।
ਰਾਜਾ ਨਾਹਰ ਜੁ ਦੀਨ
ਦਿਵਾਣਾ, ਲੜਾਕਾ ਗਿਆ ਮਾਰਿਆ।
ਸਿੱਖਾਂ ਫੜ ਉਸਦੇ ਲੀਨ
ਡੋਲੇ ਤੇ ਬੱਚੇ ਮਚੇ ਜੰਗ ਆ।
ਲੈ ਗੈ ਸਤਗੁਰ ਦੇ ਪਾਸ,
ਜਾਕੇ ਕਿਹਾ ਹੁਕਮ ਹੋ ਸੋ ਕਰੇਂ।
ਕੈਸੀ ਨੀਯਤ ਸੀ ਰਾਸ,
ਸੱਚੇ ਗੁਰੂ ਦੀ, ਜੋ ਏ ਬੋਲਦੇ:–
ਕੈਹਦੇ "ਆਦਰ ਦੇ ਨਾਲ
ਰੱਖੋ ਸਤਰ ਬੇਗਮਾਂ ਦੇ ਤੁਸੀਂ।
"ਰਾਖੀ ਕਰ ਜਾਨੋ ਮਾਲ
ਸਲਾਮਤ ਪੁਚਾਵੋ ਇਨ੍ਹਾਂ ਨੂੰ ਘਰੀਂ।
"ਰੋਣਾ ਪਾਵੇ ਨਾ ਬਾਲ
ਅੱਥਰ ਕਿਰੇ ਨਾਰ ਦੀ ਨਾ ਕੁਈ"।
ਮਾਲਕ ਅਪਨੇ ਦੇ ਵਾਕ
ਸਿੱਖਾਂ ਸਿਰੇ ਆਪਣੇ ਰੱਖਿਆ।
ਆਏ ਏਥੇ ਬੇਬਾਕ‡
ਡੋਲੇ ਤੇ ਬਾਲਕ ਪੁਚਾ ਓ ਗਏ।

*ਬੀਜ ਦਾ ਉਹ ਹਿਸਾ ਜੋ ਪੁੰਗਰਦਾ ਹੈ, ਅੰਕੁਰ।
†ਗੱਪ॥

‡ਬੇਡਰ, ਨਿਰਭੈ॥

ਖਾਤਰ ਕੀਤੀ ਵਧੀਕ
ਕਰ ਨ ਸਕੇ ਦੋਸਤ ਤੇ ਸਾਕ ਬੀ।
ਵਾਲ ਵਿੰਗਾ ਤਹਕੀਕ*
ਹੋਯਾ ਨਾ ਬਾਲਾਂ ਅਤੇ ਬੇਗਮਾਂ।
ਓਵੇਂ ਕਰਨਾ ਹੈ ਜੋਗ
ਕੀਤਾ ਜਿਵੇਂ ਓਸਨੇ, ਪਜਾਰਿਓ!
ਦੇਵੋ ਬਾਲਾਂ ਨਾ ਸੋਗ
ਅਜ਼ਮਤ ਕਰੋ ਮਾਤਾ ਜੀ ਬ੍ਰਿੱਧ ਦੀ।

ਸ਼ਹਾਬ ਦੀਨ—

ਬੋਲੇਂ ਸ਼ਰਅਾ ਖਿਲਾਫ
ਦੱਸ ਕੋਟਲੇ! ਵਿਗੜਿਓਂ ਕੀਕੁਰੇ?
ਸੂਫੀ ਹੋ ਗਇਓਂ ਸਾਫ?
ਕਿ ਕਾਫਰ ਵਿਦਾਂਤੀ ਕਿਤੋਂ ਹੋਗਿਓਂ?
ਕਿਉਂ ਕਰੇਂ ਪੱਖੋ ਪਾਤ?
ਚੇਲਾ ਗੁਰੂ ਦਾ ਕਿਤੇ ਬਣਗਿਆ?
ਦੱਸਦੇ ਦਿਲ ਦੀ ਤੂੰ ਬਾਤ
ਦੁਸ਼ਮਨ ਦੇ ਘਾਤੋਂ ਡਰੇਂ ਕਾਸਨੂੰ?

ਨਵਾਬ—

ਬੋਲੋ ਐਸੀ ਨ ਬਾਤ
ਸੰਭਲ, ਸ਼ਹਾਬੋ, ਜ਼ਰਾ ਬੋਲਣਾ।
ਮੂੰਹੋਂ ਦੇਣੇ ਵਾਹਯਾਤ,
ਬੋਲੋ ਸਦਾ ਅਦਬ ਤੇ ਪਜਾਰ ਜੀ।
ਏ ਹੈ ਮਖ਼ਫੀ ਮੁਕਾਮ†
ਮਖ਼ਫੀ‡ ਸਲਾਹ ਕਰ ਅਸੀਂ ਹਾਂ ਰਹੇ।
ਛੱਡ ਮੁਲਾਜ਼ੇ ਤੇ ਕਾਨ,
ਅਪਨੇ ਖਜਾਲਾਂ ਨੂੰ ਹੈ ਦੱਸਣਾ।

ਕਾਜ਼ੀ—

ਸ਼ਰਅਾ ਉਲਟੀ ਜੋ ਬਾਤ,
ਹੋਣੀ ਅਸੰਭਵ ਅਹੇ ਨ੍ਵਾਬ ਜੀ।
ਸਭ ਦਲੀਲਾਂ ਹਨ ਮਾਤ,
ਸ਼ਰਅ਼ਾ ਅਗੇ ਅਕਲ ਬੀ ਕੂੜ ਹੈ।
ਹਿੰਦੂ ਹੋਵੇ ਜੇ ਨਾਰ
ਵਸਦੀ ਕਿਸੇ ਮੋਮਨੇ ਦੇ ਘਰੇ,
ਦੇਈਏ ਗਰਦਨ ਤੋਂ ਮਾਰ,
ਹੋੜੇ ਸ਼ਰਅ਼ਾ ਹੁਕਮ ਜੇ ਮੰਨਣੋਂ।
ਹੋਵੇ ਅਪਨਾ ਜੇ ਪੂਤ,
ਮੋੜੇ ਸ਼ਰਅ਼ਾ ਤੋਂ ਤਾਂ ਦੇ ਮਾਰੀਏ।
ਸ਼ਰਅ਼ਾ ਕਾਰਜ ਹੋ ਸਤ
ਜਿਕੁਰ, ਤਿਵੇਂ ਹੋਵਨਾ ਠੀਕ ਹੈ।
ਮਲੇਰ ਕੋਟਲ ਦੀ ਜ਼ਾਤ,
ਮਾੜੀ ਨਹੀਂ ਅਕਲ ਦੀ ਹੋਇਗੀ।
ਐਪਰ ਜਾਣੋਂ ਏ ਬਾਤ
ਹਮੇਸ਼ਾ ਔਰੰਗੇ ਸ਼ਰਅ਼ਾ ਭਾਂਵਦੀ।
ਸ਼ਰਅ਼ਾ, ਸ਼ਾਹ ਦੇ ਖ਼ਿਲਾਫ਼
ਚੱਲਨ ਨ ਵਾਜਬ ਅਸਾਂ ਸਾਰਿਆਂ।

ਨਵਾਬ—(ਆਪਣੇ ਦਿਲ ਵਿਚ)

ਖਲ ਗਿਆ ਸਾਰੁੜਾ ਭੇਤ,
ਨਿੱਕਲ ਗਈ ਬਾਤ ਜੋ ਰਾਤ ਦੀ।
ਗੋੱਲੀ ਕੋਈ ਸੁਚੇਤ
ਸੁਣਦੀ ਰਹੀ ਰਾਤ ਦੀ ਵਾਰਤਾ,
ਪਹੁੰਚੀ ਸਭਨਾਂ ਦੇ ਪਾਸ,
ਮੇਰੀ ਤੇ ਬੇਗ਼ਮ ਦੀ ਹੈ ਬੀਤੜੀ।
ਅਪਨੀ ਇੱਜ਼ਤ ਦੀ ਰਾਸ
ਔਖੀ ਹੁਈ ਹੁਣ ਹੈ ਸੰਭਾਲਣੀ।
ਝੂਠ ਵਹੁਟੀ ਦੇ ਨਾਲ
ਬੋਲਣ ਦੀ ਆਗਜਾ ਸ਼ਰਅ਼ਾ ਦੇਂਵਦੀ।
ਏਹ ਨਾ ਮੂਲੋਂ ਕੁਚਾਲ,
ਟਾਲਾਂਗੇ ਪੱਜੀਂ ਅਸੀਂ ਨਾਰ ਨੂੰ।
ਬਣ ਜਾਈਏ ਦੀਨਦਾਰ
ਮਾਰੀਏ ਕਾਫ਼ਰ ਦੇ ਦੋ ਬਾਲਕੇ।

*ਨਿਸਚੇ, ਜ਼ਰੂਰ।
†ਗੁਪਤ ਥਾਂ। ‡ਗੁਪਤ।

ਭਾਵੇਂ ਪਜਾਰੀ ਹੈ ਨਾਰ, ਲੱਗੇ ਤੁਹਾਨੂੰ ਭਲੀ, ਕੋਟਲੇ।
ਮੰਨੇਗੀ ਗੁੱਸੇ ਗਿੱਲੇ ਛਾਗਕੇ ! ਬਾਲਕ ਹੋਸਨ ਪ੍ਰਹਾਰ,
ਚੱਲੋ ਤੁਸੀ, ਪਿੱਟਣਾ ਛੋਰਦਾ।

ਨਵਾਬ—(ਪ੍ਰਗਟ)

ਬੋਲੇ ਬਾਕੀ ਦੇ ਯਾਰ,
ਮੁਸਾਹਿਬ,ਵਜ਼ੀਰੋ ਤੇ ਮੀਰੋ ਸਭੀ।

ਸਾਰੇ—

ਜਾਣੇ ਦੇਵੋ ਨਾ ਬਾਹਰ,
ਆਏ ਸ਼ਿਕਾਰਾਂ ਨੂੰ ਹੱਥੋਂ ਪਰੇ।

ਨਵਾਬ—

ਸਭਨਾਂ 'ਮਾਰੋ' ਸਲਾਹ,
ਇਕ ਵਾਜ ਸਭ 'ਮਾਰਨਾ' ਆਖਦੇ।
ਮੈਂ ਬੀ ਕਰਦਾ ਨਾ ਨਾਂਹ
ਦੇਈਏ ਮੁਕਾ ਮਾਰਕੇ ਬਾਲਕੇ।
ਚੱਲੋ ਚਲੀਏ ਦਰਬਾਰ,
ਮਜਲਸ ਹੈ ਆਮਾਂ* ਜਿਥੇ ਹੋ ਰਹੀ।
ਕਰੀਏ ਏਹੋ ਹੀ ਕਾਰ,
ਮਿਲਨਾ ਗੁਪਤ ਇਸ ਥਾਂ ਦਾ ਰਹੇ।

ਮਲੇਰ ਕੋਟਲਾ—

ਮੇਰੀ ਮੂਲੋਂ ਨਾ ਨਾਲ
ਸੰਮ੍ਰਤੀ ਰਲੇ ਨ੍ਵਾਬ ਜੀ ਆਪ ਦੇ।
ਕਰਸਾਂ ਹਾਲੋ ਮੈਂ ਹਾਲ,
ਮਜਲਸ ਬੀ ਆਮਾਂ ਵਿਖੇ ਨਾ ਟਲਾਂ।
ਕਰਨਾ ਮੰਦਾ ਹਵਾਲ
ਦੇਣੀ ਸਜ਼ਾ ਜੋ ਦਿਲੇ ਆਵਸੀ
'ਮਾਰੇ ਜਾਵਣ ਨਾ ਬਾਲ'
ਢਾਹੀਂ ਤੇ ਮਾਰਾਂਗਾ ਮੈਂ ਜ਼ੋਰ ਦੀ।

ਨਵਾਬ—

ਕਰੀਓ ਕਰਨੀ ਜੁ ਕਾਰ

*ਖੁਲ੍ਹਾ ਦਰਬਾਰ ॥

ਇਥੋਂ ਦਰਬਾਰ ਗਏ, ਸਾਹਿਬਜ਼ਾਦਿਆਂ ਨਾਲ ਬਹਿਸ ਹੋਈ, ਨਵਾਬ ਫਿਕਾ ਹੋਗਿਆ। ਮੁਸਲਮਾਨ ਹੋਣ ਵਾਸਤੇ ਲਾਲਚ ਜੁ ਦਿਤੇ ਉਹਨਾਂ ਨਾ ਮੰਨਿਆਂ। ਕਾਜ਼ੀਆਂ, ਮੁਲਾਂ, ਮੁਸਾਹਬਾਂ ਨੂੰ ਜੋ ਗਤ ਇਕ ਗੋਲੀ ਨੇ ਸੁਣ ਸੁਣਾਕੇ ਗਲ ਸਾਰਾ ਦੱਸ ਦਿਤਾ ਹੋਇਆ ਸੀ, ਉਹਨਾਂ ਨੇ ਮੇਹਣਾ ਲਾ ਲਾ ਕੇ ਦੋਵੀ ਬਾਲਕਾਂ ਨੂੰ ਛੇਕਣ ਮਗਾਂ ਕਸ਼ਟਾਂ ਦਵਾਰਾ ਮੌਤ ਦੇ ਰਸਤੇ ਪਾਯਾ। ਨਵਾਬ ਬਾਲਕਾਂ ਦੇ ਆਖਰੀ ਖੇਦ ਦੇਖਕੇ ਉਦਾਸ ਹੋਗਿਆ ਅਰ ਟੁਟੇ ਦਿਲ ਮਹਲਾਂ ਬੇਗਮ ਪਾਸ ਗਿਆ। ਅਗੇ ਬੇਗਮ ਸਾਰਾ ਹਾਲ ਸੁਣਕੇ ਰੋ ਰਹੀ ਸੀ।

—o—

## ਅੰਕ ੩

ਸਰਹਿੰਦ ਦੇ ਰਾਜ ਮਹਲ
ਬੇਗਮ ਜ਼ੈਨਾਂ ਦਾ ਕਮਰਾ

[ਆਈ

ਬੇਗਮ—(ਰੋਂਦੀ ਹੋਈ)

ਵਰਤਿਆ ਕਹਰੋ ਕਹਾਰ,
ਮਾਰੇ ਗਏ ਬਾਲਕੇ ਰੱਬ ਦੇ।
ਹੈਂ ਤੂੰ ਡਾਢਾ ਜੱਬਾਰ,
ਭੇਜੇਂਗਾ ਸਿਰ ਸਾਡੜੇ ਕ੍ਹੈਰ ਨੂੰ।
ਹਾਇ ਅੰਮਾਂ ਨੀ ਹਾਇ !
ਜੰਮਦੀ ਦੀ ਗਿੱਚੀ ਨਾ ਕਿਉਂ ਨੱਪੀਓ?
ਘੇਰੇ ਦੁੱਖਾਂ ਨੇ ਪਾਇ
ਕੀਤਾ ਅਵਾਜ਼ਾਰ ਹੈ ਜਿੰਦ ਤੋਂ।
ਦੌਲਤ ਰੁਤਬਾ ਹੈ ਵੈਰ,
ਚਿੰਤਾ ਦੀ ਅਗਨੀ ਜਲਾ ਹੈ ਰਹੀ।
ਦਿਲ ਨੂੰ ਪੈਂਦੀ ਹੈ ਘੇਰ,
ਸੁਖਾਂ ਨੇ ਮੂੰਹ ਹਾਇ ਹੈ ਮੋੜਿਆ।

ਹਿੰਦੂ ਖੋਹਿਆ ਇਮਾਨ,
ਕਲੰਕਤ ਕਿਤਾ ਨਾਮ ਹੈ ਬਾਪਦਾ।
ਰੱਖੀ ਖਸਮੋਂ ਨ ਆਨ,
ਮੰਨੀ ਨਹੀਂ ਗੱਲ ਬੀ ਇੱਕ ਹੈ।
ਕਾਹਨੂੰ ਪੈ ਗਿਆ ਪਿਆਰ,
ਮੈਂ ਦੁਸ਼ਟ ਨੂੰ ਨਾਲ ਸੀ ਨ੍ਵਾਬ ਦੇ।
ਹਾਇ ਧ੍ਰਿਕਾਰਾਂ ਧ੍ਰਿਕਾਰ,
ਕਿਉਂ ਆਪਣਾ ਜਨਮ ਮੈਂ ਗਾਲਿਆ?
[ਆਖਿਆ

ਨਵਾਬ—(ਉਦਾਸ ਤੇ ਰੋਂਦਾ)

ਬੇਗਮ—

ਹੁਣ ਕੀ ਰੋਣੇ ਦਾ ਲਾਭ
ਦੱਸੋ ਤਾਂ ਕੀ ਨ੍ਵਾਬ ਜੀ ਹੋ ਸਕੇ?
ਕੱਚੀ ਤੰਦਾਂ ਜਿਉਂ ਸਾਂਭ
ਸਕਿਓਂ ਨ ਰੱਖ ਸੁਖਨ ਤੂੰ ਆਪਣਾ।
ਬੱਚੇ ਮਾਰੇ, ਕਸਾਬ*!
ਮਸੂਮਾਂ ਦਾ ਹਾਏ! ਲਹੂ ਵੀਟਿਆ।
ਦੇਉਤੇ ਦੇਕੇ ਅਜ਼ਾਬ
ਕੰਧੀਂ ਚਿਣੇ ਬਾਲਕੇ ਰੱਬ ਦੇ।
ਕਹਰੇ ਕਮਾਲ
ਸਾਈਂ ਦਾ ਸਿਰ ਸਾਡੜੇ,ਗਾਜਿਆ।
ਹੁਣ ਤਾਂ ਆਉਂਦੇ ਭੁਚਾਲ
ਧਰਤੀ ਤਾਂ ਪਾਟੇਗੀ ਵੇ ਸੋਹਣਿਆਂ।
ਰੋੜ੍ਹ ਲਿਜਾਵੇਗੀ ਨਾਲ
ਕਾਂਗ ਕੁਈ ਸ਼ਹਰ ਏ ਸਾਡੜਾ।
ਕਿੱਕੁਰ ਬੱਚਸੀ ਏ ਸ਼ਹਰ,
ਜਿਥੇ ਕਹਰ ਏਡੜਾ ਵਰਤਿਆ।
ਕੀਕਰ ਬਚਸਣ ਓ ਮੈਹਰ†
ਪੁੱਟਿਆ ਜਿਨ੍ਹਾਂ ਬਾਗ਼ ਹੈ ਰੱਬਦਾ।
ਕੀਕਰ ਬਚਸੇਂ ਨ੍ਵਾਬ
ਮਾਰੇ ਨੀ, ਹਾਂ! ਬੱਚੜੇ ਰੱਬ ਦੇ।
ਕੀਕੁਰ ਲਿਆਵਾਂਗੇ ਤਾਬ,
ਫਟਸੀ ਜਦੋਂ ਰੱਬ ਦਾ ਕ੍ਹੈਰ ਵੇ।
ਕੀਕਰ ਬਚਸਾਂ ਗੀ ਮੈਂਇ
ਬੱਝੀ ਜੋ ਹਾਂ ਨਾਲ ਵੇ ਤੇਰੜੇ।
ਆਉਸੀ ਦੁੱਖਾਂ ਦੀ ਨੈਂਇ,
ਰੋੜ੍ਹੇਗੀ ਮੁਗ਼ਲਾਂ ਦੇ ਵੇ ਰਾਜ ਨੂੰ।

ਨਵਾਬ—

ਪਜਾਰੀ ਹੋਹੁ ਨਾ ਨਰਾਜ,
ਬਖਸ਼ੀ ਗੁਨਾਹ ਹੋਗਿਆ ਦਾਸ ਤੋਂ।
ਲਾਨਤ ਦੇ ਨਾ ਤੂੰ ਨਾਜ਼‡,
ਅੱਗੇ ਹੀ ਦਿਲ ਜਾਂਵਦਾ ਬੈਠਦਾ।
ਛਾਇਆ ਡਾਢਾ ਹਨੇਰ,
ਡਰ ਆਂਵਦਾ ਸਾਰਿਓਂ ਮੈਂ ਤਈਂ।
ਸੈਹਮ ਛਾਇਆ ਚੁਫੇਰ,
ਭੈ ਆਂਵਦਾ ਬ੍ਰਿਛ ਤੇ ਪੱਤਿਓਂ।
ਵਗਦੀ ਆਂਧੀ ਹੈ ਢੇਰ,
ਆਏ ਭੁਚਾਲਾਂ ਦੇ ਹਨ ਝੂਟੜੇ।
ਸੈਹਮ ਛਾਇਆ ਚੁਫੇਰ,
ਉੱਤੋਂ ਤੂੰ ਹੈਂ ਰੋਂਵਦੀ,ਮਰ ਰਹੀ।
ਕਰ ਦਿਲਾਸੇ ਦੀ ਬਾਤ,
ਦਿਲ ਨੂੰ ਹੋ ਢਾਰਸ ਜ਼ਰਾ ਮੇਰੜੇ।
ਕਲ ਮੈਂ ਕਰਸਾਂ ਮਤਾਂਤ,
ਦਸਮਾਂ ਗੁਰੂ ਨਾ ਸੁਣੇ ਬਾਤ ਏ।

ਬੇਗਮ—

ਹਾਸਾ ਆਵੇ ਨਵਾਬ,
ਗੱਲਾਂ ਕਰੇਂ ਬੱਚੜਾਂ ਵੇ ਵਾਂਗਰੇ।
ਹਾਰੀ ਇੱਜ਼ਤ ਦੀ ਆਬ,
ਹਾਰਿਓਂ ਸੁਖ਼ਨ ਕੌਲ ਦੇ, ਕਸਮ ਖਾ।
ਮੰਨੀ ਕੋਈ ਨਾ ਹਾਇ!
ਰੋ ਰੋ ਕੇ ਰਾਤੀ ਜੋ ਮੈਂ ਕਹ ਰਹੀ।
ਲੀਤਾ ਦੁਸ਼ਟਾਂ ਮਨਾਇ,
ਕੀਤਾ ਕਹਰ ਹੈ ਤੁਸਾਂ ਨ੍ਵਾਬ ਜੀ।

*ਕਸਾਈ। †ਮਾਲੀ। ‡ਲਾਡਲੀ।

ਡਰ ਨ ਗੁਰੂ ਜੀ ਦਾ ਖਾਇ,
ਪਾਪਾਂ ਦਾ ਡਰ ਆਪਣੇ ਖਾਵਣਾਂ
ਓਹ ਤਾਂ ਮੰਨਦੇ ਰਜਾਇ,
ਗੁੱਸਾ ਗਿਲਾ ਕਰਦੇ ਹਨ ਨਾ ਕਦੇ
ਗੁਰ ਹੈ ਦਇਆ ਦਾ ਸਰੂਪ,
ਤੈਥੋਂ ਤਾਂ ਬਦਲਾ ਵੇ ਆ ਨਾ ਲਵੇ।
ਓਹ ਨਾ ਮਾਰੇਗਾ ਆਨ
ਸਾਨੂੰ ਤਾਂ ਮਾਰਨਗੇ ਆ ਡਾਢੜੇ।
ਪਹਲੋਂ ਅੱਲਾ ਸੁਬ੍ਹਾਨ
ਖੋਹੇਗਾ ਇਸ ਸਾਡੜੇ ਰਾਜ ਨੂੰ।
'ਮਾਰੇ ਬੱਚੇ' ਨਾ ਜਾਣ
'ਦਸਵੇਂ ਗੁਰੂ ਦੇ' ਤੁਸਾਂ ਨ੍ਰਾਥ ਜੀ।
ਏ ਤਾਂ ਪੁੱਤਰ ਸੁਜਾਨ,
ਅੱਲਾ ਦੇ ਸੀ, ਜੇਹੜਾ ਜੱਬਾਰ ਹੈ।
ਅੱਲਾ ਭੇਜੇਗਾ ਕਹਰ,
ਉਤਰੂ ਫਰਿਸ਼ਤਾ ਗ਼ਜ਼ਬ ਵਾਲੜਾ।
ਆਉਸਨ ਸਿੱਖਾਂ ਦੇ ਹੇਹਰ,
ਪੁੱਟਸਨ ਜੜ੍ਹਾਂ ਥੀਂ ਓ ਇਸ ਦੇਸ ਨੂੰ।
ਛੱਡਸਨ ਸਾਨੂੰ ਨ ਨਾਲ
ਕੀਤਾ ਅਸਾਂ ਕੈਹਰ ਹੈ ਅੱਤ ਦਾ।
ਪੀੜਨ ਸਾਨੂੰ ਓ ਨਾਲ,
ਗੰਨੇ ਜਿਂਵੇਂ ਵੇਲਣੇ ਪੀੜਦੇ।
ਥੋੜੀ ਸਿੱਖਾਂ ਦੀ ਫੌਜ,
ਭੁਲੇਖੇ ਰਹੀਂ ਏਸ ਨਾ ਰਾਜਿਆ।
ਦੇਖੀ ਅਗ ਦੀ ਤੂੰ ਸੌਜ
ਲੱਖਾਂ ਮਣਾਂ ਚਿਣੰਗ ਇਕ ਫੂਕਦੀ।
ਜਿਸਨੇ ਲੀਤਾ ਏ ਜਾਣ
'ਵੈਰੀ' ਤੇ ਹਾਂ 'ਅੱਗ' ਨੂੰ ਤੁਛ ਹੈ,
ਹੋਇਆ ਆਪੇ ਵਰਾਨ,
ਬੀਤਿਆ ਸਮਾਂ ਹੱਥ ਨਾ ਆਂਵਦਾ।
ਲਗਸੀ ਪੈਰਾਂ ਨੂੰ ਉਛ
ਸਿੱਖਾਂ ਜਦੋਂ ਮਾਜਰਾ ਸੁਣ ਲਿਆ।
ਮਾਰੋ ਮਾਰੀ ਓ ਕੂਚ
ਕਰਦੇ ਚੜ੍ਹੇ ਆਵਸਨ ਏਸ ਥਾਂ।
ਖਾਸਣ ਡਾਢਾ ਹੀ ਰੋਹ,
ਲੈਕੇ ਦਲਾਂ ਨੂੰ ਓ ਧਾ ਆਣਗੇ।
ਜਿਕੂੰ ਬੱਕਰੇ ਨੂੰ ਕੋਹ,
ਕੋਹ ਵੇ ਸਿੱਟਣ ਤੇਰੇ ਦਰਬਾਰੀਆਂ।
ਅਖੀਂ ਦੇਖੇ ਮੈਂ ਥਾਲ,
ਛੋਟੇ ਜਿਨ੍ਹਾਂ ਤੋਂ ਤੂੰ ਹੈ ਮਾਰਦੇ।
ਡਿੱਠਾ ਅਖੀਂ ਮੈਂ ਹਾਲ;
ਸਿੱਖਾਂ ਦਾ ਸਾਰਾ ਜੋ ਹੈ ਜੋਸ਼ ਦਾ।
ਰਹੀਆਂ ਕਿੰਨੇਕੁ ਸਾਲ
ਪਹਾੜੀਆਂ ਰਾਜਿਆਂ ਮੈਂ ਸੇਂਵਦੀ।
ਤਦ ਬੀ ਡਿੱਠਾ ਹਵਾਲ,
ਅਖੀਂ ਇਨ੍ਹਾਂ ਸਿੱਖਾਂ ਦਾ ਸਾਰੜਾ।
ਮੈਨੂੰ ਨਿਸਚਾ ਹੈ ਠੀਕ
ਚੁੱਕਣਗੇ ਨਾ ਓ ਕਦੇ ਸੂਰਮੇਂ।
ਇਕ ਦੋ ਬਰਸਾਂ ਦੇ ਤੀਕ,
ਦਾਓ ਭਰੇ ਟੁੱਟਕੇ ਔਣਗੇ।
ਮੈਂ ਨਾਂ ਸੱਕਾਂਗੀ ਦੇਖ
ਕਹਰੋ ਕਹਾਰਾਂ ਦਾ ਓ ਵੇਲੜਾ।

[ਅਕਾਸ਼ਾਂ ਵਲ ਤੱਕਕੇ

ਧ੍ਰਿਗ ਧ੍ਰਿਗ ਮੈਨੂੰ ਧਿਕਾਰ
ਗਵਾਇਆ ਧਰਮ ਨੂੰ ਮੈਂ ਹੈ ਮਾਲ ਤੇ।
ਧਨ ਧਨ! ਵਾਹਵਾ ਜੈਕਾਰ
ਤੁਸਾਨੂੰ, ਧਰਮ ਹੈ ਜਿਨ੍ਹਾਂ ਪਾਲਿਆ।
ਲੈਕੇ ਚੱਲੋ ਵੇ ਨਾਲ
ਮੈਨੂੰ, ਮੈਂ ਗੋਲੀ ਤਾਂ ਹਾਂ ਆਪਦੀ।
ਲਾਜ ਪਾਲੋ ਵੇ ਲਾਲ
ਚਰਨਾਂ ਤੁਹਾਡੇ ਹਾਂ ਮੈ ਤਾਂਘਦੀ।
ਭਾਵੇਂ ਮੂਰਖ ਅਜਾਣ
ਢੱਠੀ ਦੁਆਰੇ ਤੁਹਾਡੇ ਆਈ।
ਭਾਵੇਂ ਮੂਰਖ ਅਜਾਣ,
ਧੂੜੀ ਲਗੀ ਦੁਆਰ ਦੀ ਮੱਥੜੇ।
ਹਾਰਿਆ ਭਾਵੇਂ ਇਮਾਨ

ਤੁਹਾਨੂੰ ਬਿਰਦ ਦੀ ਸਦਾ ਲਾਜ ਹੈ।
ਛੋਟੇ ਭੁਲਦੇ ਨਦਾਨ
ਭੁਲਦੇ ਤੇ ਭੁਲਦੇ ਸਦਾ ਭੁਲਦੇ।
ਵਡੇ ਬਖਸ਼ੀ ਹੀ ਜਾਣ
ਭੁੱਲਾਂ ਚਿਤਾਰਨ ਨਾ ਓ ਦਾਸਦੀ।
ਬਖਸ਼ੋ ਬਖਸ਼ੋ ਗੋਪਾਲ
ਬਖਸ਼ੋ ਵੇ ਸਾਈਂ ਦਿਓ ਪੁਤਰੋ!
ਲਾ ਲਓ ਚਰਨਾਂ ਦੇ ਨਾਲ
ਮੰਦੀ ਤੇ ਗੰਦੀ ਤੇ ਮੈਂ ਪਾਪਣੀ।
ਮਰਸਾਂ ਹੋਇ ਖੁਆਰ,
ਮੈਂ ਜੇ ਰਹੀ ਏਸ ਥਾਂ ਜੀਂਵਦੀ।
ਹੁਣ ਮਰਾਂ ਆਪਾ ਵਾਰ,
ਮਰਸਾਂ ਭੀ ਇਜ਼ਤ ਨੂੰ ਮੈਂ ਪਾਲਦੀ।
ਰਹ ਗਿਆ ਅੱਗੋ ਨਾ ਸਾਕ
ਪਿਆਰਾ ਤੇ ਨਾ ਆਪਣਾ ਹੈ ਕੁਈ।
ਇਕ ਸੀ ਸਾਈਂ ਤੇ ਤਾਕ
ਇਹ ਬੀ ਹੋ ਝੂਠਾ ਸੁਖਨ ਹਾਰਿਆ।
ਮਾਨੁਖ ਵਾਲੀ ਜੁ ਆਸ
ਝੂਠੀ, ਸਦਾ ਦੇਂਵਦੀ ਧੋਖੜਾ।
ਏਥੋਂ ਹੋਈਆਂ ਨਿਰਾਸ,
ਅੱਗੇ ਦਾ ਡਰ ਜੀਅ ਨੂੰ ਖਾਂਵਦਾ।
ਬਖਸ਼ੋ ਦੀਨਾਂ ਦੇ ਨਾਥ
ਮੈਨੂੰ ਲਿਚੱਲੋ ਹੁਣੇ ਨਾਲ ਹੀ।

ਧਰਮ ਰਾਜੇ ਦੇ ਸਾਥ
ਦੇਣਾ ਫੜਾ ਭਾਵੇਂ ਇਸ ਦੁਸ਼ਟ ਨੂੰ;
ਪਰ ਨ ਛੱਡੋ ਇਥਾਇੰ
ਐਥੇ ਦਾ ਰਹਣਾ ਬੁਰਾ ਭਾਸਦਾ।
ਫੜ ਲਿਚੱਲੋ ਉਥਾਂਇ
ਜਿਗਰਾ ਦਿਓ ਜੋ ਮੈਂ ਝਟ ਹੀ ਚਲਾਂ।
[ਕਟਾਰ ਖਿੱਚ ਕੇ
ਪਜਾਰੀ ਆ ਜਾ ਨੀ ਬ੍ਹਾਰ
ਪਜਾਰੀ ਕਟਾਰੀ ਤੂੰ ਕਰ ਕਾਰ ਨੂੰ।
ਹੋ ਜਾ ਸੀਨੇ ਤੋਂ ਪਾਰ
ਜਿੰਦੜੀ ਤੁਰੇ ਛੋਡ ਏ ਪਿੰਜਰਾ।

ਇਹ ਕੇਹਦੇ ਹੀ ਪੇਟ ਵਿਚ ਕਟਾਰੀ ਮਾਰੀ, ਨਵਾਬ ਫੜਦਾ ਰਹ ਗਿਆ। ਬੇਗਮ ਤੜਫ ਤੜਫਕੇ ਮਰ ਗਏ।

ਖਾਲਸੇ ਦੇ ਹੱਥੋਂ ਸਰਹੰਦ ਦਾ ਉਜੜਨਾ, ਨਵਾਬ, ਕਾਜੀਆਂ ਤੇ ਮੁਸਾਹਬਾਂ ਨੇ ਦੰਡ ਪਾਉਣੇ ਤੇ ਸਰਹੰਦ ਜੈਸੇ ਭਾਰੇ ਸ਼ਹਰ ਦਾ ਪਿੰਡ ਰਹ ਜਾਣਾ, ਏਹ ਸਾਰਾ ਹਾਲ ਬਾਬੇ ਬੰਦੇ ਦੇ ਸਮੇਂ ਉਵੇਂ ਵਰਤਿਆ ਜਿਵੇਂ ਜੈਨਾ ਆਖਦੀ ਪਰਮ ਨਿਰਾਸਤਾ ਵਿਚ ਮਰ ਗਈ ਸੀ।

॥ ਇਤੀ ॥

—o—

ਸੂਚਨਾ—ਉਧਰ ਗੁਰੂ ਸਾਹਬ ਜੀ ਸਰਸਾ ਪਾਰ ਹੋ ਚਮਕੌਰ ਵਾਲੇ ਪਾਸੇ ਰੁਖ ਕਰ ਗਏ। ਸਾਹਬ ਅਜੀਤ ਸਿੰਘ ਜੀ ਨੇ ਤੁਰਕਦਲ ਨੂੰ ਸਰਸੇ ਤੇ ਰੋਕਿਆ ਸੀ, ਪਰ ਬਹੁਤੇ ਸਿੰਘਾਂ ਨੇ ਆਪ ਨੂੰ ਜ਼ੋਰ ਦੇਕੇ ਦਰਯਾ ਪਾਰ ਕੀਤਾ ਤੇ ਆਪ ਦੁਸ਼ਮਨ ਨਾਲ ਜੁਟ ਪਏ। ਇਸਤਰਾਂ ਸਵੇਰ ਵੇਲੇ ਸ੍ਰੀ ਗੁਰੂ ਜੀ ਚਮਕੌਰ ਦੇ ਲਾਗ ਜਾ ਨਿਕਲੇ। ਜੀਕੂੰ ਚਮਕੌਰ ਜੁੱਧ ਹੋਇਆ ਤੇ ਖਾਲਸੇ ਨੇ ਬੀਰਤਾ ਦੇ ਜੌਹਰ ਦੱਸੇ ਅਰ ਇਕ ਘੋਰ, ਤੁੰਦ ਤੇ ਮਹਾਨ ਹਠਵਾਲਾ ਸਾਹਮਣਾ ਕਰਕੇ ਦੱਸਿਆ ਤੇ ਸੂਰਮਗਤੀ ਦਾ ਸੰਗ੍ਰਾਮ ਕੀਤਾ, ਉਸਦੀ ਕੁਝ ਸੋਝੀ ਅਗਲੇ ਪ੍ਰਸੰਗ ਤੋਂ ਪੈ ਜਾਂਦੀ ਹੈ:—

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੫੧. ਚਮਕੌਰ ਯੁੱਧ*

## ੧. [ਤਿਆਰੀ]

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਘੋੜੇ ਤੇ ਚੜ੍ਹੇ ਜਾ ਰਹੇ ਹਨ, ਅੱਗੋਂ ਇਕ ਆਦਮੀ ਮਿਲਿਆ ਜਿਸਨੇ ਸਿਰ ਝੁਕਾਕੇ ਖੜੇ ਹੋਣ ਦੀ ਸੈਂਨਤ ਕੀਤੀ। ਸਾਹਿਬ ਜੀ ਖੜੇ ਹੋਗਏ, ਅੱਗੇ ਹੋਕੇ ਉਸਨੇ ਫੇਰ ਸਿਰ ਝੁਕਾਇਆ। ਹੱਥ ਬੰਨ੍ਹਕੇ ਅਰਜ਼ ਕੀਤੀ: ਆਪ ਦੀਨ ਦੁਨੀ ਦੇ ਮਾਲਕ ਹੋ, ਮੈਂ ਨੌਕਰ ਸਰਕਾਰੀ ਸੰਦੇਸਾ ਲੈਕੇ ਜਾ ਰਿਹਾ ਹਾਂ, ਜੋ ਸੰਦੇਸਾ ਮੈਂ ਤੁਰਕ ਦਲ ਨੂੰ ਜਾਕੇ ਦੇਣਾ ਹੈ, ਉਹ ਇਹ ਹੈ ਕਿ ਖਵਾਜਾ ਮਰਦੂਦ ਨੇ ਜੋ ਆਪਦੇ ਪਕੜਨੇ ਵਾਸਤੇ ਕੁਮਕ ਮੰਗ ਘੱਲੀ ਸੀ, ਸੋ ਆ ਰਹੀ ਹੈ। ਆਪ ਦੀ ਸੇਵਾ ਵਿਚ ਬੇਨਤੀ ਹੈ ਕਿ ਉਹ ਦਲ ਆ ਰਿਹਾ ਹੈ ਅਰ ਨਾਲ ਬੇਓੜਕਾ ਸਾਮਾਨ ਹੈ, ਆਪ ਆਪਣਾ ਪ੍ਰਬੰਧ ਛੇਤੀ ਕਰ ਲਓ। ਇਹ ਕਹ, ਸਿਰ ਝੁਕਾ, ਉਹ ਵਿਦਾ ਹੋਇਆ। ਗੁਰੂ ਜੀ ਨੇ ਸੋਚਿਆ ਕਿ ਪਿੱਛੇ ਤਾਂ ਬੇਹੱਦ ਸੈਨਾਂ ਤੁਰਕਾਂ ਤੇ ਪਹਾੜੀਆਂ ਦੀ ਸਾਡਾ ਪਿੱਛਾ ਕਰਦੀ ਆ ਰਹੀ ਹੈ, ਤੇ ਅੱਗੋਂ ਹੋਰ ਟਿੱਡੀਦਲ ਆ ਰਿਹਾ ਹੈ, ਹੁਣ ਭੱਜਕੇ ਨਿਕਲ ਜਾਣਾ ਬਿਨਾ ਜੰਗ ਕੀਤੇ ਬੀਰਤਾ ਨਹੀਂ, ਦੂਸਰੇ ਭੱਜੇ ਜਾਂਦਿਆਂ ਇਤਨੀ ਦੁਵੱਲੋਂ ਆਈ ਸੈਨਾਂ ਦੇ ਹੱਥੋਂ ਕੱਟ ਮਰਨਾ ਬੀ ਸ਼ੁਭ ਨਹੀਂ, ਨਾਹੀਂ ਜੰਗ ਦੇ ਦਾਵ ਘਾਵਾਂ ਦੇ ਅਨਕੂਲ ਹੈ ਕਿ ਰੜੇ ਮੈਦਾਨ ਚਾਲੀਆਂ ਆਦਮੀਆਂ ਨਾਲ ਅੱਖਾਂ ਦੇ ਘੇਰੇ ਵਿਚ ਆ ਜਾਈਏ। ਸੋ ਆਪਨੇ ਆਪਣਾ ਰੁਖ਼ ਬਦਲਿਆ, ਲਗਾਮ ਹੋਰ ਪਾਸੇ ਮੋੜੀ। ਚੱਲਦੇ ਚੱਲਦੇ ਚਮਕੌਰ ਨਾਮੇਂ ਪਿੰਡ ਪਾਸ ਆਏ। ਏਥੇ ਉੱਚਾ ਥਾਂ ਹੈਸੀ, ਅਰ ਇਕ ਕੱਚੀ ਗੜ੍ਹੀ ਬੀ ਹੈਸੀ, ਜੋ ਹੁਣ ਹਵੇਲੀ ਦੀ ਸ਼ਕਲ ਵਿਚ ਸੀ। ਇਸਦੇ ਦੋ ਭਰਾ ਮਾਲਕ ਸਨ—ਇਕ ਜ਼ਬਰਦਸਤ ਸੀ ਤੇ ਇਕ ਕਮਜ਼ੋਰ, ਜਿਸਨੂੰ ਜਰਵਾਣਾ ਭਰਾ ਤੰਗ ਕਰਿਆ ਕਰਦਾ ਸੀ। ਪਿੰਡ ਦੇ ਲਾਗ ਅੱਪੜਕੇ ਆਪਨੇ ਇਕ ਬਾਗ਼ ਵਿਚ ਡੇਰਾ ਕੀਤਾ। ਦੋ ਸਿੰਘ ਗੜ੍ਹੀ ਦੇ ਮਾਲਕਾਂ ਨੂੰ ਸੱਦਣ ਗਏ ਤੇ ਇਧਰ ਪੰਜ ਸਿੰਘ ਪਿੱਛੋਂ ਰੋਪੜ ਤੋਂ ਘੋੜੇ ਸਰਪੱਟ ਭਜਾਈ ਆ ਪਹੁੰਚੇ। ਏਹਨਾਂ ਸਿੰਘਾਂ ਨੇ ਆਕੇ ਦੱਸਿਆ ਕਿ ਪਾਤਸ਼ਾਹ! ਆਪਨੂੰ ਪਤਾ ਹੀ ਹੈ ਕਿ ਗੁਰੂ ਮਾਰੇ ਸਰਸੇ ਨਾਲੇ ਨੇ ਸ੍ਰੀ ਜੀ ਦੇ ਦਰਯਾ ਪਾਰ ਹੋਣ ਨੂੰ ਕਿੰਨਾਂ ਰੋਕਿਆ? ਓਥੋਂ ਸਾਹਿਬ ਅਜੀਤ ਸਿੰਘ ਕੀਕੂੰ ਤੁਰਕਾਂ ਨਾਲ ਲੜਦੇ ਭਿੜਦੇ ਰੋਕਦੇ ਆਪ ਪਾਸ ਅੱਪੜੇ ਸਨ? ਮਗਰੋਂ ਜਿਤਨੇ ਸਿੰਘ ਆਪਤੋਂ ਹਠ ਨਾਲ ਆਗਜਾ ਲੈਕੇ ਸਾਹਬਜ਼ਾਦੇ ਦੀ ਸਹੈਤਾ ਵਾਸਤੇ ਓਥੇ

*ਇਹ ਪ੍ਰਸੰਗ ਸੰ: ਨਾ:੪੫੬ ਵਿਚ ਗੁਰਪੁਰਬ ਸਪਤਮੀ ਤੇ ਪ੍ਰਕਾਸ਼ਤ ਹੋਇਆ ਸੀ। ਗੁਰਪੁਰਬ ੧ ਜਨਵਰੀ ੧੯੨੫ ਨੂੰ ਆਯਾ ਸੀ, ਪੋਹ ਦੀ ੧੯ ਸੰ:੧੯੮੧ ਬਿਕ੍ਰਮੀ।

ਰਹੇ ਸੇ, ਸੋ ਸਾਰੇ ਤੁਰਕਾਂ ਨਾਲ ਅਨੇਕ ਦਾਵਾਂ ਘਾਵਾਂ ਤੇ ਸੂਰਬੀਰਤਾ ਨਾਲ ਲੜਦੇ ਰਹੇ, ਅਰ ਢੇਰ ਚਿਰ ਤੁਰਕ ਦਲ ਨੂੰ ਰੁਝਾਈ ਰਖਿਆ; ਅਖੀਰ ਸਾਰੇ ਸ਼ਹੀਦ ਹੋ ਗਏ, ਸਾਹਬਜ਼ਾਦੇ ਨੂੰ ਓਹ ਆਪ ਵਲ ਟੋਰ ਹੀ ਚੁਕੇ ਸੇ। ਸਾਨੂੰ ਭੀ ਫੱਟ ਲੱਗੇ ਹਨ, ਪਰ ਸਾਨੂੰ ਜੱਥੇਦਾਰ ਨੇ ਕੁਛ ਪਹਲੋਂ ਆਪ ਵੱਲ ਦੁੜਾ ਦਿੱਤਾ ਸੀ ਕਿ ਸਾਰਾ ਹਾਲ ਆਪ ਤੱਕ ਪਹੁੰਚ ਜਾਵੇ ਕਿ ਹੁਣ ਪਿਛੇ ਵੈਰੀ ਦੇ ਦਲ ਅਗੇ ਰੋਕ ਕੋਈ ਨਹੀਂ ਹੈ, ਅਰ ਓਹ ਬੇਮੁਹਾਰ ਆ ਰਿਹਾ ਹੈ ਤੇ ਆਪ ਹੁਣ ਇਸ ਅਨੁਸਾਰ ਆਪਣਾ ਅਗਲਾ ਮਨਤੱਵ ਥਾਪ ਲਵੋ। ਮਾਤਾ ਜੀ ਹਾਲੇ ਰੋਪੜ ਉਸ ਸਿਖ ਦੇ ਘਰ ਲੁਕ ਰਹੇ ਹਨ ਤੇ ਓਨ੍ਹਾਂ ਦੇ ਸਲਾਮਤੀ ਨਾਲ ਦਿੱਲੀ ਅੱਪੜਨ ਦਾ ਪ੍ਰਬੰਧ ਹੋ ਗਿਆ ਹੈ। ਵੱਡੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਗੰਗ ਸੁਣਿਆਂ ਹੈ ਕਿ ਲੈ ਗਿਆ ਹੈ।ਸਾਨੂੰ ਇਕ ਦਰਦੀ ਆਦਮੀ ਜਾਂਦਾ ਮਿਲਿਆ ਹੈ,ਜਿਸ ਦਸਜਾ ਹੈ ਕਿ ਪਾਤਸ਼ਾਹੀ ਕੁਮਕ ਦੀ ਟਿੱਡੀਦਲ ਸੈਨਾਂ ਅੱਗੋਂ ਆ ਰਹੀ ਹੈ, ਸੋ ਪਾਤਸ਼ਾਹ ਸੱਚੇ ਪਾਤਸ਼ਾਹ! ਜਿਵੇਂ ਸ੍ਰੀ ਜੀ ਦੀ ਰਝਾ ਹੋਵੇ! ਤੁਰਕਾਂ ਤੇ ਪਹਾ-ੜੀਆਂ ਝੂਠੀਆਂ ਸੁਗੰਦਾਂ ਖਾਧੀਆਂ ਤੇ ਹੁਣ ਸੱਚ੍ਹਾਂ ਭੰਨ ਕੇ ਦਗ਼ੇ ਨਾਲ ਹਾਨੀ ਕਰਨ ਆ ਰਹੇ ਹਨ। ਪਾਪੀਆਂ ਨੂੰ ਪਾਪ ਨਾਸ ਕਰੇਗਾ, ਪਰ ਇਸ ਹਨਰੀ ਅੱਗੇ ਕੁਛ ਕਰ ਲਈਏ, ਸਮਾਂ ਥੋਹੜਾ ਹੈ।

ਸ੍ਰੀ ਗੁਰੂ ਜੀ—ਅਠ ਦਿਨ ਹੋਰ, ਅਠ ਦਿਨ—ਆਖਿਆ ਸੀ—ਕਸ਼ੂ ਝੱਲੋ, ਅਠ ਦਿਨ ਦੀ ਵਿਉਂਤ ਸੀ ਜਿਸਨੇ ਫਤਹ ਕਰਨਾ ਸੀ, ਪਰ ਸਿੱਖਾਂ ਤੇ ਸੈਨਾਂ ਨੇ ਨਾ ਮੰਨੀ,ਆਖਿਆ ਸੀ: ਕਸਮਾਂ ਤੇ ਇਤਬਾਰ ਨਾ ਕਰੋ। ਚੰਗਾ,ਹੋ ਬੀਤੀ, ਸੋ ਹੋ ਬੀਤੀ। ਹੁਣ ਬੱਸ ਏਥੇ ਹੀ ਮੈਦਾਨ ਮੰਡ ਦੇਣਾ ਹੈ, ਇਹੀ ਇੱਕੋ ਰਸਤਾ ਹੈ।

ਇੰਨੇ ਨੂੰ ਗ੍ਰਾਮ ਗਏ ਸਿੱਖ ਆਗਏ,ਗੜ੍ਹੀ ਦੇ ਦੋ ਮਾਲਕ ਨਾਲ ਲੈਆਏ।ਜ਼ਬਰਦਸਤ ਨੇ ਕਿਹਾ: ਮੈਂ ਨਹੀਂ ਵਿਚ ਵੜਨ ਦੇਣਾ। ਲਿੱਸੇ ਨੇ ਕਿਹਾ: ਮੇਰੀ ਵੱਲੋਂ ਖੁਲ੍ਹ ਹੈ, ਰੁਪੱਯੇ ਦਾ ਲੋੜਵੰਦ ਹਾਂ, ਦਿਓ ਤਾਂ ਸਾਂਭ ਲਓ, ਗਲ ਕੀ ਇਸ ਮਾਲਕ ਨੇ ਗੜ੍ਹੀ ਦੇ ਬੂਹੇ ਖੋਲ੍ਹ ਦਿੱਤੇ, ਮਾਯਾ ਦਿਤੀ ਗਈ। ਜਦੋਂ ਗੁਰੂਜੀ ਸਿੱਖਾਂ ਸਮੇਤ ਅੰਦਰ ਵੜੇ ਤਾਂ ਦੂਸਰਾ ਮਾਲਕ ਆਪੇ ਹੀ ਗੜ੍ਹੀ ਖਾਲੀ ਕਰਕੇ ਛੋੜਕੇ ਦੁਰ ਗਿਆ। ਸਿੱਖਾਂ ਨੇ ਹੁਣ ਇੱਥੇ ਮੋਰਚੇਬੰਦੀ ਕਰ ਲਈ। ਅਠ ਅਠ ਸਿੱਖ ਇਕ ਇਕ ਬਾਹੀ ਤੇ ਥਾਪੇ, ਜੋ ਵੈਰੀ ਨੂੰ ਤੀਰਾਂ ਗੋਲੀਆਂ ਦੀ ਬੁਛਾੜ ਨਾਲ ਨੇੜੇ ਨਾ ਆਉਣ ਦੇਣ। ਭਾਈ ਦਇਆ ਸਿੰਘ,ਭਾਈ ਸੰਤ ਸਿੰਘ, ਸਾਹਿਬਜ਼ਾਦੇ ਤੇ ਆਪ ਉੱਪਰਲੀਅਟਾਰੀ ਵਿਚ ਗਏ,ਕੋਠਾ ਸਿੰਘ ਤੇ ਮਦਨ ਸਿੰਘ ਦਰਵਾਜੇ ਦੀ ਰਾਖੀ ਤੇ ਤੁਫੰਗ ਤੇ ਰਹਕਲੇ ਦੇਕੇ ਥਾਪੇ; ਇਸਤਰਾਂ ਚਾਲੀ ਸਿੱਖ ਜੋ ਗੜ੍ਹੀ ਵਿਚ ਆਏ ਸਨ, ਆਪੋ ਆਪਣੇ ਥਾਂ ਲੱਗ ਗਏ। ਜਿੰਨਾਂ ਦਾਰੂ ਸਿੱਕਾ, ਤੀਰ ਤੁਫੰਗ ਤੇ ਸ਼ਸਤ੍ਰ ਸਨ, ਉਹ ਬੀ ਵੰਡੇ ਗਏ।ਫਿਰ ਜੋ ਕੁਛ ਉਥੇ ਲੱਭਾ ਉਸ ਨੂੰ ਰਿੰਨ੍ਹ ਪਕਾਕੇ ਥੋੜਾ ਬਹੁਤ ਸਭਨੇ ਢਿਡ ਨੂੰ ਝੁਲਕਾ ਦਿੱਤਾ। ਇਸ ਵੇਲੇ ਬੀ ਉਸ ਚੜ੍ਹਦੀਆਂ ਕਲਾਂ ਦੇ ਪਾਤਸ਼ਾਹ ਦੀ ਸੁਰਤਿ ਡੁੰਵੀਂ ਨਹੀਂ; ਉਸੇ ਰੰਗ ਸ਼ੇਰ-ਦਿਲ ਸਨ। ਪਿਆਰਿਆਂ ਨੂੰ ਆਖਣ ਲੱਗੇ: ਦੇਖੋ! ਜੇ ਸਿੱਖ ਅਨੰਦਪੁਰ ਹੁਕਮ ਮੰਨਦੇ ਤਾਂ ਇਹ ਵੇਲੇ ਨਾ ਆਉਂਦੇ, ਮੇਰੇ ਰੱਬ ਜੀ ਵੱਲੋਂ ਅੱਠ ਦਿਨ ਦੀ ਵਿਉਂਤ

ਹੋਰ ਸੀ,ਸੋ ਕਾਹਲੇ ਲੋਕ ਬਾਹਲੇ ਮਾਰੇ ਗਏ,ਕਿਸੇ ਨੂੰ ਬਚਾਉ ਦਾ ਰਾਹ ਬੀ ਨਹੀਂ ਲੱਭਾ,ਤੁਰਕ ਤੇ ਹਿੰਦੂ ਕਸਮਾਂ ਹਾਰ ਗਏ, ਮੇਰਾ ਪੰਥ ਕਦੇ ਧਰਮਹੀਨਾਂ ਦੀ ਸਹੁੰ ਤੇ ਨਾ ਪਤੀਜੇ। ਹਿੰਦੂ ਨਿਤਾਣੇ ਹੋ ਚੁਕੇ ਹਨ, ਗੁਲਾਮੀ ਵਿਚ ਸਦੀਆਂ ਲੰਘਾ ਚੁਕੇ ਹਨ, ਮਰਦਾਂ ਵਾਲੀ ਕੋਈ ਖੂਬੀ ਨਹੀਂ ਰਹ ਗਈ,ਇਨ੍ਹਾਂ ਨੇ ਬਚਨ ਕਦ ਪਾਲਣਾ ਹੋਇਆ ? ਤੁਰਕ ਰਾਜਮਦ ਵਿਚ ਆ ਆਪਾ ਭੁੱਲ ਗਏ ਹਨ, ਜੁਲਮ ਕਰਦੇ ਤੇ ਧਨ ਨਾਲ ਮੌਜਾਂ ਮਾਣਦੇ ਸਦਾਚਾਰ ਤੋਂ ਗਿਰ ਰਹੇ ਹਨ,ਪਾਤਸ਼ਾਹ ਨੇ ਕਤਲ, ਤਅੱਸਬ ਤੇ ਜੁਲਮ ਨਾਲ ਪਿਆਰ ਪਾਯਾ ਹੈ, ਇਨ੍ਹਾਂ ਦਾ ਧਰਮ ਗਿਰ ਚੁਕਾ ਹੈ। ਏਹ ਸਭ ਹੁਣ ਤਬਾਹ ਹੋ ਜਾਣਗੇ, ਥੋੜੇ ਸਮੇਂ ਦੀ ਗੱਲ ਹੈ।

ਹਾਂ, ਤੁਸੀਂ ਹੁਣ ਇਕ ਮੁਠੀ ਭਰ ਰਹ ਗਏ ਹੋ;ਕੋਈ ਰਸਤਾ ਫਤਹ ਦਾ ਯਾ ਵੈਰੀ ਤੋਂ ਮਾਰ ਨਾ ਖਾਣ ਦਾ ਜਾਹਰਾ ਹੈ ਨਹੀਂ,ਕੋਈ ਰਸਤਾ ਨਿਕਲ ਜਾਣਦਾ ਨਹੀਂ, ਪਰ ਤੁਸੀਂ ਜੀਉਂਦੇ ਹੋ, ਬੀਰਾਂ ਵਾਂਙੂ ਲੜਨਾ ਹੈ, ਟਿਡੀ ਦਲ ਸੈਨਾਂ ਜੋ ਦੋ ਦਿਸ਼ਾ ਤੋਂ ਆਰਹੀ ਹੈ,ਉਸਨੂੰ ਅਜ ਲੋਹਾ ਕਰਕੇ ਦੱਸਣਾ ਹੈ। ਅਜ ਦੱਸਣਾ ਹੈ ਕਿ ਧਰਮ ਨਾਲ ਜੀ ਉਠੇ ਬੰਦੇ ਕੀਹ ਹੁੰਦੇ ਹਨ ? ਅਜ ਦੱਸ ਦੇਣਾ ਹੈ ਕਿ ਬੀਰਾਂ ਅਗੇ ਜਾਨ ਕੁਛ ਚੀਜ਼ ਨਹੀਂ। ਹਾਂ, ਜੀਉਂਦੇ ਬੰਦੇ ਰੱਬ ਨੂੰ ਯਾਦ ਕਰਦੇ ਹਨ, ਸਚ ਉਤੇ ਸ਼ਹੀਦ ਹੁੰਦੇ ਹਨ, ਜਾਨ ਪਰ ਹੱਸ ਹੱਸਕੇ ਖੇਲਦੇ ਹਨ, ਮਰਦੇ ਹਨ,ਪਰ ਮਰਕੇ ਜੀਉਂਦੇ ਹਨ। ਇਹ ਦਿੱਸਦਾ ਹੈ ਕਿ ਅਸੀਂ ਮੌਤ ਦੇ ਮੂੰਹ ਵਿਚ ਹਾਂ, ਪਰ ਅਸਾਂ ਅਜ ਮੌਤ ਦੇ ਦੰਦ ਭੰਨਕੇ ਦੱਸਣੇ ਹਨ।ਅਸਾਂ ਮਰਨਾ ਨਹੀਂ,ਅਸੀਂ ਜੀਉਂਣਾ ਹੈ। ਅਸੀ ਚਾਹੇ ਸਾਰੇ ਕਟ ਮਰ ਜਾਈਏ, ਪਰ ਅਸੀ ਜੀਵਾਂਗੇ। ਸਾਨੂੰ—ਚਾਹੇ ਮੂਰਖ ਕਹਣਗੇ ਕਿ—ਤੁਰਕਾਂ ਮਾਰ ਲਿਆ,ਪਰ ਅਸੀਂ ਹਾਰੇ ਹੋਏ ਨਹੀਂ ਹੋਵਾਂਗੇ। ਜੋ ਸਾਡੀ ਜ਼ਾਹਰਾ ਹਾਰ ਦਿੱਸੇਗੀ, ਇਹ ਸਾਡੀ ਜਿੱਤ ਹੋਊ, ਫਤਹ ਹੋਊ। ਅਸੀਂ ਹਾਰ ਨਹੀਂ ਮੰਨਣੀ,ਈਨ ਨਹੀਂ ਕੱਢਣੀ,ਸ਼ਰਨ ਨਹੀਂ ਪੈਣਾ। ਅਸੀਂ ਸੱਚੇ ਹਾਂ,ਸੱਚ ਉਤੇ ਖੜੇ ਹਾਂ, ਅਸੀਂ ਸੁਤੰਤ੍ਰਤਾ ਦੇ ਪਾਸੇ ਹਾਂ। ਅਸਾਂ ਅੰਤ ਤੱਕ ਅਪਣੇ ਸੱਚ ਉਤੇ ਲੜਨਾ ਹੈ, ਧਰਮ ਨੂੰ, ਸਚ ਨੂੰ, ਅਸੂਲ ਨੂੰ ਅਸਾਂ ਨਹੀਂ ਛੋੜਨਾ। ਅਸਾਂ ਸੱਚ ਤੇ ਸ਼ਹਾਦਤ ਦੀ ਕੀਰਤੀ ਜਗਤ ਵਿਚ ਛੱਡਣੀ ਹੈ। ਅਸੀਂ ਖਾਲਿਸਾ ਹਾਂ, ਅਸਾਂ ਖਾਲਿਸਾ ਰਹਣਾ ਹੈ, ਮੌਤ ਖਾਲਿਸਾ ਨੂੰ ਨਹੀਂ ਮਾਰ ਸਕਦੀ। ਨਾਤੌਖਲਾ ਕਰੋ ਕਿ ਸਾਡੇ ਅੱਜ ਕੱਟ ਮਰਨ ਨਾਲ ਖਾਲਿਸਾ ਕੱਟ ਮਰੇਗਾ, ਖਾਲਿਸਾ ਅਮਰ ਹੈ, ਏਹ ਆਦਰਸ਼ ਜੀਵੇਗਾ। ਸੋ ਅੱਜ ਕਾਇਰਾਂ ਨੂੰ, ਮੂਰਖਾਂ ਨੂੰ, ਦਾਨਿਆਂ ਨੂੰ, ਸੱਜਨਾਂ ਨੂੰ, ਵੈਰੀਆਂ ਨੂੰ ਦਸ ਦਿਓ ਕਿ ਖਾਲਿਸਾ ਕੀ ਹੁੰਦਾ ਹੈ ? ਤੁਸੀਂ ਸਾਰੇ ਸਿੱਖ ਹੋ, ਹਾਂ, ਤੁਸੀਂ ਸਾਰੇ ਪੁੱਤ ਹੋ, ਤੁਸੀਂ ਸਾਰੇ ਖਾਲਿਸਾ ਹੋ, ਅੱਜ ਤੁਸਾਂ ਨੇ 'ਖਾਲਿਸਾ' ਨੂੰ ਲਹੂ ਸਿੰਜਕੇ ਬਚਾ ਜਾਣਾ ਹੈ। ਜੇ ਆਪ ਬੱਚ ਨਿਕਲੇ ਰਾਜ ਤੁਸਾਡਾ ਹੈ, ਜੇ ਸ਼ਹੀਦ ਹੋ ਗਏ ਤਾਂ ਅੱਗੇ ਰੱਬੀ ਰਾਜ ਤੁਸਾਡਾ ਹੈ।

ਇਸਤਰਾਂ ਤਜਾਰੀ ਕਰਦਿਆਂ ਰਾਤ ਆ ਗਈ, ਕੁਛ ਸਿੰਘ ਵਾਰੋ ਵਾਰੀ ਪਹਰਾ ਦੇਂਦੇ ਰਹੇ ਤੇ ਗੁਰੂ ਜੀ ਤੇ ਸਾਹਿਬ-ਜ਼ਾਦੇ ਤੇ ਵਾਰੀ ਦੇ ਚੁਕੇ ਸਿੰਘ ਵਾਰੋ ਵਾਰੀ ਕੁਛ ਥੋੜਾ ਥੋੜਾ ਸੌਂਦੇ ਰਹੇ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਪਾਠ ਹੋਕੇ ਕੁਛ ਦਾਣਾਂ ਫੱਕਾ ਜੋ ਰਿਹਾ ਸੀ, ਪਕਾਇਆ।

ਥੋੜਾ ਥੋੜਾ ਜੋ ਭੁੱਖ ਸਮੇਟਣ ਜੋਗਾ ਬੀ ਨਹੀਂ ਸੀ, ਛੂਲਕਾ ਦਿੱਤਾ ਤੇ ਉਡੀਕ ਕਰਨ ਲੱਗੇ।

ਓਧਰ ਤੁਰਕ ਤੇ ਪਠਾਣੀ ਸੈਨਾਂ ਮਾਰੋ ਮਾਰ ਕਰਦੀ ਅਨੰਦ ਪੁਰੋਂ ਆ ਰਹੀ ਸੀ, ਕਿਸੇ ਥਾਂ ਓਹਨਾਂ ਨੂੰ ਗੁਰੂ ਜੀ ਦਾ ਪਤਾ ਨਾ ਲੱਗਾ, ਪਰ ਜੋ ਕੁਮਕ ਦੀ ਸੈਨਾਂ ਦਿੱਲੀ ਤੋਂ ਆ ਰਹੀ ਸੀ ਓਹਨਾਂ ਨੂੰ ਪਤਾ ਲੱਗ ਗਿਆ ਕਿ ਗੁਰੂ ਜੀ ਚਮਕੌਰ ਹਨ। ਓਹਨਾਂ ਦੇ ਨਾਲ ਰਲ ਗਏ ਗੁੱਜਰ ਤੇ ਰੰਘੜ ਤੇ ਉਪਰੋਂ ਆ ਮਿਲੀ ਉਹ ਸੈਨਾਂ ਜੋ ਅਨੰਦ ਪੁਰੋਂ ਗੁਰੂ ਜੀ ਦੀ ਢੂੰਢ ਕਰਦੀ ਆ ਰਹੀ ਸੀ, ਸੋ ਇਸ ਰਲਵੇਂ ਘਮਸਾਨ ਨੇ ਹੁਣ ਚਮਕੌਰ ਡੇਰੇ ਆਪਾਏ ਤੇ ਘੇਰਾ ਘੱਤਣ ਤੇ ਗੜ੍ਹੀ ਨੂੰ ਹੱਲਾ ਕਰਕੇ ਲੈ ਲੈਣ ਦੇ ਮਨਸੂਬੇ ਸੋਚਣ ਲੱਗੇ।

---

## ੨. [ਪਿਆਰੇ ਨਛਾਵਰ]

ਦਿਨ ਚੜ੍ਹੇ ਜਦ ਗੜ੍ਹੀ ਚਮਕੌਰ ਦੇ ਦੁਆਲੇ ਧਰਮ ਨੇਮ, ਸੌਂਹਾਂ ਧਰਮ ਦੀਆਂ ਤੇ ਕਸਮਾਂ ਕੁਰਾਨ ਦੀਆਂ ਹਾਰਕੇ ਟਿੱਡੀ-ਦਲ ਸੈਨਾਂ, ਪਹਾੜੀਆਂ, ਲਹੌਰ ਤੇ ਸਰਹਿੰਦ ਦੇ ਸੂਬੇ ਅਰ ਬੇਅੰਤ ਪਠਾਨ ਤੇ ਤੁਰਕ ਸਰਦਾਰ ਸੈਨਾਂ ਦੇ ਹਕਾਰਨ ਵਾਲੇ ਜੁੜੇ ਹੱਲੇ ਦੀਆਂ ਤਿਆਰੀਆਂ ਕਰ ਰਹੇ ਸਨ, ਉਸ ਵੇਲੇ ਗੜ੍ਹੀ ਦੇ ਅੰਦਰ ਕਲ੍ਹ ਦੀ ਵਿਉਂਤ ਮੂਜਬ ਖਬਰਦਾਰੀ ਹੋ ਰਹੀ ਸੀ। ਮਾਨ ਸਿੰਘ ਤੇ ਆਲਮ ਸਿੰਘ ਗੜ੍ਹੀ ਦੇ ਵਿਚ ਫਿਰਨ ਤੇ ਲੱਗੇ ਹੋਏ ਸਨ। ਉਪਰ ਅਟਾਰੀ ਤੇ ਹੇਠਾਂ ਦਰਵਾਜੇ ਤੇ, ਬਾਹੀਆਂ ਤੇ ਜਿਥੇ ਜਿਥੇ ਸਿੰਘ ਸੀ ਏਹ ਵਾਰੋਵਾਰੀ ਅੱਪੜਦੇ ਤੇ ਹਾਲ ਚਾਲ ਦੇਖਦੇ, ਜੋ ਲੋੜ ਹੋਵੇ ਪਹੁੰਚਾਉਂਦੇ ਸਨ। ਤੁਰਕ ਸੈਨਾਂ ਨੂੰ ਗ੍ਰਾਵਾਂ ਦੇ ਲੋਕੀ ਕੀ ਹਿੰਦੂ ਕੀ ਮੁਸਲ-ਮਾਨ, ਧਰਮ ਹੀਨ, ਕਰਮ ਹੀਨ ਲੋਕ ਮਿਲ ਮਿਲਕੇ ਉਤਸ਼ਾਹ ਤੇ ਪਤੇ ਦੇਂਦੇ। ਮੂਰਖ ਨਹੀਂ ਸਮਝਦੇ ਸੇ ਕਿ ਐਸਾ ਕਰਨ ਵਿਚ ਉਹ ਆਪਨੀ ਗੁਲਾਮੀ ਦੇ ਜ਼ੰਜੀਰ ਕੱਸ ਰਹੇ ਸਨ, ਪਰ ਸਦੀਆਂ ਦੇ ਮਰੀਂਦੇ ਸਾਰੇ ਉੱਚ ਭਾਵਾਂ ਤੋਂ ਮਰ ਚੁਕੇ ਸਨ। ਹੁਣ ਤੁਰਕ ਇਕ ਦਸਤਾ ਹੱਲੇ ਦਾ ਬਣਾਕੇ ਗਿਰਾਂ ਦੇ ਵਿਚ ਵੜੇ, ਅਰ ਗੜ੍ਹੀਦੇ ਮੂਹਰੇ ਹੱਲਾ ਕਰਕੇ ਖੁਹ ਲੈਣ ਆਏ, ਪਰ ਅੱਗੋਂ ਗੋਲੀਆਂ ਨਾਲ ਐਸਾ ਆਦਰ ਹੋਵੇ ਕਿ ਦੜ ਦੜ ਕਰਦੇ ਡਿੱਗ ਪੈਣ। ਇਸ ਤਰਾਂ ਜਿੰਨੀ ਵੇਰ ਜੋ ਦਸਤੇ ਦਰਵਾਜ਼ੇ ਵਲ ਆਏ ਤੀਰਾਂ ਤੇ ਬਾਰੂਦ ਦੇ ਭਬਾਕਿਆਂ ਤੇ ਗੋਲੀਆਂ ਦਾ ਸ਼ਿਕਾਰ ਹੋ ਕੁਛ ਮੋਏ, ਕੁਛ ਜ਼ਖਮੀ ਤੇ ਕੁਛ ਘਬਰਾਕੇ ਨੱਸ ਟੁਰੇ। ਫੇਰ ਦੁਸ਼ਮਨ ਦਲ ਵੱਲੋਂ ਚੁਫੇਰਿਓਂ ਘਰਾਂ ਦੇ ਓਹਲੇ ਓਹਲੇ ਆਕੇ ਗੜ੍ਹੀ ਤੇ ਚੜ੍ਹਨ ਦਾ ਜਤਨ ਹੋਇਆ। ਇਸ ਵੇਲੇ ਉੱਤੋਂ ਚਾਰੋਂ ਬਾਹੀਆਂ ਤੋਂ ਸਿੰਘਾਂ ਨੇ ਤੀਰਾਂ ਨਾਲ ਚੜ੍ਹਦੇ ਚੜ੍ਹਦੇ ਸਭ ਪਰੋ ਘੱਤੇ ਅਰ ਜੋ ਬੜੇ ਦਿਲਾਵਰ ਬੰਨਿਆਂ ਤਕ ਅੱਪੜੇ ਸਨ, ਤਲਵਾਰ ਨਾਲ ਘਾਇਲ ਕਰ ਹੇਠਾਂ ਸੱਟ ਦਿੱਤੇ। ਇਸ ਤਰਾਂ ਜਦ ਘੋਰ ਕਟਾਵੱਢ ਹੋਕੇ ਨੁਕਸਾਨ ਹੋਇਆ ਤਾਂ ਬਿਲਾਸ ਪੁਰੀਏ ਤੇ ਹੋਰ ਰਾਜੇ ਤੇ ਸੈਨਾਪਤ ਖ੍ਵਾਜਾਂ ਮਰਦੂਦ ਤੇ ਸੂਬੇ ਸਲਾਹਾਂ ਕਰਨ ਲੱਗੇ। ਪਹਲੇ ਤਾਂ ਉਨ੍ਹਾਂ ਦਾ ਖਿਆਲ ਸੀ ਕਿ ਗੜ੍ਹੀ ਦੇ ਅੰਦਰ ਕੋਈ ਦਸ ਵੀਹ ਜੋਧੇ ਹਨ, ਪਰ ਹੁਣ ਲੋਕਾਂ ਤੋਂ ਸਦਾ ਮੰਗਾ ਕੇ ਫੇਰ ਪੁੱਛ ਹੋਈ ਤਾਂ ਕਿਸੇ ਦੱਸਿਆ ਕਿ ਪੰਜਾਹ ਸੱਠ ਹੱਦ ਸਤਰ ਸਿੰਘ ਹੋਣਗੇ, ਪਰ ਕਈਆਂ ਨੇ ਇਹ ਦੱਸਜਾ ਕਿ ਰਾਤ ਨੂੰ ਹੋਰ ਸੈਨਾਂ

ਨਵੀਂ ਆਈ ਹੈ, ਜੋ ਅੱਧੀ ਰਾਤ ਤੋਂ ਮਗਰੋਂ ਸ਼ਬਦ ਗਾਉਂਦੀ ਕਿਲੇ ਵਿਚਗਈ ਹੈ, ਓਹ ਢੇਰ ਸਾਰੀ ਸੀ ਪਤਾ ਨਹੀਂ ਕਿੰਨੀ ਸੀ* । ਖਿਜਰ ਖਾਂ ਨੇ ਕਿਹਾ: ਬਈ ਸਰਦਾਰੋ ! ਇਹ ਜੋ ਸਾਡਾ ਨੁਕਸਾਨ ਹੋ ਰਿਹਾ ਹੈ ਤੇ ਗੁਰੂ ਸਾਡੇ ਹਥ ਵੇਲ ਨੂੰ ਲੱਗੇ ਫਲ ਵਾਂਙੂ ਸੁਖਾਲਾ ਨਹੀਂ ਆ ਰਿਹਾ,ਇਹ ਅਚਰਜ ਗੱਲ ਨਹੀਂ, ਓਹ ਜੋਧਾ ਹੈ ਅਰ ਸਾਹਬ ਕਸ਼ਫ ਸੁਣੀਂਦਾ ਹੈ। ਅਨੰਦਪੁਰ ਸਤ ਅੱਠ ਮਹੀਨੇ ਸਾਡਾ ਘੇਰਾ ਰਿਹਾ ਹੈ, ਓਸਦੀ ਆਨਬਾਨ ਡੁੱਬੀ ਨਹੀਂ, ਉਸਨੇ ਹੇਠਲਾ ਦਾਉ ਨਹੀਂ ਖਾਧਾ, ਹਾਰ ਨਹੀਂ ਮੰਨੀ, ਈਨ ਨਹੀਂ ਲਈ, ਫੇਰ ਨਿਕਲਿਆ ਹੈ ਤਾਂ ਸਾਡੀਆਂ ਕਸਮਾਂ ਤੇ ਸੁਗੰਦਾਂ ਤੇ ਭਰੋਸਾ ਕਰਕੇ। ਅਸਾਂ ਇਸ ਨੀਤੀ ਕਰਕੇ ਕਿ ਵੈਰੀ ਨੂੰ ਦਗੇ ਨਾਲ ਬੀ ਮਾਰ ਲੈਣਾ ਚਾਹੀਏ, ਅਪਣਾ ਕੌਲ ਤੋੜਿਆ ਹੈ,ਪਰ ਉਹ ਦੇਖੋ ਖੌਫ ਨਹੀਂ ਖਾਂਦਾ, ਉਤੋਂ ਅਟਾਰੀ ਤੋਂ ਵੇਖਦਾ ਹੋਊ ਕਿ ਟਿਡੀ ਦਲ ਸੈਨਾਂ ਘੇਰਾ ਪਾਈ ਖੜੀ ਹੈ, ਕੋਹਾਂ ਵਿਚ ਡੇਰਾ ਪਿਆ ਹੈ, ਪਰ ਦੇਖੋ ਮਰਦਾਂ ਦਾ ਮਰਦ ਹੈ, ਨਹੀਂ ਮੰਨਦਾ, ਉਸੇ ਤਰਾਂ ਡਟਿਆ ਖੜਾ ਹੈ, ਫਿਰ ਉਸਦੀ ਧਾਰਮਕ ਆਨ,ਉਸਦੀ ਬੀਰਤਾ ਵਾਲੀ ਲੜਾਈ, ਸੂਰਮਗਤੀ ਦਾ ਅਸੂਲ ਤੱਕੋ ਕੋਈ ਗਲ ਦਾਉ ਫ਼੍ਰੇਬ ਦੀ ਨਹੀਂ ਕਰਦਾ। ਇਸ ਵੇਲੇ ਜੇ ਅਟਾਰੀ ਤੋਂ ਤੀਰ ਮਾਰੇ ਤਾਂ ਦੂਰ ਦੂਰ ਤੱਕ ਸਾਨੂੰ ਵਿੰਨ੍ਹ ਸੱਟੇ, ਪਰ ਔਹ ਤੱਕੋ ਉਸੇ ਦਸਤੇ ਉਤੇ ਅਟਾਰੀ ਤੋਂ ਤੀਰ ਆਉਂਦਾ ਹੈ, ਜਿਸ ਦਸਤੇ ਵੱਲੋਂ ਕਿ ਗੜ੍ਹੀ ਉਤੇ ਹੱਲਾ ਹੁੰਦਾ ਹੈ, ਇਹ ਅਸਲ ਬੀਰਤਾ ਦਾ ਜੁਧ ਹੈ। ਇਹ ਹੈ ਸੂਰਮਗਤੀ,ਬਾਕੀ ਰਹੀ ਹਾਰ ਕਿ ਜਿਤ; ਜਿੱਤ ਸਾਡੀ ਹੈ, ਅਸੀਂ ਬੇਓੜਕੇ ਹਾਂ, ਉਹ ਥੋੜੇ ਹਨ, ਗੜ੍ਹੀ ਨਿੱਕੀ ਹੈ। ਕਿੰਨੇਕੁ ਦਿਨ ਕੱਢੇਗਾ,ਰਸਦ ਅੰਦਰਥੋੜੀ ਹੈ, ਸਾਮਾਨ ਜੰਗ ਥੋੜਾ ਹੈ, ਬੜੀ ਹੋਊ ਚਾਰ ਦਿਨ, ਸੋ ਕਾਹਲੇ ਨਾ ਹੋਵੋ, ਕਸਮ ਤਾਂ ਹਾਰੀ ਹੈ, ਪਰ ਜੰਗ ਤਾਂ ਕਰੋ, ਜਰਾ ਗੁਰੂ ਨੂੰ ਬੀ ਹੁਨ ਖੇਡਮੱਲ ਲੈਣ ਦਿਓ। ਜ਼ਿੰਦਗੀ ਦੇ ਦਿਨ ਮੁਕ ਚੁਕੇ ਹਨ, ਇਕ ਹੈ ਕਿ ਦੋ,ਉਸਦੀ ਮਰਦਾਨਗੀ ਦੇਅਖਾੜੇ ਵਿਚ ਨਿਤਰੋ। ਆਖਰ ਜਿਨ੍ਹਾਂ ਨੂੰ ਇਸ ਵੇਲੇ ਨਿਸਚੇ ਮੌਤ ਸਾਹਮਣੇ ਦਿੱਸ ਰਹੀ ਹੈ; ਓਹ ਤੁਹਾਡਾ ਲਿਹਾਜ਼ ਕਰਕੇ ਕੀਕੂੰ ਲੜਨਗੇ ? ਪਰ ਫਿਰ ਆਫ਼ਰੀਨ ਹੈ ਉਸ ਆਨ ਦੇ ਕਿ ਹੱਲਾ ਕਰਨ ਵਾਲੇ ਦਸਤੇ ਤੋਂ ਬਿਨਾਂ ਕਿਸੇ ਵਲ ਉਨ੍ਹਾਂ ਦਾ ਤੀਰ ਗੋਲੀ, ਬਰੂਦ ਦਾ ਭਬਾਕਾ ਨਹੀਂ ਪੈਂਦਾ, ਤੁਸੀਂ ਬੀ ਕੁਛ ਕਰਕੇ ਦਿਖਾਓ, ਆਖਰ ਸੂਰਮੇਂ ਹੋ।

ਇਸ ਤਰਾਂ ਦੇ ਵਿਚਾਰ ਦੇ ਮਗਰੋਂ ਇਕ ਭਾਰੀ ਦਸਤਾ ਅਗੇ ਹੋਇਆ। ਗੁਰੂ ਜੀ ਇਸ ਵੇਲੇ ਅਟਾਰੀ ਦੀ ਦਰੀਚੀ ਦੇ ਪਿਛੇ ਬੈਠੇ ਸਨ,ਦਰੀਚੀ ਵਿਚੋਂ ਉਨ੍ਹਾਂ ਦੀ ਕਲਗੀ ਜਿਗਹ ਦੀ ਝਲਕ ਕਿਸੇ ਕਿਸੇ ਵੇਲੇ ਬਾਹਰ ਵੱਜਦੀਸੀ,ਉੱਥੋਂ ਤੱਕ ਤੱਕਕੇ ਮਾਰੇ ਤੀਰ ਵੈਰੀਆਂ ਦੇ ਸੀਨੇ ਵਿੰਨ੍ਹਦੇ ਸਨ। ਤੀਰ ਇਸ ਜ਼ੋਰ ਦੇ ਜਾਂਦੇ ਸਨ ਕਿ ਇਕਇਕ ਕਈਆਂਦਾ ਤਨ ਵਿੰਨ੍ਹ ਜਾਂਦਾ। ਗੜ੍ਹੀਦੇ ਉਦਾਲੇ ਲੋਥਾਂਦੇ ਢੇਰ ਲਗ ਗਏ, ਹਾ ਹੂ ਦਾ ਸ਼ੋਰ ! ਹਮਲਿਆਂ ਤੇ ਹਮਲੇ ਦੇ ਘਮਸਾਨ, ਢੋਲ ਢਮੱਕੇ, ਮਾਰੂ ਦੇ ਵਾਜੇ ਇਕ ਅਨਰਥ ਮਚ ਗਿਆ:—

ਹੱਲ ਹਲੀ ਭਟ ਜੁੱਟੇ,ਭੜਥੂ ਮੱਚਿਆ।
—ੇ ਕੰਧ ਪੁਰ,ਸੁਟੇ, ਮੁੰਡੀਆ ਹੇਰਵੈ।
ਪਚਪਚਹੁੱਟੇ ਘਾਇਲ ਗਿਰ ਪਏ,

*ਇਹ ਉਨ੍ਹਾਂ ਨ ਕੀਰਤਨ ਤੋਂ ਖ਼ਯਾਲ ਕੀਤਾਸੀ।

ਮਰਗਏ ਪ੍ਰਾਣ ਨਿਖੁਟੇ ਵਟਰਿ ਫੁਟਕੇ,
ਨੇਜੇ ਬੰਬਲਿਆਲੇ ਵੁੱਟਨ ਤੋੜਤੇ।
ਰੁੰਡ ਮੁੰਡ ਬਡ ਢਾਲੇ ਲੋਥੈ ਗੁਥੀਆਂ,
ਪਹੁੰਚੇ ਬੀਰ ਮੁਛਾਲੇ ਨੰਗੀ ਖੜਗ ਲੈ,
ਗਹਕੇ ਹੱਥੀਂ ਢਾਲੇ ਸਨਮੁਖ ਆਂਵਦੇ।
ਭਿੜੇ ਭੇੜ ਭਟ ਭਾਰੇ ਭਭਕੇ ਭੀਖਣਾ,
ਭਕਭਕਭਾਵ ਭਕਾਰੇਸ੍ਰੋਨਤ*ਨਿਕਸਕੇ।
ਰਹ ਗਏ ਨੈਨ ਉਘਾਰੇ ਮਾਨੋ ਦੇਖਦੇ।
ਲੋਹੂ ਵਹੇ ਪ੍ਰਨਾਲੇ,ਛਿਤ†ਰੰਗੀਨਕਰ।
ਸਿਰ ਤਲਵਾਏ ਡਿੱਗਨ ਜਿਉਂ ਨਟ ਬਾਜੀਆ, ਬਸਤ੍ਰ ਲੋਹੂ ਭਿਜੇ ਖੇਲਤ ਫਾਗ ਜਿਉਂ, ਧਾਏ ਕੰਧ ਨੂੰ ਲੱਗਨ ਘਾਵਨ ਤੋਂ ਡਰੇ,
ਕਿਤਕ ਮਾਰਪਿਖ ਭੱਜੇ ਭੀਰੂ ਭੈ ਕਰੇ।

[ਗੁ: ਪ੍ਰ: ਸੂ:

ਇਸ ਪ੍ਰਕਾਰ ਜਦਜਦ ਹੱਲਾ ਕਰਨ ਆਏ ਤਾਂ ਸਿੰਘਾਂ ਵੱਲੋਂ ਬਰੂਦ ਦੇ ਚਲੇ ਪਲੀਤੇ ਤੋਂ, ਵਿਚ ਵਿਚ ਚਲੀ ਗੋਲੀ ਤੋਂ, ਦਬਾ-ਦਬ ਵਸਦੇ ਤੀਰਾਂ ਤੋਂ, ਉਤੋਂ ਗੁਰੂ ਸਾਹਿਬ ਦੇ ਚਲਦੇ ਤ੍ਰਿਖੇ ਤੀਰਾਂ ਤੋਂ—ਜਿੰਨੀ ਵੇਰ ਵੈਰੀ ਦੇ ਹੱਲੇ ਹੋਏ—ਭਾਰੀ ਨੁਕਸਾਨ ਨਾਲ ਪਸਪਾ ਹੋਏ। ਦਰਵਾਜੇ ਵਲ ਆਏ ਤਾਂ ਮਾਰ ਖਾ ਪਿਛੇ ਹਟੇ, ਜੇ ਬਾਹੀਆਂ ਵੱਲੋਂ ਆਏ ਤਾਂ ਤੀਰ ਦਾ ਨਸ਼ਾਨਾ ਹੋ ਢੱਠੇ, ਜੇ ਕਿਸੇ ਲਾਂਭੋਂ ਵਸਦੇ ਤੀਰਾਂ ਵਿਚ ਪੌੜੀ ਲਾ ਚੜ੍ਹੇ ਤਾਂ ਨੇਜ਼ਿਆਂ, ਖੰਡਿਆਂ, ਤਲਵਾਰਾਂ ਨਾਲ ਘਾਇਲ ਹੋ ਹੇਠਾਂ ਢੱਠੇ ਤੇ ਢੱਠਦੇ ਸਿਰ ਫੁਟਕੇ ਮੋਏ।

ਹੁਣ ਵੈਰੀ ਦਲਦੇ ਚੋਣਵੇਂ ਸੂਰਮਿਆਂ ਨੇ ਡਿੱਠਾ ਕਿ ਦਿਨ ਢਲ ਗਿਆ ਹੈ ਤੇ ਨੁਕਸਾਨ ਭਾਰੀ ਹੋ ਗਿਆ ਹੈ ਤੇ ਆਪਣੀ ਸੈਨਾਂ ਵਿਚ ਬੇਦਿਲੀ ਫੈਲਣ ਲਗ ਪਈਹੈ ਕਿ ਵਡੇ ਸੂਰਮੇਂ ਸਪਾਹੀਆਂ ਤੇ ਛੋਟੇ ਨੌਕਾਂ ਨੂੰ ਘੱਲ ਘੱਲਕੇ ਤਮਾਸ਼ਾ ਦੇਖ ਰਹੇ ਹਨ,ਕੁਝ ਗ਼ੈਰਤ ਖਾ ਕੇ ਤੇ ਕੁਝ ਨੀਤੀ ਵਿਚਾਰਕੇ ਹੁਣ ਖ੍ਵਾਜਾ ਖਿਜ਼ਰ ਖਾਂ ਆਯਾ, ਗੁਲਸ਼ੇਰ ਖਾਂ, ਨਾਹਰ ਖਾਂ ਆਦਿ ਵਡੇ ਵਡੇ ਸੂਰਮੇ ਸਰਦਾਰ ਸੈਨਾਂ ਲੈ ਹੱਲਾ ਕਰਨ ਨੂੰ ਅਗੇ ਵਧੇ, ਇਹ ਹੱਲਾ ਬੜਾ ਜ਼ਬਰਦਸਤ ਸੀ। ਸ੍ਰੀ ਗੁਰੂ ਜੀ ਨੇ ਆਪ ਇਸ ਦਾ ਥੋੜਾ ਜਿਹਾ ਹਾਲ ਫਾਰਸੀ ਵਿਚ ਲਿਖਿਆ ਹੈ,ਜਿਸਦਾ ਉਲਥਾ ਐਉਂ ਹੈ:—

ਬੜਾ ਸ਼ੋਰ ਮਚਾਂਦੇ ਨੀਲੇ ਕਪੜਿਆਂ ਵਾਲੇ ਸ਼ਤ੍ਰ ਹਮਲਾ ਕਰਕੇ ਆਏ, ਵੈਰੀ ਦਾ ਹਰ ਸਿੱਪਾਹੀ ਜੋ ਅਪਨੇ ਮੋਰਚਿਆਂ ਤੋਂ ਨਿਕਲਕ ਸਾਡੇ ਤੇ ਹਮਲਾ ਕਰਨ ਆਯਾ,ਉਹ ਲਹੂ ਵਿਚ ਗਰਕ ਹੋਕੇ ਢੱਠਾ, ਤੇਰੀ (ਹੇ ਔਰੰਗਜ਼ੇਬ) ਸੈਨਾਂ ਵਿਚੋਂ ਜੋ ਆਦਮੀ ਆਪਨੇ ਟਿਕਾਣੇ ਤੋਂ ਉਠਕੇ ਸਾਡੇ ਤੇ ਹਮਲਾਆਵਰ ਨਹੀਂ ਹੋਇਆ ਉਸਨੂੰ ਅਸੀ ਤੀਰ ਨਹੀਂ ਮਾਰਿਆ ਅਰ ਖੁਆਰੀ ਨਹੀਂ ਦਿਤੀ (ਭਾਵ ਇਹ ਕਿ ਕੇਵਲ ਹਮਲਾ ਕਰਨ ਵਾਲੇ ਦਸਤਿਆਂ ਤੇ ਹੀ ਗੁਰੂ ਜੀ ਵਲੋਂ ਜੰਗ ਹੋਇਆ, ਇਹ ਮਹਾਨ ਬੀਰਤਾ ਦੀ ਆਨ ਹੈ)।ਜਦੋਂ ਨਾਹਰ ਖਾਂ ਜੰਗ ਕਰਨ ਆਇਆ ਤਾਂ ਉਸਨੂੰ ਅਸਾਂ ਆਪਣੇ ਤੀਰ ਦਾ ਸੁਆਦ ਚਖਾ ਦਿਤਾ,ਬੜੇ ਖਾਨ ਜੋ ਓਸਦੇ ਨਾਲ ਵੱਪਾਰਾਂ ਮਾਰਕੇ ਆਏ ਸਨ ਕਿ ਆਹ ਕਰਾਂਗੇ, ਔਹ ਕਰਾਂਗੇ, ਮੈਦਾਨ ਛਡਕੇ ਕਾਇਰ ਹੋ ਭਜ ਗਏ। ਫਿਰ ਇਕ ਹੋਰ ਪਠਾਨ ਤੀਰ ਤੇ ਗੋਲੀਆਂ ਵਰਸਾਂਦਾ ਤੂਫਾਨ ਦੀ ਤਰਾਂ ਚੜ੍ਹ ਆਇਆ, ਓਸਨੇ ਬੜੇ ਹੱਲੇ ਕੀਤੇ,ਬੜੇ ਘਾਓ ਖਾਧੇ। ਜਦੋਂ ਓਹ ਮੇਰੇ ਦੋ ਸਿੱਖਾਂ ਨੂੰ ਮਾਰਨ ਲੱਗਾ ਸੀ, ਐਨ ਉਸ ਵੇਲੇ ਮਾਰਿਆ ਗਿਆ(ਯਾ ਦੋ

*ਲਹੂ। †ਜਮੀਨ।

ਪਠਾਨ ਸਰਦਾਰ ਮਾਰੇ ਗਏ) ਫਿਰ ਖਵਾਜਾ ਮਰਦੂਦ ਆਇਆ, ਪਰ ਓਹ ਕੰਧ ਦੇ ਓਹਲੇ ਲੁਕ ਗਿਆ। ਅਫਸੋਸ! ਜੇਕਦੇਸਾਹਮਣੇ ਆ ਜਾਂਦਾ ਤਾਂ ਲਾਚਾਰ ਇਕ ਤੀਰ ਮੈਂ ਉਸਨੂੰ ਬੀ ਬਖਸ਼ ਦੇਂਦਾ। ਬਹੁਤ ਜੁੱਧ ਹੋਇਆ, ਦੁਵੱਲੀ ਬੜੇ ਮੋਏ, ਮੈਦਾਨ ਲਾਲ ਹੋ ਗਿਆ ਲਹੂ ਨਾਲ। ਬੜੀ ਮਰਦਾਨਗੀ ਕੀਤੀ। ਭਾਵੇਂ ਕਿੱਡੀ ਬਹਾਦਰੀ ਕੀਤੀ, ਪਰ ਚਾਲੀਆਂ ਦੀ ਭਾਰੀ ਸੂਰਮਗਤੀ ਕੀਹ ਕਰੇ? ਜਦੋਂ ਉਨ੍ਹਾਂ ਉੱਤੇ ਬੇਗਿਣਤ ਆ ਪੈਣ। ਫੇਰ ਬੀ ਜਦੋਂ ਦਿਨ ਦਾ ਦੀਵਾ ਛਿਪ ਗਿਆ ਤੇ ਰਾਤ ਦੀ ਰਾਣੀ (ਚੰਦ) ਨਿਕਲੀ ਤਦ ਮੇਰੇ ਕਰਤਾਰ ਨੇ ਮੈਨੂੰ ਰਸਤਾ ਦੇ ਦਿੱਤਾ ਅਰ ਮੈਂ ਸਹੀ ਸਲਾਮਤ ਨਿਕਲ ਗਿਆ, ਮੇਰਾ ਬਾਲ ਬੀ ਵਿੰਗਾ ਨਾ ਹੋਇਆ। [ਜਫਰਨਾਮਾ

ਅਸਲ ਵਿਚ ਜੰਗ ਦੀ ਸ਼ਕਲ _ਣ ਉੱਪਰ ਦੱਸੇ ਹਾਲ ਵੇਲੇ ਇਹ ਹੋਗਈ ਸੀ, ਕਿ ਅੰਦਰ ਤੀਰ, ਬੰਦੂਕ, ਗੋਲੀ, ਸਿੱਕਾ ਘਟ ਰਿਹਾ ਸੀ। ਦੁਸ਼ਮਨ ਬੀ ਹਰ ਪਾਸਿਓਂ ਹੱਲੇ ਕਰਕੇ ਹਾਰ ਤੇ ਕਤਲ ਝੱਲ ਚੁਕਾ ਸੀ। ਸੋ ਇਕ-ਵਾਰਗੀ ਦਰਵਾਜ਼ਾ ਤੋੜਕੇ ਅੰਦਰ ਧਸਣ ਦੀ ਧਾਰਕੇ ਨਾਹਰ ਖਾਂ, ਖ੍ਵਾਜਾ ਖਿਜਰ ਖਾਂ ਤੇ ਗੈਰਤ ਖਾਂ ਆਦਿ ਸੂਰਮੇਂ ਹੱਲਾ ਕਰਕੇ ਆਏ ਸਨ, ਜਿਨ੍ਹਾਂ ਦੇ ਹੱਲੇ ਨੂੰ ਗੁਰੂ ਜੀ ਨੇ ਤੁਫਾਨ ਦੀ ਆਮਦ ਦੱਸਿਆ ਹੈ। ਇਨ੍ਹਾਂ ਨੇ ਗੋਲੀਆਂ ਤੇ ਤੀਰਾਂ ਦਾ ਗੜ੍ਹੀ ਉੱਤੇ ਮੀਂਹ ਵਸਾਯਾ, ਪਰ ਉੱਪਰ ਉਹ ਅਸਰ ਨਹੀਂ ਸਨ ਕਰਦੇ; ਕਿਉਂਕਿ ਸਿੰਘ ਗੜ੍ਹੀ ਤੇ ਬਣੇ ਮੋਰਚਿਆਂ ਵਿਚ ਲੜਦੇ ਤੇ ਉਹਲਿਓਂ ਨਿਸ਼ਾਨੇ ਫੁੰਡਦੇ ਸਨ। ਗੜ੍ਹੀ ਬੜੇ ਉਚੇ ਟਿਕਾਣੇ ਸੀ ਗੁਰੂ ਜੀ ਪਰ ਅਟਾਰੀ ਵਿਚ ਨਿਸ਼ਾਨਾ ਨਹੀਂ ਸੀ ਬੈਠਦਾ, ਤੇ ਉਹ ਸੂਰਮੇਂ ਵੈਰੀ ਦਾ ਨਿਸ਼ਾਨਾ ਬਣਨੋਂ ਘੁਸਾ ਜਾਣ, ਤੇ ਅਪਨੇ ਦਰੀਚੇ ਵਿਚੋਂ ਆਪਣਾ ਤੀਰ ਚਲਾ ਦੇਣੋ ਕਦੀ ਨਹੀਂ ਸਨ ਘੁਸਦੇ। ਜਦੋਂ ਨਾਹਰ ਖਾਂ ਅੱਗੇ ਵਧਿਆ ਤਾਂ ਆਪਦੇ ਤੱਕਕੇ ਛੱਡੇ ਤੀਰ ਨੇ ਉਸ ਨੂੰ ਫੁੰਡ ਵਿੰਨ੍ਹਕੇ ਪਿਛਾਹਾਂ ਮਾਰਿਆ। ਇਸ ਵੇਲੇ ਕੁਝ ਸਿੰਘ ਦਰਵਾਜ਼ੇ ਦੇ ਬਾਹਰ ਹੋ ਲੜ ਰਹੇ ਸਨ, ਕੁਝ ਉੱਤੋਂ ਤੀਰ ਵਸਾ ਰਹੇ ਸਨ ਤੇ ਧੁਰ ਉਪਰੋਂ ਗੁਰੂ ਸਾਹਿਬ ਮਾਰ ਕਰ ਰਹੇ ਸਨ। ਨਾਹਰ ਖਾਂ ਦੇ ਮਰਨ ਤੇ ਗੈਰਤ ਖਾਂ ਅੱਗੇ ਵਧਿਆ, ਬਹੁਤ ਦਿਲਾਵਰੀ ਨਾਲ ਲੜਿਆ, ਪਰ ਆਖਰ ਮਾਰਿਆ ਗਿਆ। ਖ੍ਵਾਜਾ ਮਰਦੂਦ ਇਸ ਵੇਲੇ ਇਕ ਘਰ ਦੀ ਕੰਧ ਦੇ ਓਹਲੇ ਹੋਕੇ ਜਾਨ ਬਚਾ ਗਿਆ, ਬਾਕੀ ਦੀ ਹਮਲਾ-ਆਵਰ ਸੈਨਾਂ ਸਾਰੀ ਭਜ ਗਈ, ਹੁਣ ਕਿਸੇ ਵੱਡੇ ਸਰਦਾਰ ਨੂੰ ਅੱਗੇ ਵਧਣ ਦਾ ਹੌਸਲਾ ਨਾ ਪਵੇ।

ਕੇਤਕ ਸਿੰਘ ਲਰੇ ਮਰ ਬਾਹਰ
ਜਾਹਿਰ ਜੰਗ ਦਿਖਾਇ ਉਦਾਰੇ।
ਕੇਤਕ ਅੰਤਰ ਬੀਰ ਨਿਰੰਤਰ
ਜੂਝਤ ਹੈਂ ਸਰ ਬ੍ਰਿੰਦਨ ਮਾਰੇ।
ਛੋਰਤ ਗੋਰੀ ਲਗੈ ਰਿਪ ਓਰੀ
ਸਰੀਰਨ ਫੋਰ ਜਿਮੀ ਪਰ ਡਾਰੇ।
ਹੇਲ ਕੋ ਪਾਵਤ ਆਵਤ ਧਾਵਤ
ਪ੍ਰਾਨ ਗਵਾਵਤ ਪੁੰਜ ਜੁਝਾਰੇ।

[ਗੁ: ਪ੍ਰ: ਸੂ:

ਇਸ ਤਰਾਂ ਘੋਰ ਸੰਗ੍ਰਾਮ ਮੱਚ ਰਿਹਾ ਸੀ। ਇਸ ਵੇਲੇ ਤਕ ਅੱਧੇ ਸਿੰਘ ਗੁਰੂ ਕਿਆਂ ਦੇ ਸ਼ਹੀਦ ਹੋ ਚੁਕੇ ਸੇ, ਅਧੇ ਅੰਦਰੋਂ ਜੰਗ ਮਚਾ ਰਹੇ ਸੇ। ਤੁਰਕ ਸੈਨਾਂ ਵਲੋਂ ਚੁਪ ਸ਼ਾਂਤ ਨਹੀਂ ਸੀ ਹੁੰਦੀ, ਹੱਲੇ ਤੇ

ਹੱਲਾ ਹੁੰਦਾ ਸੀ ਅਰ ਅੰਦਰੋਂ ਜੋ ਮੀਂਹ ਵੱਸਦਾ ਸੀ ਓਹ ਬੀ ਆਹੂ ਦੇ ਆਹੂ ਲਾਹੀ ਜਾਂਦਾ ਸੀ। ਗੁਰੂ ਕੇ ਪਿਆਰੇ ਮਹਾਂ ਜੋਧੇ ਤੇ ਰਾਠ ਸਿੰਘ ਜੋ ਇਸ ਵੇਲੇ ਤਕ ਘੋਰ ਜੁਧ ਕਰਕੇ ਸ਼ਹੀਦ ਹੋ ਚੁਕੇ ਸਨ, ਐਸ ਤਰਤੀਬ ਵਿਚ ਸ਼ਹੀਦ ਹੋਏ ਸੇ।ਇਹ ਓਹ ਸਿੰਘ ਸੇ ਜੋ ਦਰਵਾਜਾ ਖੋਹਲ,ਬਾਹਰ ਹੋ, ਕਮਾਨਾਂਖਿੱਚ,ਕ੍ਰਿਪਾਨਾਂਧੂਹ,ਨੇਜ਼ੇਸੂਤ ਹੱਥੋ ਹਥੀ ਸ਼ਤ੍ਰੂਆਂ ਨਾਲ ਲੜਦੇ,ਦਰਵਾਜੇਤੱਕ ਪਹੁਚਣੋਂ ਉਨ੍ਹਾਂ ਨੂੰ ਰੋਕਦੇ ਸ਼ਹੀਦ ਹੋ ਜਾਂਦੇ ਰਹੇ। ਉਤੋਂ ਸਤਿਗੁਰ ਅਪਣੇ ਪਿਆਰਿਆਂ ਖਾਲਿਸਾ ਹੋ ਰਹੇ ਖਾਲਿ-ਸਿਆਂ ਦੀ ਸੱਚ ਦੀ ਜਗਵੇਦੀ ਪਰ ਘਾਲ ਤੇ ਸ਼ਹਾਦਤ ਤੱਕ ਕੇ ਅਸੀਸਾਂ ਦੇਂਦੇ ਤੇ ਅਪਨੇ ਤੀਰਾਂ ਦੀ ਭਰਮਾਰ ਨਾਲ ਜਿੱਥੋਂ ਤੱਕ ਵਾਹ ਸੀ, ਸ਼ਤ੍ਰੂਆਂ ਨੂੰ ਓਹਨਾਂ ਤਕ ਅੱਪੜਨੋਂ ਫੁੰਡ ਫੁੰਡੋਂ ਡੇਗਕੇ ਰੋਕਦੇ:- ਖਜ਼ਾਨ ਸਿੰਘ, ਦਾਨ ਸਿੰਘ, ਧਜਾਨ ਸਿੰਘ ਤ੍ਰੈ ਸੂਰਮੇਂ ਸਭ ਤੋਂ ਪਹਲਾਂ ਬਾਹਰ ਨਿਕਲਕੇ ਲੜੇ, ਇਨ੍ਹਾਂ ਦੇ ਹੱਥ ਸੇਲੇ (ਨੇਜ਼ੇ) ਸਨ, ਇਨ੍ਹਾਂ ਨੇ ਹਥੋਂ ਹਥੀ ਦੇ ਜੁਧ ਵਿਚ ਓਹ ਸੂਰਬੀਰਤਾ ਦਿਖਾਈ ਕਿ ਤੁਰਕ ਦੰਗ ਰਹ ਗਏ। ਕਿਤਨਾਂ ਚਿਰ ਲੜਦੇ ਅਨੇਕਾਂ ਨੂੰ ਮਾਰਦੇ ਤੂਏ ਸ਼ਹੀਦ ਹੋ ਗਏ। ਹੁਣ ਮੁਹਕਮ ਸਿੰਘ ਇਕੱਲਾ ਜਾ ਨਿਤਰਿਆ; ਵੰਗਾਰ ਪਾਈਓਸੁ ਕਿ ਆਓ ਜੇ ਬਹਾਦਰੀ ਹੈ ਤਾਂ ਇਕ ਇਕ ਆਓ, ਹੱਥ ਦਿਖਾਓ ਹਥ ਦੇਖੋ। ਵੰਗਾਰ ਸੁਣਕੇ ਇਕ ਮੁਗਲ ਅਗੇ ਹੋਇਆ। ਕਿੰਨੇ ਚਿਰ ਦੀ ਪਟੇਬਾਜੀ ਦੇ ਮਗਰੋਂ ਮੁਹਕਮ ਸਿੰਘ ਦੀ ਕ੍ਰਿਪਾਨ ਨੇ ਉਸਨੂੰ ਥਾਂ ਰਖਿਆ, ਫਿਰ ਜੋ ਜੋ ਸੂਰਮਾ ਨਿਤਰਿਆ ਮੁਹਕਮ ਸਿੰਘ ਨੇ ਦੋ ਟੁਕ ਕਰਕੇ ਔਹ ਰਖਿਆ।ਉਸਦੀ ਪਟੇਬਾਜੀ ਨੂੰ ਵੈਰੀਆਂ ਸਲਾਹਿਆ,ਪਰ ਫੇਰ ਵੈਰੀ ਗੁੱਸਾ ਖਾਕੇ ਕਈ ਰਲਕੇ ਆ ਪਏ। ਮੁਹਕਮ ਸਿੰਘ ਨੇ ਹੁਣ ਸੇਲਾ ਸੰਭਾਲਿਆ, ਇਉਂ ਰਣ ਵਿਚ ਇਕੱਲਾ ਖਲੋਕੇ ਪ੍ਰੋ ਪ੍ਰੋ ਵੈਰੀ ਸੱਟੀ ਜਾਵੇ ਜਿਕੂੰ ਨੇਜੇ ਦੀ ਬਾਜ਼ੀ ਖੇਡੀ ਦੀ ਹੈ। ਬਿਜਲੀ ਵਾਂਙੂ ਦੌੜ ਦੌੜ ਤੇ ਕੁਦ ਕੁਦ ਪਏ। ਇਤਨੇ ਆਦਮੀ ਉਸਨੇ ਖੇਤ ਕੀਤੇ ਕਿ 'ਸਵਾ ਲਾਖ ਸੰਗ ਏਕ ਲੜਾਊਂ' ਵਾਲਾ ਵਾਕ ਪੂਰਨ ਕਰਕੇ ਦਿਖਾ ਦਿੱਤਾ। ਜਦ ਉਸਦੀ ਇਹ ਬਹਾਦਰੀ ਅਰ ਰਾਠਪੁਣਾ ਆਹੂ ਲਾਹੀ ਗਿਆ ਤਾਂ ਖਵਾਜਾ ਮਰਦੂਦ ਨੂੰ ਗੁੱਸਾ ਆਇਆ ਤਦ ਕੋਈ ਹੁਕਮ ਦਿਤੋਸੁ,ਇਕ ਨਿਹਤੇ ਲੜਦੇ ਉਤੇ ਗੋਲੀਆਂ ਦਾ ਮੀਂਹ ਵਰ੍ਹ ਪਿਆ, ਛਾਨਣੀ ਹੋਕੇ ਸੂਰਮਾ ਢੱਠਾ ਤੇ ਜਨਮ ਸਫਲ ਕਰ ਗਿਆ। ਮੁਹਕਮ ਸਿੰਘ ਸਨਮੁਖ ਢੱਠਾ ਵੇਖ ਤੁਰਕ ਦਰਵਾਜੇ ਵਲ ਵਧੇ, ਪਰ ਉਪਰੋਂ ਤੀਰਾਂ ਦੀ ਇਕ ਬੁਛਾੜ ਮੀਂਹ ਵਾਂਙ ਪਈ, ਇਧਰੋਂ ਦਰ-ਾਜਾ ਫੇਰ ਖੁਲ੍ਹਾ,ਸਾਹਬ ਸਿੰਘ ਤੇ ਹਿੰਮਤ ਸਿੰਘ ਬਾਜਾਂ ਵਾਂਙੂ ਝਪਟਕੇ ਪਏ ਅਰ ਵਧੇ ਦਸਤੇ ਵਿਚ ਧਸ ਗਏ। ਇਸ ਫੁਰਤੀ ਤੇ ਤੇਜੀ ਨਾਲ ਤਲਵਾਰ ਚਲਾਈ ਕਿ ਦਸਤੇ ਦਾ ਦਸਤਾ ਹੀ ਕੋਈ ਜ਼ਖਮੀ ਤੇ ਕੋਈ ਮਾਰਕੇ ਪਛਾੜ ਦਿਤਾ। ਕੁਛ ਪਿਛਾਹਾਂ ਹਟ ਗਏ, ਇਕ ਵੇਰ ਦਰਵਾਜੇ ਦੇ ਅਗੋਂ ਦਾ ਮੈਦਾਨ ਸਾਫ ਕਰ ਦਿਤਾ, ਪਰ ਤੁਰਕ ਸੈਨਾਂ ਟਿੱਡੀਦਲ ਵਾਙੂ ਅਨਗਿਣਤ ਸੀ, ਹੋਰ ਹੱਲਾ ਆਯਾ, ਤੀਰ, ਗੋਲੀ, ਬੰਦੂਕ ਵਰਸਾਂਦਾ ਆਯਾ। ਸੂਰਮੇ ਦੋਇ ਜ਼ਖਮੀ ਹੋ ਗਏ, ਪਰ ਕਿਸੇ ਐਸੇ ਰੋਹ ਤੇ ਬਲ ਵਿਚ ਹਨ ਕਿ ਡਰਦੇ ਹਟਦੇ ਮੁੜਦੇ ਨਹੀਂ, ਅਗਾਂ ਹੀ ਅਗਾਂ ਮਾਰਦੇ ਵਢਦੇ, ਟੁੱਕਦੇ ਅਖੀਰ

ਸ਼ਹੀਦ ਹੋ ਗਏ।ਅਟਾਰੀ ਵਿਚ ਬੈਠੇਵੇਖਦੇ ਅਪਨੇ ਮੁਕਤੀ ਦਾਤਾ ਤੋਂ ਅਸੀਰਬਾਦ ਤੇ ਧੰਨ ! ਧੰਨ ! ਦੀ ਅਸੀਸ ਲੈਂਦੇ ਪ੍ਰਲੋਕ ਸਿਧਾਰ ਗਏ। ਹੁਣ ਪੰਜ ਮੁਕਤੇ ਭਾਈ ਈਸ਼ਰ ਸਿੰਘ ਤੇ ਦੇਵਾ ਸਿੰਘ ਆਇ ਬਾਹਰ ਨਿਕਲੇ, ਇਨ੍ਹਾਂ ਨੇ ਵੀ ਉਹ ਮੈਦਾਨ ਮੰਡਿਆ ਕਿ ਹੈਰਾਨ ਕਰ ਦਿਤਾ, ਪਰ ਪੇਸ਼ ਕੀਹ ਜਾਵੇ ? ਲੜਨ ਮਾਰਨ ਮੁਕਾਉਣ, ਪਰ ਮੁੱਕਣ ਕਿੱਥੋਂ ਜੋ ਅਨਗਿਣਤ ਹੋਣ; ਆਖਰ ਇਹ ਬੇਗਿਣਤਾਂ ਨੂੰ ਮਾਰਦੇ, ਸੈਨਾਂ ਨੂੰ ਦਰਵਾਜੇ ਤੋਂ ਦੂਰ ਦੂਰ ਰੱਖਦੇ,ਧੱਕਦੇ ਅੱਗੇ ਵਧਦੇ ਲੜਦੇ ਟੁਕੜਾ ਟੁਕੜਾ ਹੋਕੇ ਕਟ ਕਟਕੇ ਸ਼ਹੀਦ ਹੋਗਏ।ਹੁਣ ਦਇਆਸਿੰਘ ਆਦਿ ਪਿਆਰੇ ਸਿਖਾਂ ਨੇ ਬਿਨੈ ਕੀਤੀ ਕਿ ਪਾਤਸ਼ਾਹ ! ਹੁਣ ਜੰਗ ਬੱਸ ਕਰੋ ਤੇ ਆਪ ਕਿਧਰੇ ਨਿਕਲ ਚਲੋ, ਆਪਦਾ ਦਮ ਸਲਾਮਤਹੈ ਤਾਂ ਸਭ ਕੁਝ ਹੈ, ਪਰ ਇਹ ਬਿਨੈ ਸੁਣਕੇ ਆਪ ਮੁਸਕ੍ਰਾਏ ਤੇ ਬੋਲੇ: 'ਦਇਆ ਸਿੰਘ ਜੀ ! ਤੱਕੋ ਮੈਦਾਨ ਵਿਚ ਕਿੰਨੇ ਪੰਛੀ ਮਾਸ ਖਾਣ ਆ ਗਏ ਹਨ' ਇਹ ਜਿਗਰਾ ਤੱਕ ਕੇ ਸਿੰਘ ਦੰਗ ਰਹ ਗਏ। ਫੇਰ ਆਪ ਬੋਲੇ: ਦੇਖੋ ! ਤੁਸਾਡੇ ਪੱਲੇ ਸੱਚ ਹੈ, ਸਚ ਤੇ ਖੜੋਤੇ ਰਹੋ। ਮੇਰੇ ਸਿਖ ਝੂਠ ਤੋਂ ਕੰਮ ਨਾ ਲੈਣ, ਏਹ ਸਾਹਮਣੇ ਟਿਡੀਦਲ ਤੁਰਕ ਤੇ ਪਹਾੜੀਏ ਸ਼ਰਮਹੀਨ, ਧਰਮਹੀਨ ਹਨ। ਇਨ੍ਹਾਂ ਦਾ ਕਦੇ ਇਤਬਾਰ ਨਾ ਕਰੋ,ਮੇਰਾ ਪੰਥ ਸਦਾ ਵਾਹਿਗੁਰੂ ਦੀ ਓਟ ਤੇ ਰਹੇ ਤੇ ਅਪਨੀ ਟੇਕ ਤੇ ਟਿਕੇ। ਮੇਰਾ ਖਾਲਸਾ ਸਦਾ'ਸਚ' ਤੇ ਟਿਕੇ, ਕਦੇ ਝੂਠ ਤੇ ਛਲ ਵਿਚ ਨਾ ਪਵੇ, ਕਦੇ ਇਨ੍ਹਾਂ ਸੁਗੰਦ ਤੋੜੂ ਹਿੰਦੂਆਂ ਤੇ ਤੁਰਕਾਂ ਦੀ ਓਟ ਨਾ ਤਕਾਵੇ। ਖਾਲਸੇ ਵਿਚ ਤਦੋਂ ਸਦਾ ਤੇਜ ਵਧੇਗਾ, ਜਦੋਂ ਇਨ੍ਹਾਂ ਗਿਰੇ ਹੋਏ ਲੋਕਾਂ ਦਾ ਅਮੰਨਾ ਨਾ ਕਰੇਗਾ। ਜਦੋਂ ਇਨ੍ਹਾਂ ਦੀ ਓਟ ਤਕਾਵੇਗਾ ਤਦੋਂ ਹੀ ਸੱਟ ਖਾਵੇਗਾ। ਅਕਾਲ ਦੀ ਓਟ, ਗੁਰੂ ਦੀ ਓਟ, ਸੱਚ ਦੀ ਓਟ, ਆਪਣੀ ਓਹ, ਚਾਰ ਓਟਾਂ ਖਾਲਸੇ ਦੀਆਂ ਹਨ।

ਇਸ ਵੇਲੇ ਮੋਹਰ ਸਿੰਘ, ਕੀਰਤ ਸਿੰਘ, ਅਨੰਦ ਸਿੰਘ,ਲਾਲ ਸਿੰਘ, ਕੇਸਰਾਸਿੰਘ, ਅਮੋਲਕ ਸਿੰਘ' ਬੂਹਾ ਖੋਹਲ ਬਾਹਰ ਜਾ ਖੜੇ ਹੋਏ। ਇਹ ਉਹ ਵੇਲਾ ਸੀ ਜਿਸ ਲੇ ਨਾਹਰ ਖਾਂ, ਗੈਰਤ ਖਾਂ, ਗੁਲਸ਼ੇਰ ਖਾਂ ਤੇ ਖਵਾਜਾ ਮਰਦੂਦ ਆਪ ਵਧੇ ਆ ਰਹੇ ਸਨ। ਇਨ੍ਹਾਂਦਾ ਜੰਗ ਇਸ ਉਮਡੇ ਦਲ ਨਾਲ ਪਿਆ। ਉਪਰੋਂ ਇਸ ਵੇਲੇ ਸਾਰੇ ਸਿੰਘ ਇਕ ਖਾਸ ਵਿਉਂਤ ਬੰਨ੍ਹਕੇ ਤੀਰਾਂ ਦੀ ਬਰਖਾ ਕਰ ਰਹੇ ਸਨ ਅਰ ਗੋਲੇ ਬੀ ਵਿਚ ਵਿਚ ਠਾਹ ਠਾਹ ਕਰਦੇ ਸਨ ਤੇ ਦਰੀਚੇ ਵਿਚੋਂ ਗੁਰੂ ਸਾਹਿਬ ਆਪ ਤੇ ਅਟਾਰੀ ਦੇ ਸਿਗਾਫਾਂ ਵਿਚੋਂ ਸਾਹਿਬਜ਼ਾਦੇ ਤੀਰਾਂਦਾ ਮੀਂਹ ਵਸਾਂਦੇ ਸਨ। ਇਹ ਭਾਰੀ ਘਮਸਾਨ ਸੀ, ਜਿਸ ਵਿਚ ਨਾਹਰ ਖਾਂ, ਗੈਰਤ ਖਾਂ ਤੇ ਹੋਰ ਇਕ ਦੋ ਸਰਦਾਰ ਮਰੇ ਤੇ ਖਵਾਜਾ ਕੰਧ ਓਹਲੇ ਹੋ, ਜਾਨ ਬਚਾਕੇ, ਫੇਰ ਸਿਪਾਹੀ ਮਰਵਾ, ਜ਼ਖਮੀ ਕਰਵਾਕੇ ਪਿੱਛੇ ਹਟਿਆ। ਇਹ ਅਸੀਂ ਪਿਛੇ ਹਾਲ ਲਿਖ ਆਏ ਹਾਂ।

> ਸ੍ਰੀ ਗੁਰੂ ਗੋਬਿੰਦ ਸਿੰਘ ਬਿਲੋਕਤ ਰੋਕਤ ਸ਼ੋਕਦੇ ਸਤ੍ਰਨ ਕੋ। ਬਾਨ ਸਮੂਹ ਪ੍ਰਹਾਰਤ ਹੈਂ ਵਧ ਆਗੈ ਜੌ ਆਵਤ ਦੋਹਨ ਕੋ। ਲੋਥਨ ਪੋਥਨ ਫੇਰ ਗਏ ਲਗ ਊਪਰ ਨੀਚੈ ਪਰੈ ਤਨ ਕੋ। ਜਿਉਂ ਗਿਰ ਸ੍ਰਿੰਗ ਸ੍ਰਵੈ ਜਲ ਕੋ ਤਿਮ ਸ੍ਰੋਣ ਚਲਿਓ ਸਭ ਢਰਨ ਕੋ ॥ [ਗੁ: ਪ੍ਰ: ਸੂ:

ਇਸ ਪ੍ਰਕਾਰ ਹੁਣ ਤਕ ਅੱਧੇ ਸਿੰਘ

ਇਸ ਮਹਾਂ ਭਯਾਨਕ, ਮਹਾਂ ਕਰੜੇ ਜੁਧ ਵਿਚ ਜਗਤ ਦੇ ਇਤਿਹਾਸ ਵਿਚ ਅਦੁਤੀ ਬੀਰਤਾ ਦਿਖਾਕੇ ਸ਼ਹੀਦ ਹੋ ਚੁਕੇ ਸੇ।

—੦—

## ੩. [ਪੁੱਤ੍ਰ ਨਿਛਾਵਰ]

ਉਧਰ ਤੁਰਕ ਸੈਨਾਂ ਐਤਕੀ ਦਾ ਠਸ੍ਹਾ ਖਾਕੇ ਤੇ ਪਰ੍ਹੇ ਦੇ ਜੱਥੇਦਾਰ ਮਰਵਾਕੇ ਦਰਵਾਜ਼ੇ ਤੋਂ ਪਿਛੇ ਹਟੀ ਤੇ ਦਲਾਂ ਵਿੱਚ ਮੁੜੀ ਤਾਂ ਆਪੋ ਵਿਚ ਦੂਸਰੇ ਹੱਲੇ ਦੀ ਤਿਆਰੀ ਤੇ ਵਿਚਾਰ ਹੋਣ ਲਗੀ । ਇਹ ਸਮਾਂ ਵਿਚ ਕੁਛ ਸਾਹ ਕੱਢਣ ਦਾ ਮਾਨੋਂ ਆ ਗਿਆ, ਪਰ ਜਿਨ੍ਹਾਂ ਸੰਗ੍ਰਾਮ ਮਚਿਆ ਤੇ ਮਰਨ ਮੰਡਿਆ ਹੈ, ਜਿਨ੍ਹਾਂ ਆਪੇ ਨੂੰ ਜਗਤ ਰੱਖਿਆ ਤੇ ਮੋਏ ਜਿਵਾਲਣ ਦੇ ਪਹਲੂ ਤੇ ਲਾਯਾ ਹੈ, ਉਨ੍ਹਾਂ ਲਈ ਆਰਾਮ ਕਿੱਥੇ ਤੇ ਸਾਹ ਕੱਢਣਾ ਕਿੱਥੇ ? ਗੜ੍ਹੀ ਚਮਕੌਰ ਦੇ ਵਿਚ ਬਾਕੀ ਰਹੇ ਸਿੰਘਾਂ ਨੇ ਇਕ ਮਤਾ ਸਾਧਣਾ ਸ਼ੁਰੂ ਕੀਤਾ ਕਿ ਸਾਰੇ ਜਣੇ ਰਲਕੇ ਸਤਿਗੁਰੂ ਜੀ ਨੂੰ ਬਿਨੈ ਕਰੀਏ ਕਿ ਅਸੀਂ ਬਾਕੀ ਦੇ ਸਾਰੇ ਮਾਰੇ ਜਾਈਏ ਤਾਂ ਕੋਈ ਡਰ ਨਹੀਂ ਹੈ, ਪਰ ਆਪ ਜ਼ਰੂਰ ਇਸ ਸੰਗ੍ਰਾਮ ਵਿੱਚੋਂ ਸਹੀ ਸਲਾਮਤ ਨਿਕਲ ਜਾਓ। ਸਤਿਗੁਰੂ ਜੀ ਨੇ ਇਹ ਗੱਲ ਮੰਨਣੀ ਨਹੀਂ, ਕਿਉਂਕਿ ਉਹ ਸੂਰੇ, ਸੱਚੇ, ਪੂਰੇ ਗੁਰੂ ਤੇ ਚੋਟੀ ਦੇ ਸੈਨਾਂਪਤਿ ਹਨ। ਉਨ੍ਹਾਂ ਸਾਡੇ ਨਾਲ ਅੰਤ ਤਕ ਰਹਣਾ ਤੇ ਸ਼ਹੀਦੀ ਤੋਂ ਪਰੇ ਨਹੀਂ ਹਟਣਾਂ, ਪਰ ਸਾਡਾ ਧਰਮ ਹੈ ਕਿ ਉਨ੍ਹਾਂਨੂੰ ਬਚਾਈਏ।ਉਹ ਜੇ ਨਿਕਲ ਗਏ ਤਾਂ ਪੰਥ ਸਲਾਮਤ ਹੈ, ਆਦਰਸ਼ ਸਲਾਮਤ ਹੈ, ਤੇ ਸਾਡੇ ਵਰਗੇ ਹਜ਼ਾਰਾਂ ਖੇਤ ਹੋਣ ਤਾਂ ਡਰ ਨਹੀਂ ਹੈ । ਉਹ ਸਾਡੇ ਵਰਗੇ ਅਨਗਿਣਤ ਸਿਖ ਪੈਦਾ ਕਰ ਸਕਦੇ ਹਨ,ਪਰ ਅਸੀ ਇਕ ਗੁਰੂ ਸਾਹਿਬ ਰੱਬੀ ਮਹਾਂ ਜੋਤੀ ਗੁਰੂ ਪੈਦਾ ਨਹੀਂ ਕਰ ਸਕਦੇ। ਇਹ ਗਲ ਸੋਚਕੇ ਜਦ ਸਤਿਗੁਰ ਜੀ ਪਾਸ ਗਏ ਤਾਂ ਕੀ ਦੇਖਦੇ ਹਨ ਕਿ ਅਗੇ ਸਾਹਿਬ ਅਜੀਤ ਸਿੰਘ ਜੀ ਹੱਥ ਜੋੜੇ ਖੜੇ ਹਨ ਅਰ ਪਿਤਾ ਗੁਰੂਜੀ ਤੋਂ ਆਗਯਾ ਮੰਗ ਰਹੇ ਹਨ ਕਿ ਹੁਕਮ ਹੋਵੇ ਤਾਂ ਦਾਸ ਬੀ ਬਾਹਰ ਜਾਕੇ ਭ੍ਰਾਵਾਂ ਵਾਂਙੂ ਲੜੇ ਤੇ ਸੱਚ ਤੋਂ ਵਾਰਨੇ ਹੋ ਜਾਏ। ਸੱਚੇ ਪਾਤਸ਼ਾਹ ਹੱਸਕੇ ਕਹ ਰਹੇ ਹਨ: ਜਾਓ ਸੂਰਮੇ, ਸੂਰਮਿਆਂ ਦੇ ਸੂਰਮੇ,ਰਣ ਵਿਚ ਜਾਓ ਤੇ ਲੋਹਾ ਕਰੋ, ਨਿਸ਼ੰਕ ਲੋਹਾ ਕਰੋ । ਇਹ ਬੇਨਤੀ ਤੇ ਆਗਯਾ ਸੁਣਕੇ ਸੂਰੇ ਸਿੰਘ ਜੋ ਉਨੀਂਦੇ,ਭੁਖ ਤੇ ਲਗਾਤਾਰ ਜੰਗ ਨਾਲ ਥੱਕੇ ਨਹੀ ਸਨ, ਨੇਤ੍ਰ ਭਰ ਲਿਆਏ ਤੇ ਹਥ ਜੋੜਕੇ ਬੋਲੇ: ਸਚੇ ਪਾਤਸ਼ਾਹ ! ਆਪ ਅਰ ਸਾਹਬਜ਼ਾਦੇ ਜਿਵੇਂ ਹੋ ਸਕੇ ਸਹੀ ਸਲਾਮਤ ਇਥੋਂ ਨਿਕਲ ਜਾਓ ਤੇ ਸਾਨੂੰ ਲੜਨ ਮਰਨ ਤੇ ਸ਼ਹੀਦ ਹੋਣ ਦਿਓ। ਆਪ ਤੇ ਸਾਹਬਜ਼ਾਦੇ ਸਲਾਮਤ ਹਓ ਤਾਂ ਸਭ ਕੁਛ ਹੈ, ਅਤੇ ਸਾਡੇ ਵਰਗੇ ਤਾਂ ਹਜ਼ਾਰਾਂ ਤੇ ਅਨਗਿਣਤ ਆਪ ਸਾਜ ਲਓਗੇ, ਪਰ ਅਸੀਂ ਆਪ ਬਿਨਾਂ ਕੁਛ ਹੀਂ, ਸੋ ਬੇਨਤੀ ਮੰਨੋ ਤੇ ਸਾਹਬਜ਼ਾਦੇ ਜੀ ਨੂੰ ਨਾ ਘਲੋ,ਅਰ ਆਪਨੇ ਨਿਕਲਣ ਦਾ ਉਪਾਵ ਕਰੋ। ਪਰ ਗੁਰੂ ਜੀ ਉਸੇ ਚੜ੍ਹਦੀ ਕਲਾ ਵਿਚ ਬੋਲੇ ਕਿ "ਤੁਸੀ ਸਾਰੇ ਮੇਰੇ ਪੁਤਰ ਹੋ। ਮੇਰਾ ਫਿਕਰ ਨਾ ਕਰੋ, ਮੇਰਾ ਫਿਕਰ ਅਕਾਲ ਪੁਰਖ ਨੂੰ ਹੈ । ਹੁਣ ਵੇਲਾ ਸੋਚਾਂ ਦਾ ਨਹੀਂ, ਔਹ ਦੇਖੋ ਤੁਰਕ ਦਲ ਵਿਚੋਂ ਫੇਰ ਹੱਲੇ ਦੀ ਤਿਆਰੀ ਹੈ, ਇਹ ਹੱਲਾ ਮੋੜਨਾਂ ਹੈ, ਤੇ ਸਮਾਂ ਨਹੀਂ ਖੋਹਨਾਂ।" ਬੱਸ ! ਇਹ ਸੁਣਦੇ ਹੀ

ਸਤਾਰਾਂ, ਅਠਾਰਾਂ ਵਰਹੇ ਦੀ ਉਠਦੀ ਜਵਾਨੀ ਦਾ ਸੂਰਮਾਂ ਸਾਹਬ ਅਜੀਤ ਸਿੰਘ ਅਗੇ ਵਧਿਆ । ਪਿਤਾ ਗੁਰੂ ਦੀ ਪ੍ਰਕ੍ਰਮਾਂ ਕੀਤੀ, ਮੱਥਾ ਟੇਕਿਆ ਤੇ ਥਾਪੜਾ ਲੈਕੇ ਟੁਰ ਪਿਆ । ਗੁਰੂ ਦੀ ਕਰਨੀ ਦੇ ਸਦਕੇ ਹੋਏ ਹੋਏ ਗੁਰੂ ਜਯੋਤੀ ਦੇ ਪ੍ਰਵਾਨੇ ਹੋਰ ਪੰਜਾਂ ਕੁ ਸਿੰਘਾਂ ਨੇ ਨਾਲ ਜਾਣ ਦੀ ਆਗਜਾ ਮੰਗੀ । ਆਲਮ ਸਿੰਘ ਜੋ ਖਾਸ ਮੁਸਾਹਬ ਸੀ, ਜਵਾਹਰ ਸਿੰਘ ਮਹਾਂ ਜੋਧਾ, ਧਿਆਨ ਸਿੰਘ ਜੋਗੀਰਾਜ, ਸੁਖਾ ਸਿੰਘ ਬੰਦੂਕ ਚਲਾਣਦਾ ਖਾਸ ਉਸਤਾਦ ਸੀ, ਬੀਰਸਿੰਘ ਤਲਵਰੀਆ ਇਹ ਪੰਜ ਸਿੰਘ ਚੋਟੀ ਦੇ ਸੂਰਮੇ ਤੇ ਰਣ ਵਿਦਜਾ ਦੇ ਉਸਤਾਦ ਆਗਜਾ ਲੈਕੇ ਸਾਹਬਜ਼ਾਦੇ ਦੇ ਨਾਲ ਟੁਰੇ। ਬਾਹਰੋਂ ਆ ਰਹੇ ਹੱਲੇ ਦੇ ਰੋਕਣ ਲਈ ਦਰਵਾਜ਼ਾ ਖੋਲ੍ਹ ਬਾਹਰ ਨਿਕਲ ਆ ਖੜੇ ਹੋਏ, ਜੋ ਜੰਗ ਉਸਵੇਲੇ ਇਨ੍ਹਾਂ ਸੂਰਮਿਆਂ ਨੇ ਮਚਾਯਾ; ਐਉਂ ਭਾਈ ਸੰਤੋਖ ਸਿੰਘ ਜੀ ਨੇ ਦੱਸਿਆ ਹੈ:—

ਗੁਰਸੁਤ ਉਰ ਮਹਿ ਕੁਪਤ ਕੁਪਤ
ਬਹੁ ਹਨ ਕਰਡਾਰੇ, ਐਂਚਤ ਨਿਤਰ
ਕਮਾਨ ਮਾਨ ਖਾਨਨ ਨਿਰਵਾਰੇ ।
ਗਿਰਤੇ ਬੀਰ ਤੁਰੰਗ ਰੰਗ ਸ੍ਰੋਣਤ
ਜਿਨ ਕੇਰਾ । ਤੀਛਤ ਬਾਨ ਪ੍ਰਹਾਰ
ਹਾਰ ਦੇਇ ਤ੍ਰਾਸ ਬਡੇਰਾ ।

ਇਸਤਰਾਂ ਗੁਰੂਸੁਤ ਸਾਹਿਬ ਅਜੀਤ ਸਿੰਘ ਤੇ ਪੰਜੇ ਸੂਰਮੇਂ ਘੋਰ ਯੁਧ ਰਚਾ ਰਹੇ ਸਨ, ਇਨ੍ਹਾਂ ਦੇ ਨਿਸ਼ਾਨੇ ਐਸੇ ਬੈਠਦੇ ਸਨ ਕਿ ਖਾਲੀ ਕੋਈ ਨਹੀਂ ਸੀ ਜਾਂਦਾ, ਉਧਰੋਂ ਜੋ ਤੀਰ ਗੋਲੀ ਆਵੇ ਉਹ ਨਿਸ਼ਾਨੇ ਨਹੀਂ ਸੀ ਬੈਠਦਾ, ਫੁਰਤੀ ਐਸੀ ਸੀ ਕਿ ਇਨ੍ਹਾਂ ਦੇ ਵਾਰ ਵੈਰੀ ਨੂੰ ਦੰਮ ਨਹੀਂ ਸਨ ਲੈਣ ਦੇਂਦੇ ।

ਕਰਹਿ ਸੀਘ੍ਰਤਾ ਅਧਕ ਗੁਰੁਸੁਤ
ਸਰਬ ਰਖਾਵੈ । ਬੇਧਤ ਦੁਸਮਨ
ਦੇਹ ਗਿਨੇ ਧਰ ਪਰ ਤੜਫਾਵੈ ।
ਤਕ ਤਕ ਗੁਲਕਾ ਹਤਹਿ ਨਹੀਂ
ਕੋ ਲਾਗਨ ਪਾਵੈ। ਕਰਹਿ ਚਲਾਕੀ
ਚਰਨ ਚਹੂੰ ਦਿਸ ਚਿਤਵ ਚਲਾਵੈ।
ਰਣਖੇਤ ਬਿਖੈ ਇਤ ਉਤ ਫਿਰਤ
ਫਾਂਦਤ ਦੌਰਤ ਸ਼ਤ੍ਰ ਹਤ, ਸਭ
ਕਰਤ ਬਿਲੋਕਨ ਜੰਗ ਕੋ ਹੋਤ
ਅਚੰਭੈ ਮਹਿਤ ਚਿਤ ।

ਹੁਣ ਦੁਸ਼ਮਨ ਜੋ ਅਨਗਿਣਤ ਸਨ, ਬਹੁਤ ਨੇੜੇ ਆ ਗਏ । ਅਪਨੇ ਆਦਮੀ ਮਰਦੇ ਡਿਗਦੇ ਤੋਂ ਬੇਪ੍ਰਵਾਹ ਹੁੰਦੇ ਵਧਦੇ ਆਏ । ਇਧਰ ਸਾਹਿਬਜ਼ਾਦੇ ਦੇ ਭੱਥੇ ਵਿਚ ਤੀਰ ਮੁਕ ਗਏ, ਪਰ ਇਕ ਛਿਨ ਵਿਚ ਆਪ ਨੇ ਸਾਂਗ ਖਿਚ ਲਈ, ਅਰ ਨੇੜੇ ਆਗਏ ਵੈਰੀਆਂ ਵਿਚੋਂ ਪ੍ਰੋ ਪ੍ਰੋ ਸਿੱਟਣ ਲਗ ਗਏ, ਇਕ ਥਾਂ ਆਪ ਘਿਰ ਚਲੇ ਸਨ, ਕਿ ਪੰਜੇ ਸਾਥੀ ਸਿਖ ਸਾਂਗਾਂ ਧੂ ਕੇ ਆ ਪਏ, ਤੇ ਸਾਹਿਬਜ਼ਾਦੇ ਤੇ ਪੰਜੇ ਸਿੰਘ ਕਈਆਂ ਨੂੰ ਪ੍ਰੋ ਕੇ ਨਿਕਲਕੇ ਖੁਲ੍ਹੇ ਥਾਂ ਜਾ ਖੜੋਤੇ ਤੇ ਉਛਲ ਉਛਲ ਕੇ, ਦੌੜ ਦੌੜਕੇ ਵਾਰਕਰਦੇ ਨਿਕਲਦੇ ਵਧਦੇ ਹਟਦੇ ਦਾਉ ਬਚਾਉਂਦੇ ਦਾਉ ਲਾਉਂਦੇ ਲੜਦੇ ਰਹੇ । ਇਸ ਵੇਲੇ ਤਕ ਛੀਏ ਸੂਰਮੇਂ ਜ਼ਖਮੀ ਹੋ ਚੁਕੇ ਸੇ, ਕਈ ਘਾਉ ਲਗੇ ਸੇ, ਲਹੂ ਬੀ ਚਲਦਾ ਸੀ, ਪਰ ਆਪਨੇ ਆਤਮਾਂ ਦੇ ਜੋਸ਼ ਵਿਚ, ਅਪਨੇ ਬੀਰ ਰਸ ਦੇ ਉਮਾਹ ਵਿਚ ਅਪਨੇ ਵਿਚ ਭਰੇ ਸੰਚਾਰੀ ਕਰੋਧ ਵਿਚ ਲੜ ਰਹੇ ਸਨ, ਕਿ ਅਜੀਤ ਸਿੰਘ ਨੇ ਸਾਂਗ ਇਕ ਜ਼ਿਰਹ ਬਕਤਰ ਵਾਲੇ ਪਠਾਣ ਦੇ ਪ੍ਰੋ ਕੱਢੀ, ਪ੍ਰੋਤੀ ਤਾਂ ਗਈ, ਦੁਸ਼ਮਨ ਢਹ ਬੀ ਪਿਆ, ਪਰ ਸਾਂਗ ਮੋੜੀ ਬਾਹਰ ਨਾ

ਆਵੇ, ਬਹੁ ਜ਼ੋਰ ਨਾਲ ਖਿੱਚੀ ਤਾਂ ਵਿੱਚੋਂ ਟੁੱਟ ਗਈ। ਹੁਣ ਆਪਨੇ ਮਿਆਨ ਤੇ ਤਲਵਾਰ ਸੂਤ ਲਈ ਤੇ ਪਟੇਬਾਜ਼ੀ ਸ਼ੁਰੂ ਹੋਈ। ਕੁਛ ਚਿਰ ਦੇ ਇਸ ਜੰਗ ਨੂੰ ਦੇਖਕੇ ਦੁਵੱਲੀ ਵਾਹ! ਵਾਹ !! ਆਪ ਮੁਹਾਰੀ ਹੋਈ। ਪਿਤਾ ਗੁਰੂ ਤੇ ਸੈਨਾਪਤ ਗੁਰੂ ਨੇ ਸ਼ਾਬਾਸ਼ ਸ਼ਾਬਾਸ਼ ਦੀ ਲਲਕਾਰ ਦਿੱਤੀ। ਹੁਣ ਪੰਜੇ ਸਾਥੀ ਜ਼ਖਮਾਂ ਨਾਲ ਛਾਨਣੀਹੋਕੇ ਥਾਉਂ ਥਾਉਂ ਸ਼ਹੀਦਹੋਗਏ ਸਾਹਿਬਜ਼ਾਦੇ ਇਕੱਲੇ ਹੀ ਜੂਝ ਰਹੇ ਸਨ, ਅਪਨੀ ਇਕੱਲ ਦੇਖਕੇ ਵੀ ਨਹੀਂ ਝੁੰਵੇਂ, ਸਗੋਂ ਕੋਪਤ ਹੋ ਹੋਰ ਜ਼ੋਰ ਨਾਲ ਲੜੇ:—

> ਜਿਸ ਦਿਸ ਪਰਹੈ ਧਾਇ, ਅਰੈ ਨਾ
> ਭਾਜਤ ਹੈ ਅਰਿ। ਜਤਨ ਕਰੈ
> ਸਮੁਦਾਇ, ਹਤਹਿ ਕਿਮ ਫਿਰਤ
> ਸ਼ੀਘਰ ਕਰ। ਗੁਲਕਾ ਲਗੈ ਨਾ
> ਕੋਇ, ਖੜਗ ਲੈ ਪਹੁੰਚ ਨਾ ਦੇਤੈ।
> ਮਾਰਮਾਰ ਕਰ ਬੀਰ ਸੰਘਰ ਕਰਿਓ
> ਬਹੁ ਖੇਤੈ। ਕਰ ਕਰਾਚੋਲ ਜਬ
> ਟੁਟ ਗਇਓ ਜਮਧਰ ਲਈ
> ਨਿਕਾਸ ਕਰ।ਇਕ ਹੁਤੋ ਪਾਲਕੀਕੇ
> ਬਿਖੈ ਦੂਰਹਿ ਦੇਖਤ ਦ੍ਰਿਸ਼ਟ ਧਰ।

ਇਕ ਸਰਦਾਰ ਅਨਵਰ ਖਾਂ ਨੂੰ ਪਾਲਕੀ ਵਿਚ ਤੱਕਕੇ ਅਜੀਤ ਸਿੰਘ ਜੀ ਜ਼ੋਰ ਨਾਲ ਜਾ ਪਏ। ਇਹ ਇਕ ਬਚਵੇਂ ਪਾਸੇ ਖੜਾ ਜੁਧ ਦੇਖ ਰਿਹਾ ਤੇ ਹੁਕਮ ਦੇ ਰਿਹਾ ਸੀ, ਕਿ ਸਾਹਿਬਜ਼ਾਦੇ ਨੇ ਜਾ ਕਟਾਰ ਉਸਤੇ ਖੋਭੀ,ਕਟਾਰ ਖਿੱਚਕੇ ਪਿੱਛੇ ਫੁਰਤੀ ਨਾਲ ਮੁੜਨ ਹੀ ਲਗੇ ਸਨ, ਕਿ ਵੈਰੀ ਦੇ ਇਕ ਦਸਤੇ ਦੇ ਦਸਤੇ ਨੇ ਘੇਰ ਲਏ।

> ਇਮਕੀਨ ਜੁਧ, ਗਨ ਸ਼ਤ੍ਰ ਹਤ,
> ਲੋਪ ਭਏ ਤਤਕਾਲ ਰਨ। ਸਭ
> ਦਿਖਤ ਅਚੰਭਾ ਹੋਇ ਰਹੇ, ਕਹਾਂ
> ਗਯੋ ਕਿਤ ਛਪਯੋ ਹਨ। ਇਸ
> ਬਿਧ ਗੁਰ ਨੰਦਨ ਲਰਿਓ ਜਹਿ
> ਅਜੀਤ ਸਿੰਘਨਾਮ। ਸੁਜਸ ਜਗਤ
> ਮੈਂ ਪ੍ਰਗਟ ਭਾ ਪੁਨਪਹੁੰਚੇਗੁਰਧਾਮ।

ਸਤਿਗੁਰੂ ਜੀ ਅਟਾਰੀ ਵਿਚ ਬੈਠੇ ਅਪਨੇ ਦੁਲਾਰੇ ਦੇ ਕਾਰਨਾਮੇ ਨੂੰ ਦੇਖ ਰਹੇ ਸੇ, ਉਸਦੀ ਸੂਰਮਗਤੀ ਤੇ ਪ੍ਰਸੰਨ ਹੋ ਰਹੇ ਸਨ।ਅਪਨੀਆਂ ਅੱਖਾਂ ਦੇ ਸਾਹਮਣੇ ਅਪਨੇ ਦੁਲਾਰੇ ਤੇ ਪਜਾਰੇ ਦੇ ਨੌ ਜਵਾਨੀ ਨਾਲ ਪ੍ਰਫੁੱਲਤ ਸਰੀਰ ਨੂੰ ਘਾਇਲ ਹੁੰਦਾ ਵੇਖ ਤੇ ਅੰਤ ਤਕ ਸਨਮੁਖ ਜੂਝਦੇ, ਆਪਾ ਵਾਰਦੇ ਨੂੰ ਤੱਕਕੇ ਨਾਥ ਜੀ ਰਤਾ ਨਹੀਂ ਡੋਲੇ। ਚੜ੍ਹਦੀ ਕਲਾ, ਚੜ੍ਹਦੀ ਕਲਾ ਹੀ ਰਹੀ ਤੇ ਆਂਦ੍ਰਾਂ ਨੇ, ਮੋਹ ਨੇ, ਪਜਾਰ ਨੇ ਕਲਵਲੀ ਨਹੀਂ ਪਾਈ। ਉਹਜੋ ਖਾਲਸਾ ਪ੍ਰਗਟ ਕੀਤਾ ਸੀ।ਹਾਂ, ਅਪਨੇ ਪੁਤਰ ਵਿਚ ਖਾਲਿਸਾ ਆਦਰਸ਼ ਨੂੰ ਖਾਲਿਸਾ ਹੋਕੇ ਨਿਬਾਹੁੰਦਾ ਵੇਖ ਵੇਖ ਆਪ ਖੁਸ਼ ਹੋਏ, ਪੁੱਤਰ, ਸਿਪਾਹੀ, ਜੋਧਾ ਖਾਲਸਾ ਅਜੀਤ ਸਿੰਘ ਧਰਮ ਜੁਧ ਵਿਚ, ਉਸ ਜੁਧ ਵਿਚ ਜਿਸਦੀ ਟੇਕ ਨਾ ਲਾਲਚ, ਨਾ ਵੈਰ ਸੀ, ਜੋ ਨਿਰੋਲ ਧਰਮ ਯੁੱਧ, ਸਚ ਤੇ ਨੁਛਾਵਰੀ ਸੀ, ਸਾਹਿਬ-ਜ਼ਾਦੇ ਸ਼ਹੀਦੀ ਪਾ ਗਏ ਵੇਖ ਸੱਚੇ ਅਵਤਾਰ ਗੁਰੂ ਡੋਲੇ ਨਹੀਂ, ਸਗੋਂ ਇਹ ਰੰਗ ਤੱਕ ਕੇ ਛੋਟੇ ਬੇਟੇ ਸਾਹਿਬ ਜੁਝਾਰ ਸਿੰਘ* ਜੀ ਨੇ ਪਿਤਾ ਜੀ ਤੋਂ ਰਣ

*ਭਾਈ ਸੰਤੋਖ ਸਿੰਘ ਜੀ ਨੇ ਨਾਮ ਜ਼ੋਰਾਵਰ ਸਿੰਘ ਲਿਖਿਆ ਹੈ, ਪਰ ਹੋਰ ਲੇਖਕਾਂ ਤੋਂ ਆਪ ਦਾ ਨਾਮ ਜੁਝਾਰ ਸਿੰਘ ਤੇ ਸਰਹੰਦ ਵਿਚ ਸ਼ਹੀਦ ਹੋਏ ਤੀਸਰੇ ਸਾਹਿਬਜ਼ਾਦੇ ਦਾ ਨਾਮ ਜ਼ੋਰਾਵਰ ਸਿੰਘ ਸਹੀ ਹੁੰਦਾ ਹੈ। (ਇਥੇ ਕਵੀ ਸੰਤੋਖ ਸਿੰਘ ਜੀ ਨੇ ਬੀ ਦੋ ਵੇਰ ਜੁਝਾਰ ਪਦ ਵਰਤਿਆ ਹੈ (ਦੇਖੋ ਛੰਦ ੨ ਤੇ ੫) ਮਤਲਬ ਜੁਝਾਰ ਸਿੰਘ ਦਾ ਹੀ ਹੈ, ਉਂਞ ਅਰਥ ਜੁਝਾਰ ਲੜਾਈ ਵੀ ਲਗ੍ਹ ਜਾਂਦਾ ਹੈ।

ਵਿਚ ਜਾਣ ਦੀ ਤੇ ਵੱਡੇ ਭਰਾ ਵਾਂਗੂ ਯੁੱਧ ਮਚਾਣ ਦੀ ਆਗਜਾ ਮੰਗੀ। ਆਪ ਦੀ ਆਯੂ ਇਸ ਵੇਲੇ ਲਗ ਭਗ ਪੰਦਰਾਂ ਬਰਸ ਦੀ ਸੀ, ਪਰ ਬਚਪਨ ਤੋਂ ਹੀ ਤੀਰੰਦਾਜੀ ਤੇ ਪਟੇਬਾਜ਼ੀ ਦੀ ਜਾਚ ਸਿਖਾਈ ਗਈ ਸੀ। ਅੰਮ੍ਰਿਤ ਛਕਿਆ ਸੀ ਤੇ ਰਗ ਰਗ ਵਿਚ ਖਾਲਿਸਾ ਆਦਰਸ਼ ਪ੍ਰਵੇਸ਼ ਕਰ ਰਿਹਾ ਸੀ। ਧੁਰੋਂ ਉੱਚੇ ਦਰਜੇ ਤੇ ਆਏ ਸੇ, ਆਤਮਾਂ ਬਹੁੰ ਉੱਚੀ, ਸੁੱਚੀ ਤੇ ਬਲਵਾਨ ਸੀ, ਸੋ ਰਣ ਲਈ ਨਿਤਰ ਪਏ। ਹੋਰ ਪੰਜ ਸਿੰਘ ਆਪ ਦੇ ਨਾਲ ਬੀ ਤਿਆਰ ਹੋਏ। ਪਿਤਾ ਗੁਰੂ ਜੀ ਨੂੰ ਪ੍ਰਦੱਖਣਾ ਦੇ, ਥਾਪੜਾ ਲੈ ਆਪ ਟੁਰ ਪਏ। ਛੀਓਂ ਗੜ੍ਹੀ ਤੋਂ ਬਾਹਰ ਹੋਏ*, ਸ਼ਤ੍ਰੂ ਦੇ ਸਾਹਮਣੇ ਜਾਂਦਿਆਂ ਬਲ ਤੇ ਓਜ ਦੂਣਾ ਹੋਗਿਆ। ਇਹ ਤਰਲਾ ਹੈ ਹੀ ਨਹੀਂ ਕਿ ਅਸਾਂ ਬਚਣਾ ਹੈ, ਇਕੋਂ ਗੱਲ ਹੈ ਕਿ ਅਸਾਂ ਮਰਨਾ ਹੈ ਤੇ ਵੈਰੀ ਨੂੰ ਮਾਰਨਾ ਹੈ। ਨਿਰਭੈਤਾ ਕਮਾਲ ਹੈ, ਅਕਾਲ ਤੇ ਡੋਰ ਹੈ, ਮਰਨਾ ਮੰਨ ਲਿਆ ਹੈ, ਵਧ ਤੋਂ ਵਧ ਨੂੰ ਮਾਰਨਾ ਹੈ, ਵਧ ਤੋਂ ਵਧ ਸਮਾਂ ਦੁਸ਼ਮਨ ਨੂੰ ਗੜ੍ਹੀ ਤੇ ਪਰੇ ਰੱਖਣਾ ਹੈ। ਗੁਰੂ ਦੀਆਂ ਖੁਸ਼ੀਆਂ ਲੈਣੀਆਂ ਹਨ, ਮਰਨਾ ਕਿ ਜੀਣਾ ਸਮ ਹੈ। ਅੱਗੇ ਦੀ ਸੋਝੀ ਹੈ, ਦ੍ਰਿਸ਼ਟੀ ਪਾਰਦਰਸ਼ਕ ਹੈ, ਸੋ ਜਾ ਘੋਰ ਸੰਗ੍ਰਾਮ ਮਚਾਯਾ।

ਪ੍ਰਥਮ ਤੁਰੰਗਨ ਕੀ ਕਰ ਮਾਰ।
ਮਾਰ ਮਾਰ ਕਰ ਪਰੇ ਜੁਝਾਰ* ॥
ਬਹੁੜ ਤੜਾਤੜ ਛੋੜ ਤਮਾਚੇ,
ਸਤਿਗੁਰ ਕੋ ਦੁਖ ਪਿਖਰਿਸ ਰਾਚੇ।
ਅਪਰ ਉਪਾਇਨ ਕੋ ਬਨ ਆਵੈ,
ਪ੍ਰਭ ਸਨਮੁਖ ਹੋਇ ਸੀਸ ਚੜ੍ਹਾਵੈ।
ਮ੍ਰਿਗ ਝੁੰਡਨ ਮੈਂ ਕੇਹਰ ਫਿਰੈ,
ਨਿਰਭੈ ਬੀਰ ਕਿਹ ਤ੍ਰਾਸ ਨ ਧਰੈ।
ਪ੍ਰਾਨ ਬਚੈ ਇਹ ਲਾਲਚ ਛੋਰਾ,
ਮਾਰਹਿ ਮਰਨ ਪਰਹਿ ਰਿਪ ਓਰਾ।
ਔ ਗਰਜਤ ਹੈ ਸਿੰਘ ਜੁਝਾਰੇ,*
ਥਿਰੈ ਨਾ ਰਿਪ ਇਤ ਉਤਦੇ ਵਾਰੇ।

ਹੁਣ ਦਿਨ ਲਹ ਗਿਆ ਸੀ, ਸੂਰਜ ਡੁੱਬ ਗਿਆ ਸੀ, ਸੰਧਯਾ ਮਾਰੋਮਾਰ ਕਰਦੀ ਆ ਰਹੀ ਸੀ, ਉਧਰ ਛਏ ਸੂਰਮੇ ਜੂਝ ਰਹੇ ਸਨ। ਜਿੰਨਾਂ ਚਿਰ ਖਯਾਲ ਆਸ ਨਹੀਂ ਕਰ ਸਕਦਾ, ਉੱਨਾਂ ਚਿਰ ਇਨ੍ਹਾਂ ਦਾ ਜੰਗ ਜਾਰੀ ਰਿਹਾ, ਗੜ੍ਹੀ ਦੇ ਨੇੜੇ ਵੈਰੀ ਨਹੀਂ ਆਉਣ ਦਿੱਤੇ, ਪਰ ਅੰਤ ਅਨਗਣਾਂ ਦੇ ਸਾਮ੍ਹਣੇ ਅਨਗਿਣਤਾਂ ਨੂੰ ਮਾਰਦੇ, ਜ਼ਖਮੀ ਕਰ ਕੇ ਡੇਗਦੇ ਇਹ ਛੀਏ ਸੂਰਮੇ ਬੀ ਸ਼ਹੀਦ ਹੋ ਗਏ। ਹਨੇਰਾ ਹੁਣ ਵਧ ਰਿਹਾ ਸੀ, ਸਿੰਘਾਂ ਨੇ ਗੁਰੂ ਜੀ ਨੂੰ ਆਖਿਆ ਕਿ ਸੱਚੇ ਪਾਤਸ਼ਾਹ ਆਪ ਹੁਣ ਅਪਨੇ ਬਚਾਉ ਦਾ ਉਪਰਾਲਾ ਕਰੋ, ਹੁਣ ਯੁੱਧ ਦਾ ਜਾਰੀ ਰਹਣਾ ਕਠਨ ਹੈ, ਪਰ ਸਤਿਗੁਰੂ ਜੀ ਬੋਲੇ ਕਿ ਇਹੋ ਵੇਲਾ ਸ਼ਤ੍ਰੂ ਦੇ ਬਲ ਪਾ ਜਾਣ ਦਾ ਹੈ, ਔਹ ਦੇਖੋ ਇਕ ਘਟਾ ਉਮੰਡ ਕੇ ਆ ਰਹੀ ਹੈ, ਸੂਰਮੇ ਤੇ ਸੂਰਮਾਂ ਆ ਰਿਹਾ ਹੈ। ਲਿਆਉ ਤੀਰਾਂ ਦੇ ਨਿਖੰਘ ਵੱਡੇ ਜੋ ਸੰਭਾਲ ਕੇ ਰੱਖੇ ਸਨ, ਹੁਣ ਉਨ੍ਹਾਂ ਦਾ ਸਮਾਂ ਆਯਾ ਹੈ। ਮੈਂ ਜਿਸ ਪਾਸੇ ਵਲ ਤੀਰ ਚਲਾਵਾਂ ਸਾਰੇ

---

*ਕਈ ਕਵੀਆਂ ਨੇ ਕਰੁਣਾਰਸ ਵਧੇਰੇ ਕਰਨੇ ਲਈ ਇਥੇ ਸਾਹਿਬਜ਼ਾਦੇ ਜੁਝਾਰ ਸਿੰਘ ਜੀ ਦਾ ਪਾਣੀ ਮੰਗਣਾ ਤੇ ਗੁਰੂ ਜੀ ਦਾ ਇਨਕਾਰ ਕਰਨਾ ਲਿਖਿਆ ਹੈ, ਪਰ ਕਵੀ ਸੰਤੋਖ ਸਿੰਘ ਜੀ ਤੇ ਹੋਰ ਪੁਰਾਤਨਾਂ ਤੋਂ ਇਹ ਪ੍ਰਸੰਗ ਨਹੀਂ ਮਿਲਦਾ, ਤੇ ਇਹ ਮਲੂਮ ਬੀ ਮੁਬਾਲਗਾ ਹੁੰਦਾ ਹੈ। ਗੜ੍ਹੀ ਵਿਚ ਪਾਣੀ ਬੀ ਹੋਸੀ ਤੇ ਪਾਣੀ ਤੋਂ ਤਿਹਾਏ ਨੂੰ ਜੰਗ ਵਿਚ ਘੱਲਕੇ ਕੌਣ ਮਰਦਾਨਗੀ ਦੀ ਆਸ ਕਰ ਸਕਦਾ ਹੈ?

*ਇਸ ਨਿਸ਼ਾਨ ਦੇ ਫੁਟ ਨੋਟ ਲਈ ਦੇਖੋ ਸਫਾ ੬੫੩ ਦਾ ਫੁਟ ਨੋਟ ॥

ਝਲਾਓ, ਦਰਵਾਜ਼ੇ ਅੰਦਰ ਜੋ ਪਹਰੇ ਤੇ ਹਨ ਉਹ ਦਰਵਾਜ਼ੇ ਦੇ ਛੇਕਾਂ ਥਾਣੀ ਤੀਰ ਵਰਸਾਨ। ਇਉਂ ਕਹ ਆਪ ਵੀਰਾਸਨ ਹੋਗਏ,ਇਕ ਉਮੰਡੀ ਆਰਹੀ ਸੈਨਾਂ ਉਤੇ ਲੱਗਾ ਮੀਂਹ ਵਰਸਣ । ਦੁਸ਼ਮਨਾਂ ਨੇ ਜਾਤਾ ਸੀ ਕਿ ਜਦ ਪੁੱਤਰ ਤਕ ਗੁਰੂ ਦੇ ਜੂਝਦੇ ਸਮਾਪਤ ਹੋ ਚੁਕੇ ਹਨ, ਤਾਂ ਹੁਣ ਅੰਦਰ ਗੁਰੂ ਹੀ ਗੁਰੂ ਹੈ,ਇਕੋ ਹੱਲੇ ਨਾਲ ਹੁਣ ਗੜ੍ਹੀ ਮਾਰ ਲਵਾਂਗੇ, ਕਿੰਨੇ ਕੁ ਤੀਰ ਇਕ ਆਦਮੀ ਮਾਰੇਗਾ, ਸੌ ਪੰਜਾਹ ਜਣੇ ਅਸੀ ਉਹ ਜਾਣੇ ਮਰਕੇ ਜੇ ਉਸਨੂੰ ਫੜ ਲਈਏ ਤਾਂ ਸੁਖਨੀਂਦੇ ਸੌਂਵੀਏ, ਪਰ ਗੁਰੂ ਜੀ ਗੁਰੂ ਸੇ ਅਰ ਰਣ ਵਿਦਜਾ ਦੇ ਪੂਰੇ ਉਸਤਾਦ ਸੇ, ਇਸ ਵੇਲੇ ਜਿਸ ਤੇਜੀ ਨਾਲ ਤੇ ਜਿਸ ਫੁਰਤੀ ਨਾਲ ਗੜ੍ਹੀ ਤੋਂ ਤੀਰਾਂ ਦਾ ਮੀਂਹ ਵਸਿਆ, ਤੁਰਕ ਜੱਥੇਦਾਰਾਂ ਨੂੰ ਸਮਝ ਆ ਗਈ ਕਿ ਅੰਦਰ ਕੱਲਾ ਗੁਰੂ ਨਹੀਂ, ਅੰਦਰ ਅਜੇ ਸੌ ਦੋ ਸੌ ਆਦਮੀ ਹੈ । ਅਗਲਾ ਵਧਿਆ ਸਾਰਾ ਦਸਤਾ ਮਾਰਿਆ ਗਿਆ, ਪਿਛਲਾ ਕੁਛ ਮਾਰਿਆ ਤੇ ਕੁਛ ਜ਼ਖਮੀ ਹੋ ਰਿਹਾ ਸੀ, ਤੇ ਤੀਸਰੇ ਪਰ ਮੀਂਹ ਵਸ ਰਿਹਾ ਸੀ। ਜੋ ਸੂਰਮਾ ਹੌਸਲਾ ਕਰਕੇ ਦਰ-ਵਾਜੇ ਵਲ ਅੱਗੇ ਵਧਿਆ,ਉਹ ਬੀ ਦਰ-ਵਾਜੇ ਵਿਚੋਂ ਆਉਂਦੇ ਤੀਰਾਂ ਨਾਲ ਵਿਝ ਡਿੱਗਾ। ਇਸ ਵੇਲੇ ਜੋ ਦੁਸ਼ਮਨ ਸਿਪਾਹ ਦੀ ਗੜ੍ਹੀਤੋਂ ਵੱਸਰਹੇ ਮੀਂਹ ਨਾਲ ਹਾਲਤ ਹੋਈ ਉਸਨੇ ਤੁਰਕ ਸੈਨਾਂ ਨੂੰ ਮਜਬੂਰਕੀਤਾ ਕਿ ਪਿੱਛੇ ਹਟ ਜਾਏ,ਅਰ ਡੇਰੇ ਜਾਕੇ ਫੇਰ ਮਸ਼ਵਰਾ ਕਰੇ । ਸੋ ਸਲਾਹ ਹੁਣ ਇਹ ਠਹਰੀ ਕਿ ਰਾਤ ਦਾ ਹਨੇਰਾ ਹੈ, ਗੁਰੂ ਉੱਚੇ ਥਾਂ ਤੇ ਗੜ੍ਹੀ ਦੀ ਓਟ ਵਿਚ ਹੈ, ਅਸੀ ਖੁਲ੍ਹੇ ਮੈਦਾਨ ਨਿਸ਼ਾਨੇ ਫੁੰਡੇ ਜਾਣ ਦੀ ਥਾਵੇਂ ਬੇਓਟੇ ਵਧਣਾਹੈ,ਜੇ ਅਸਾਂਜੰਗ ਜਾਰੀ ਰਖਿਆ ਤਾਂ ਬੜਾ ਨੁਕਸਾਨ ਹੋਵੇਗਾ। ਫਤਹ ਸਾਡੀ ਨਿਸਚੇ ਹੈ, ਚੁਪ ਕਰਕੇ ਬਹ ਰਹੀਏ ਤਾਂ ਦੋ ਤ੍ਰੈ ਦਿਨਾਂ ਵਿਚ ਗੜ੍ਹੀ ਸਰ ਹੈ; ਐਵੇਂ ਕਿਉਂ ਮਰੀਏ ? ਸੋ ਸਲਾਹ ਇਹ ਠਹਰੀ ਕਿ ਪਹਰੇ ਤਕੜੇ ਲਗਾਏ ਜਾਣ, ਜੋ ਰਾਤ ਨੂੰ ਭਜ ਨਾ ਜਾਂਣ ਤੇ ਦਿਨੇ ਫੇਰ ਦੇਖੀ ਜਾਊ । ਸੋ ਗੜ੍ਹੀ ਦੇ ਦਰਵਾਜੇ ਵਲ ਦੁਰੇਡਾ ਜਾਕੇ ਤਕੜਾ ਪਹਰਾ ਲਾਇਆ ਗਿਆ ਤੇ ਪਿੰਡ ਦੇ ਉਦਾਲੇ ਉਦਾਲੇ ਪਹਰੇ ਕਾਇਮ ਕੀਤੇ ਗਏ, ਕਿਉਂਕਿ ਗੜ੍ਹੀ ਪਿੰਡ ਦੇ ਵਿਚ ਸੀ, ਵੱਖਰੀ ਮੈਦਾਨ ਵਿਚ ਨਹੀਂ ਸੀ ।

—o—

### ੪. ਗੁਰਿਆਈ ਪੰਥ ਨੂੰ

ਦੁਸ਼ਮਨ ਦੀ ਹੁਣ ਇਹ ਚਾਲ ਨਿਸਚਿਤ ਕਰਕੇ ਸਤਿਗੁਰਾਂ ਨੇ ਦੀਵਾਨ ਸਜਾ ਦਿਤਾ,ਰਹੁਰਾਸ ਦਾ ਭੋਗ ਪਾਇਆ, ਅਜ ਅਰਦਾਸਾ ਆਪ ਨੇ ਆਪ ਕੀਤਾ ਤੇ ਵਾਹਿਗੁਰੂ ਦਾ ਸ਼ੁਕਰ ਕੀਤਾ ਕਿ ਤ੍ਰੈ ਮਹਾਨ ਕਸ਼ਟ ਦੀਆਂ ਰਾਤਾਂ ਖਾਲਿਸੇ ਨੂੰ ਚੜ੍ਹਦੀਆਂ ਕਲਾਂ ਵਿਚ ਬੀਤੀਆਂ, ਅਰ ਵਾਹਿਗੁਰੂ ਅੰਗ ਸੰਗ ਰਿਹਾ, ਜਿਨ੍ਹਾਂ ਨੂੰ ਅਪਨੀ ਗੋਦ ਵਿਚ ਸੱਦਨਾ ਮਨਜੂਰ ਸੀ, ਉਨ੍ਹਾਂ ਨੂੰ ਆਪ ਨੇ ਸਨਮੁਖ ਰਹਿੰਦਿਆਂ ਚੜ੍ਹਦੀਆਂ ਕਲਾਂ ਵਿਚ, ਚਿਤ ਵਿਚ ਨਾਮ ਤੇ ਮੂੰਹ ਵਿਚ ਫਤਹ, ਅਪਨੇ ਦਰ ਸੱਦ ਲਿਆ, ਘਾਲ ਪ੍ਰਵਾਨ ਹੋਈ। ਓਹ ਦਰ ਘਰ ਜਾ ਅੱਪੜੇ। ਜੋ ਬਾਕੀ ਰਹੇ ਆਪਦੀ ਓਟ ਵਿਚ ਸਾਵ-ਧਾਨ, ਭਾਣੇ ਤੇ ਸ਼ਾਕਰ, ਰਜ਼ਾ ਵਿਚ ਰਾਜ਼ੀ,ਚੜ੍ਹਦੀਆਂ ਕਲਾਂ ਵਿਚ ਤਿਆਰ-

ਬਰ ਤਿਆਰ ਹਨ, ਇਹ ਆਪਦੀ ਮੇਹਰ ਹੈ। ਸਤਿਗੁਰ ਜੀ ਨੇ ਸਾਰੇ ਸ਼ਹੀਦਾਂ ਦੀ ਆਤਮਾਂ ਨੂੰ ਵਰ ਅਸੀਸਾਂ ਤੇ ਦਰ ਪ੍ਰਵਾਨਗੀ ਬਖਸ਼ੀ। ਹੁਣ ਬਚ ਰਹੇ ਸਿੰਘਾਂ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਬਿਨੈ ਕੀਤੀ ਕਿ ਪਾਤਸ਼ਾਹ ! ਅਸੀਂ ਹੁਕਮ ਦੇ ਬੰਦੇ ਹਾਂ, ਜੋ ਆਗਜਾ ਹੋਊ ਸੋ ਕਰਾਂਗੇ, ਪਰ ਹੁਣ ਇਕ ਮਾਨ ਤੇ ਦਾਅਵੇ ਨਾਲ ਬੇਨਤੀ ਹੈ ਕਿ ਆਪ ਇੱਥੋਂ ਦੂਰ ਜਾਓ, ਇਹ ਸਾਡਾ ਸਾਰੇ ਆਪਦੇ ਦਾਸਾਂ ਦਾ ਵਿਚਾਰ ਹੈ ਤੇ ਆਸ਼ਾ ਹੈ ਕਿ ਆਪ ਪ੍ਰਾਰਥਨਾਂ ਮੰਨ ਲਓਗੇ। ਅਸਾਂ ਗੜ੍ਹੀ ਨੂੰ ਜਦ ਤਕ ਰਹੇ, ਰੋਕਾਂਗੇ ਤੇ ਆਪ ਇੰਨੇ ਵਿਚ ਦੂਰ ਨਿਕਲ ਜਾਓਗੇ, ਇਹ ਦਾਓ ਹੈ, ਹਾਰ ਨਹੀਂ ਹੈ। ਇਸ ਵੇਲੇ ਸਾਡੀ, ਪੰਥ ਦੀ ਜਿੱਤ ਇਹ ਹੈ ਕਿ ਆਪ ਵੈਰੀ ਦੇ ਹਥ ਨਾ ਆਓ। ਇਤਨੇ ਅਨਗਿਣਤ ਲਸ਼ਕਰ ਦੇ ਸਾਹਮਣੇ ਚਾਰ ਪੰਜ ਪਹਰ ਚਾਲੀਆਂ ਦਾ ਅੜੇ ਰਹਣਾ, ਉਹਨਾਂ ਦੇ ਹਜ਼ਾਰਾਂ ਆਦਮੀ ਘਾਇਲ ਤੇ ਮੁਰਦੇ ਕਰ ਦੇਣੇ, ਇਹ ਆਪ ਦੀ ਸੂਰਮਗਤੀ ਤੇ ਫਤਹ ਹੈ। ਹੁਣ ਇਸ ਟਿੱਡੀ ਦਲ ਸੈਨਾਂ ਵਿਚੋਂ ਨਿਕਲ ਜਾਣਾ ਤੇ ਡਾਹੀ ਨਾ ਦੇਣੀ ਬੀ ਬੀਰਤਾ ਤੇ ਫਤਹ ਹੈ। ਦੂਸਰੇ ਅਸਾਂ ਖਾਲਿਸਾ ਰੱਖਣਾ ਹੈ, ਖਾਲਿਸਾ ਅਜੇ ਬੱਚਾ ਹੈ, ਆਪ ਸਲਾਮਤ ਹੋ ਤਾਂ ਖਾਲਿਸਾ ਸਲਾਮਤ ਹੈ, ਇਸ ਲਈ ਹੁਣ ਅਰਜੋਈ ਮੰਨ ਲਓ, ਅਸਾਂ ਹਠ ਨਹੀਂ ਕਰਨਾ, ਅਸਾਂ ਸਿਰ ਭੇਟ ਕਰਕੇ ਸੁਖ ਪਾਣਾ ਹੈ, ਪਰ ਅਸਾਂ ਡਾਢੇ ਪਜਾਰ ਨਾਲ, ਸਿਦਕ ਨਾਲ, ਮਾਣ ਨਾਲ, ਦਾਅਵੇ ਨਾਲ ਹੁਣ ਆਪਨੂੰ ਏਥੋਂ ਟੋਰ ਦੇਣਾ ਹੈ। ਇਹ ਸੁਣਕੇ ਉਸ ਸੂਰਮਿਆਂ ਦੇ ਸੂਰਮੇ ਰੱਬੀ ਜੋਤ ਦੇ ਚਿਹਰੇ ਤੇ ਇਕ ਰੰਗ ਆਯਾ, ਉਹ ਦ੍ਰਵਣਾ ਆਈ ਜੋ ਪਿਆਰ ਦੀ ਲਿਆ ਸਕਦੀ ਹੈ। ਅਨੰਦਪੁਰ ਗੁਆਕੇ ਅਹਿਲ ਰਹੇ, ਟੱਬਰ ਕਬੀਲੇ ਬੱਚੇ ਪਤਾ ਨਹੀਂ ਕਿੱਥੇ ਗਏ, ਪਰ ਅਡੋਲ ਰਹੇ। ਚੋਣਵੇਂ ਪਿਆਰੇ ਅੱਖਾਂ ਦੇ ਸਾਹਮਣੇ ਟੁਕ ਟੁਕ ਸ਼ਹੀਦ ਹੋਏ, ਆਪ ਅਟੱਲ ਰਹੇ। ਜੁਆਨ ਸੂਰਮੇ, ਸੋਹਣੇ ਪੁੱਤਰ ਜੂਝ ਜੂਝ ਦੁਸ਼ਟਾਂ ਦੇ ਹਥੋਂ ਪ੍ਰਲੋਕ ਗਏ, ਆਪ ਅਛੋੜ ਰਹੇ। ਪਰ ਹੁਣ ਜਦ ਪਿਆਰਿਆਂ ਨੇ ਪਿਆਰ ਦਾ ਵਾਸਤਾ ਪਾਕੇ ਅਰਜ਼ ਕੀਤੀ, ਤਾਂ ਦ੍ਰਵ ਪਏ, ਪਰ ਅੱਖਾਂ ਤੇ ਬੁਲ੍ਹਾਂ ਤੇ ਹੀ ਰੰਗ ਫਿਰਕੇ ਫੇਰ ਅਟੱਲ ਸੁਰ ਵਿਚ ਬੋਲੇ: ਚੰਗਾ ਖਾਲਿਸਾ ਜੀ! ਫੇਰ ਕੁਛ ਦੇਰ ਵਿਚਾਰ ਵਿਚ ਰਹੇ, ਫੇਰ ਬੋਲੇ: ਅਜ ਖਾਲਿਸਾ ਡਾਢੇ ਕਸ਼ਟ ਤੇ ਅਸਹਿ ਪਰਤਾਵੇ ਵਿਚ ਪੂਰਨ ਨਿਕਲਿਆ, ਅਜ ਖਾਲਸਾ ਗੁਰਿਆਈ ਦਾ ਮਾਲਕ ਹੈ। ਦੇਖੋ ਖਾਲਿਸਾ ਗੁਰੂ, ਗੁਰੂ ਖਾਲਸਾ ਹੋਸੀ ਗੁਰੂ ਗ੍ਰੰਥ ਸਾਹਬ ਜੀ ਦੀ ਤਾਬਿਆ ਖਾਲਿਸਾ ਕੀਤਾ ਹੈ। ਜਿਥੇ ਪੰਜ ਮਿਲੋਗੇ ਗੁਰੂ ਵਿਚ ਗੁਰੂ ਨਾਮ ਤੇ ਗੁਰੂ ਆਦ੍ਰਸ਼—ਤੇ ਮਨ ਵਿਚ ਨਾਮ ਤੇ ਤਨ ਵਿਚ ਪ੍ਰੇਮ ਨਾਲ, ਉਥ ਗੁਰੂ ਹੋਵਗਾ ਪੰਜਾਂ ਦਾ ਮਤਾ ਗੁਰੂ ਦਾ ਮਤਾ ਹੋਵੇਗਾ। ਗੁਰੂ ਗ੍ਰੰਥ ਹੈ, ਗੁਰੂ ਗ੍ਰੰਥ ਦੇ ਤਾਬਿਆ ਖਾਲਸਾ ਗੁਰੂ ਹੈ।

ਪੰਚਹੁ ਮੈ ਨਿਤ ਵਰਤਤ ਮੈ ਹਉ
ਪੰਚ ਮਿਲਹਿ ਸੋ ਪੀਰਨ ਪੀਰ।

ਪੰਚ ਓਹ ਜੋ ਖਾਲਿਸਾ ਹਨ, ਖਾਲਿਸਾ ਆਦਰਸ਼ ਜਿਨ੍ਹਾਂ ਵਿਚ ਵਰਤਿਆ ਹੈ ਹਿਰਦੇ ਨਾਮ ਹੈ, ਵਰਤਨ ਸੱਚ ਹੈ। ਇਉਂ ਕਹਕੇ ਆਪਨੇ ਜਿਗਹ ਕਲਗੀ ਤੇ ਸ਼ਸਤ੍ਰ ਅਗੇ ਧਰੇ ਤੇ ਪੰਜਾਂ ਦੀ ਪ੍ਰਕ੍ਰਮਾਂ ਕਰਕੇ ਤਿੰਨ ਵੇਰ ਫੇਰ ਫਤਹ ਗਜਾਈ। ਆਪ ਸ਼ਸਤ੍ਰ ਪਹਨਾਏ, ਤੇ ਆਖਿਆ—ਖਾਲਿਸਾ

ਗੁਰੂ। ਇਸ ਵਡਿਆਈ, ਇਸ ਮਾਨ, ਇਸ ਦਾਤ ਨੂੰ ਪਾਕੇ ਖਾਲਿਸੇ ਵਿਚ ਮਾਨ ਨਹੀਂ ਆਯਾ । ਉਹ ਜਾਣਦੇ ਸਨ ਕਿ ਅਸੀਂ ਮੁਰਦੇ ਸਾਂ, ਇਸ ਸਤਿਗੁਰ ਨੇ ਆਤਮਾ, ਮਨ ਤੇ ਸਰੀਰ ਕਰਕੇ ਜ਼ਿੰਦਗੀ ਪਾਈ ਹੈ । ਇਹ ਗੁਰੂ ਹੈ, ਅਸੀਂ ਸਿਖ ਹਾਂ, ਇਸਨੇ ਗੁਰਿਆਈ ਬਖਸ਼ੀ ਹੈ, ਪਰ ਇਨ੍ਹਾਂ ਦੇ ਚਰਨੀ ਅਸਾਂ ਹੀ ਲੱਗਣਾ ਹੈ, ਅਸੀਂ ਸਦਾ ਸਿਖ ਹਾਂ, ਅਸੀਂ ਸੰਗਤ ਹਾਂ, ਖਾਲਿਸਾ ਹਾਂ, ਪਰ ਗੁਰੂ ਬਿਨਾਂ ਨਾ ਅਸੀਂ ਸੰਗਤ ਹਾਂ ਨਾ ਖਾਲਿਸਾ; ਜਿਵੇਂ ਜੰਵ, ਹੁੰਦੀ ਹੈ, ਜੇ ਲਾੜ੍ਹਾ ਹੈ ਤਾਂ ਜੰਵ, ਨਹੀਂ ਤਾਂ ਆਦਮੀਆਂ ਦਾ ਕੱਠ। ਇਸੇ ਤਰਾਂ ਜੇ ਵਿਚ ਗੁਰੂ ਹੈ ਤਾਂ ਸੰਗਤ ਹੈ, ਖਾਲਿਸਾ ਹੈ। ਜੇ ਗੁਰੂ ਵਿਚ ਨਹੀਂ, ਤਾਂ ਆਦਮੀਆਂ ਦਾ ਕਠ ਹੈ, ਸੋ ਜੇ ਸੰਗਤ ਖਾਲਿਸਾ ਗੁਰੂ ਹੈ ਤਾਂ ਗੁਰੂ ਵਿਚ ਹੋਕੇ, ਗੁਰੂ ਸਮੇਤ। ਗੁਰੂ ਨੂੰ ਅਲੱਗ ਖੜਾ ਕਰਕੇ ਕੋਈ ਇਕੱਠ ਨਾਂ ਸੰਗਤ ਹੈ ਨਾਂ ਖਾਲਿਸਾ ।

ਉਸ ਵੇਲੇ ਦੇ ਸਾਰੇ ਸਿਖ ਨਾਮੀ (ਬੰਦਗੀ ਕਰਨ ਵਾਲੇ) ਹੋਯਾ ਕਰਦੇ ਸੇ, ਇਸ ਕਰਕੇ ਆਤਮ ਭੇਤਾਂ ਦੇ ਜਾਣੂ ਹੁੰਦੇ ਸਨ । ਨਾਮ ਬਿਨਾ ਕੋਈ ਤਨ, ਉਹ ਤਨ ਨਹੀਂ ਜਿਨ੍ਹਾਂ ਨੂੰ ਗੁਰੂ ਨੇ ਪਜਾਰ ਕੀਤਾ ਹੈ, ਬਾਕੀ ਤਨ ਤਾਂ ਖਗਤਨ, ਮੀਨ ਤਨ, ਬ੍ਰਾਹ ਤਨ ਹਨ, ਨਾਮ ਹੋਵੇ ਤਾਂ ਮਾਨੁਖਤਨ, ਦੇਵਤਾਤਨ ਬਣਦਾ ਹੈ । ਸੋ ਐਸੇ ਨਾਮੀ, ਰਸੀਏ, ਸਚੇ, ਸੂਰੇ ਜੀਉਂਦੇ ਸਮੁਦਾਇ, ਸਿਖਾਂ ਦੇ ਸਮੁਦਾਇ ਨੂੰ ਜਦੋਂ ਗੁਰਿਆਈ ਮਿਲੀ ਤਾਂ ਉਨ੍ਹਾਂ ਰਸੀਏ ਪੁਰਖਾਂ ਨੇ ਚਰਨਾਂ ਤੇ ਮੱਥਾ ਟੇਕਿਆ ਤੇ ਆਖਿਆ:—

ਪੰਚਹੁ ਸਿੰਘਨ ਹਾਥ ਜੋਰ ਕੈ,
ਗਾਵਰ ਚਰਨਨ ਅਰਪੇ ਸੀਸ ॥
ਹਮ ਜੈਸੇ ਤੁਮ ਕਹੁ ਜਨੁ ਲਾਖੋਂ,
ਹਮ ਕੋ ਤੁਮ ਏਕੈ ਜਗਦੀਸ ॥
ਬ੍ਰਿਧ ਕ੍ਰਿਪਾਲ ਕ੍ਰਿਪਾ ਕਰ ਤਾਰੇ,
ਰਾਮਚੰਦ ਜਿਮ ਕਾਨਨ ਕੀਸ ॥
ਜਿਮ ਤੁਮ ਬਡੇ ਬਡੇ ਬਡਿਆਈ,
ਕੌਣ ਸਕੈ ਲਖ, ਸਭ ਗੁਨਾਸੀਸ ।
[ਗੁ: ਪ੍ਰ: ਸੂ:

ਇਸਤਰਾਂ ਜਦ ਖਾਲਸੇ ਨੇ (ਗੁਰੂ ਗ੍ਰੰਥ ਦੀ ਤਾਬਿਆ) ਗੁਰਿਆਈ ਪਾਈ ਤੇ ਗੁਰੂ ਅਗੇ ਨਿੰਮਰ ਹੋਕੇ ਅਪਣੀ ਨਿਮ੍ਰਤਾਈ ਵਿਚ ਬਿਨੈ ਅਲਾਈ ਤਾਂ ਵੇਲਾ ਗੁਰਮਤੇ ਦਾ ਆਯਾ, ਹਾਂ ਪਹਲੇ ਗੁਰਮਤੇ ਦਾ। ਝਟ ਪਟ ਵਿਚਾਰ ਹੋਕੇ ਗੁਰੂ ਖਾਲਸੇ ਵੱਲੋਂ ਫੈਸਲਾ ਹੋਇਆ ਕਿ ਆਪ ਹੁਣ ਜਾਉ, ਨਾਲ ਆਪਦੇ ਦਇਆ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਜਾਣ, ਅੰਦਰ ਭਾਈ ਮੋਤ ਸਿੰਘ ਸੰਗਤ ਸਿੰਘ ਅਟਾਰੀ ਵਿਚ ਰਹਣ, ਤੇ ਹਾਮ ਸਿੰਘ, ਕੇਹਰਸਿੰਘ ਸੰਤੋਖ ਸਿੰਘ ਦੇਵਾ ਸਿੰਘ ਚਹੁੰ ਬੁਰਜਾਂ ਵਿਚ ਰਹਣ। ਜੀਵਣ ਸਿੰਘ ਕਾਲਾਸਿੰਘ ਧੌਂਸੇ ਵਜਾਂਣ ਤੇ ਰਹਣ*। ਇਸਤਰਾਂ ਗੁਰੂ ਖਾਲਸੇ ਦਾ ਫੈਸਲਾ ਮੰਨਕੇ ਗੁਰੂ ਜੀ ਟੁਰੇ, ਨਾਲ ਤ੍ਰੈਏ ਸਿੰਘ ਟੁਰੇ। ਗੜ੍ਹੀ ਦੇ ਦਰਵਾਜੇ ਥਾਂਣੀ ਜਾਣਾ ਮੁਨਾਸਬ ਨਹੀਂ ਸੀ। ਪਿਛਲੇ ਪਾਸੇ ਵਲ ਜੋ ਇਕ ਰਸਤਾ ਸੀ, ਉਸ ਤੇੜਕੇ ਮਲਕੜੇ ਨਿਕਲ ਗਏ। ਚਵ੍ਹਾਂ ਨੇ ਗੁਰੂਜੀ ਤੇ ਸਾਥੀਆਂ ਨੇ ਸ਼ਸਤ੍ਰ ਧਾਰੇ ਹੋਏ ਸੇ। ਭੱਥੇ ਭਰੇ ਹੋਏ ਸੇ। ਕੁਛ ਮੁਹਰਾਂ ਬੀ ਜੇਬੇ ਵਿਚ ਸਨ । ਸਾਰੀ ਤਜਾਰੀ ਕਰਕੇ ਨਿਕਲੇ ਸੇ। ਗੜ੍ਹੀ ਦੇ ਲੁਕਵੇਂ ਰਸਤਿਓਂ ਨਿਕਲ ਬਾਹਰ ਆਏ, ਦਾਉ ਬਚਾਂਦੇ,

*ਇੱਕ ਕਥਾ ਇਹ ਹੈ ਕਿ ਅੰਦਰ ਕੇਵਲ ਪੰਜ ਸਿੰਘ ਸਨ, ਇਕ ਇਹ ਹੈ ਕਿ ਅੰਦਰ ਉਨ੍ਹਾਂ ਪੰਜਾਂ ਦੇ ਸਿਵਾਏ ਪੰਜ ਛੇ ਹੋਰ ਬੀ ਸਨ।

ਪਹਰਿਆਂ ਤੋਂ ਪਰੇ ਪਰੇ ਚੁਪਕੇ ਨਿਕਲ ਗਏ।ਇਕ ਟਿਕਾਣੇ ਅੱਪੜਕੇ ਦਾਨੇ ਸਤਿਗੁਰੂ ਨੇ ਜ਼ੋਰ ਦੇ ਲਲਕਾਰਿਆ "ਸਿਖਾਂ ਦਾ ਗੁਰੂ ਨਿਕਲ ਗਿਆ ਜੇ।" ਤ੍ਰੈ ਵਾਰ ਗੱਜਕੇ ਸਿੰਘਾਂ ਤ੍ਰੈਆਂ ਨੂੰ ਨਾਲ ਲੈ ਪੁਕਾਰ ਕੇ ਆਖਿਆ । ਤਾੜੀ ਵਜਾਕੇ ਕਿਹਾ: "ਹਿੰਦ ਦਾ ਪੀਰ ਨਿਕਲ ਗਿਆ ਜੇ।" ਇਹ ਅਵਾਜ਼ ਸੁਣ ਇਕ ਦਮ ਸੁੱਤੇ ਲਸ਼ਕਰ ਵਿਚ ਰੌਲਾ ਪੈ ਗਿਆ, ਇਕ ਪਹਰੇ ਤੋਂ ਦੋ ਮਿਸਾਲਚੀ ਅਵਾਜ਼ ਦੀ ਸੇਧ ਨੂੰ ਭੱਜਕੇ ਆਏ; ਆਉਂਦੇ ਹੀ ਸਤਿਗੁਰਾਂ ਵੱਲੋਂ ਉਤੋਥਲੀ ਦੋ ਤੀਰ ਵਜੇ, ਜੋ ਮਸਾਲਾਂ ਡੇਗ ਕੇ ਮਿਸਾਲਚੀਆਂ ਨੂੰ ਲਿਟਾ ਗਏ।ਇਨ੍ਹਾਂ ਡਿਗਦਿਆਂ ਮਰਦਜਾਂ ਦੀ ਹਾਇ ਹੂ ਦੀ ਅਵਾਜ਼ ਉਠੀ, ਘਬਰਾ ਕੇ ਸਾਰੇ ਜਾਗੇ, ਕੋਈ ਕਿਸੇ ਸੇਧ, ਕੋਈ ਕਿਸੇ ਸੇਧ ਫੜਨ ਨੂੰ ਨੱਠਾ, ਅਗੋਂ ਕਈ ਥਾਂ ਆਪੋ ਵਿਚ ਟਕਰਾਏ, ਬੱਦਲਾਂ ਨੇ ਚੰਦ ਘੇਰ ਲਿਆ, ਦੁਸ਼ਟ ਸੈਨਾਂ ਨੇ ਆਪੋ ਵਿਚ ਇਕ ਦੂਜੇ ਨੂੰ ਘੇਰ ਲਿਆ ਤੇ ਕਟਾਵਢ ਸ਼ੁਰੂ ਹੋ ਗਈ। ਇਸ ਤੜ-ਥਲੀ ਵਿਚ ਗੁਰੂ ਜੀ ਇਕ ਪਾਸੇ ਨਿਕਲ ਗਏ ਤੇ ਤ੍ਰੈਏ ਸਿੰਘ ਹੋਰ ਪਾਸੇ ਨਿਕਲ ਗਏ। ਪਰ ਅਵਾਜ਼ਾ ਦੇਣ ਤੋਂ ਪਹਲਾਂ ਗੁਰਾਂ ਨੇ ਪਜਾਰਿਆਂ ਨੂੰ ਕਹ ਦਿਤਾ ਸੀ ਕਿ ਅਸਾਂ ਤੁਸਾਂ ਵਿਛੜ ਜਾਣਾ ਹੈ, ਇਸ ਤਾਰੇ ਦੀ ਸੇਧ ਰੱਖਣੀ ਤਾਂ ਅਸੀ ਮਿਲ ਜਾਵਾਂਗੇ।

ਉਧਰ ਗੜ੍ਹੀ ਵਿਚ ਸਿੰਘਾਂ ਨੇ ਗੁਰ-ਮਤਾ ਕਰਕੇ ਭਾਈ ਸੰਤ ਸਿੰਘ ਜੀ ਨੂੰ ਗੁਰੂ ਕੀ ਥਾਂਵੇ ਥਾਪਿਆ। ਕਲਗੀ ਜਿਗਾ ਲਗਾ ਕੇ ਸੋਨਮੁਖੀ ਤੀਰਾਂ ਦਾ ਭੱਥਾ ਦੇਕੇ ਅਟਾਰੀ ਵਿਚ ਬਿਠਾਯਾ, ਸੰਗਤ ਸਿੰਘ ਨਾਲ ਬੈਠਾ। ਬਾਕੀ ਸਿੰਘ ਥਾਂਵੇ ਥਾਂਵੇ ਤੁਫੰਗਾਂ ਤੇ ਤੀਰ ਕਮਾਨ ਲੈਕੇ ਬਹ ਗਏ। ਜਦ ਥੋੜੀ ਦੇਰ ਮਗਰੋਂ ਗੁਰੂ ਜੀ ਦੀ ਸੱਦ ਗਰਜੀ ਤੇ ਤੁਰਕਸੈਨਾਂ ਉਠੀ, ਤਦ ਕਿਲੇ ਦੇ ਸਿੰਘ ਸਤਿਗੁਰ ਦੇ ਕੌਤਕ ਨੂੰ ਸਮਝ ਗਏ ਉਨਾਂ ਨੇ ਧੌਂਸੇ ਦੀ ਧੁੰਕਾਰ ਦੇ ਦਿਤੀ ਤੇ ਦੂਰ੨ ਥੋੜੇ ਤੀਰ ਛੱਡੇ।ਬੱਸ,ਇਸ ਧੁੰਕਾਰ ਤੇ ਥਾੜ੍ਹ ਨੇ ਉਨ੍ਹਾਂ ਵਿਚ ਰੌਲਾ ਮਚਾ ਦਿਤਾ। ਆ ਗਏ,ਆ ਗਏ।ਕਿਸੇ ਨੂੰ ਖਯਾਲ ਹੋਯਾ ਕਿ ਬਾਹਰੋਂ ਹੋਰ ਸਿਖ ਸੈਨਾਂ ਆ ਗਈ,ਕਿਸੇ ਜਾਤਾ ਗੁਰੂ ਜੀ ਤੇ ਸਿਖ ਸਾਰੇ ਅੰਦਰੋਂ ਬਾਹਰ ਆਕੇ ਛਾਪੇ ਮਾਰ ਰਹੇ ਹਨ।ਕਿਸੇ ਕੁਛ,ਕਿਸੇ ਕੁਛ, ਅੰਦਰੋਂ ਧੌਂਸੇ ਦੀ ਅਵਾਜ਼ ਦੱਸੇ ਕਿ ਸਿਖਾਂ ਨੇ ਰਾਤ ਦਾ ਜੰਗ ਰਚਾਯਾ ਹੈ ਤੇ ਛਾਪਾ ਮਾਰਨ ਆ ਪਏ ਹਨ । ਐਉਂ ਸੈਨਾਪਤਿ ਤੇ ਜਥੇਦਾਰਾਂ ਦੇ ਪ੍ਰਬੰਧ ਨੇ ਕੋਈ ਮਿਲਵਾਂ ਟਾਕਰਾ ਨਾ ਖਾਧਾ, ਹਫਲਾਤਫਲੀ ਵਿਚ ਜੋ ਉਠਿਆ ਸੋ ਜੁਝਨ ਲਗ ਪਿਆ ਤੇ ਲਗ ਪਏ ਆਪੋ ਵਿਚ। ਹਨੇਰਾ ਪੇਸ਼ ਨਾ ਜਾਣ ਦੇਵੇ,ਇੰਨੀ ਸੈਨਾਂ ਦੇ ਇਕ ਦਮ ਉਠਕੇ ਕੁੱਟਣ ਲਗ ਜਾਣ ਨੇ ਗਰਦ ਦਾ ਹੋਰ ਗੁਬਾਰ ਚੜ੍ਹਾ ਦਿਤਾ, ਜਿਸਨੇ ਹੋਰ ਹਨੇਰਾ ਗੂੜਾ ਕਰਦਿੱਤਾ। ਸਾਰੀ ਰਾਤ ਜੋ ਬਾਕੀ ਸੀ,ਕਟਾਵਢ ਆਪੋਵਿਚ ਹੁੰਦੀਰਹੀ।

ਮਚਯੋ ਕੁਲਾਹਲ ਭਿੜੇ ਭੇਟ ਭਟ,
ਆਪਸ ਮਹਿ ਚਲਗਯੋ ਹਥਯਾਰ।
ਛੁਟੀ ਤੁਪਕ ਤੋਮਰ ਅਰ ਤੀਰਨ,
ਤਰਵਾਰਨ ਜੁਟਕੇ ਕਰਵਾਰ।
ਪਿਤਾ ਪੂਤ ਕੇ ਸਿਰ ਮੇਂ ਝਾਰਤ,
ਪੂਤ ਪਿਤਾ ਕੇ ਤਨ ਪਰ ਝਾਰ॥
ਭ੍ਰਾਤ ਭ੍ਰਾਤ ਕੇ ਚਚਾ ਭਤੀਜਾ,
ਸਖਾ ਸਖੇ ਕੋ ਬਹਿ ਤਰਵਾਰ।
ਜੱਥੇਦਾਰ ਕੋ ਹਨੇ ਸਿਪਾਹੀ,
ਮਾਰ ਸਿਪਾਹੀ ਕੋ ਜੱਥੇਦਾਰ।

ਨਹੀ ਪਛਾਨ ਪ੍ਰਸਪਰ ਕੋਈ,
ਕਿਆਮਤ ਰਾਤ ਭਈ ਤਿਸਬਾਰ।
ਭਏ ਕਤਲ ਸਿਰ,ਧੜ,ਕਿਹ,ਕਰ,ਪਗ,
ਕੇਤਕ ਦਾਰੜ ਕਰਹਿ ਪੁਕਾਰ।
ਕਹਿ ਲਗ ਕਹੋਂ ਬਿਤੀ ਤੁਰਕਨ ਪਰ,
ਬਿਨ ਮਾਰੇ ਮਰ ਗਏ ਗਵਾਰ।

ਜੋ ਸਿਆਣੇ ਜੱਥੇਦਾਰ ਗੜੀ ਵਲ ਨੂੰ ਵਧੇ ਉਨ੍ਹਾਂ ਨੂੰ ਉਤੋਂ ਤੁਫੰਗਾਂ ਦੀ ਗੋਲੀ ਪਵੇ, ਉਹ ਪਿੱਛੇ ਮੁੜਕੇ ਹਾਹਾਕਾਰ ਮਚਾ ਦੇਣ ਕਿ ਗੁਰੂ ਤਾਂ ਗੜੀ ਦੇ ਅੰਦਰ ਸੈਨਾ ਸਣੇ ਹੈ। ਜਦੋਂ ਗੁਰੂ ਜੀ ਗੜੀ ਵਿਚ ਵੜੇ ਸੇ, ਅਪਨੇ ਨਾਲ ਜੋ ਗੋਲੀ, ਬਰੂਦ; ਬੰਦੂਕ (ਤੁਫੰਗ) ਤੀਰ ਭਥੇ ਕਮਾਨ, ਗੋਲੇ, ਬਰੂਦ ਪਲੀਤੇ ਲਿਆਏ ਸਨ, ਉਹ ਬੜੀ ਜੁਗਤਿ ਨਾਲ ਸਾਰਾਦਿਨਖਰਚ ਹੁੰਦੇ ਰਹੇ। ਹੁਣ ਜੋ ਬਾਕੀ ਸਾਮਾਨ ਸੀ, ਸੋ ਕੁਝ ਹੀ ਵਰਤੀਣਾ ਸੀ, ਪਰਸਿੰਘਬੜੀ ਹੋਸ਼ ਨਾਲ ਸਾਮਾਨ ਵਰਤ ਰਹੇ ਸੇ। ਗੜੀ ਦੇ ਧੌਂਸੇ ਦੀ ਧੁੰਕਾਰ ਤੇ ਤੁਫੰਗਾਂ ਦੀ ਸ਼ਲਕ ਦੁਸ਼ਮਨਾਂ ਨੂੰ ਦੱਸਦੀ ਸੀ, ਕਿ ਸਿੱਖ ਸੁੱਤੇ ਨਹੀਂ ਲੜ ਰਹੇ ਹਨ,ਤੇਉਧਰ ਕਟ-ਵਢ ਦੱਸ ਰਹੀ ਸੀ ਕਿ ਕੋਈ ਸਿਖ ਬਾਹਰੋਂ ਆ ਪਏ ਹਨ। ਇਸਤਰਾਂ ਦੇ ਘਮਸਾਨ ਵਿਚ ਦਿਨ ਚੜ੍ਹ ਆਯਾ, ਪਹੁ ਫੁਟਦੇ ਹੀ ਤੁਰਕਾਂ ਨੂੰ ਤੇ ਪਹਾੜੀਆਂ ਨੂੰ ਹੋਸ਼ ਆ ਗਈ ਸੀ। ਅਜਮੇਰ ਚੰਦ ਭੀ ਰਾਤੀਂ ਜਖਮੀ ਹੋਗਿਆ ਸੀ, ਜ਼ੋਰਦਸਤ ਲਹੌਰੀ ਸੂਬਾ ਬੀ ਜ਼ਖਮੀ ਸੀ, ਪਰ ਸੈਨਾਂ ਦੇ ਮੁਦਾਰ ਬੇਥੱਵੇ ਸਨ। ਰਾਤ ਦੀ ਆਪੋ ਵਿਚ ਦੀ ਕਟ ਵੱਢ ਤੇ ਗੜੀ ਤੋਂ ਬੰਦੂਕਾਂ ਤੀਰਾਂ ਦੀ ਬਾਢ ਨਾਲ ਜੋ ਨੁਕਸਾਨ ਹੋਇਆ, ਉਸ ਤੋਂ ਬੜੇ ਦੁਖੀ ਤੇ ਕ੍ਰੋਧ ਨਾਲ ਆਤੁਰ ਸਨ। ਸੋ ਹੁਣ ਡਾਢੇ ਗੁਸੇ ਵਿਚ ਪ੍ਰਸਾਂਗਾਂ ਪੌੜੀਆਂ ਦਾ ਪ੍ਰਬੰਧ ਕਰ ਇਕ ਦਮ ਗੜ੍ਹੀ ਤੇ ਚੜ੍ਹ ਜਾਣ ਦਾ ਸਾਮਾਨ ਕਰਕੇ ਕੋਈ ਦੁਪਹਰ ਤੋਂ ਰਤਾ ਪਹਲਾਂ ਚੜ੍ਹ ਆਏ। ਅੰਦਰਲੇ ਸਿੰਘਾਂਨੇ ਜਦ ਤਕਗੋਲੀਬਰੂਦ ਰਿਹਾ, ਅਤੇ ਜਦ ਤਕ ਤੀਰ ਰਹੇ, ਜੰਗ ਮਚਾਈ ਰਖਿਆ, ਗੜ੍ਹੀ ਤੇ ਚੜ੍ਹ-ਦਿਆਂ ਨੂੰ ਘਾਇਲ ਕਰ ਕਰ ਥੱਲੇ ਮਾਰਿਆ, ਪ੍ਰਸਾਂਗਾਂ ਵਾਲਿਆਂ ਨੂੰ ਡੁੰਡਿਆ, ਪਰ ਹੁਣ ਤੀਰ ਤੇ ਗੋਲੀ ਮੁਕ ਚੁਕੀ, ਫੇਰ ਤਲਵਾਰਾਂ ਧੂਹਕੇ ਦੀਵਾਰਾਂ ਤੇ ਚੜ੍ਹ ਗਏ। ਉਧਰੋਂ ਵੈਰੀ ਬੀ ਸਮਝ ਗਿਆ, ਕਿ ਅੰਦਰ ਦਾਰੂ ਸਿੱਕਾ ਹੈਨਹੀਂ, ਸੋ ਦਲੇਰੀ ਨਾਲ ਪ੍ਰਸਾਂਗਾਂ ਲਾਕੇ ਚੜ੍ਹ ਆਏ। ਇਹ ਨਜ਼ਾਰਾ ਦੇਖਣ ਵਾਲਾ ਸੀ। ਗੜ੍ਹੀ ਦੀ ਕੰਧਾਂ ਤੇ ਅੱਪੜਦਿਆਂ ਦੇ ਹੱਥਾਂ ਤੇ ਕੀਕੂੰ ਸਿੰਘਾਂ ਦੀ ਤਲਵਾਰ ਮਾਰ ਕਰਦੀ ਤੇ ਹੇਠਾਂ ਡੇਗਦੀ ਸੀ, ਪਰ ਹੁਣ ਚੁਫੇਰੇ ਪ੍ਰਸਾਂਗਾਂ ਲਗ ਗਈਆਂ ਤੇ ਕਿਸੇ ਨਾਂ ਕਿਸੇ ਪਾਸਿਓਂ ਦੋ ਦੋ ਚਾਰ ਚਾਰ ਪਹੁੰਚਣ ਲਗ ਪਏ। ਕੁਛ ਚਿਰ ਹੁਣ ਗੜ੍ਹੀ ਉਤੇ ਹੱਥੋ ਹਥ ਤਲਵਾਰ ਤੇ ਪਟੇ-ਬਾਜੀ ਦਾ ਜੰਗ ਹੋਇਆ।

ਸਭ ਹੂੰਨ, ਤ੍ਰਾਸਕੋ ਤਿਆਗ ਤਿਆਗ,
ਜੁਗ ਸਿੰਘ ਖੜਗ ਤੇ ਝਾਗ ਝਾਗ।
ਘਨ ਘਾਵ ਦੇਹਕੋ ਲਾਗ ਲਾਗ,
ਬਹਿ ਚਲਯੋ ਰਕਤ ਪਟ ਪਾਗ ਪਾਗ।
ਤੁਰਕਾਨ ਤੇਮਕੋ ਕਾਟ ਕਾਟ,
ਮ੍ਰਿਤ ਬੇਸੁਮਾਰ ਕੀਏ ਫਾਟ ਫਾਟ
ਰਿਪੁ ਆਏ ਸੈਂਕੜੇ ਘੇਰ ਘੇਰ,
ਜਿਮ ਚੰਦ ਪ੍ਰਵਾਹੇ ਹੇਰ ਹੇਰ,
ਤਬ ਗਿਰੇ ਧਰਨ ਅਰਿ ਗੇਰ ਗੇਰ,
ਸਦ ਖੜਗ ਪ੍ਰਹਾਰੇ ਹੇਰ ਹੇਰ,
ਇਹ ਗੁਰੂ ਆਪ ਰਣ ਠਾਣ ਠਾਣ,
ਲਸਕਰ ਹਤਜੋ ਧਨੁ ਤਾਨ ਤਾਨ।

ਐਉਂ ਸਿੰਘ ਲੜਦੇ ਮਾਰਦੇ ਮਰਦੇ ਸ਼ਹੀਦ ਹੋ ਗਏ। ਜਦੋਂ ਤੁਰਕਾਂ ਨੇ ਕਲਗੀ ਜਿਗਹ ਲਗੀ ਹੋਈ, ਪਤਲਾ ਲੰਮਾਂ ਸਰੀਰ, ਸੁੰਦਰ ਸਿਡੌਲ ਚਿਹਰਾ ਡਿੱਠਾ, ਕਮਾਨ ਵਿਚ ਸੋਨੇ ਦਾ ਚੰਦ ਤੇ ਤਲਵਾਰ ਦਾ ਕਬਜਾ ਸੁਨਹਰੀ ਤੱਕਿਆ ਤਾਂ ਭਾਈ ਸੰਤ ਸਿੰਘ ਨੂੰ ਉਨ੍ਹਾਂ ਨੇ ਗੁਰੂ ਜਾਤਾ, ਫਿਰ ਉਨ੍ਹਾਂ ਦੀ ਖੁਸ਼ੀ ਦਾ ਕੋਈ ਅੰਤ ਨਾ ਰਿਹਾ। ਫੌਰਨ ਲਸ਼ਕਰ ਵਿਚ ਖਬਰ ਗਈ, ਖਵਾਜਾ ਮਰਦੂਦ ਸੈਨਾਪਤ ਆਪ ਆਯਾ। ਸਰੀਰ ਤੇ ਸਿਰ ਵੇਖਕੇ ਆਪਨੇ ਅੱਲਾ ਦਾ ਸ਼ੁਕਰ ਕੀਤਾ, ਜਿਸਦੇ ਨਾਮ ਤੇ ਕਸਮਾਂ ਖਾਕੇ ਦਗਾ ਕਮਾਯਾ ਸੀ। ਸਿਰ ਚਕਵਾਕੇ ਲੈ ਗਿਆ ਕਿ ਪਾਤਸ਼ਾਹ ਪਾਸ ਭਿਜਵਾਵਾਂ, ਭਾਈ ਸੰਤ ਸਿੰਘ ਦਾ ਬੀ ਤੇ ਭਾਈ ਸੰਗਤ ਸਿੰਘ ਦਾ ਬੀ, ਦੋਹਾਂ ਦੇ ਚਿਹਰੇ ਗੁਰੂ ਜੀ ਨਾਲ ਮਿਲਦੇ ਸੀ, ਖਾਸ ਕਰਕੇ ਭਾਈ ਸੰਤ ਸਿੰਘ ਜੀ ਦੇ ਜਿਗਾ ਕਲਗੀ ਵੀ ਲੱਗੀ ਸੀ।

ਕਿਉਂ ਖਾਲਸਾ ਜੀ ! ਇਸ ਸਿਖੀ ਪ੍ਰੇਮ ਦੇ ਇਕ ਵਾਰ ਤਾਂ ਸਦਕੇ ਹੋ ਜਾਓ। ਭਾਈ ਸੰਤ ਸਿੰਘ ਨੇ ਕਲਗੀ ਜਿਗਾ ਲਗਾਕੇ ਜੱਥੇਦਾਰੀ ਕਰਕੇ ਤੁਰਕਾਂ ਨੂੰ ਕਿਸ ਟਪਲੇ ਵਿਚ ਪਾਇਆ ਅਤ ਅਪਨੇ ਸੁਆਮੀ ਨੂੰ ਦੂਰ ਨਿਕਲ ਜਾਣ ਲਈ ਤੇ ਤੁਰਕਾਂ ਵਲੋਂ ਖੋਜ ਤੇ ਪਿੱਛਾ ਕਰਨ ਵਿਚ ਦੇਰ ਪੈਣ ਲਈ ਕਿੰਨਾਂ ਦੂਰੰਦੇਸ਼ੀ ਦਾ ਕੰਮ ਕੀਤਾ। ਤੁਰਕ ਸੈਨਾਂ ਵਿਚ ਸਦੀਆਨੇ ਵਜ ਗਏ, ਕਿ ਫਤਹ ਹੋ ਗਈ। ਗੁਰੂ ਜੀ ਦਾ ਸੀਸ ਲੈ ਆਏ। ਪਰ ਕੁਛ ਘੰਟਿਆਂ ਮਗਰੋਂ ਸ਼ੱਕ ਪੈਣ ਲਗ ਪਿਆ, ਫੇਰ ਪਛਾਣ ਹੋ ਗਈ ਤੇ ਥੋੜੀ ਦੇਰ ਮਗਰੋਂ ਗੁਰੂ ਜੀ ਦਾ ਪਿੱਛਾ ਕਰਨ ਲਈ ਤੁਰਕ-ਦਲ ਦਾ ਕੋਈ ਹਿੱਸਾ ਸਾਰੇ ਫੈਲ ਗਿਆ, ਪਰ ਗੁਰੂ ਜੀ ਇਸ ਵੇਲੇ ਮਾਛੀ ਵਾੜੇ ਦੇ ਬਾਗ ਵਿਚ ਬਿਰਾਜ ਰਹੇ ਸੇ।

—o—

ਸੂਚਨਾ—ਤੁਰਕ ਸੈਨਾਂ ਕੁਛ ਚਿਰ ਤਾਂ ਭਾਈ ਸੰਤ ਸਿੰਘ ਜੀ ਦੇ ਸੀਸ ਨੂੰ ਗੁਰੂ ਜੀ ਦਾ ਸਮਝਕੇ ਅਵੇਸਲੀ ਸਦਿਆਨੇ ਵਜਾਉਂਦੀ ਰਹੀ ਤੇ ਪਹਾੜੀਏ ਰਾਜਾ ਅਜਮੇਰ-ਚੰਦ ਨੂੰ ਜਖਮੀ ਲੈ ਵਿਦਾ ਹੋਣ ਦੇ ਤਯਾਰੇ ਵਿਚ ਲੱਗੇ। ਲਹੌਰ ਦਾ ਨਵਾਬ ਬੀ ਕੂਚ ਦੀ ਤਯਾਰੀ ਵਿਚ ਲੱਗਾ, ਪਰ ਜਦ ਪਤਾ ਲਗਾ ਕਿ ਇਹ ਸੀਸ ਸ੍ਰੀ ਗੁਰੂ ਜੀ ਦਾ ਨਹੀਂ ਹੈ ਤਾਂ ਸ਼ਾਹੀ ਲਸ਼ਕਰ ਵਿਚੋਂ ਕੁਛ ਸੈਨਾਂ ਉਨ੍ਹਾਂ ਦੀ ਭਾਲ ਵਿਚ ਲੱਗੀ। ਪਰੰਤੂ ਦਿਨ ਭਰ ਇਕ ਕੰਮ ਹੋਰ ਹੁੰਦਾ ਰਿਹਾ, ਮੁਸਲਮਾਨ ਅਪਨੇ ਮੁਰਦਿਆਂ ਨੂੰ ਬੜੇ ਬੜੇ ਗੜ੍ਹੇ ਕਢਕੇ ਦੱਬਦੇ ਰਹੇ, ਸਿਖਾਂ ਦੀਆਂ ਲੋਥਾਂ ਦੀ ਕਿਸੇ ਸਾਰ ਨਾ ਲਈ। ਰਾਤ ਪਈ ਤੇ ਇਕ ਬਹਾਦਰ ਸਿੰਘਣੀ ਇਹ ਸੇਵਾ ਕਰਨ ਵਾਸਤੇ ਆਈ, ਉਸਦਾ ਸੰਖੇਪ ਹਾਲ ਅਗਲੇ ਪ੍ਰਸੰਗ ਵਿਚ ਹੈ:—

# ੫੨. ਪ੍ਰਸੰਗ ਬੀਬੀ ਸਰਨ ਕੌਰ*

ਜਦੋਂ ਜੰਗ ਚਮਕੌਰ ਦਾ ਮੁੱਕ ਚੁੱਕਾ,
ਗੁਰੂ ਦਸਮ ਸੇ ਮਾਲਵੇ ਵਿਦਾ ਹੋਏ।
ਦਿਨੇਂ ਤੁਰਕ ਰਹੇ ਦੱਬਦੇ ਮੁਰਦਿਆਂ ਨੂੰ,
ਛਈ ਚਾਂਦਨੀ ਤਾਰਿਆਂ ਰਾਤ ਲੋਏ।
ਗੜ੍ਹੀ ਬਾਹਰ ਚਮਕੌਰ ਦੇ ਢੇਰ ਲੱਗੇ,
ਲੋਥਾਂ ਖਿਲਰੀਆਂ ਟਿੱਬੀਆਂ ਵਿੱਚ ਟੋਏ।
ਤੁਰਕ ਥੱਕ ਕੇ ਅੱਕ ਕੇ ਜਾਇ ਸੁੱਤੇ,
ਸੁੱਤੇ ਭਾਸਦੇ ਨਾਲ ਹੀ ਏਹ ਮੋਏ।
ਅੱਧੀ ਰਾਤ ਦੇ ਬਾਦ ਇਕ ਨਾਰ ਆਈ,
ਦੀਵਾ ਹੱਥ ਤੇ ਭੇਸ ਤੁਰਕਾਨ ਵਾਲਾ।
ਫਿਰਦੀ ਮਲਕੜੇ ਗੜ੍ਹੀ ਦੇ ਬਾਹਰ ਬੀਰਾ,
ਲੋਥਾਂ ਵਿਚ ਝਕਦੀ ਕਰਦੀ ਭਾਲਭਾਲਾ।
ਮੂੰਹ ਦੇਖਦੀ ਸਿਰੇ ਦੇ ਕੇਸ ਤਕੇ,
ਸਿੱਖ ਸਿਆਣਦੀ ਚੁੱਕ ਉਠਾਲ ਠਾਲਾ।
ਇਕ ਪਾਸੜੇ ਓਸਨੂੰ ਚੁਕ ਮੋਢੇ,
ਧਰਤੀ ਉੱਪਰੇ ਆਨ ਲਗਾਏ ਟਾਲਾ।
ਇਕੁਰ ਭਾਲਦੀ ਟੋਲਦੀ ਲੱਭਦੀ ਨੇ,
ਤੀਹੋਂ ਵੱਧ ਨੂੰ ਆਂਦੜਾ ਓਸ ਪਾਸੇ।
ਰਾਤ ਬੀਤ ਚੱਲੀ ਪਹਰ ਰਹੀ ਅੱਧੀ,
ਅਜੇ ਜਿੰਦ ਦੇ ਖੇਡਦੀ ਨਾਰ ਪਾਸੇ।
ਨਢਰ ਗਈ ਭੌਤਲ ਹਾਰ ਗਈ ਹਿੰਮਤ,
ਦੁਖਨ ਲੱਗੜੇ ਅੰਗ ਤੇ ਸਭ ਪਾਸੇ;
ਸੇਵਾ ਕਰਨ ਦਾ ਸ਼ੌਕ ਨਾ ਮੂਲ ਢੱਠਾ,
ਫੜੀ ਗਈ ਜੇ—ਜਾਣ ਦੀ—ਮਿਲੂੰ ਫਾਂਸੇ।
ਢੇਰ ਲੱਗਿਆ ਦੇਹੀਆਂ ਸੋਹਣੀਆਂ ਦਾ,
ਦੀਵੇ ਧਰਮ ਤੇ ਹੋ ਪਤੰਗ ਮੋਈਆਂ।
ਜਿਨ੍ਹਾਂ ਵਾਰਿਆ ਗੁਰੂ ਤੋਂ ਆਪ ਤਾਈਂ,
ਦੇਖ ਦੇਸ ਦੇ ਦੁਖ ਨੂੰ ਅੱਤ ਰੋਈਆਂ।
ਖੇਡ ਜਿੰਦ ਤੇ ਗਈਆਂ ਸੰਸਾਰ ਉੱਤੋਂ,
ਘੱਟੇ ਰੁਲਦੀਆਂ ਸਦਾ ਦੀ ਨੀਂਦ ਸੋਈਆਂ।
ਇਕ ਭੈਣ ਨੇ ਆ ਹੁਣ ਸਾਰ ਲੀਤੀ,
ਕੰਹਦੀ:—ਵਾਰਨੇ ਤੁਸਾਂ ਤੋਂ ਅੱਜ ਹੋਈਆਂ,
ਤੁਸਾਂ ਪਾਲਿਆ ਸਿਦਕ ਨਿਬਾਹ ਦਿੱਤਾ,
ਧਰਮ ਰੱਖਿਆ,ਧਰਮ ਦੀ ਲਾਜ ਭਾਰੀ,
ਜਦੋਂ ਸਾਰਿਆਂ ਹਾਰਿਆ ਧਰਮ ਤਾਈਂ,
ਤੁਸਾਂ ਸਿਦਕ ਦੀ ਡੋਲਦੀ ਨਾਉ ਤਾਰੀ।
ਰਣ ਤੱਤਿਆਂ ਸਨਮੁਖੀ ਹੋਏ ਵੀਰੋ,
ਦੇਹ ਤੂੰਬਿਆਂ ਵਾਂਙੂ ਹੈ ਤੁਸਾਂ ਵਾਰੀ।
ਸੇਵਾ ਕਰਾਂ ਸਰੀਰਾਂ ਪਵਿੱਤ੍ਰਾਂ ਦੀ,
ਜਿੰਦ ਸੇਵ ਤੁਹਾਡੀ ਵਿਚ ਜਾਇ ਵਾਰੀ।
ਏਹੋ [illegible]ਚਦੀ ਆਈ ਹਾਂ ਏਸ ਥਾਂ ਤੇ,
ਲਾਵਾਂ ਹੱਥ ਪਵਿੱਤ੍ਰਾਂ ਦੇਹੀਆਂ ਨੂੰ।
ਜਾਵਾਂ ਹੋਇ ਪਵਿੱਤ੍ਰ ਮੈਂ ਸੇਵ ਕਰਦੀ,
ਕਰਦਾ ਠੌਰ ਹੈ ਧਰਮ ਸਨੇਹੀਆਂ ਨੂੰ।
ਸੰਸਕਾਰ ਇਹ ਅੰਤ ਦਾ ਕਰਾਂ ਹੱਥੀਂ,
ਦਿਆਂ ਦਾਹ ਮੈਂ ਤੁਸਾਂ ਵਿਦੇਹੀਆਂ ਨੂੰ।
ਕ[illegible] ਵੀਰਾਂ ਦੇ ਭੈਣ ਸਸਕਾਰ ਲੋਕੋ!
ਅਲੋਕਾਰ ਦੀਆਂ ਹੋਣੀਆਂ ਕੇਹੀਆਂ ਨੂੰ।
ਲੋਥਾਂ ਉੱਪਰੇ ਛਾਪਿਆਂ ਢੇਰ ਕਰਦੀ,
ਕੱਜ ਦਿੱਤੜਾ ਪਾਸਿਆਂ ਸਾਰਿਆਂ ਤੋਂ।
ਮੋੜ੍ਹੇ ਬੀੜਦੀ ਸ਼ੇਰਨੀ ਢੇਰ ਸਾਰੇ,
ਵੀਰ ਕੱਜਦੀ ਰੱਬ ਦੇ ਮਾਰਿਆਂ ਤੋਂ;
ਮਲੇਛ ਹੱਥ ਨਾ ਲਾਣ ਪਜਾਰਿਆਂ ਨੂੰ,
ਲੋਥਾਂ ਸਾਂਭਦੀ ਧਰਮ ਹਤਜਾਰਿਆਂ ਤੋਂ;
ਜੇਹੜੇ ਮੋਇਆਂ ਦਾ ਕਰਨ ਅਪਮਾਨ ਭਾਰੀ,
ਧਰਮ ਬੀਰਤਾ ਵਾਲੜਾ ਹਾਰਿਆ ਤੋਂ।
ਸੋਧ ਲਿਆ ਅਰਦਾਸੜਾ ਸ਼ੇਰਨੀ ਨੇ,
ਗਲ ਪੱਲੜਾ ਘੱਤਿਆ ਨੈਣ ਰੋਂਦੇ।

---

* ਇਹ ਪ੍ਰਸੰਗ ਸੰ: ਨਾ: ੪੩੫ ਦਸੰਬਰ ਦੀ ੯ ਸੰਨ ੧੯੦੨ ਨੂੰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਦਸਾਂ ਗੁਰਾਂ ਦਾ ਨਾਮ ਧਿਆਂਵਦੀ ਹੈ
ਨਾਲ ਨੈਣਾਂ ਤੋਂ ਦੇਪੜੇ ਰੱਤ ਚੋਂਦੇ:—
ਵੀਰਾਂ ਪਜਾਰਿਆਂ ਰੱਬ ਜੀ ਵਾਸ ਦੇਵੇ,
ਚਰਨੀਂ ਆਪਦੀ ਲੱਗ ਏ ਲਾਲ ਸੋਂਹਦੇ।
ਥਿਰ ਆਪ ਹੈ ਜਗਤ ਦੇ ਰਚਨ ਹਾਰਾ,
ਥਿਰ ਦਾਸ ਤੇਰੇ ਪਾਕੇ ਸ਼ਰਨ ਹੋਂਦੇ।
ਥਿਰ ਕਰੀਂ, ਦੇ ਚਰਨ ਸਰੱਨ ਸਾਈਆਂ,
ਭਾਰਥ ਭੂੰਮ ਦੇ ਲਾਲ ਏ ਤੁਸਾਂ ਜਾਏ।
ਹੁਕਮ ਆਪ ਦਾ ਮੰਨਿਆਂ ਇਨ੍ਹਾਂ ਸਾਰਾ,
ਰੱਖ ਕੁੱਛੜੇ ਜਗਤ ਦੀ ਰੱਬ-ਮਾਏ!
ਖੇਡਨ ਗੋਦ ਏ ਤੇਰੜੀ ਪਿਤਾ ਪਜਾਰੇ,
ਬੰਧਪ ਤੂਹੀਂ ਹੈਂ ਤੇਰੀ ਏ ਸਰਨ ਆਏ।
ਬਖਸ਼ ਅਸਾਂ ਸੁਮੱਤਿ ਇਨਾਂਹ ਵਾਲੀ,
ਸਨਮੁਖ ਜੂਝੀਏ ਭਉਜਲੋਂ ਪਾਰ ਪਾਏ।
ਏਹ ਆਖਕੇ ਚੰਡ ਪ੍ਰਚੰਡ ਕੀਤੀ,
ਸਾਰੇ ਲਾਂਭਿਓਂ ਅੱਗ ਭੜਕਾ ਦਿੱਤੀ।
ਭੜਕ ਉੱਠਿਆ ਜਦੋਂ ਪ੍ਰਚੰਡ ਭਾਰਾ,
ਤੁਰਕਾਂ ਸੁੱਤਿਆਂ ਬੀ ਕਨਸੋਅ ਲਿਤੀ।
ਘਾਬਰ ਦੇਖਦੇ ਅੱਗ ਕੀ ਭੜਕ ਉੱਠੀ,
ਭਾਂਬੜ ਉੱਚੜਾ ਬਲੇ ਜਿਉਂ ਬਲੇਖਿੱਤੀ।
ਧਾਇ ਆਇਆ ਦਸਤੜਾ ਇਕ ਤੁਰਕੀ,
ਦੇਖੀ ਨਾਰ ਹੈ ਬੈਠੜੀ ਭਠੀ ਪਿੱਤੀ।
ਕੜਕ ਪੁੱਛਦੇ ਦਸ ਏਹ ਅੱਗ ਕੇਹੀ,
ਕਿਸ ਅਰਥ ਤਾਈਂ ਬਲੇ ਭਾਂਬੜਾ ਏ?
ਨਾਰ ਬੋਲਦੀ ਨਹੀਂ, ਏ ਜਾਣਦੀ ਹੈ,
ਮਤਾਂ ਦੱਸਿਆਂ ਬੁਝੂ ਅਲਾਂਬੜਾਏ।
ਝੂਠ ਬੋਲਣਾ ਧਰਮ ਨਾ ਸਿੱਖ ਦਾ ਹੈ,
ਮੌਤ ਵੇਖਣੋਂ ਸੂਲ ਨਾ ਕਾਂਬੜਾ ਏ।
ਖਿਝੇ ਤੁਰਕ ਚੁਪ ਓਸਦੀ ਅੱਗ ਤਕਦੇ,
ਭਖ ਉੱਠੇ ਜਿਉਂ ਅੱਗ ਤੇ ਤਾਂਬੜਾ ਏ।
ਅੰਤ ਕੜਕ ਕੇ ਧ੍ਰੀਕਿਆ ਪਕੜ ਬਾਹੋਂ,
ਕਿਸੇ ਖਿੱਚ ਕੇ ਪਰੇ ਪਟਕਾਇਆ ਨੇ।
ਬਿੱਲੀ ਚੂਹੇ ਨੂੰ ਜਿਵੇਂ ਧਰੀਕਦੀਏ,
ਤਿਵੇਂ ਖਿੱਚ ਕੇ ਸੀਰ ਖਟਕਾਇਆ ਨੇ।
ਜਦੋਂ ਮੂਲ ਨਾ ਬੋਲੜੀ ਧਰਮ ਬੀਰਾ,
ਵਿੰਨ੍ਹ ਨੇਜੜੇ ਨਾਲ ਲਟਕਾਇਆ ਨੇ।
ਦਿੱਤਾ ਵਿੱਚ ਪ੍ਰਚੰਡ ਦੇ ਸੁੱਟ ਉਸਨੂੰ,
ਜਿਸਦਾ ਸਿਦਕ ਨਾਂ ਮੂਲਸਟਕਾਇਆਏ।
ਜੀਉਂਦੀ ਭੈਣ ਸ਼ਹੀਦ ਹੋ ਗਈ ਲੋਕੋ,
ਮੋਏ ਵੀਰਾਂ ਦੀ ਦੇਹ ਸੰਭਾਲਦੀ ਸੀ।
ਇਕ ਕੁੱਖ ਦੀ ਭੈਣ ਨਾ ਜਾਣਨੀ ਏ,
ਇਕ ਗੁਰਾਂ ਦੇ ਧਰਮ ਨੂੰ ਪਾਲਦੀ ਸੀ।
ਅੰਮ੍ਰਿਤ ਪਾਇਕੇ ਵੀਰ ਏ ਮਿਲੇ ਉਸਨੂੰ,
ਪਿੱਛੇ ਜਿਨ੍ਹਾਂ ਦੇ ਜਿੰਦ ਨੂੰ ਘਾਲਦੀ ਸੀ।
ਧਰਮ ਵੀਰ ਤੇ ਧਰਮ ਦੀ ਭੈਣ ਸੋਹਣੀ,
ਪਿਛੇ ਰਹੀ ਨ ਗਈ ਏ ਨਾਲ ਹੀ ਸੀ।
ਸਰਨ ਕੌਰ ਸੀ ਬੀਰਾਂ ਦਾ ਨਾਮ ਸੁੰਦਰ,
ਸੁੰਦਰ ਪ੍ਰਭੂ ਦੀ ਸਰਨ ਸੰਭਾਲ ਲੀਤੀ।
ਕੀਤੀ ਘਾਲ ਜੋ ਮਰਦ ਨਾ ਸਕਨ ਕਰਨੀ,
ਧਰਮ ਆਪਣੇ ਦੀ ਪੂਰੀ ਪਾਲ ਕੀਤੀ।
ਸੇਵਾ,ਸਿਦਕ ਤੇ ਪਿਆਰਦੇ ਮਹਲ ਉਤੋਂ,
ਹੋਈ ਵਾਰਨੇ, ਦੇਹੁੜੀ ਜਾਲ ਲੀਤੀ।
ਬੀਤੇ ਸਿਰੇ ਤੇ ਕਸ਼ਟਣੀ ਅਤਿ ਭਾਰੀ,
ਐਪਰ ਝੱਲ ਲੀਤੀ, ਸੀ ਨਹੀਂ ਕੀਤੀ।

ਸੂਚਨਾ—ਉਪਰਲਾ ਪ੍ਰਸੰਗ ਜੰਗ ਚਮਕੌਰ ਵਾਲੇ ਦਿਨ ਤੋਂ ਦੂਸਰੇ ਦਿਨ ਦੀ ਰਾਤ ਨੂੰ ਬੀਤਿਆ,ਪਰ ਉਸ ਜੰਗ ਵਾਲੇ ਦਿਨ ਦੀ ਜਦੋਂ ਰਾਤ ਪਈ ਤੇ ਸਿਖਾਂ ਨੇ ਬਹੈਸੀਅਤ ਪੰਥ ਗੁਰੂ, ਸਤਗੁਰਾਂ ਜੀ ਨੂੰ ਅਪਨੇ ਗੁਰਮਤੇ ਨਾਲ ਚਮਕੌਰ ਤੋਂ ਬਾਹਰ ਟੋਰਿਆ ਤਾਂ ਜਿਵੇਂ ਹੋ ਬੀਤੀ ਉਸਦਾ ਸੰਖੇਪ ਮਾਜਰਾ ਅਗਲੇ ਪ੍ਰਸੰਗ ਤੋਂ ਸਮਝ ਆ ਜਾਏਗਾ:—

ਚਮਕੌਰ ਵਿਚ ਸ਼ਹੀਦ ਹੋਏ ਸਿਖਾਂ ਦਾ ਸਸਕਾਰ ਅਧਵਾਟੇ ਰਿਹਾ ਇਸ ਦੇ ਪੂਰੇ ਸਿਰੇ ਚੜ੍ਹਨ ਦਾ ਹਾਲ ਅੱਗੇ ਕਿਤੇ ਆਵੇਗਾ।

# ੫੩. ਮਾਛੀਵਾੜੇ ਦੇ ਕੌਤਕ*

## ੧. [ਅਤੀਤ ਮੂਰਤੀ]

ਚਮਕੌਰ ਦੀ ਗੜ੍ਹੀ ਤੋਂ ਨਿਕਲ, ਪਿਛਲੇ ਰਾਹੋਂ ਚਲ, ਦੁਸ਼ਮਨਾਂ ਵਿਚ ਹਰੋਲੀ ਮਚਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰੌਲੇ ਪਏ ਤੇ ਮਚੇ ਘਸਮਾਨ ਦੇ ਵਿਚ ਦੀ ਨਿਕਲੇ ਜਾ ਰਹੇ ਹਨ । ਓਸ ਤੜਥੱਲੀ ਵਿਚ ਜੋ ਮਚ ਰਹੀ ਸੀ ਤੇ ਰਾਤ ਦੇ ਸਮੇਂ ਤੇ ਗਰਦ ਗੁਬਾਰ ਫੈਲ ਜਾਣ, ਹਨੇਰੇ ਵਿਚ ਆਪ ਇਕ ਪਾਸੇ ਆਖਰ ਦਲਾਂ ਤੋਂ ਪਰੇ ਨਿਕਲ ਹੀ ਗਏ, ਪਰ ਏਥੇ ਸਾਥੀ ਸਿਖ ਤ੍ਰੈਏ ਵਿਛੁੜ ਗਏ । ਓਹ ਕਿਸੇ ਹੋਰ ਰਾਮਰੌਲੇ ਵਿਚੋਂ ਰੌਲੇ ਦਾ ਹਿੱਸਾ ਬਣਦੇ ਤਿਲਕਦੇ ਨਿਕਲ ਗਏ । ਜਦ ਸਵਾਕੁ ਕੋਹ ਉਸ ਥਾਉਂ ਤੋਂ ਗੁਰੂ ਜੀ ਨਿਕਲ ਗਏ ਤਾਂ ਇਕ ਥਾਵੇਂ ਬਠ ਗਏ । ਥੋੜੀ ਦੂਰ ਨੂੰ ਦੋ ਗੁੱਜਰ ਲੰਘੇ, ਇਕ ਤਾਂ ਜਰਾ ਪਰਲੇ ਪਾਸੇ ਸੀ, ਇਕ ਕੋਲ ਆ ਨਿਕਲਿਆ ।ਹੁਣ ਏਥੇ ਚੰਦ ਦੀ ਚਾਂਦਨੀ ਜ਼ਰਾ ਫੇਰ ਚਮਕ ਰਹੀ ਸੀ, ਉਸਨੇ ਗੁਰੂਜੀ ਨੂੰ ਪਛਾਣਕੇ ਆਖਿਆ ਕਿ ਹੈਂ ! ਤੁਸੀ ਤਾਂ ਘੇਰੇ ਵਿਚ ਸਾਓ, ਕਿਕੂੰ ਨਿਕਲ ਆਏ ? ਆਪ ਨੇ ਉਸਨੂੰ ਕਿਹਾ, ਬੋਲ ਨਾ ।ਉਸਨੇ ਕਿਹਾ, ਮੈਂ ਪਕੜਾਕੇ ਇਨਾਮ ਲੈਸਾਂ । ਤਾਂ ਸਤਗੁਰਾਂ ਉਸ ਵੱਲ ਕੁਛ ਮਾਲੀਅਤ ਦੀ ਸ਼ੈ ਸੱਟੀ ਕਿ ਲੈ ਇਨਾਮਏਥੋਂ ਹੀ ਲੈ, ਪਰ ਉਹ ਲੈਕੇਬੀ ਉੱਚੀਉੱਚੀ ਰੌਲਾਪਾਉਣ ਲਗਾ । ਤਦ ਸਤਗੁਰ ਨੇ ਆਪਣੀ ਸੁਭਾਵਕ ਫੁਰਤੀ ਨਾਲ ਉਸਤੇ ਵਾਰ ਕੀਤਾ ਤੇ ਉਸਨੂੰ ਬੋਲਣੋਂ ਆਰੀ ਕਰ ਦਿਤਾ† ਤੇ ਆਪ ਅਗੇ ਟੁਰ ਪਏ । ਫੇਰ ਕੁਛ ਪੈਂਡਾ ਚੱਲਕੇ ਇਕ ਜੰਡ ਹੇਠ ਸਾਹ ਕੱਢਿਆ, ਬੜੀ ਕਠਨਤਾ ਨਾਲ ਨੰਗੇ ਪੈਰੀ ਚੱਲ ਰਹੇ ਹਨ, ਜੋੜਾ ਬੀ ਪੈਰਾਂ ਵਿਚ ਨਹੀਂ ਰਿਹਾ, ਇਕ ਬੇਰੀਆਂ ਅੱਕਾਂ ਦਾ ਝਾੜ ਦੇਖਕੇ ਇਨ੍ਹਾਂ ਦੇ ਵਿਚਕਾਰ ਉਹਲੇ ਬਹ ਗਏ । ਥੋੜੀ ਦੇਰ ਸਾਹ ਕੱਢਕੇ ਫੇਰ ਤ੍ਰਿਖੇ ਤ੍ਰਿੱਖੇ ਟੁਰੇ, ਪਰ ਹੁਣ ਸ੍ਰੀਰਕ ਸ਼ਕਤੀ ਹਾਰ ਦੇਣ ਲਗੀ; ਦੋਦਿਨ ਦੋਰਾਤਾਂ ਅਨੰਦ ਪੁਰੋਂ ਨਿਕਲਿਆਂ ਹੋ ਚੁਕੀਆਂ ਹਨ, ਉਸਤੋਂ ਪਹਲੀ ਰਾਤ ਤੇ ਦਿਨ ਬੀ ਨਿਕਲਣ ਦੀਆਂ ਤਿਆਰੀਆਂ ਵਿਚ ਲੱਗਾ ਸੀ।ਅਜ ਹੁਣ ਦੋ ਦਿਨ ਦੋ ਰਾਤਾਂ ਤੋਂ ਅਗਲੀ (ਪੰਜਵੀਂ) ਰਾਤ ਹੈ, ਅਰਥਾਤ ਲਗ ਪਗਤੇਈ ਪਹਰ ਸਨਧਬੱਧ, ਕਮਰ ਕੱਸਾ ਖੁਹਲੇਬਿਨਾਂ ਜਾਗਦਿਆਂ ਤੇ ਜਗਤ ਦੇ ਮਹਾਨ ਕਠਨਤੇ ਦੁਸਤਰ ਜੰਗਾਂ ਵਿਚੋਂ ਮਹਾਨ ਕਠਨ ਜੰਗ

---

†ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਦੋ ਘਸੁੰਨਾਂ ਨਾਲ ਉਸਦੇ ਦੰਦ ਭੰਨਕੇ ਬੋਲਣੋਂ ਆਰੀ ਕੀਤਾ।ਤਵਾ: ਖਾ: ਵਾਲੇ ਲਿਖਦੇ ਹਨ ਕਿ ਤਲਵਾਰ ਸੂਤਕੇ ਦੋਵੇਂ ਭਰਾ ਜੋ ਆ ਪਏ ਸਨ, ਮੌਤ ਦੀ ਘਾਟ ਉਤਾਰੇ ॥

---

*ਇਹ ਪ੍ਰਸੰਗ ਸੰ: ਨਾ: ੪੫੬ ਵਿਚ ਗੁਰਪੁਰਬ ਸਪਤਮੀ ਤੇ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ ।੧ ਜਨਵਰੀ ੧੯੨੫.

ਕਰਦਿਆਂ ਬੀਤਿਆ ਹੈ। ਸ੍ਰੀਰ ਨੇ ਜੋ ਐਤਨੀ ਝਾਲ ਝੱਲੀ ਹੈ, ਇਹ ਵੀ ਇਕ ਬੜੀ ਅਨੋਖੀ ਗਲ ਹੈ। ਕੌਣ ਸੂਰਮਾਂ ਹੈ ਜੋ ਤ੍ਰੈ ਰਾਤਾਂ ਉਤੋਂ ਥਲੀ ਨਾ ਸੌਂਵੇਂ, ਜੁਧ ਵਿਚ ਰਹੇ ਅਰ ਲਗਾਤਾਰ ਨੱਵੇ ਯਾ ਸੌ ਘੰਟੇ ਜੁਧ ਵਿਚ ਜੁਟਿਆ ਰਹੇ? ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਅਹਿਲ, ਅਜਿਤ, ਅਟੱਲ ਮਰਜ਼ੀ ਦੇ ਮਾਲਕ! ਹੁਣ ਸ੍ਰੀਰ ਨੂੰ ਝੰਉਂਦਾ ਵੇਖਕੇ ਬੀ ਮਨ ਨਹੀਂ ਝੰਵਿਆ। ਸ੍ਰੀਰ ਦਾ ਉਪ੍ਰਾਲਾ ਝਟ ਪਟ ਕਰ ਲਿਆ। ਇਕ ਅੱਕ ਦੇ ਬੂਟੇ ਦੇ ਫੁਲ ਤੋੜਕੇ ਖਾ ਲਏ, ਸੀਘ੍ਰ ਅਸਰ ਲਈ ਅੱਕ ਦੇ ਪੱਤੇ ਤੋਂ ਦੁੱਧ ਚੁਆਕੇ ਚੱਟ ਲਿਆ, ਤੇ ਇਸਦੇ ਅਮਲ ਨਾਲ ਕੁਛ ਪੈਂਡਾ ਹੋਰ ਟੁਰੇ। ਹੁਣ ਮਾਛੀਵਾੜੇ ਦੀ ਜੂਹ ਆ ਗਈ। ਸ੍ਰੀ ਗੁਰੂ ਜੀ ਦੇ ਚਰਨਾਂ ਵਿਚ ਛਾਲੇ ਪੈ ਗਏ ਸੇ, ਟੁਰਨਾ ਕਠਨ ਹੋ ਰਿਹਾ ਸੀ। ਇਕ ਥਾਂ ਲੱਧੀ, ਖੂਹੀ, ਨੇੜੇ ਸੰਘਣੇ ਬ੍ਰਿੱਛ ਸਨ; ਮਾਨੋ ਕੋਈ ਬਾਗ ਸੀ। ਇਸਦੇ ਬਾਹਰ ਵਿੱਥ ਤੇ ਇਕ ਓਟ ਤਕਾਈ ਤੇ ਇਥੇ ਓਟ ਤਕਾਕੇ ਸਤਿਗੁਰੂ ਜੀ ਬੈਠ ਗਏ। ਅਲਸ ਹੋਰ ਵਧਿਆ ਤਾਂ ਇਕ ਟਿੰਡ ਲੀਤੀ; ਉਸਨੂੰ ਦੁਪੱਟੇ ਵਿਚ ਲਪੇਟ ਕੇ ਸਿਰਹਾਨੇ ਰੱਖਿਆ, ਉਸੀਤਰਾਂ ਸ਼ਸਤ੍ਰ ਸਜੇ, ਕਮਰਕੱਸਾ ਬੱਧੇ ਆਪ ਲੇਟ ਗਏ, ਮਾੜਾ ਜਿਹਾ ਕੱਪੜਾ ਜੋ ਕਮਰਕੱਸੇ ਦੇ ਉਤੋਂ ਦੀ ਬੱਧਾ ਸੀ, ਉੱਤੇ ਲਿਆ ਤੇ ਸਿਆਲੇ ਦੀ ਮਹਾਂ ਠੰਢੀ ਰਾਤ ਦੇ ਪਿਛਲੇ ਪਹਰ ਨੀਂਦ ਵਿਚ ਸੈਂ ਗਏ। ਉਹ ਮਹਾਂ ਪੁਰਖ ਜੋ ਅਰਸ਼ਾਂ ਤੋਂ ਰੱਬੀ ਰੰਗ ਰਮਾਣ ਆਯਾ ਹੈ, ਜਿਸਦੀ ਸੇਵਾ ਵਿਚ ਦੇਵਗਣ ਤੇ ਫਰਿਸ਼ਤੇ ਹਾਜ਼ਰ ਹਨ, ਹਾਂ, ਓਹ ਜਿਸ ਦੇ ਟੁਰਨ ਲਈ ਮਖਮਲੀ ਫਰਸ਼ ਵਿਛਦੇ ਸਨ, ਜਿਸਦੇ ਆਰਾਮ ਲਈ ਜਗਤ ਆਪਾ ਵਾਰਦਾ ਸੀ, ਅੱਜ ਤੱਕਣਾ! ਟਿੰਡ ਸਿਰ-ਹਾਣੇ ਰਖ ਭੁੰਞੇ ਪਿਆ ਹੈ, ਪੈਰੀਂ ਛਾਲੇ ਹਨ, ਸਰੀਰ ਥਕਤ ਹੈ, ਉਤੇ ਨੂੰ ਲੋਈ ਕੰਬਲੀ ਤਕ ਨਹੀਂ, ਪਾਸ ਕੋਈ ਦਰਦੀ ਪਿਆਰਾ ਨਹੀਂ, ਪਰਵਾਰ ਵਿਛੋੜ ਆਏ ਹਨ, ਬੱਚੇ ਕੁਹਾ ਆਏ ਹਨ, ਆਂਦ੍ਰਾਂ ਦੇ ਸਨੇਹ ਪੁਰਜੇ ਪੁਰਜੇ ਕਰਵਾ ਆਏ ਹਨ। ਪਜਾਰੇ–ਪਜਾਰਿਆਂ ਤੋਂ ਪਜਾਰੇ–ਬਲੀ ਦਾਨ ਦੇ ਆਏ ਹਨ, ਜੋ ਨਾਲ ਆਏ ਸਨ, ਓਹ ਬੀ ਖੁੰਜਾ ਆਏ ਹਨ, ਇਸ ਵੇਲੇ ਇਕੱਲੇ ਬਿਰਾਜ ਰਹੇ ਹਨ:–

> ਧੰਨ ਧੰਨ ਗੁਰਦੇਵ ਜੂ ਸੁਖ ਦੁਖ
> ਬ੍ਰਿਤੀ ਸਮਾਨ। ਹਰਖ ਸ਼ੋਕ ਜਾਕੈ
> ਨਹੀਂ, ਰਾਗ ਨ ਦ੍ਵੈਖ ਮਹਾਨ।
>
> [ਗੁ: ਪ੍ਰ: ਸੂ:

ਦੇਖਣਾ ਗੁਰ ਜੀ ਠੰਢੀ ਠਾਰ, ਨੰਗੀ, ਕਰੜੀ, ਮੈਲੀ ਧਰਤੀ ਉਤੇ ਜਿਸਦਾ ਭਾਰ ਉਤਾਰਨ ਆਏ ਹਨ, ਡਾਢੀ ਸਰਦੀ ਵਿਚ ਬਿਰਾਜ ਰਹੇ ਹਨ। ਦੇਖੋ ਵੱਖੀ ਪਰਨੇ ਪਏ ਹਨ, ਖੱਬੀ ਵੱਖੀ ਹੇਠ ਨੂੰ ਹੈ, ਸੱਜੀ ਉਪਰ ਨੂੰ ਹੈ, ਮੂੰਹ ਉਸ ਪਾਸੇ ਨੂੰ ਹੈ ਜਿਧਰੋਂ ਕੋਈ ਆ ਸਕਦਾ ਹੈ, ਪਿੱਠ ਤੇ ਸੀਸ ਤੇ ਚਰਨਾਂ ਵਲ ਬ੍ਰਿਛਾਂ ਦੇ ਕੱਟੇ ਪਏ ਟਾਹਨਾਂ ਦੀ ਓਟ

ਦੋਨੋਂ ਹੱਥ ਛਾਤੀ ਅਗੇ ਹਨ, ਗੁਲਸ਼ਤ੍ਰਾਣ, ਜਿਸ ਵਿਚ ਹੀਰਾ ਜੜਿਆ ਹੈ, ਅੰਗੂਠੇ ਵਿਚ ਹੀ ਹੈ। ਸੁੱਤੇ ਪਏ ਹਨ, ਪਰ ਨਿਕੀ ਜੇਹੀ ਆਹਟ ਤੋਂ ਜਾਗ ਸਕਦੇ ਹਨ ਅਰ ਇਕ ਛਿਨ ਵਿਚ ਤਮਾਂਚਾ ਤੀਰ ਚਲਾ ਸਕਦੇ ਹਨ, ਐਉਂ ਸਾਵਧਾਨ ਹਨ। ਗੁਲਸ਼ਤ੍ਰਾਣ ਇਕ ਅੰਗੂਠੇ ਦਾ ਆਸਰਾ ਹੁੰਦਾ ਸੀ ਜੋ ਤੀਰ ਖਿੱਚਣ ਵੇਲੇ ਅੰਗੂਠੇ ਪੁਰ ਆਂਟੀਆਂ ਨਹੀਂ ਪੈਣ ਦੇਂਦਾ ਸੀ, ਓਹ ਬੀ ਹੱਥੋਂ ਨਹੀਂ

ਉਤਾਰਿਆ। ਇਸ ਸਿਪਾਹੀ ਮੂਰਤਿ ਨੂੰ ਵੇਖਣਾ, ਇਸ ਮਹਾਂ ਯੋਧਾ ਮੂਰਤਿ ਦਾ ਦਰਸ਼ਨ ਕਰਨਾ, ਇਹ ਉਹੋ ਮੂਰਤੀ ਹੈ,ਜੋ ਕਵੀਆਂ ਦੇ ਦਰਬਾਰ ਲਾ ਕੇ ਕਵਿਤਾ ਦੇ ਕਟਾਖਜ ਸੁਣਦੀਤੇਆਪ ਕਵਿਤਾ ਕੰਹਦੀ ਹੁੰਦੀ ਸੀ, ਹਾਂ, ਇਹ ਗੁਲਸ਼ਤ੍ਰਾਣ ਵਾਲਾ ਹੱਥ ਉਹੋ ਹੈ ਜੋ ਸਿਰੰਦੇ ਤੇ ਰਬਾਬ ਤੇ ਵੀਣਾਂ ਤੇ ਫਿਰਦਾ ਕੋਮਲਤਾਈ ਦੀ ਹਦ ਕਰ ਦੇਂਦਾ ਹੁੰਦਾ ਸੀ। ਹਾਂ, ਇਹ ਉਹ ਮੂਰਤੀ ਹੈ ਜੋ ਦੁਖੀਆਂ ਲਈ ਪਸੀਜਦੀ ਤੇ ਮੇਹਰਾਂ ਨਾਲ ਅੰਦਰੋਂ ਬਾਹਰੋਂ ਘੁਲ ਘੁਲ ਜਾਂਦੀਸੀ,ਇਹ ਓਹੋ ਮਹਾਂਰਸੀਆ ਮੂਰਤੀ ਹੈ, ਜਿਨਾਂ ਦੀ ਕਦਰ ਕਰਕੇ ਜਗਤ ਦੇ ਗਣੀ ਆਕੇ ਓਟ ਲੈਂਦੇ ਸਨ। ਹਾਂ, ਇਹ ਉਹੋ ਅੱਖਾਂ ਇਸ ਵੇਲੇ ਬੀਰ ਰਸਮਤੀਆਂ ਮੁੰਦ ਰਹੀਆਂ ਹਨ, ਜਿਨ੍ਹਾਂ ਨੇ ਜਗਤ ਦੇ ਦੁਖ ਹਰਨ ਲਈ ਆਪੇ ਨੂੰ ਕਈ ਵੇਰ ਭਰਿਆ। ਆਹ! ਕੌਣ ਸਮਝੇ ਇਸ ਮ੍ਰਿਦੁਲ ਤੇ ਹੀਰੇ ਵਾਂਙ ਪੀਡੇ ਦਿਲ ਦੀ ਘੁੰਡੀ ਨੂੰ? ਹਾਂ, ਦਰਸ਼ਨ ਕਰੋ ਮੂਰਤੀ ਦਾ। ਅੰਦਰ ਦਾ ਕਿਸਨੂੰ ਪਤਾ ਹੈ ਇਸ ਮਹਾਂਨ ਮਨ ਵਾਲੇ ਦਾ, ਜੋ ਆਪਣੀਆਂ ਅੱਖਾਂ ਦੇ ਸਾਹਮਣੇ ਪੁੱਤਰਾਂ ਨੂੰ ਜੂਝਦੇ ਤੇ ਮੈਦਾਨ ਵਿਚ ਮਰਦੇ ਮੈਦਾਨ ਟੁਰਦੇ ਵੇਖਦਾ ਤੇ ਸ਼ਾਵਾਸ਼ੇ ਸ਼ਾਵਾਸ਼ੇ ਆਖਦਾ ਹੈ? ਕੌਣ ਇਸ ਗਹਰ ਗੰਭੀਰ ਅਥਾਹ ਦਿਲ ਨੂੰ ਸਮਝੇ? ਹਾਂ, ਦਰਸ਼ਨ ਕਰੋ ਤੇ ਨਮਸ-ਕਾਰ ਕਰੋ ਤੇ ਆਖੋ:-ਤੂੰ ਧੰਨ ਹੈਂ ਸਾਹਬ੍ਰੀ ਗੁਰੂ ਗੋਬਿੰਦ ਸਿੰਘ!

ਤੂੰ ਧੰਨ ਹੈਂ!
ਤੂੰ ਧੰਨ ਹੈਂ!

—o—

## ੨. [ਆ ਮਿਲੇ]

ਉਧਰ ਤ੍ਰੈਏ ਸਿਖ ਉਸ ਘਮਸਾਨਵਿਚ ਵਿਛੜੇ, ਖਿਸਕਦੇ,ਤਿਲਕਦੇ,ਰੌਲਾਪਾਂਦੇ, ਛੈਂਹਦੇ, ਲੁਕਦੇ, ਉਚਕਦੇ, ਲੋੜ ਪਈ ਤੇ ਧੌਲ ਧੱਪਾ ਕਰਦੇ ਨਸਦੇ ਨਿਕਲੇ ਚਲੇਜਾ ਰਹੇ ਹਨ। ਏਹ ਪਜਾਰੇ ਵਿਛੁੜੇ ਸਤਗੁਰਾਂ ਤੋਂ ਅਪਨੀ ਜਾਨ ਬਚਾਣ ਦੀ ਤਾਂਘਵਿਚਨਹੀਂ ਸਨ, ਪਰ ਕਿਸੇ ਔਖੀ ਥਾਂ ਫੁਰਤੀਆਂ ਦੇ ਸੁਦਾਰ ਸਤਗੁਰੂ ਜੀ ਇਉਂ ਸ਼ੀਘ੍ਰਤਾ ਨਾਲ ਤਿਲਕ ਗਏ ਕਿ ਉਸੇ ਕਠਨਤਾ ਵਿਚੋਂ ਨਿਕਲਦੇ ਸਿਖ ਆਪਨੂੰ ਮਿਲ ਨਾ ਸਕੇ, ਆਪਦੀ ਸ਼ੀਘ੍ਰਤਾ ਦੀ ਬ੍ਰਾਬਰੀ ਨਾ ਕਰਸਕੇ, ਪਰ ਏਹ ਤ੍ਰੈਏ ਸਤਗੁਰ ਦੇ ਅਟੱਲ ਵਾਕ ਦੇ ਭਰੋਸੇ ਵਾਲੇ ਉਸੇ ਤਾਰੇ ਦੀ ਸੇਧੇ ਜੋ ਸਤ-ਗੁਰੂ ਨੇ ਦੱਸਿਆ ਸੀ, ਤੁਰੀ ਗਏ। ਰਸਤੇ ਵਿਚ ਸਜੇ ਖੱਬੇ ਸਾਰੇ ਭਾਲ ਕਰਦੇ ਗਏ। ਇਹ ਬੀ ਉਨੀਂਦੇ ਤੇ ਥਕੇਵੇਂ ਵਿਚ ਸਨ, ਪਰ ਪਿਆਰੇ ਦੀ ਸੇਵਾ ਦਾ ਚਾਓ ਕਦੇ ਝੁੰਉਦਾ ਨਹੀਂ ਸੀ, ਅਨਝੁੰਵੇਂ-ਮਨ ਤੁਰੀ ਗਏ, ਤੁਰੀ ਕੀਹ ਨਸੀ ਗਏ। ਆਖਰਪਹੁ ਫੁਟੀ ਦੇ ਵੇਲੇ ਉਸ ਟਿਕਾਣੇ ਦੇਵ ਨੇਪਹੁੰ-ਚਾਏ ਜਿਥੇ ਧਰਾਨਾਥ ਸੀਤਲ ਕਠੋਰ ਧਰਾ ਉੱਤੇ ਬਿਰਾਜ ਰਹੇ ਸਨ।ਖੂਹੇਤੇ ਪਾਣੀ ਲੈਣ ਗਏ ਤਾਂ ਦਇਆ ਸਿੰਘ ਨੇ ਕਿਹਾ: ਕਦਮ ਏਥੋਂ ਅਗੇ ਨਹੀਂ ਟੁਰਦੇ, ਯਾ ਥਕੇਵਾਂ ਹੈਯਾ ਪਜਾਰੇ ਦਾ ਮਿਲੇਵਾਂ ਹੈ।ਧਰਮਸਿੰਘਨੇਕਿਹਾ, ਔਹ ਬ੍ਰਿਛਾਂ ਦੇ ਉਹਲੇ ਕੁਛ ਚਮਕ ਹੈ; ਜਾਂ ਅਗੇ ਵਧੇ ਤਾਂ ਹੀਰੇ ਦੀ ਚਮਕ ਹੋਰ ਸਾਫ ਹੋ ਦਿੱਸੀ, ਇਸ ਵੇਲੇ ਸਤਗੁਰ ਜੀ ਦਾ ਗੁਲਸ਼-ਤ੍ਰਾਣ ਵਾਲਾ ਹੱਥ ਅੱਗੋਂ ਉਠਕੇ ਸੀਸ ਤੇ ਪਿਆ ਸੀ ਤੇ ਉਸ ਵਿਚ ਜੜਿਆ ਹੀਰਾ ਚਮਕ ਮਾਰ ਰਿਹਾ ਸੀ। ਮਾਨ ਸਿੰਘ ਨੇ ਅਗੇ ਜਾਕੇ ਡਿੱਠਾ ਤਾਂ ਖੁਸ਼ੀ ਦਾ ਹੜ ਚੜ੍ਹ ਆਇਆ,ਪਿਆਰਾ ਪਾ ਲਿਆ,ਪਿਆਰਾ

ਪਾ ਲਿਆ, ਪਰ ਆਹ ਤੱਕੋ ! ਰਾਠ ਮਾਨ ਸਿੰਘ, ਅਜਿਤ ਮਾਨ ਸਿੰਘ, ਅਹਿਲ ਮਾਨ ਸਿੰਘ ਦੇ ਨੈਣ ਭਰ ਆਇ ! ਹਾਇ ! ਮੇਰੇ ਅਰਸ਼ਾਂ ਦੇ ਮਾਲਕ ਕਿਸ ਦਸ਼ਾ ਵਿਚ ਕਿਵੇਂ ਇਸ ਕਠੋਰ ਧਰਤੀ ਪੁਰ ਭੁੰਞੇ ਬਿਰਾਜ ਰਹੇ ਹਨ । ਹਾਂ, ਰੋ ਕੇ ਦਿਲਵਿਚ ਹਾਵਾਖਾਕੇ, ਹਾਂ ਫੇਰ ਸੰਭਲਕੇ, ਦਿਲ ਨੂੰ ਕਹਣ ਲੱਗਾ:- ਓ ਮਾਨ ਸਿੰਘਾ ਇਹ ਰੱਬੀ ਜੋਤ ਹੈ, ਆਪ ਹੈ, ਸ਼ੁਕਰ ਕਰ ਕਿ ਧਰਾ ਦਾ ਭਾਰ ਹਰਣ ਆਏ ਹਨ । ਦੁਖ ਸਾਡੇ ਲਈ ਪਾ ਰਹੇ ਹਨ, ਸਾਡੇ ਮਨ ਨੂੰ ਮਾਇਆ ਦੀ ਗੁਲਾਮੀ ਤੋਂ ਤੇ ਸਾਡੇ ਸ੍ਰੀਰ ਨੂੰ ਪਾਪ ਦੀ ਗੁਲਾਮੀ ਤੋਂ ਤੇ ਸਾਡੇ ਦੇਸ ਨੂੰ ਤੁਰਕ ਦੀ ਗੁਲਾਮੀ ਤੋਂ ਸੁਤੰਤ੍ਰ ਕਰਨ ਆਏ ਹਨ । ਸਾਨੂੰ ਨਿਰਭੈ ਪਦ ਤੇ ਪਹੁੰਚਾਵਣ ਲਈ ਭੈ ਨਾਲ ਲੜ ਰਹੇ ਹਨ । ਸਾਨੂੰ ਸੁਖ ਦੇਣ ਲਈ ਦੁਖਾਂ ਨਾਲ ਜੰਗ ਰਚਾ ਰਹੇ ਹਨ । ਹੋਹੁ ਬਲਿਹਾਰ ਇਸ ਪਾਵਨ ਮੂਰਤਿ ਦੇ, ਇਸਨੂੰ ਹਰਖ ਕਾਹਦਾ ਹੈ ਤੇ ਸ਼ੋਕ ਕਾਹਦਾ ? ਇਸਨੂੰ ਹਾਨ ਕੀ ਹੈ ਤੇ ਲਾਭ ਕੀ ਹੈ ? ਇਸਦਾ ਕੌਣ ਵੈਰੀ ਹੈ ਤੇ ਕੌਣ ਮੋਹ ਫਾਥਾ ਪਜਾਰਾ ਹੈ? ਇਹ ਇਕ-ਰਸ, ਸਦਾ ਰੰਗ ਰੱਤੀ, ਹਰੀ ਦੀ ਮੂਰਤੀ, ਗੋਬਿੰਦ ਰੂਪ ਸੂਰਤ ਹੈ । ਇਸ ਖੁਸ਼ੀ, ਵੈਰਾਗ, ਪ੍ਰੇਮ ਤੇ ਗਿਆਨ ਦੇ ਰੰਗਾਂ ਵਿਚ ਦੀ ਲੰਘਦਾ ਮਾਨ ਸਿੰਘ ਪਿੱਛੇ ਮੁੜਿਆ, ਦਇਆ ਸਿੰਘ ਤੇ ਧਰਮ ਸਿੰਘ ਨੂੰ ਸੈਨਤ ਕੀਤੀ, ਉਹ ਬੀ ਆਏ । ਹਾ, ਬੇਵਸੇ ਨੈਣ ਭਰ ਆਏ । 'ਹੇ ਖ਼ੂਨੀ ਭੂਮੀ ! ਤੂੰ ਅਪਨੇ ਭਾਰ ਹਰਨ ਆਏ ਨਾਲ ਬੀ ਉਹੋ ਰੰਗ ਵਰਤ ਰਹੀ ਹੈਂ !' ਪਰ ਦੋਵੇਂ ਨਾਮ ਰਸੀਏ ਸੂਰਮੇ ਸੇ, ਮਾਨ ਸਿੰਘ ਵਾਂਙੂ ਹੀ ਖੁਸ਼ੀ, ਵੈਰਾਗ, ਪ੍ਰੇਮ ਤੇ ਗਯਾਨ ਦੇ ਭਾਵਾਂ ਵਿਚ ਦੀ ਲੰਘਕੇ ਚਰਨ ਕਮਲਾਂ ਪਾਸ ਆ ਬੈਠੇ, ਸਹਜੇ ਸਹਜੇ ਚਰਨ ਮੱਲਣ ਲੱਗੇ । ਛਾਲੇ ਦੇਖਕੇ ਫੇਰ ਨੈਣ ਭਰ ਆਏ । ਬਚਾ ਬਚਾ ਕੇ ਦੋਵੇਂ ਜਣੇ ਚਰਨਾਂ ਨੂੰ ਮਲਣ ਲੱਗੇ, ਤੀਸਰੇ ਮਾਨੋ ਪਹਰੇ ਤੇ ਹਨ, ਕਮਾਨ ਸੰਭਾਲ ਕੇ ਟਹਲਣ ਲਗ ਗਏ । ਚਰਨਾਂ ਪਰ ਹਥ ਪੈਂਦਿਆਂ ਸਤਿਗੁਰ ਜੀ ਦੀ ਜਾਗ ਖੁਲ੍ਹੀ, ਪਰ ਦਿਲਾਂ ਦੇ ਮਹਰਮਤੇ ਆਤਮਰੌਂਆਂ ਦੇ ਜਾਣੂੰ, ਪਜਾਰ ਦੀਝਰਨਾਟ ਤੋਂ ਜਾਣੂੰ ਸੁਖ ਵਿਚ ਹੀ ਰਹੇ । ਥੋੜੀ ਦੇਰ ਮਗਰੋਂ ਧਨੁਖ ਸੰਭਾਲ ਫੇਰ ਨੈਣ ਖੋਹਲ-ਕੇ ਇਕ ਦੰਮ ਉੱਠੇ । ਪਿਆਰਿਆਂ ਨੂੰ ਡਿੱਠਾ, ਉਨ੍ਹਾਂ ਨੇ ਮੱਥਾ ਟੇਕਿਆ, ਆਪਨੇ ਤ੍ਰੈਆਂ ਨੂੰ ਵਾਰੋ ਵਾਰੀ ਛਾਤੀ ਨਾਲ ਲਾਕੇ ਪਿਆਰ ਦਿੱਤਾ । ਹੁਣ ਦਇਆ ਸਿੰਘ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ! ਦਿਨ ਚੜ੍ਹਨ ਲੱਗਾ ਹੈ, ਤੁਰਕ ਦਲ ਆ ਪਹੁੰਚੇ ਤਾਂ ਅਦਰਜ ਨਹੀਂ, ਸੂਰਜ ਚੜ੍ਹਨ ਤੋਂ ਪਹਲਾਂ ਕਿਤੇ ਲੁਕ ਚੱਲਣਾ ਚਾਹੀਏ । ਸਤਗੁਰ ਜੀ ਮੁਸਕ੍ਰਾਕੇ ਬੋਲੇ: ਐਸ ਬਾਗ ਵਿਚ ਵੜ ਚੱਲੋ, ਜੇ ਸਮਾਂ ਲੰਘ ਗਿਆ ਤਾਂ ਸੁਖ, ਜੇ ਨਾ ਲੰਘਿਆ ਤਾਂ ਇਸ ਦੀ ਮੋਰਚੇਬੰਦੀ ਕਰ ਲਓ, ਪੱਕੀ ਕੰਧ ਹੈ, ਓਟ ਹੈ, ਜੰਗ ਰਚਾ ਦਿਆਂਗੇ । ਫੁਰਤੀ ਨਾਲ ਕੁਛ ਛਕਣ ਛਕਾਣ ਜੋਗਾ ਤੇ ਹੋਰ ਕੁਛ ਲੈ ਆਓ । ਇਹ ਕਹ ਉੱਠੇ, ਪਰ ਲੱਤਾਂ ਆਕੜ ਗਈਆਂ ਸਨ ਤੇ ਪੈਰਾਂ ਦੇ ਛਾਲੇ ਕਦਮ ਨਹੀਂ ਸਨ ਧਰਨਦੇਂਦੇ, ਕੱਛੇ ਦੇ ਪਾਉਚੇ ਜੰਘਾਂ ਦੇ ਵਿਚ ਲਹ ਚੁਕੇ ਤੇ ਚੰਮੜ ਚੁਕੇ ਸੇ ਟੁਰਨ ਦੀ ਕੋਈ ਤਾਬ ਨਹੀਂ ਸੀ । ਸੋ ਮਾਨ ਸਿੰਘ ਨੇ ਕੰਧਾੜੇ ਚਾ ਲਿਆ ਤੇ ਬਾਗ ਵਿਚ ਜਾ ਵੜੇ । 'ਬਾਗ ਤਾਂ ਆਪਣਾ ਲੱਗਦਾ ਹੈ' ਕਹਕੇ 'ਸਤਗੁਰ ਜੀ ਨੇ ਜੰਗ ਆ ਪਏ ਤੇ ਕੀ ਕਰਨਾ ਹੋਊ' ਦੀ ਸੋਚ ਵਿਚ

ਚਾਰ ਚੁਫੇਰੇ ਨਜ਼ਰ ਦੁੜਾਈ। ਬਾਗ ਵਿਚ ਸੰਘਣੇ ਬ੍ਰਿਛਾਂ ਦੀ ਓਟ ਜਾ ਬੈਠੇ, ਖੂਹ ਵਗ ਰਿਹਾ ਸੀ ਤੇ ਖੂਹ ਦੇ ਗਾਧੀ ਨੇ ਪਛਾਤਾ ਕਿ ਕੋਈ ਓਹ ਪੀਰ ਹਨ, ਜਿਨ੍ਹਾਂ ਦੀ ਮੰਹਮਾ ਮੇਰਾ ਮਾਲਕ ਕਰਿਆਕਰਦਾ ਹੈ। ਬਾਗ ਵਿਚ ਦਾ ਅਵੇਦਾਰਾਂ ਵਾਂਙੂ ਆ ਗਏ ਹਨ, ਮੈਂ ਦੌੜਕੇ ਮਾਲਕ ਨੂੰ ਖਬਰ ਕਰਾਂ, ਮਤਾਂ ਆਉਭਗਤ ਵਿਚ ਫਰਕ ਨਾ ਪਵੇ। ਜਾਂ ਗੁਲਾਬੇ ਨੇ, ਜੋ ਓਸਦਾ ਮਾਲਕ ਸੀ ਤੇ ਗੁਰੂ ਘਰ ਦਾ ਮਸੰਦ ਸੀ, ਸੁਣਿਆਂ ਤਾਂ ਭੱਜਾ ਆਇਆ। ਇਹ ਮਸੰਦ ਡਰਾਕਲ ਮਨ ਦਾ ਤਾਂ ਸੀ, ਪਰ ਸੀ ਸਨਮੁਖ। ਸ੍ਰੀ ਗੁਰੂ ਜੀ ਤੇ ਭਰੋਸਾ ਰਖਦਾ ਸੀ ਅਰ ਸੇਵਾ ਪੂਜਾ ਕਰਦਾ ਸੀ, ਉਸ ਮੋਹਨ ਮੂਰਤੀ ਦਾਪ੍ਰੇਮੀ ਬੀ ਚੰਗਾਸੀ। ਸਾਰਾ ਹਾਲ ਦੇਖ, ਸੁਣ ਤੇ ਸਮਝਕੇ ਆਖਣ ਲੱਗਾ: ਏਥੇ ਦਿਨ ਲੁਕ ਛਿਪਕੇ ਗੁਜਾਰ ਲੈਣਾ ਠੀਕ ਹੈ, ਤੇ ਹਨੇਰੇ ਹੋਏ ਮੇਰੇ ਘਰ ਚਲੋ, ਉਥੇ ਲੁਕਾ ਪੂਰਾ ਰਹ ਜਾਵੇਗਾ। ਗੁਲਾਬਾ ਮਿੱਠੇ ਸੁਭਾ ਦਾ ਤੇ ਕੁਛ ਹਥਹੁੰ ਦੇਣ ਵਾਲਾ ਸੀ, ਇਸ ਕਰਕੇ ਮਾਛੀਵਾੜੇ ਦੇ ਹਿੰਦੂ ਮੁਸਲਮਾਨ ਸਾਰੇ ਏਸਦਾ ਲਿਹਾਜ਼ ਮੁਲਾਹਜ਼ਾ ਚੰਗਾ ਰਖਦੇ ਸੇ, ਸਤਗੁਰਾਂ ਨੇ ਓਸਦੇ ਬਚਨ ਨੂੰ ਮੰਨਲਯਾ। ਉਸਨੇ ਹੁਣ ਬਾਗ ਦੀ ਤਕੜਾਈ ਕੀਤੀ, ਕਾਮੇ ਨੂੰ ਸਮਝਾ ਦਿਤਾ ਤੇ ਆਪ ਘਰੋਂ ਕੁਛ ਅੰਨ ਪਾਣੀ ਲੈਣ ਗਿਆ। ਸਿੰਘਾਂ ਨੇ ਸ੍ਰੀ ਗੁਰੂ ਜੀ ਨੂੰ ਪੰਜ ਇਸ਼ਨਾਨਾਂ ਕਰ-ਵਾਯਾ। ਇੰਨੇ ਨੂੰ ਗੁਲਾਬੇ ਦਾ ਭਰਾ ਪੰਜਾਬਾ ਗਰਮ ਦੁੱਧ ਛੁਹਾਰੇ ਪਾਕੇ ਉਬਾਲਿਆ ਹੋਇਆ ਲੈ ਆਇਆ। ਇਹ ਛਕਕੇ ਗੁਰੂ ਜੀ ਦੀ ਆਗਯਾ ਵਿਚ ਤ੍ਰੈਏ ਸਿਖ ਤੇ ਆਪ ਮਹਾਰਾਜ ਬਿਰਾਜ ਗਏ ਤੇ ਗੁਲਾਬਾ ਤੇ ਪੰਜਾਬਾ ਮਾਨੋਂ ਪਹਰੇ ਤੇ ਰਹੇ। ਦਿਨ ਢਲੇ ਦੇ ਵੇਲੇ ਸਾਰੇ ਉਠੇ, ਗੁਲਾਬੇ ਦੇ ਘਰੋਂ ਐਸ ਵੇਲੇ ਲਾਪਸੀ ਆਈ ਤੇ ਸਾਰਿਆਂ ਛਕੀ। ਹੁਣ ਰਾਖੀ ਲਈ ਸਿੰਘ ਸਾਵਧਾਨ ਹੋਗਏ ਤੇ ਗੁਲਾਬੇ ਨੇ ਘਰ ਜਾਕੇ ਤਿਆਰੀ ਅਰੰਭੀ। ਰਾਤ ਪਈ ਤੇ ਗੁਲਾਬਾ ਆਕੇ ਗੁਰੂ ਜੀ ਤੇ ਸਿੰਘਾਂ ਨੂੰ ਅਪਨੇ ਘਰ ਲੈ ਗਿਆ। ਇਕ ਚੁਬਾਰਾ ਜੋ ਨਵਾਂ ਬਨਾਯਾ ਸੀ, ਉਥੇ ਗੁਰੂ ਜੀ ਨੂੰ ਨਵੇਂ ਪਲੰਘ ਪੁਰ ਡੇਰਾ ਕਰਵਾ-ਇਆ, ਪ੍ਰੇਮ ਨਾਲ ਪ੍ਰਸ਼ਾਦ ਛਕਾਯਾ। ਰਾਤ ਸੌਂ ਰਹੇ ਤੇ ਸਵੇਰੇ ਗੁਰੂਜੀ ਇਸ਼ਨਾਨ ਕਰਨ ਲਗੇ। ਕਛਹਰੇ ਦੇ ਪੌਂਚੇ ਜੰਘਾਂ ਵਿਚ ਖਿਚੀਂਦੇ ਜ਼ਖਮ ਪਾਕੇ ਚੰਮੜ ਚੁਕੇ ਸਨ, ਗਰਮ ਪਾਣੀ ਦੇ ਗੜਵੇ ਪਾ ਪਾ ਮੁਸ਼ਕਲਾਂ ਨਾਲ ਉਚਾਇਆ। ਫੇਰ ਇਸ਼ਨਾਨ ਪਾਨ ਕਰਕੇ ਤਯਾਰ ਬਰਤਯਾਰ ਹੋ ਬੈਠੇ। ਲੰਗਰ ਵਾਸਤੇ ਜਦ ਬੱਕਰਾ ਆਇਆ ਤੇ ਗੋਲੀ ਮਾਰਕੇ ਝਟਕਾਇਆ ਗਿਆ ਤਾਂ ਗੁਆਂਢ ਦੇ ਇਕ ਬ੍ਰਾਹਮਣ ਨੇ ਖੜਾਕ ਸੁਣਕੇ ਸ਼ੱਕ ਕੀਤਾ ਕਿ ਕੀ ਹੈ? ਤੇ ਟੁਹ ਕਰ ਕਰਕੇ ਉਸਨੇ ਪਤਾ ਲਾ ਹੀ ਲੀਤਾ।ਸੋ ਉਹ ਇਕ ਥਾਲ ਪਤਾਸਿਆਂ ਦਾ ਤੇ ਇਕ ਜੰਞੂ ਵਿਚ ਧਰਕੇ ਬੇ ਪੁਛੇ ਅੰਦਰ ਆਕੇ ਚੁਬਾਰੇ ਵੜ੍ਹ ਗਿਆ ਤੇ ਅਗੇ ਧਰਕੇ ਮੱਥਾ ਟੇਕਿਆ। ਇਹ ਬਾਹਮਨ ਅਗੇ ਗੁਰੂ ਜੀ ਦੇ ਦਰਸ਼ਨ ਕਰ ਆਇਆ ਸੀ ਤੇ ਗੁਰੂ ਜੀ ਪਰ ਸ਼ਰਧਾ ਬੀ ਰਖਦਾ ਸੀ, ਗ੍ਰੀਬ ਸੀ, ਤੇ ਸਰਲ ਸੀ। ਸਤਗੁਰਾਂ ਨੇ ਪੰਜ ਮੁਹਰਾਂ ਥਾਲ ਵਿਚ ਧਰ ਦਿਤੀਆਂ ਬ੍ਰਾਹਮਨ ਅਸੀਸ ਦੇਕੇ, ਮੱਥਾ ਟੇਕਕੇ ਤੇ ਥਾਲ ਚੁਕਕੇ ਘਰ ਆ ਗਿਆ। ਉਸਦਾ ਗੁਰੂ ਜੀ ਨਾਲ ਪਿਆਰ ਤੇ ਭਾਵ ਇਹ ਸੀ ਕਿ ਆਪ ਸਾਰਾ ਕਸ਼ਟ ਸਾਡੇ ਧਰਮ ਰੱਖਯਾ ਵਾਸਤੇ ਝੱਲ

ਰਹੇ ਹੋ। ਜੇਵ੍ਹ ਅਗੇ ਧਰਨਾ ਇਸ ਗਲਦੀ ਨਿਸ਼ਾਨੀ ਸੀ ਕਿ ਮੈਂ ਆਪਦੀ ਸ਼ਰਨ ਹਾਂ, ਮਿਤ੍ਰ ਦਾਸ ਹਾਂ,ਦਰਸ਼ਨ ਨੂੰ ਆਇਆਹਾਂ ਤੇ ਆਪ ਅਪਨਾ ਮਿਤ੍ਰ ਜਾਣੋ।ਪਰੰਤੂ ਬ੍ਰਾਹ-ਮਨ ਦੇ ਹੋ ਜਾਣ ਤੇ ਗੁਲਾਬੇ ਦੀ ਵਹੁਟੀ ਘਬਰਾਈ ਕਿ ਸਤਗੁਰਾਂ ਦੀ ਸੋਇ ਨਿਕਲ ਗਈ ਹੈ, ਉਹ ਨਾ ਹੋਵੇ ਜੋ ਇਹ ਪਤਾ ਬਾਹਰ ਕਢ ਦੇਵੇ।ਪਤੀ ਨੂੰ ਸਮਝਾਇਆ, ਓਹ ਬੀ ਡਰਿਆ,ਪਰ ਇਕ ਪਾਸੇ ਉਸਦਾ ਸਿਦਕ ਸੀ,ਦੂਏ ਪਾਸੇ ਡਰ; ਇਸ ਲਈ ਅਸਮੰਜਸ ਵਿਚ ਹੀ ਰਿਹਾ। ਐਤਨੇ ਨੂੰ ਦੂਸਰੇ ਹਮਸਾਏ ਸੱਯਦ ਦੇ ਘਰ ਆਪਦੇ ਅਤੇ ਸਿੰਘਾਂ ਦੇ ਮਹਾਂਪ੍ਰਸ਼ਾਦ ਛਕਕੇ ਸਿੱਟੀਆਂ ਹੱਡੀਆਂ ਜਾ ਪਈਆਂ, ਉਨ੍ਹਾਂ ਨੇ ਰੌਲਾ ਪਾਇਆ, ਓਇ ਗੁਲਾਬਿਆ! ਤੂੰ ਕਿਨ੍ਹਾਂ ਨੂੰ ਘਰ ਉਤਾਰਿਆ ਹੈ? ਪਰ ਐਤਨੇ ਨੂੰ ਸਯਦਾਣੀ ਨੇ ਕੀਹ ਡਿੱਠਾ ਕਿ ਹੱਡੀਆਂ ਦੇ ਨਾਲ ਕਿਤੇ ਕਿਤੇ ਮੁਹਰਾਂ ਬੀ ਡਿੱਗੀਆਂ ਹਨ। ਸਯਦਾਣੀ ਉਹ ਮੁਹਰਾਂ ਚਾਉਂਦੀ ਜਾਵੇ ਤੇ ਆਖੀ ਜਾਵੇ: ਕੋਈ ਡਰ ਨਹੀਂ;ਭੈਣੇ! ਭੁਲ ਭੁਲੇਖੇ ਜੇ ਕੁਛ ਕੂੜਾ ਕਰਕਟ ਸਾਡੇ ਪਾਸੇ ਆ ਪਇਆ,ਤਾਂ ਸੁਖ! 'ਹਮਸਾਏ ਮਾਂ ਪਿਓ ਜਾਏ' ਹੁੰਦੇ ਹਨ ਤੇ ਉਧਰ ਸਯਦਾਣੀ ਪਤੀ ਪੁਤ੍ਰ ਨੂੰ ਮੁਹਰਾਂ ਦਿਖਾਕੇ ਉੱਚੀ ਬੋਲਨੋਂ ਹੋੜਦੀ ਜਾਵੇ। ਪਰ ਗੁਲਾਬੇ ਦੀ ਵਹੁਟੀਨੂੰ ਇਸਤੋਂ ਬੀ ਘਬਰਾ ਹੋਇਆ। ਸਤਗੁਰਾਂ ਨੇ ਮੁਲ ਪਾ ਲਿਆ ਕਿ ਹਮਸਾਏ ਲੋਭੀ ਹਨ।ਗੁਰੂ ਜੀ ਨੇ ਗੁਲਾਬੇ ਦਾ ਘਬਰਾ ਬੀ ਡਿਠਾ।ਗੁਲਾਬੇ ਨੇ ਬੇਨਤੀ ਕੀਤੀ, ਕਿ ਪਾਤਸ਼ਾਹ ਤੁਰਕ ਦਲ ਆ ਪੁੱਜਾ ਹੈ, ਆਪਦਾ ਹੁਣ ਇੱਥੋਂ ਟੁਰ ਜਾਣਾਹੀ ਸੋਹਣੀ ਗਲ ਹੈ। ਇਹ ਬੇਨਤੀ ਮੈਂ ਆਪਦੀ ਸਲਾਮਤੀ ਵਾਸਤੇ ਕਰਦਾਹਾਂ, ਪਰ ਉਂਝ ਮੈਂ ਬੀ ਅਪਨੇ ਲਈ ਡਰਦਾ ਹਾਂ,ਮੈਂ ਸ੍ਰੀ ਜੀ ਤੋਂ ਅਪਣੇ ਨਿਤਾਣ ਪੁਣੇਦਾ ਬੀ ਲੁਕੋ ਨਹੀਂ ਕਰਦਾ। ਆਖਣ ਲਗੇ,ਗੁਲਾਬਿਆ! ਘਬਰਾ ਨਾ, ਵਾਹਿਗੁਰੂ ਤੇਰਾ ਵਾਲ ਵਿੰਗਾ ਨਹੀਂ ਕਰੇਗਾ,ਤੇ ਅਸੀ ਸਹੀ ਸਲਾਮਤ ਨਿਕਲ ਜਾਵਾਂਗੇ, ਅਕਾਲ ਸਾਡੇ ਨਾਲ ਹੈ।

—o—

੩. [ਗੁਰਪੁਰਬਾਂ ਵਾਲੇ ਦਿਹਾੜੇ]

ਇਹ ਓਹਦਿਹਾੜੇ ਹਨ ਜਦੋਂ ਅਨੰਦ ਪੁਰ ਵਿਚ ਗੁਰਪੁਰਬਾਂ ਦੀਆਂ ਤਯਾਰੀਆਂ ਤੇ ਸੰਗਤਾਂ ਦੇ ਉਤਸ਼ਾਹ ਤੇ ਰੰਗ ਖੁਸ਼ੀਆਂ ਦੇ ਸਮੁੰਦ੍ਰ ਨੂੰ ਠਾਠਾਂਵਿਚ ਲੈ ਆਯਾਕਰਦੇ ਸਨ। ਪਰ ਐਤਕੀ ਦੇਖੋ ਕਿਆ ਆਨੰਦ ਖਿਲ ਰਿਹਾ ਹੈ ? ਨਾ ਅਨੰਦਪੁਰ, ਨਾ ਕਿਲੇ, ਨਾ ਕੋਟ,ਨਾ ਮੰਦਰ,ਨਾ ਬਾਗ, ਨਾ ਹੌਜ਼, ਨਾ ਦੀਵਾਨਖਾਨੇ, ਨਾ ਲਸ਼ਕਰ, ਨਾ ਸਿਖ ਸੰਗਤਾਂ ਦੇ ਵਹੀਰ, ਨਾ ਮਾਂ, ਨਾ ਇਸਤ੍ਰੀ, ਨਾਂ ਪੁਤ੍ਰ, ਇਕੱਲੇ, ਗੁਰੂ ਜੀ ਇਕੱਲੇ,ਤ੍ਰੈ ਸਿਖ ਤੇ ਇਕ ਮਸੰਦ,ਓਹਬੀ ਡਰ ਰਿਹਾ ਹੈ। ਡਰ ਰਿਹਾ ਹੈ ਗੁਰੂ ਜੀ ਦੀ ਸਲਾਮਤੀ ਵਾਸਤੇ, ਡਰ ਰਿਹਾ ਹੈ ਅਪਨੀ ਸਲਾਮਤੀ ਵਾਸਤੇ। ਸਿਖ ਹੈ, ਚਾਹੁੰਦਾ ਹੈ ਕਿ ਗੁਰੂ ਦਾ ਵਾਲ ਵਿੰਗਾ ਨਾ ਹੋਵੇ ਬਹੁਤਾ ਇਸ ਕਰਕੇ ਡਰਦਾ ਹੈ, ਪਰ ਆਪ ਬੀ ਨਿਡਰ ਨਹੀਂ, ਅਪਨੇ ਲਈ ਬੀ ਡਰਦਾ ਹੈ।ਇਸ ਟੋਹ ਜਿੰਨੇ ਸਿਰ ਲੁਕਾਵੇਂ ਆਸਰੇ ਤੋਂ ਬੀ ਗੁਰੂ ਜੀ ਨੂੰ ਇਕਤਰਾਂ ਇਨਕਾਰ ਹੋ ਰਿਹਾ ਹੈ। ਕੈਸੇ ਅਸਚਰਜ ਗੁਰਪੁਰਬ ਦੇ ਦਿਹਾੜੇ ਆਏ, ਤੇ ਦਾਤੇ ਦੇ ਅਪਨੇ ਉਤੇ ਆਏ! ਪਰ ਰੱਬੀ ਪ੍ਰੇਮ, ਉੱਚਾ ਪ੍ਰੇਮ ਅਪਨੇ ਰੰਗ ਏਥੇ ਬੀ ਜਮਾਂਦਾ ਹੈ। ਮਾਛੀਵਾੜੇ ਇਕ ਨਿਹਾਲਾ ਚੋਧਰੀ ਹੁੰਦਾ ਸੀ, ਉਸਦੀ ਮਾਂ ਗੁਰਦੇਈ ਬੜੀ ਬ੍ਰਿਧ

ਸੀ, ਪਰ ਸਤਗੁਰਾਂ ਦੀ ਅੱਤ ਪ੍ਰੇਮਣ ਸੀ, ਇਸਨੇ ਇਸ ਸਾਲ ਆਪ ਕੱਤ ਕੱਤ ਕੇ ਚੌਂਸੀ ਪੈਂਸੀ ਦੇ ਰੇਜੇ ਬਨਾਏ ਸਨ, ਜੋ ਗੁਰਪੁਰਬ ਤੇ ਭੇਟਾ ਕਰਨੇ ਸਨ, ਹਰਖ ਸ਼ੋਕ ਵਿਚ ਸਮ ਤੇ ਜਾਣੀ ਜਾਣ, ਆਤਮ ਅਵਸਥਾ ਅਰੂੜ ਸਤਗੁਰੂ ਨੇ ਗੁਲਾਬੇ ਨੂੰ ਕਿਹਾ, ਮਿਤ੍ਰਾ! ਤੂੰ ਕਾਹਲਾ ਹੈਂ ਤਾਂ ਅਸੀਂ ਹੁਣ ਚਲਦੇ ਹਾਂ, ਤੂੰ ਨਿਹਾਲੋ ਦੀ ਮਾਈ ਬਿਰਧ ਖਤ੍ਰਾਣੀ ਬੀਬੀ ਗੁਰਦੇਈ ਨੂੰ ਸੱਦ ਲਿਆ ਤੇ ਉਸਨੂੰ ਖਬਰ ਹੋਣ ਤੋਂ ਭੈ ਨਾ ਕਰ। ਗੁਲਾਬਾ ਮਾਈਦੇ ਅਤਿ ਦੇ ਪ੍ਰੇਮਦਾ ਜਾਣੂੰ ਸੀ, ਜਾਕੇ ਮਾਈ ਨੂੰ ਲੈ ਆਇਆ। ਓਹ ਮਾਈ ਜੋ ਅਨੰਦਪੁਰ ਦੇ ਹਾਲ ਸੁਣ ਸੁਣ ਕੇ ਅਤਿ ਬਯਾਕੁਲਤਾ ਵਿਚ ਸੀ, ਸਤਗੁਰ ਦੇ ਪ੍ਰਤੱਖ ਦਿਦਾਰੇ ਕਰਕੇ ਖਿੜ ਗਈ, ਸੀਸ ਚਰਨਾਂ ਤੇ ਧਰਕੇ ਖੁਸ਼ੀ ਨਾਲ ਰੋਈ; ਫੇਰ ਘਰ ਗਈ; ਪਰਸ਼ਾਦ ਤੇ ਕੱਪੜੇ ਦੇ ਰੇਜੇ ਲਿਆ ਅੱਗੇ ਧਰੇ। ਆਹ, ਵੇਖੋ ਖਾਲਸਾ ਜੀ! ਗੁਰਪੁਰਬ ਹੋ ਗਿਆ। ਭਾਜੜਾਂ ਵਿਚ ਤੇ ਖੇਦਾਂ ਵਿਚ ਬੀ ਰਬੀ ਪ੍ਰੇਮ ਦੇ ਰੰਗ ਆ ਜੰਮੇਂ। ਸਤਗੁਰ ਹੱਸੇ! ਆਪਣੇ ਪਿਆਰੇ ਵਾਹਿਗੁਰੂ ਦੇ ਚੋਜਾਂ ਤੇ ਹੱਸੇ। ਅਪਣੇ ਹੇਮਕੁੰਟ ਦੇ ਨਿਰਜਨ ਤਪੋਸਥਾਨ ਚਿਤ ਆਏ, ਅਪਣੇ ਰੱਬੀ ਮੰਡਲਾਂ ਤੋਂ ਵਿਦਾ ਹੋਣ ਦੇ ਕੌਤਕ ਯਾਦ ਆਏ, ਅਪਣੇ ਪਟਣੇ, ਪਾਉਂਟੇ ਤੇ ਅਨੰਦਪੁਰ ਦੇ ਰੰਗ ਯਾਦ ਆਏ, ਅਪਣੇ ਅੰਤਲੇ ਅਨੰਦਪੁਰ ਦੇ ਮਾਮਲੇ ਤੇ ਚਮਕੌਰ ਯਾਦ ਆਏ ਤੇ ਆਹ ਪ੍ਰੇਮ ਦਾ ਪਰਕਾਸ਼ ਯਾਦ ਆਯਾ, ਉਹ ਸੁਰਤ ਜੋ ਪ੍ਰਭੁ ਚਰਨਾਂ ਵਿਚ ਅਠ ਪਹਰ ਚੁਭੀ ਰੈਂਹਦੀ ਸੀ, ਖਿੜੀ, ਬੁਲ੍ਹ ਖੋਲ੍ਹੇ ਹੱਸੇ ਤੇ ਬੋਲੇ: ਤੂੰਈ ਤੂੰਈ!

ਤੇਰੇ ਰੰਗ ਤੇਰੇ ਪਿਆਰ ਅਪਾਰ! ਮਾਈ ਦੇ ਸਿਰ ਤੇ ਪਿਆਰ ਦਿਤਾ, ਆਖਿਆ: ਨਿਹਾਲੀਏ! ਨਿਹਾਲ! ਇਕ ਪਖ (੧੫) ਦਿਨ ਤੇਰੇ ਬਾਕੀ ਹਨ, ਨਿਰੰਤ੍ਰ ਨਾਮ ਵਿਚ ਲੱਗੀਰਹੁ, ਤੇਰਾ ਭਉਜਲ ਪਾਰ ਹੋਇਆ। ਮਾਈ ਅਸੀਸ ਲੈਕੇ ਖਿੜ ਗਈ, ਲੂੰ ਲੂੰ ਵਿਚ ਨਾਮ ਦਾ ਰਸ ਭਰ ਗਿਆ।

ਮੇਹਰ! ਮੇਹਰ!! ਮੇਹਰ!!!
ਸਦਕੇ! ਸਦਕੇ!! ਸਦਕੇ!!!

ਉਚਾਰਦੀ ਕਿਸੇ ਰੰਗ ਮਸਤ ਹੋ ਗਈ। ਸੁੱਕੇ ਤਨ ਤੇ ਖੁਸ਼ਕ ਰਤੂਬਤਾਂ ਵਾਲਾ ਸਰੀਰ ਇਲਾਹੀ ਰਸ ਵਿਚ ਭਰ ਗਿਆ, 'ਮੇਹਰ ਮੇਹਰ' ਕੰਹਦੀ ਫੇਰ ਚਰਨਾਂ ਨੂੰ ਲਿਪਟੀ ਤੇ ਰਸ ਰੂਪ ਹੋ ਗਈ।

'ਨਾਮ ਮਹਾ ਰਸ ਪੀ' ਪੀਗਈਮਾਈ ਨਾਮ ਮਹਾਂਰਸ।

—o—

## ੪. [ਉੱਚ ਦੇ ਪੀਰਾਨ ਪੀਰ]

ਨਿੱਕੀ ਜੇਹੀ ਸੰਗਤ ਵਿਚ ਮਾਈ ਦਾ ਪ੍ਰਸ਼ਾਦ ਵਰਤਾਇਆ ਗਿਆ ਤੇ ਉਹ ਖੁਸ਼ੀਆਂ ਦਾ ਇਕ ਝਾਕਾ, ਗੁਰਪੁਰਬ ਦਾ ਉਹ ਉਮਾਹ ਦਾ ਉਛਾਲੇ ਦਾ ਸਮਾਂ ਲੰਘ ਗਿਆ। ਸਤਗੁਰਾਂ ਨੇ ਗੁਲਾਬੇ ਨੂੰ ਕਿਹਾ: ਗਨੀ ਖਾਂ ਨਬੀ ਖਾਂ ਦੋ ਸਾਡੇ ਪੁਰਾਣੇ ਦਾਸ ਤੇ ਹੁਣ ਘੋੜਿਆਂ ਦੇ ਵਪਾਰੀ ਹਨ, ਉਨ੍ਹਾਂ ਦਾ ਪਤਾ ਲਿਆਓ! ਹੁਣ ਉਹ ਦਿਨ ਆ ਗਿਆ ਸੀ ਕਿ ਗੁਰੂ ਜੀ ਦੀ ਭਾਲ ਵਿਚ ਤੁੰਮਨ ਫਿਰਨਿਕਲੇ, ਮਾਛੀਵਾੜੇਬੀ ਅੱਪੜੇ ਤੇ ਪੁੱਛ ਭਾਲ ਹੋਈ, ਪਰ ਉਨ੍ਹਾਂ ਸਾਈਂ ਵਲੋਂ ਕੀਤੇ ਅੰਨ੍ਹਿਆਂ, ਧਰਮ ਹਾਰਨ ਵਾਲਿਆਂ ਨੂੰ ਪਤਾ ਨਾ ਲੱਗਾ। ਗ਼ਨੀ ਖਾਂ

ਨਬੀ ਖਾਂ ਕਦੇ ਸਤਗੁਰਾਂ ਪਾਸ ਸੇਵਕ ਰਹ ਗਏ ਸੇ ਤੇ ਫੇਰ ਘੋੜੇ ਲਿਆਕੇ ਸਤਗੁਰ ਜੀ ਪਾਸ ਬੇਚਿਆ ਕਰਦੇ ਸੇ, ਉਨ੍ਹਾਂ ਦੇ ਅੰਦਰ ਅਪਨੇ ਖਾਧੇ ਨਿਮਕ ਹਲਾਲ ਕਰਨ ਦਾ ਸ਼ੌਂਕ ਜਾਗ ਰਿਹਾ ਸੀ। ਉਨ੍ਹਾਂ ਨੇ ਗੁਲਾਬੇ ਦੇ ਘਰਆਕੇ ਆਖਿਆ "ਕਿ ਅਸੀਂ ਮਹਾਰਾਜ ਦੀ ਸੇਵਾ ਲਈ ਫਿਰ ਰਹੇ ਹਾਂ।" ਗੁਲਾਬੇ ਕਿਹਾ ਕਿ "ਉਨ੍ਹਾਂ ਨੇ ਤੁਹਾਨੂੰ ਯਾਦ ਕੀਤਾ ਹੈ"। ਤਦ ਦੋਵੇਂ ਅੰਦਰ ਆਏ, ਪਹਲੇ ਸਲਾਮ ਫੇਰ ਸਜਦਾ ਕਰਕੇ ਬੈਠ ਗਏ। ਇਨ੍ਹਾਂ ਨੇ ਦੱਸਿਆ ਕਿ "ਪਹਾੜੀ ਦਲ ਤਾਂ ਅਜਮੇਰ ਚੰਦ ਦੀ ਜ਼ਖਮੀ ਦੇਹ ਲੈਕੇ ਮੁੜ ਗਿਆ ਹੈ, ਲਾਹੌਰ ਦਾ ਸੂਬਾ ਬੀ ਜ਼ਖਮੀ ਹੋ ਅਪਨਾ ਦਲ ਲੈਕੇ ਲਾਹੌਰ ਨੂੰ ਕੂਚ ਕਰ ਗਿਆ ਹੈ, ਸੂਬਾ ਸਰਹਿੰਦ ਬੀ ਚਲਾ ਗਿਆ ਹੈ; ਖ੍ਵਾਜਾ ਮਰਦੂਦ ਅਪਨੀ ਸੈਨਾਂ ਲੈਕੇ ਦੱਖਣ ਨੂੰ ਔਰੰਗਜ਼ੇਬ ਦੇ ਦੱਖਣੀ ਜੰਗ ਵਿਚ ਮੱਦਦ ਨੂੰ ਟੁਰ ਪਿਆ ਹੈ, ਬਾਕੀ ਕੁਛ ਤੁੰਮਨ ਇਧਰ ਉਧਰ ਗਿਰਾਵਾਂ ਵਿਚ ਭਾਲ ਕਰਦੇ ਫਿਰ ਰਹੇ ਹਨ, ਕੁਛ ਸੈਨਾਂ ਮਾਛੀ ਵਾੜੇ ਦੇ ਬਾਹਰ ਬੀ ਉਤਰੀ ਪਈ ਹੈ, ਜਿਥੇ ਸ਼ੱਕ ਪੈਂਦਾ ਹੈ ਓਥੇ ਤਲਾਸ਼ੀ ਹੁੰਦੀ ਹੈ, ਪੀਰਾਂ ਫ਼ਕੀਰਾਂ, ਸਾਧੂਆਂ ਦੇ ਮੱਠ ਖਾਸ ਕਰਕੇ ਤਲਾਸ਼ ਹੁੰਦੇ ਹਨ, ਆਪ ਦੀ ਭਾਲ ਬੜੀ ਸਰਗਰਮੀ ਨਾਲ ਹੋ ਰਹੀ ਹੈ। ਸੋ ਹੁਣ ਏਥੇ ਠਹਰਨਾ ਬੀ ਮੁਨਾਸਬ ਨਹੀਂ ਤੇ ਨਿਕਲਨ ਦਾ ਰਸਤਾ ਇਕੋ ਹੈ ਕਿ ਆਪ ਮੁਸਲਮਾਨ ਫਕੀਰ ਦਾ ਵੇਸ ਕਰੋ, ਹਾਜੀ ਬਾਣਾ ਧਾਰਨ ਕਰੋ, ਹਾਜੀ ਲਈ ਕੇਸ ਦਾੜ੍ਹੀ ਮੁਛਾਂ ਸਲਾਮਤ ਚਾਹੀਏ, ਸੋ ਹਾਜੀ ਦਾ ਵੇਸ ਠੀਕ ਹੈ, ਅਸੀਂ ਆਪਦਾ ਪਲੰਘ ਚਾਵਾਂਗੇ ਤੇ ਲੈ ਨਿਕਲਾਂਗੇ। ਆਪਦੇ ਬਜ਼ੁਰਗ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੀਰ ਮਖ਼ਦੂਮ* ਨੂੰ ਜੋ ਉੱਚ† ਦਾ ਪੀਰ ਹੈਸੀ ਨਾਮਦਾਨ, ਰਸਦਾਨ ਦਿੱਤਾ ਸੀ। ਜਦੋਂ ਸਤਿਗੁਰੂ ਮੱਕੇ ਗਏ ਹਨ ਤਾਂ ਓਥੇ ਮਖ਼ਦੂਮ ਜੀ, ਪੀਰ ਬਹਾਵਲ ਹੱਕ ਦਾ ਬਾਲਕਾ ਬਹਾਉੱਦੀਨ ਕੁਰੈਸੀ ਤੇ ਸ਼ਾਹਜ਼ਾਦਾ ਬਾਲਕਾ ਜਤੀ ਲਾਲ ਤੇ ਸ਼ੇਖ ਫਰੀਦ ਸਾਨੀ ਚਾਰੇ ਹਿੰਦੁਸਤਾਨ ਦੇ ਫ਼ਕੀਰ ਕਈ ਮੁਰੀਦਾਂ ਸਣੇ ਮੱਕੇ ਅੱਗੇ ਹੀ ਗਏ ਹੋਏ ਸਨ। ਸ੍ਰੀ ਗੁਰੂ ਜੀ ਦੀ ਕਰਾਮਾਤ ਉਥੇ ਏਹਨਾਂ ਨੇ ਆਪ ਵੇਖੀ ਸੀ। ਫਰੀਦ ਤੇ ਜਲਾਲ ਦਾ ਤਾਂ ਪਹਲੋਂ ਤੋਂ ਹੀ ਪ੍ਰੇਮ ਸੀ, ਉਥੇ ਸਤਸੰਗ ਵਾਰਤਾਲਪ ਫੇਰ ਹੋਏ, ਖਾਸ ਕਰਕੇ ਰੁਕਨੁਦੀਨ ਦੇ ਨਾਲ ਜਿਨ੍ਹਾਂ ਦਾ ਖਾਨਦਾਨ ਪਿਛੋਂ ਅਲੀਨਕੀ ਨਾਲ ਮਿਲਦਾ ਹੈ‡। ਮੱਕੇ ਤੋਂ ਜਦੋਂ ਬਾਬਾ ਨਾਨਕ ਜੀ ਟੁਰੇ ਤਾਂ ਇਨ੍ਹਾਂ ਵੱਡੇ ਵਡੇ ਪੀਰਾਂ ਨੇ ਆਪ ਤੋਂ ਜੋ ਰੂਹਾਨੀ ਫੈਜ਼ ਪਾਇਆ ਸੀ, ਉਸਦੀ ਯਾਦ-ਗਾਰ ਲਈ ਕੁਛ ਮੰਗਿਆ ਤਾਂ ਆਪਨੇ ਖੜਾਵਾਂ ਤੇ ਫਹੌੜੀ ਦਿਤੀ¶। ਪੀਰ ਰੁਕਨੁਦੀਨ ਨੇ ਇਹ ਅਪਨੇ ਪਾਸ ਰੱਖੀਆਂ ਤੇ ਹਿੰਦ ਆਉਂਦਿਆਂ ਨਾਲੇ ਲਿਆਏ, ਜੋ ਉੱਚ ਵਿਚ ਉਨ੍ਹਾਂ ਨੇ

---

*ਮਖਦੂਮ ਰੁਕਨੁਦੀਨ ਅਬੁਲ ਫਤੇ ਸੱਯਦ ਜਲਾਲ (ਸਾਨੀ) ਉਨ੍ਹਾਂ ਦਾ ਪੂਰਾ ਨਾਮ ਸੀ॥

†ਇਹ ਥਾਂ ਰਿਆਸਤ ਬਹਾਵਲਪੁਰ ਵਿਚਹੈ॥

‡ਰੁਕਨੁ ਦੀਨ ਨੂੰ ਹੀ ਜਨਮਸਾਖੀ ਵਿਚ ਰੁਕਨਲ ਲਿਖਯਾ ਹੈ, ਇਹ ਪਿਛੋਂ ਸਯਦ ਬੜੇ ਉਚੇ ਖਾਨਦਾਨ ਦੇ ਹਨ, ਮੱਕੇ ਜਾਕੇ ਇਨ੍ਹਾਂ ਦਾ ਖਿਤਾਬ ਸ਼ਰੀਫ ਹੁੰਦਾ ਸੀ॥

¶ਭਾਈ ਗੁਰਦਾਸ ਜੀ ਨੇ ਬੀ ਲਿਖਯਾ ਹੈ:-'ਧਰੀ ਨਿਸ਼ਾਨੀ, ਕੌਸ ਦੀ' ਕੌਸ ਖੜਾਵਾਂ ਨੂੰ ਹੀ ਤਦੋਂ ਆ-ਖਦੇ ਸਨ, ਜਿਨ੍ਹਾਂ ਨੂੰ ਖੂੰਟੀ ਨਾ ਹੋਵੇ ਓਹ ਕੌਸ।

ਅਦਬ ਨਾਲ ਰੱਖੀਆਂ* । ਉਸ ਸਮੇਂ ਤੋਂ ਮਗਰੋਂ ਉੱਚ ਦੇ ਸਾਰੇ ਪੀਰ ਗੁਰੂ ਘਰ ਦਾ ਅਦਬ ਰਖਦੇ ਤੇ ਜ਼ਿਆਰਤ ਨੂੰ ਆਉਂਦੇ ਰਹੇ ਹਨ । ਗੁਰ ਨਾਨਕ ਦੇਵ ਜੀ ਦੀ ਮੇਹਰ ਦੇ ਸਮੇਂ ਤੋਂ ਉਚ ਦੇ ਗੱਦੀ ਨਸ਼ੀਨ ਪੀਰ ਜੀ ਨੇ ਲਬਾਂ ਕਤਰਾਣੀਆਂ ਛੱਡ ਦਿੱਤੀਆਂ ਹੋਈਆਂ ਹਨ ਤੇ ਕੇਸ ਬੀ ਰੱਖ ਲਏ ਹਨ† ਫੇਰ ਆਪ ਉਨ੍ਹਾਂ ਦੇ ਪੀਰ ਹੋ, ਸੋ ਅਸੀਂ ਆਪਨੂੰ ਉੱਚ ਦੇ ਪੀਰਾਨ ਪੀਰ ਕਹਕੇ ਲੈ ਨਿਕਲਾਂਗੇ। ਆਖਰ ਅਸਾਂ ਆਪਦਾ ਨਿਮਕ ਖਾਧਾ ਹੈ, ਆਪਦੀ ਫ਼ਕੀਰੀ, ਬਜ਼ੁਰਗੀ, ਕਸ਼ਫ ਦੇ ਕਾਇਲ ਹਾਂ, ਅਸਾਂ ਬੀ ਤਾਂ ਕੋਈ ਸੇਵਾ ਕਰਨੀ ਹੈ, ਤੇ ਸਫਲ ਹੋਣਾ ਹੈ।ਸਤਗੁਰਜੀ ਸੁਣਕੇ ਅਸਮਾਨਾਂ ਵੱਲ ਤੱਕੇ, ਫੇਰ ਮੁਸਕ੍ਰਾਏ ਤੇ ਕਹਣ ਲਗੇ, ਉਚ ਹ ਤਾਂ ਆਪਣਾ ਘਰ । ਮਖਦੂਮ ਦਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਇਤਨਾ ਪ੍ਰੇਮ ਸੀ ਕਿ ਸੰਸਾਰ ਤੋਂ ਟੁਰਨ ਵੇਲੇ ਉਸਨੇ ਕਾਸਦ ਘੱਲਿਆ ਸੀ ਕਿ ਮੈਂ ਇਕੱਲਾ ਨਾ ਟੁਰਾਂ, ਆਪ ਮੈਨੂੰ ਨਾਲ ਲੈਕੇ ਚੱਲੋ ਜੋ ਮੈਂ ਆਪਦੇ ਚਾਨਣੇ ਵਿਚ ਜਾਵਾਂ।ਤਦੋਂ ਗੁਰੂ ਜੀ ਨੇ ਜਵਾਬ ਦਿਤਾ ਸੀ ਕਿ ਤੂੰ ਚੱਲ ਹਨੇਰਾ ਤੈਨੂੰ ਨਹੀਂ ਪਏਗਾ, ਅਸਾਂ ਅਜੇ ਚਾਲੀ ਦਿਨਾਂ ਨੂੰ ਆਉਣਾ ਹੈ ਤੇ ਤੇਰਾ ਵੇਲਾ ਪੁਗ ਚੁਕਾ ਹੈ‡।

*ਇਹ ਖੜਾਵਾਂ ਅਜ ਤੱਕ ਸਤਕਾਰ ਨਾਲ ਸਾਂਭੀਆਂ ਪਈਆਂ ਹਨ । ਕਈ ਵੇਰ ਸਿੱਖਾਂ ਨੇ ਮੰਗਣ ਤੇ ਅਰ ਲਾਲਚ ਕਰਕੇ ਬੀ ਉੱਚ ਦੇ ਪੀਰਾਂ ਸਾਹਿਬਾਂ ਨਹੀਂ ਦਿੱਤੀਆਂ ।

†ਹੁਣਤੱਕ ਜੋ ਗੱਦੀ ਤੇ ਪੀਰ ਹੁੰਦਾ ਹੈ ਸੋ ਲਬਾਂ ਨਹੀਂ ਕਤ੍ਰਾਉਂਦਾ ਤੇ ਕੇਸ ਬੀ ਰੱਖਦਾ ਹੈ। ਭਖਰੀ ਪਿੰਡ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਝੰਡਾ ਹੈ,ਇਸ ਗੁਰਦਵਾਰ ਨਾਲ ਉਚ ਵਲੋਂ ਜ਼ਮੀਨ ਮਾਫ ਹੈ। ਜਦ ਸ੍ਰੀ ਕਲਗੀਧਰ ਜੀ ਨੇ ਝੰਡਾ ਬਖਸ਼ਿਆ ਤਾਂ ਸਾਧੂ ਨੂੰ ਕੈਹਦੇ ਸਨ ਕਿ ਐਥੋਂ ਤਾਈਂ ਖ਼ਾਲਸ ਰਾਜ ਹੋਵੇਗਾ, ਅੱਗੇ ਉਚ ਤਾਂ ਸਾਡਾ ਘਰ ਹੀ ਹੈ ਇਹ ਕਥਨ ਬੀ ਲੋਕੀ ਦੱਸਦੇ ਹਨ।

ਉਚ ਦੇ ਸਾਰੇ ਉਪਰਲੇ ਹਾਲ ਸ੍ਰੀ ਮਾਨ ਭਾਈ ਸੰਗਤ ਸਿੰਘ ਜੀ (ਕਮਾਲੀਏ ਵਾਲਿਆਂ) ਨੇ ਉਚ ਜਾਕੇ ਆਪ ਖੋਜੇ ਹਨ ॥

‡ਦੇਖੋ ਪੁਰਾਤਨ ਜਨਮ ਸਾਖੀ ॥

— —

## [੫. ਨੀਲਾ ਬਾਣਾ]

ਹੁਣ ਉਹ ਰੇਜੇ ਜੋ ਮਾਈ ਗੁਰਦੇਈ ਦੇ ਗਈ ਸੀ, ਨੀਲੇ ਰੰਗੇ ਗਏ¶ । ਸ੍ਰੀ ਗੁਰੂ ਜੀ ਦੇ ਗਲ ਇਕ ਪੈਰਾਹਨ ਤੇ ਉਤੇ ਚਾਦਰਾ ਇਹ ਵੇਸ ਹੋਇਆ।'ਨੀਲ ਬਸਤ੍ਰ ਲੇ ਕਪੜੇ ਪਹਰੇ'। ਕੇਸ ਖੁਲ੍ਹੇ ਛਡੇ ਗਏ। ਚੇਹਰੇ ਦਾ ਰੰਗ ਥੋੜਾ ਹੋਰਵੇਂ ਹੋ ਗਿਆ, ਸਿਖਾਂ ਦੇਖੀ ਨੀਲੇ ਬਸਤ੍ਰ ਤੇ ਖੁਲੇ ਕੇਸ ਤੇ ਮੁਸਲਮਾਨੀ ਫ਼ਕੀਰਾਂ ਦੇ ਵੇਸ ਹੋ ਗਏ । ਗੁਲਾਬੇ ਨੇ ਸਤਿਗੁਰਾਂ ਦੀ ਸੇਵਾ ਕੀਤੀ ਸੀ, ਪਿਆਰ ਨਾਲ ਉਸ ਅੰਦਰ ਸ਼ਰਧਾ; ਭਾਉ ਭਗਤੀ ਸੀ, ਸਤਿਗੁਰ ਨੂੰ ਔਖੇ ਸਮੇਂ ਤੇ ਨਾਜ਼ਕ ਵੇਲੇ ਅਪਨੇ ਘਰ ਲੈ ਗਿਆ ਸੀ, ਅਪਨੇ ਆਪਨੂੰ ਤੌਖਲੇ ਵਿਚ ਪਾਇਆ ਸੀ, ਪਰ ਸੀ ਮਨ ਦਾ ਉੱਨਾਂ ਮਜਬੂਤ ਨਾ ਜਿੰਨੇ ਕਿ ਨਾਲ ਦੇ ਸਿੰਘ ਸਨ । ਨਾਂ ਤਾਂ ਮਸੰਦ ਸਤਿਗੁਰਾਂ ਦੀ ਬੇ ਅਦਬੀ ਵਿਚ ਸੀ, ਨਾਂ ਜਾਨ ਤਲੀ ਤੇ ਧਰ ਕੁਰਬਾਨੀ ਦੀ ਔਧੀ ਤਕ ਜਾਣ ਵਾਲਾ ਹੌਸਲੇਵੰਦ ਸੀ, ਪਰ ਦਿਲਾਂ ਦੇ ਮਹਰਮ ਸਤਿਗੁਰ ਜੀ ਦੀ ਇਨਸਾਨੀ ਦਿਲਾਂ ਦੀ ਪਛਾਣ ਤੇ ਕਦਰਦਾਨੀ ਤੱਕੋ, ਗੁਲਾਬੇ ਦੇ ਘਬਰਾਣ ਤੋਂ ਗੁੱਸੇ ਨਹੀਂ ਹੋਏ । ਜਦੋਂ ਘਾਬਰਿਆ ਡਿੱਠਾ ਤਾਂ ਵਰ

¶ਜਿਸ ਲਲਾਰੀਨੇ ਕਪੜੇ ਰੰਗੇ ਸੇ ਉਸਦੇ ਖਾਨਦਾਨ ਪਾਸ ਕੈਹਦੇ ਹਨ ਕਿ ਹੁਕਮ ਨਾਮਾਂ ਹੈ ॥

ਦਿਤਾ: ਗੁਲਾਬਿਆ! ਤੇਰਾ ਵਾਲ ਵਿੰਗਾ ਨਹੀਂ, ਸਾਡਾ ਫਿਕਰ ਬੀ ਨਾ ਕਰ, ਸਾਡੇ ਸਿਰ ਤੇ ਅਕਾਲ ਦਾ ਹਥ ਹੈ। ਹੁਣ ਉਸਨੇ ਜਥਾ ਸ਼ਕਤ ਭੇਟ ਅੱਗੇ ਰੱਖੀ, ਤਦ ਬੀ ਸਤਿਗੁਰਾਂ ਕਿਹਾ: ਤੇਰਾ ਵਾਲ ਵਿੰਗਾ ਨਹੀਂ, ਵਸਦਾ ਰਹੁ। ਇਉਂ ਅਸੀਸ ਦੇਕੇ ਹੁਣ ਮਾਛੀਵਾੜੇ ਤੋਂ ਵਿਦਾ ਹੋਏ। ਪਲੰਘ ਉਤੇ ਸਤਿਗੁਰ ਜੀ ਨੀਲੇ ਵੇਸ, ਹਥ ਵਿਚ ਤਸਬੀ, ਵਾਹਿਗੁਰੂ ਜੀ ਦੇ ਸਿਮਰਨ ਰਸ ਵਿਚ ਬੈਠਕੇ ਨਿਕਲੇ, ਪਲੰਘ ਨੂੰ ਅੱਗੋਂ ਚਾਂਣ ਵਾਲੇ ਗਨੀਖਾਂ, ਨਬੀ ਖਾਂ, ਪਿਛੋਂ ਦੋ ਸਿਖ ਤੇ ਇਕ ਸਿਖਮੋਰਛਲ ਕਰਨਵਾਲਾ, ਇਸ ਤਰਾਂ ਨਿਕਲ ਗਏ। ਕਿਤੇ ਰੋਕ ਅਟਕ ਨਾ ਪਈ, ਸਗੋਂ ਸਿਜਦੇ ਹੁੰਦੇ ਗਏ। ਜਿੱਥੇ ਕਿਸੇ ਪੁੱਛਿਆ ਤਾਂ ਦੋਹਾਂ ਭਰਾਵਾਂ ਚੋਂ ਕਿਸੇ ਨੇ ਕਹ ਦੇਣਾ ਆਪ ਉੱਚਦੇ ਪੀਰਾਨ ਪੀਰ ਹਨ। ਇਸ ਤਰਾਂ ਜਦ ਲਾਲ ਪਿੰਡ ਦੇ ਲਾਗ ਅੱਪੜੇ ਤਾਂ ਇਥੇ ਇਕ ਵਧੀਕ ਚਲਾਕਤੁਰਕ ਤੁੰਮਨ-ਦਾਰ ਦਲੇਰ ਖਾਂ ਨਾਮੀ ਨੇ ਰੋਕਿਆ। ਇਕ ਤੁੰਮਨ ਫੌਜ ਦਾ ਇਥੇ ਬੀ ਗੁਰੂ ਜੀ ਦੀ ਭਾਲ ਵਿਚ ਫਿਰ ਰਿਹਾ ਸੀ। ਸਾਧਾਂ ਫਕੀਰਾਂ ਤੇ ਸ਼ੱਕ ਬਹੁਤਾ ਪੈਂਦਾ ਸੀ, ਸੋ ਆਪਨੂੰ ਰੋਕਿਆ ਗਿਆ। ਪੁੱਛ ਭਾਲ ਹੋਈ, ਗਨੀ ਖਾਂ ਨਬੀ ਖਾਂ ਦੇ ਕਹਣੇ ਪਰ ਉਸਦੀ ਤਸੱਲੀ ਨਾ ਹੋਈ ਤਦ ਗਨੀ ਖਾਂ ਨੇ ਕਿਹਾ ਕਿ ਆਪ ਕਾਜੀ ਪੀਰ ਮੁਹੰਮਦ ਸਲੋਹ ਵਾਲੇ* ਨੂੰ ਬੁਲਾਕੇ ਪੁਛ ਲਵੋ, ਉਹ ਇਸਵੇਲੇ ਮਾਛੀਵਾੜੇ ਫੌਜਾਂ ਵਿਚਹੈ। ਉਧਰ ਆਦਮੀ ਕਾਜੀ ਨੂੰ ਸੱਦਣ ਗਏ, ਇਧਰ ਸਤਿਗੁਰਾਂ ਦਾ ਡੇਰਾ ਰਾਤ ਲਈ ਇਕ ਤੰਬੂ ਵਿਚ ਕਰਾਯਾ ਗਿਆ। ਤੁੰਮਨ ਦਾਰ ਦੇ ਜਦ ਖਾਣਾ ਤਿਆਰ ਹੋਯਾ ਤਾਂ ਉਸਨੇ ਸਾਰਿਆਂ ਨੂੰ ਸੱਦ ਘੱਲਿਆ। ਸਤਿਗੁਰਜੀ ਤਾਂ ਨਾ ਗਏ, ਪਰ ਉਨ੍ਹਾਂ ਦੀ ਆਗਜਾ ਪਾਕੇ ਦੋਵੇਂ ਪਠਾਨ ਤੇ ਤ੍ਰੈਏ ਸਿਖ ਚਲੇ ਗਏ। ਤੁੰਮਨਦਾਰ ਦੇ ਪੁੱਛਣ ਤੇ ਗਨੀਖਾਂ ਨੇ ਦੱਸਿਆ ਆਪ ਰੋਜ਼ੇਦਾਰ ਹਨ। ਸਿਖਾਂ ਨੇ ਕ੍ਰਿਪਾਨ ਭੇਟ ਕਰਕੇ ਖਾਣਾ ਖਾਧਿਆ। ਰਾਤ ਉਥੇ ਹੀ ਅਰਾਮ ਨਾਲ ਗੁਜਰੀ, ਸਵੇਰੇ ਪੀਰ ਮੁਹੰਮਦ ਆ ਗਿਆ। ਤੁੰਮਨਦਾਰ ਨੇ ਇਸਤੋਂ ਪੁੱਛਿਆ ਕਿ ਅਸੀਂ ਗੁਰੁਗੋਬਿੰਦਸਿੰਘ ਜੀਦੀ ਢੂੰਡ ਭਾਲ ਵਿਚ ਫਿਰ ਰਹੇ ਹਾਂ, ਇਸ ਪੀਰ ਉਤੇ ਸਾਨੂੰਸ਼ੱਕ ਹੈ। ਗਨੀ ਖਾਂ ਹੁਰੀ ਕੈਂਹਦੇ ਹਨ ਕਿ ਇਹ ਪੀਰਾਨ ਪੀਰ ਉੱਚ ਦੇ ਹਨ ਤੇ ਬੜੇ ਸਾਹਬ ਕਸ਼ਫਹਨ। ਜੇਤੁਸੀਂ ਇਨ੍ਹਾਂ ਦੇਜਾਣੂੰ ਹੋ, ਪਛਾਣਦੇ ਹੋ ਤਾਂ ਜਾਣ ਦੇਈਏ; ਨਹੀਂ ਤਾਂ ਰੋਕ ਰਖੀਏ। ਕਾਜੀ ਨੇ ਕਿਹਾ:—

ਸੁਨ ਸਯਦ ਵਿਚ ਸਭਾ ਉਚਾਰਯੋ:—
ਇਹ ਤੋ ਪੀਰਨ ਪੀਰ ਮਹਾਨ।
ਮੁਖ ਤੇ ਕਹੇ ਸਫਲ ਹੋਇ ਤੂਰਨ
ਕਰਹਿ ਨਿਹਾਲ, ਰਿਸੇ ਕਰ ਹਾਨ।
ਉਹ ਅਚਰਜ ਮੈਂ, ਇਹ ਅਟਕਾਏ,
ਤੁਮਕਉਸ੍ਰਾਪ ਨਾ ਕੀਨ ਬਖਾਨ।
ਕਹੈ ਬਾਕ ਤੋ ਪ੍ਰਿਥੀ ਉਲਟਦੇ
ਅਤ ਸਮਰੱਥ ਅਧਕ ਬਲਵਾਨ।

ਕਾਜੀ ਦੇ ਗਵਾਹੀ ਦੇਣਪਰ ਕਿਮੈਂ ਇਨ੍ਹਾਂ ਨੂੰ ਜਾਣਦਾ ਹਾਂ, ਇਹ ਠੀਕ ਪੀਰਾਨ ਪੀਰ ਉੱਚ ਦੇ ਹਨ ਅਰ ਮਹਾਂ ਸਾਹਬ ਕਸ਼ਫ ਤੇ ਸੈਫ ਜ਼ੁਬਾਨ ਹਨ, ਤੁੰਮਨਦਾਰ ਦੀ ਤਸੱਲੀ ਬੀ ਹੋਗਈ ਤੇ ਡਰਿਆ ਬੀ, ਆਕੇ ਮਾਫੀ ਮੰਗੀ, ਕੁਛ ਨਜ਼ਰ ਅਗੇ

---

*ਤਵਾਰੀਖ ਵਾਲੇ ਲਿਖਦੇ ਹਨ ਕਿ ਇਹ ਸਤਿਗੁਰੂ ਜੀ ਨੂੰ ਛੋਟੇ ਹੁੰਦਿਆਂ ਫਾਰਸੀ ਪੜ੍ਹਾਉਂਦਾ ਹੁੰਦਾ ਸੀ॥ਰਵਿ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਇਹ ਸਤਿਗੁਰ ਜੀ ਦਾ ਬੜਾ ਸਰਧਾਲੂ ਸੀ, ਅਰ ਉਨ੍ਹਾਂ ਤੇ ਸਰਧਾ ਰਖਦਾ ਸੀ।

ਧਰੀ ਤੇ ਆਦਰ ਨਾਲ ਵਿਦਾ ਕਰਦਿਤਾ। ਥੋੜੀ ਦੂਰ ਜਾਕੇ ਕਾਜੀ ਸਤਗੁਰ ਜੀ ਨੂੰ ਆ ਮਿਲਜਾ, ਸਤਗੁਰ ਜੀ ਨੇ ਵਰ ਦਾਨ ਦਿੱਤਾ ਤੇ ਹੁਕਮ ਨਾਮਾ ਬਖਸ਼ਿਆ।* ਇਥੋਂ ਹੁਣ ਸਤਿਗੁਰ ਜੀ ਪੂਰਬ ਰੁਖ ਨੂੰ ਹੋ ਗਏ ਤੇ ਕਨੋਂਹ ਅੱਪੜੇ। ਇਕ ਫਤਹ ਨਾਮ ਜੱਟ ਮਿਲਿਆ। ਇਹ ਗੁਰੂ ਜੀ ਦੇ ਆਂਦਾ ਜਾਂਦਾ ਹੁੰਦਾ ਸੀ, ਪਛਾਣਕੇ ਮੱਥਾ ਟੇਕਕੇ ਬਹੁਤ ਪਜਾਰ ਦੱਸਕੇ ਸੇਵਾ ਪੁੱਛਣ ਲੱਗਾ ਤਾਂ ਸਤਿਗੁਰਾਂ ਨੇ ਘੋੜੀ ਮੰਗੀ ਤਾਂ ਵਲਾ ਕਰ ਗਿਆ, ਅੱਗੇ ਘਰ ਗਿਆ ਤਾਂ ਘੋੜੀ ਨੂੰ ਸੱਪ ਡਸ ਕੇ ਮਾਰ ਗਿਆ ਸੀ। ਇੱਥੋਂ ਚਲਦੇ ਸਤਿਗੁਰ ਹੇਹਰ ਪਿੰਡ ਆਏ, ਜਿੱਥੇ ਕ੍ਰਿਪਾਲ† ਉਦਾਸੀ ਦਾ ਡੇਰਾ ਸੀ, ਜੋ ਭੰਗਾਣੀ ਦੇ ਯੁਧ ਵਿਚ ਲੜਿਆ ਸੀ, ਡੇਰੇ ਦਾ ਮਹੰਤ ਬੜੇ ਆਦਰ ਨਾਲ ਮਿਲਿਆ। ਡੇਰਾਤਰਾਧਾ, ਆਖਿਆ: ਇਹ ਆਪਦਾ ਡੇਰਾ ਹੈ ਤੇ ਮੈਂ ਦਾਸ ਹਾਂ। ਇਥੇ ਸਤਿਗੁਰ ਉਸ ਵੇਲੇ ਰਹ ਪਏ ਤੇ ਗਨੀ ਖਾਂ ਨਬੀ ਖਾਂ ਨੂੰ ਵਿਦਾ ਕੀਤਾ। ਉਨ੍ਹਾਂ ਤੇ ਅਪਾਰ ਖੁਸ਼ੀ ਕੀਤੀ ਸਾਂਈ ਦੇ ਚਰਨਾਂ ਦਾ ਪ੍ਰੇਮ ਬਖਸ਼ਿਆ, ਇਕ ਜੋੜੀ ਕੜੇ ਬਖਸ਼ੇ ਤੇ ਹੁਕਮਨਾਮਾ‡ ਦਿੱਤਾ। ਦੋਵੇਂ ਭਰਾ ਹੋਰ ਨਾਲ ਰਹਣਾ ਚਾਹੁੰਦੇ ਸਨ, ਹੋਰ ਸੇਵਾ ਕਰਕੇ ਸਫਲ ਹੋਣਾ ਚਾਹੁੰਦੇ ਸਨ, ਪਰ ਸ੍ਰੀ ਸਤਗੁਰੂ ਜੀ ਨੇ ਓਹਨਾਂ ਨੂੰ ਵਿਦਾ ਕੀਤਾ। ਆਪ ਸਤਿਗੁਰ ਜੀ ਅਪਨੇ ਸਿਖ ਕ੍ਰਿਪਾਲ ਉਦਾਸੀ ਦੇ ਡੇਰੇ ਰਹ ਪਏ।

*ਆਖਦੇ ਹਨ ਕਿ ਇਹ ਹੁਕਮਨਾਮਾ ਓਹਨਾਂ ਦੇ ਖਾਨਦਾਨ ਪਾਸ ਹੈ। ਇਹ ਬੀ ਕਹਦੇ ਹਨ ਕਿ ਸਯਦ ਦੇ ਨਾਲ ਦੋ ਗਵਾਹ ਹੋਰ ਸੱਦੇ ਗਏ ਸਨ, ਸਯਦ ਅਨਾਇਤ ਅਲੀ ਨੂਰ ਪੁਰੀਆ, ਸਯਦ ਹਸਨਅਲੀ ਮਨੂੰ ਮਾਜਰੀਆ। ਤਿੰਨਾਂ ਨੇ ਉਗਾਹੀ ਭਰੀ ਸੀ ਅਰ ਤ੍ਰੈਹਾਂ ਦੇ ਖਾਨਦਾਨ ਪਾਸ ਤ੍ਰੈਏ ਹੁਕਮਨਾਮੇ ਹਨ।

†ਇਹ ਬੀ ਖਯਾਲ ਹੈ ਕਿ ਇਹ ਕ੍ਰਿਪਾਲ ਆਪ ਸੀ, ਪਰ ਇਹ ਬੀ ਲਿਖਿਆ ਹੈ ਕਿ ਕ੍ਰਿਪਾਲ ਮਰ ਚੁਕਾ ਸੀ ਤੇ ਇਹ ਉਸਦਾ ਚੇਲਾ ਸੀ। ਨਿਸਚੇ ਇਹੀ ਹੁੰਦਾ ਹੈ ਕਿ ਇਹ ਚੇਲਾ ਸੀ, ਕ੍ਰਿਪਾਲ ਮਰ ਚੁਕਾ ਸੀ।

‡ਇਕ ਮੁਸਲਮਾਨ ਸਜਨ ਪਾਸ ਅਕਸਰਏਹ ਹੁਕਮਨਾਮਾ ਡਿੱਠਾ ਗਿਆ ਹੈ, ਪਰ ਅਸਾਂ ਨੇ ਅੰਮ੍ਰਤਸਰ ਦੇ ਪ੍ਰਸਿੱਧ ਹਕੀਮ ਪਾਸ ਜਿਨਾਂ ਦਾ ਨਾਮ ਅਜੀਜ ਦੀਨ ਸੀ, ਹੁਕਮਨਾਮਾਂ ਡਿੱਠਾ ਸੀ ਜੋ ਆਖਦੇ ਸਨ ਕਿ ਅਸਲੀ ਸ਼ੈ ਸਾਡੇ ਪਾਸ ਹੈ। ਓਹ ਆਪਨੂੰ ਗਨੀ ਖਾਂ ਦੀ ਆਲ ਵਿਚੋਂ ਦਸਦੇ ਸਨ। ਓਹ ਮੰਗਦੇ ਨਹੀਂ ਸਨ, ਸੇਵਾ ਪੂਜਾ ਨਹੀਂ ਸਨ ਲੈਂਦੇ ਤੇ ਹੁਕਮਨਾਮਾ ਬੜੇ ਅਦਬ ਨਾਲ ਰਖਦੇ ਤੇ ਬੜੀ ਕਠਨਤਾ ਨਾਲ ਦਿਖਲਾਇਆ ਕਰਦੇ ਸਨ।

—o—

## ੫੪ ਰਾਇ ਕਲਾ*

ਗਨੀਖਾਂ ਨਬੀਖਾਂ ਵਿਦਾਅ ਹੋ ਗਏ ਤਾਂ ਕ੍ਰਿਪਾਲ ਦੇ ਡੇਰੇ ਦੇ ਮਹੰਤ ਨੇ ਜਾਤਾ ਕਿ ਗੁਰੂ ਜੀ ਭਾਵੇਂ ਏਥੇ ਟਿਕ ਪਏ। ਸੋ ਜੇ ਪੱਕੇ ਏਥੇ ਰਹ ਪਏ; ਅਤੇ ਉਤੋਂ ਆ ਚੜ੍ਹੇ ਤੁਰਕ, ਤਾਂ ਨਾ ਅਸੀਂ ਤੇ ਨਾ ਡੇਰਾ। ਇਹ ਸੋਚਕੇ ਉਸਨੇ ਭਾਈ

*ਇਹ ਪ੍ਰਸੰਗ ਇਸ ਸੰਚਜ ਲਈ ਸੰ: ਨਾ: ੪੫੬ (ਜਨਵਰੀ ੧੯੨੫) ਵਿਚ ਲਿਖਿਆ ਗਿਆ।

ਦਇਆ ਸਿੰਘ ਪਾਸ ਅਰਜ਼ ਕੀਤੀ ਕਿ ਕਿਵੇਂ ਸਾਹਿਬਾਂ ਨੂੰ ਏਥੋਂ ਅਗੇ ਲੈ ਜਾਓ। ਦਇਆ ਸਿੰਘ ਨੇ ਕਿਹਾ: 'ਭਾਈ ਮਹੰਤਾ ਤੱਕੜਾ ਹੋ, ਗੁਰੂ ਜੀ ਰਾਤ ਸਮੇਂ ਤੇਰੇ ਡੇਰੇ ਅੱਪੜੇ ਹਨ, ਫਕੀਰੀ ਵੇਸ ਵਿਚ ਹਨ, ਕਿਸੇ ਨੂੰ ਸੂਹ ਨਹੀਂ ਲਗੀ। ਨਾਹੀਂ ਉਨ੍ਹਾਂ ਏਥੇ ਰਹਣਾ . . ਤੁਸੀਂ ਸਿਖ ਹੋ, ਓਹ ਗੁਰੂ ਹਨ। ਤੁਸਾਡੇ ਜੀ ਵਿਚ ਪਿਆਰ ਲੋੜੀਏ, ਉਨ੍ਹਾਂ ਦੇ ਜੀ ਵਿਚ ਤੁਹਾਡੀ ਸੁਖ ਦਾ ਫਿਕਰ ਹੈ; ਪਜਾਰ ਹੈ। ਪਰ ਮਹੰਤ ਦੇ ਜੀ ਠੌਰ ਨਾ ਬੱਝੀ। ਜਦ ਦਇਆ ਸਿੰਘ ਜੀ ਨੇ ਸਤਗੁਰਾਂ ਅਗੇ ਬੇਨਤੀ ਕੀਤੀ ਤਾਂ ਆਪ ਬੋਲੇ, "ਦਇਆ ਸਿੰਘ ਜੀ ਪਿਆਰ ਹੋਵੇ ਫਿਰ ਭਾਵੇਂ ਪਿਆ ਡਰੇ ਤਾਂ ਗਲ ਹੋਰ ਹੈ, ਪਰ ਇਨ੍ਹਾਂ ਲੋਕਾਂ ਦੀ ਮਤ ਪੂਜਾ ਦੇ ਧਾਨ ਨੇ ਕਾਇਰ ਕਰ ਰਖੀ ਹੈ। ਚਲੋ ਸਵੇਰੇ ਕੂਚ ਕਰੋ, ਪਿੰਡ ਤੋਂ ਮੰਜਾ ਚਾਣ ਵਾਲੇ ਬੁਲਾ ਲਓ। ਤੁਸੀ ਹੁਣ ਨਾ ਚਾਓ, ਮਹੰਤ ਨੂੰ ਆਖ ਦਿਓ "ਭੈ ਵਿਪਦਾ' ਨੂੰ ਵਾਜਾਂ ਮਾਰਦਾ ਹੈ, ਭਰਮ 'ਕਲੇਸ਼ਾਂ' ਨੂੰ ਨੇਉਂਦਾ ਦੇਂਦਾ ਹੈ। ਭੈ ਤੇ ਭਰਮ, ਦੁਖਾਂ ਤੇ ਰੋਗਾਂ ਨੂੰ ਜਨਮ ਦੇਂਦੇ ਹਨ। ਸੁਖਮਨੀ ਪੜ੍ਹਕੇ ਸੁਣਕੇ, ਤੁਸਾਂ ਨਾਮ ਨਹੀਂ ਜਪਿਆ, ਨਿਰਭੈ ਨਹੀਂ ਹੋਏ—'ਦੂਖ ਰੋਗ ਬਿਨਸੇ ਭੈ ਭਰਮ'। ਤੇ ਤੁਸੀ ਨਹੀਂ ਪੜ੍ਹੇ ਕਿ 'ਭੈ ਤੇ ਭਰਮ' ਅਰ ਇਨ੍ਹਾਂ ਦੇ ਫਲ 'ਦੁਖ ਤੇ ਰੋਗ' ਨਾਮ ਅਰਾਧਨ ਨਾਲ ਮਿਟਦੇ ਹਨ। ਪਜਾਰ ਬੀ ਨਹੀਂ ਹੈ, ਪਜਾਰ ਦੀ ਅੰਸ਼ ਹੋਵੇ ਫੇਰ ਕੁਛ ਮਨ ਡਰੇ ਤਾਂ ਸਾਈਂ ਮੇਹਰ ਕਰ ਹੀ ਦੇਂਦਾ ਹੈ। ਸੋ ਚੰਗਾ, ਵਾਹ ਵਾਹ! ਭੈ ਨੇ ਮਹੰਤ ਨੂੰ ਜਿਸ ਗੱਲੋਂ ਡਰਦਾ ਹੈ, ਉਸੇ ਵਿਚ ਫਸਾ ਦੇਣਾ ਹੈ। ਆਖੋ ਸੁ ਅਸੀਂ ਚੱਲੇ ਹਾਂ, ਅਜੇ ਬੀ ਡਰੇ ਨਾ। ਡਰੇਗਾ ਤਾਂ ਮਰੇਗਾ" ਭੰਡਾਰੀ ਨੇ ਤੜਕੇ ਵਿਦੈਗੀ ਵੇਲੇ ਆ ਮੱਥਾ ਟੇਕਿਆ, ਕੁਛ ਭੇਟ ਧਰਨ ਲਗਾ, ਆਪ ਬੋਲੇ: "ਮੁਠ ਮੀਟੀ ਰੱਖ ਕਦੇ ਖੁੱਲ੍ਹੇਗੀ, ਡੇਰਾ ਵੱਸਦਾ ਰਹੇਗਾ। ਸਾਡੇ ਕ੍ਰਿਪਾਲ ਦਾ ਹੈ, ਮਹੰਤ ਡਰਦਾ ਰਿਹਾ ਤਾਂ ਮਰੇਗਾ।"

ਹੁਣ ਉੱਚ ਦੇ ਪੀਰਾਨ ਪੀਰ ਪਲੰਘ ਤੇ ਬੈਠੇ, ਪੈਂਚਾਂ ਦੇ ਕੰਧਾੜਿਆਂ ਤੇ ਪਲੰਘ ਰਾਏ ਲੰਮੇ ਪਿੰਡ ਨੂੰ ਟੁਰ ਪਏ। ਜਗ-ਰਾਵਾਂ ਦੇ ਇਲਾਕੇ ਦਾ ਇਕ ਜਾਤੋਂ ਰਾਜਪੂਤ ਪਰ ਜਨਮੋਂ ਮੁਸਲਮਾਨ ਚੌਧਰੀ ਉਸ ਇਲਾਕੇ ਦਾ ਮਾਨੋ ਰਾਜਾ ਸੀ, ਉਸਨੂੰ 'ਰਾਇ ਕੱਲਾ' ਕੰਹਦੇ ਸਨ। ਇਹ ਸ਼ਖਸ ਅਪਨੇ ਭਰੋਸੇ ਵਿਚ ਮੁਸਲਮਾਨ ਨਹੀਂ ਸੀ, ਸਗੋਂ ਹਿੰਦੂ ਸੀ, ਅਰ ਸਿਖ ਧਰਮ ਦੀ ਬੜੀ ਇੱਜ਼ਤ ਕਰਦਾ ਸੀ, ਹਰ ਮਤ ਦੇ ਫਕੀਰਾਂ ਵਿਚੋਂ ਕਣੀ ਵਾਲੇ ਦੀ ਢੂੰਡ ਰੱਖਦਾ ਸੀ। ਇਸ ਦਾ ਡੇਰਾ ਸੀਲੋਆਣੀ ਪਿੰਡ ਪਿਆ ਸੀ। 'ਉੱਚ ਦੇ ਪੀਰ ਆਏ' ਸੁਣਕੇ ਇਹ ਉਨ੍ਹਾਂ ਨੂੰ ਗੁਰੂ ਘਰ ਨਾਲ ਤੇ ਆਮ ਹਿੰਦੂਆਂ ਨਾਲ ਚੰਗਾ ਵਰਤਣ ਵਾਲੇ ਜਾਣਕੇ ਅਗੋਂ ਹੋਕੇ ਲੈਣ ਗਿਆ ਤੇ ਬੜੇ ਸਤਕਾਰ ਨਾਲ ਅਪਨੇ ਡੇਰੇ ਵਿਚ ਡੇਰਾ ਕਰਾਕੇ ਖੁਸ਼ ਹੋਇਆ, ਜਦੋਂ ਇਸਨੂੰ ਸ੍ਰੀ ਗੁਰੂ ਜੀ ਦੀ ਅਪਨੀ ਜ਼ੁਬਾਨੀ ਪਤਾ ਲਗਾ ਕਿ ਏਹ ਉਚ ਦੇ ਪੀਰਾਂ ਦੇ ਪੀਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ ਤਾਂ ਬੜੇ ਦੁੱਖ ਵਿਚ ਪਿਆ। ਸਾਰੇ ਜੰਗ ਤੇ ਕਸ਼ਟਣੀਆਂ ਦੇ ਹਾਲ ਸੁਣਕੇ ਰੋਇਆ, ਅਰ ਪਹਲੇ ਤੋਂ ਵਧੀਕ ਦਰਦੀ ਤੇ ਪਿਆਰ ਵਾਲਾ ਹੋ ਗਿਆ। ਸਤਗੁਰ ਦਾ ਆਦਰ ਤੇ ਖਾਤਰ ਬਹੁਤ ਕੀਤੀ ਤੇ ਸੇਵਾ ਪੁੱਛੀ।

ਆਪ ਨੇ ਕਿਹਾ ਕਿ "ਛੋਟੇ ਸਾਹਬਜ਼ਾਦੇ ਤੇ ਸਾਡੀ ਮਾਈ ਉਸ ਰਾਤ ਵਿਛੜੇ ਹਨ, ਸਰਹਿੰਦ ਕਿਸੇ ਨੂੰ ਘੱਲੋ ਜੋ ਸੂਹ ਲਿਆਵੇ, ਕਿ ਜੇ ਤਾਂ ਓਹ ਅਪਣੇ ਸਲਾਮਤੀ ਦੇ ਟਿਕਾਣੇ ਬੈਠੇ ਹੋਏ ਯਾ ਕੋਈ ਖਬਰ ਨਾ ਮਿਲੀ ਤਾਂ ਅਸੀਂ ਉਨ੍ਹਾਂ ਨੂੰ ਬੁਲਾ ਲੈਣ ਯਾ ਹੋਰ ਭਾਲ ਕਰਨ ਦਾ ਪਰਬੰਧ ਕਰੀਏ ਤੇ ਜੇ ਕਿਤੇ ਸ਼ਹੀਦ ਹੋ ਗਏ ਯਾ ਪਕੜੇ ਗਏ ਤਾਂ ਸਰਹਿੰਦ ਤੋਂ ਸੂਹ ਜ਼ਰੂਰ ਮਿਲ ਜਾਇਗੀ।" ਰਾਇ ਨੇ ਅਪਨੇ ਨਿਜ ਦੇ ਹਲਕਾਰੇ 'ਮਾਹੀ' ਨੂੰ ਘੱਲਿਆ। ਸਰਹਿੰਦ ਏਥੋਂ ਚਾਲੀਕੁ ਕੋਹ ਪੱਕੇ ਹੈ। ਓਹ ਹਲਕਾਰਾ ਬਹੁਤ ਥੋੜੇ ਚਿਰ ਵਿਚ ਖਬਰ ਲੈਕੇ ਵਾਪਸ ਆ ਗਿਆ, ਜਾਣੀ ਜਾਣ ਦੀਆਂ ਆਂਦ੍ਰਾਂ ਦੇ ਸਨੇਹ ਤਾਂ ਹੋਣਹਾਰ ਹੋ ਚੁਕੀ ਨੂੰ ਲਖ ਰਹੇ ਸਨ, ਪਰ ਜਦ ਮਾਹੀ ਨੇ ਆਕੇ ਵਰਤੰਤ ਦੱਸੇ ਤਾਂ ਸਭ ਨੂੰ ਸਰਹਿੰਦ ਦੇ ਨਵਾਬ ਦੀ ਦੁਸ਼ਟਤਾ ਤੇ ਜ਼ੁਲਮ ਦਾ ਅੰਦਾਜ਼ਾ ਲਗ ਗਿਆ*।

ਸਾਹਿਬ ਇਸ ਵੇਲੇ ਇਕ ਡਡਰੇ ਘਾਹ ਦੀ ਮਲਗੁਜਾਰ ਵਿਚ ਬੈਠੇ ਸਨ। ਹੱਥ ਵਿਚ ਤ੍ਰਿੱਖਾ ਖੰਜਰ ਸੀ, ਇਸ ਦੀ ਨੋਕ ਨਾਲ ਘਾਹ ਨਾਲ ਚੋਜ ਕਰ ਰਹੇ ਸਨ। ਜਦੋਂ ਏਹ ਦਰਦਨਾਕ ਪ੍ਰਸੰਗ ਹੋ ਚੁੱਕਾ ਤਾਂ ਆਪਦੇ ਨੈਣ ਮੁੰਦ ਗਏ, ਕ੍ਰਿਪਾਨ ਦੀ ਨੋਕ ਹਿਲਣੋਂ ਬੰਦ ਹੋਗਈ, ਇਕ ਘਾਹ ਦੇ ਬੂਟੇ ਦੀ ਜੜ੍ਹ ਉਖੜ ਚੁੱਕੀ ਸੀ। ਦੇਰ ਤਕ ਨੈਣ ਬੰਦ ਰਹੇ, ਪਰ ਰਾਇ ਸਮੇਤ ਪਾਸ ਬੈਠੇ ਹੋਰ ਸਾਰੇ ਰੋ ਰਹੇ ਸੇ, ਕੋਈ ਘੜੀ ਬਾਦ ਆਪਦੇ ਇਲਾਹੀ ਨੈਣ ਖੁੱਲੇ, ਬਚਨ ਹੋਇਆ:—

"ਲਾਲ ਅਮਰ ਸਨ, ਅਮਰਾ ਪੁਰੀ ਤੋਂ ਆਏ ਸਨ, ਅਮਰਾ ਪੁਰੀ ਨੂੰ ਚਲੇ ਗਏ। ਦੇਹਾਂ ਬਿਨਸਨਹਾਰ ਸਨ, ਬਿਨਸਨੀਆਂ ਸਨ, ਬਿਨਸ ਗਈਆਂ, ਅਜ ਕੀਹ ਤੇ ਕੱਲ ਕੀਹ? ਪਰ ਲਾਲ ਧਰਮ ਪੁਰ ਜਾਨਾਂ ਖੇਡ ਗਏ, ਮਜ਼ਲੂਮਾਂ ਵਿਚ ਜਾਨ ਭਰ ਗਏ, ਗਿਰਿਆਂ ਨੂੰ ਚਾ ਗਏ, ਗੁਲਾਮਾਂ ਨੂੰ ਸੁਤੰਤ੍ਰਤਾ ਦਾ ਚਾਨਣਮੁਨਾਰਾ ਦੇ ਗਏ, ਪਰਜਾ ਵਿਚ ਰਾਜ ਦਾ ਮਦ ਭਰ ਗਏ; ਸੁਰਤਾਂ ਵਿਚ ਜਾਨ ਪਾ ਗਏ, ਜ਼ਾਲਮਾਂ ਦੇ ਜ਼ੁਲਮ ਦਾ ਪਿਆਲਾ ਲਬਰੇਜ਼ ਕਰ ਗਏ, ਜ਼ੁਲਮਰਾਜ ਦਾ 'ਮੌਤ-ਨਗਾਰਾ' ਵਜਾ ਗਏ। ਜੜ੍ਹ ਖੋਖਲੀ ਹੋ ਗਈ, ਇੱਟ ਨਾਲ ਇੱਟ ਖੜਕ ਗਈ। ਮੇਰੇ ਪੁਤ! ਹਾਂ, ਮੇਰੇ ਪੁਤ! ਮੇਰੇ ਪੁਤ ਕੋਈ ਨਾ ਮੋਏ, ਜ਼ਾਲਮ ਦਾ ਵਾਰ, ਕਾਇਰਤਾ ਵਾਲਾ ਵਾਰ ਖਾਲੀ ਗਿਆ, ਮੇਰੇ ਪੁਤ ਮੇਰੇ ਪਾਸ ਬੈਠੇ ਹਨ, ਮੇਰੇ ਪੁਤ ਦੇਸ ਵਿਚ ਗਿਰਾਂ ਗਿਰਾਂ ਬੈਠੇ ਹਨ। ਹਾਂ, ਮੇਰੇ ਪੁਤ, ਓਹ ਜੋ ਜ਼ਾਲਮ ਨੇ ਸਰਦ ਖੂਨ ਵਿਚ ਕੋਹੇ, ਓਹ ਅਮਰ ਸਨ, ਮਰ ਸਕਦੇ ਹੀ ਨਹੀਂ ਸਨ, ਓਹ ਮਰੇ ਹੀ ਨਹੀਂ, ਪਿਤਾ ਦੇ ਦੇਸ ਜੀਂਦੇ ਹਨ, ਇਸ ਲੋਕ ਵਿਚ ਸੁਜਸ ਨਾਲ ਬੀਰਤਾ ਦੇ 'ਚਾਨਣਮੁਨਾਰੇ' ਬਣਕੇ ਜੀਂਦੇ ਹਨ। ਓਹ ਜੋ ਮੇਰਾ ਪੁਤ ਇਸ ਲੋਕ ਵਿਚ ਬੀ ਅਮਰ ਹੈ, ਸੋ ਖਾਲਿਸਾ ਹੈ। ਹਾਂ, ਚਾਰ ਟੁਰ ਗਏ, ਚਾਲੀ ਟੁਰ ਗਏ, ਸੈਂਕੜੇ ਤੇ ਹਜ਼ਾਰਾਂ ਪੁਤ ਟੁਰ ਗਏ, ਪਰ ਅਜੇ ਲੱਖਾਂ ਜੀਉਂਦੇ ਹਨ। ਲੱਖਾਂ ਟੁਰਦੇ ਰਹਣਗੇ, ਲੱਖਾਂ ਜੀਉਂਦੇ ਰਹਣਗੇ। ਹਾਂ ਜੀ, ਟੁਰਦੇ ਰਹਣਗੇ ਪਰ ਮੇਰਾ ਵੇਹੜਾ, ਮੇਰਾ ਖੇੜਾ, ਮੇਰੀ ਗੋਦ ਹਰੀ ਹੈ, ਮੇਰਾ ਪੁਤ—ਖਾਲਿਸਾ—ਇਸ ਲੋਕ ਵਿਚ ਬੀ ਅਮਰ ਹੈ, ਜੀ ਰਿਹਾ ਹੈ ਤੇ ਸਦਾ ਇਸ ਲੋਕ ਵਿਚ ਜੀਵੇਗਾ। ਸੋ ਮੂਰਖਾਂ ਨੇ ਮੇਰੀਆਂ ਆਂਦ੍ਰਾਂ ਨੂੰ ਸੱਟ ਮਾਰਨ ਵਿਚ ਹਾਰ ਖਾਧੀ

*ਸਾਰੇ ਸਮਾਚਾਰ ਇਸੇ ਪੋਥੀ ਦੇ ਪੰਨਾ ੬੦੩ 'ਬਲੀਦਾਨ' ਵਿਚ ਛਪ ਚੁਕੇ ਹਨ॥

ਹੈ। ਮੈਂ ਇਸ ਲੋਕ ਦਾ ਨਹੀਂ ਜੋ ਲੋਕੋ, ਮੈਂ ਤਾਂ ਹੇਮ ਕੁੰਟ ਦਾ, ਪ੍ਰੀਤਮ ਦਾ ਪ੍ਰੇਮੀ, ਸਚਖੰਡ ਵਾਸੀ, ਬਾਪੂ ਦਾ ਪਜਾਰਾ, ਇਸ ਲੋਕ ਵਿਚ ਉਸਦਾ ਹੁਕਮ ਕਮਾਉਂਣ ਆਇਆ ਹਾਂ। ਮੇਰਾ ਕਉਣ ਤੇ ਮੈਂ ਕਿਸਦਾ ? ਮੇਰਾ ਬਾਪੂ,ਮੈਂ ਬਾਪੂ ਦਾ,ਬਾਪੂ ਬੇਟਾ ਇਕੋ, ਦੋਹਾਂ ਵਿਚ ਪ੍ਰੀਤ-ਤਾਰ ਅਤੁੱਟ, ਬਾਪੂ ਦਾ ਹੁਕਮ ਮੇਰਾ ਕੰਮ; ਮੈਂ ਧਰਮ ਕਮਾਵਣਾ, ਫਰਜ਼ ਰੱਬੀ ਫਰਜ਼ ਨਿਬਾਹੁਣਾ, ਹੱਸ ਹੱਸਕੇ ਨਿਬਾਹੁਣਾ;ਮੇਰਾ ਮੋਹ ਕਿਸ ਨਾਲ ? ਪਜਾਰੇ ਦੇ—ਬਾਪੂ ਜੀ ਦੇ ਹੁਕਮ ਨਾਲ। ਹਾਂ, ਹੁਕਮ ਹੈ ਬਾਪੂ ਜੀ ਦੇ ਪਜਾਰ ਦੇ ਪ੍ਰਚਾਰ ਦਾ, ਹੁਕਮ ਹੈ ਇਸ ਸਦੀਆਂ ਤੋਂ ਮਜ਼ਲੂਮ ਤੇ ਗੁਲਾਮ ਧਰਤੀ ਨੂੰ ਜ਼ਾਲਮਾਂ ਤੋਂ ਛੁਡਾਉਣ ਦਾ, ਤੇ ਸੁਤੰਤ੍ਰ, ਸ੍ਵੈ ਸਤਕਾਰੀ, ਆਨ, ਸ਼ਾਨ, ਉਚੀਬਾਨ ਵਾਲਾ ਕਰ ਦੇਣ ਦਾ, ਇਸ ਰੁਲ ਗਈ,ਮਰ ਮਿਟੀ ਪਰਜਾ ਵਿਚ ਰੂਹ ਫੂਕ ਦੇਣ ਦਾ (ਉੱਪਰ ਤੱਕਕੇ) ਹਾਂ, ਬਾਪੂ ਜੀ ! ਮਰਦੇ ਬੜੇ ਔਖੇ ਜੀਉਂਦੇ ਹਨ। ਚਾਰ ਪੁੱਤਰ ਕੀ ਹਜ਼ਾਰ ਪੁੱਤਰ ਬਲੀ ਦੇਕੇ ਜੇ ਆਪਦਾ ਹੁਕਮ ਸਿਰੇ ਚੜ੍ਹ ਜਾਵੇ ਤਾਂ ਸਸਤਾ ਵਿਉਪਾਰ ਹੈ?(ਚੁਫੇਰੇ ਤੱਕਕੇ ਨਾ ਰੋਵੋ ਮੇਰੇ ਪੁੱਤ੍ਰੋ—ਮੇਰੇ ਪੁਤ੍ਰ ਤੁਸੀਂ ਹੋ ਜੋ ਨਹੀਂ ਮੋਏ, ਮੈਂ ਅਕਾਲ ਦਾ ਪੁੱਤ੍ਰ ਹਾਂ, ਤੁਸੀਂ ਮੇਰੇ ਪੁਤਰ ਹੋ,ਨਾ ਰੋਵੋ ਦੋਹੂੰ ਲਈਜੋ ਸਰਹਿੰਦ ਸਾਕਾ ਕਰ ਗਏ, ਨਾ ਰੋਵੋ ਦੋਹੂੰ ਲਈ ਜੋ ਚਮਕੌਰ ਤੇਗਾਂ ਮਾਰ ਗਏ। ਓਹ ਚਾਰ ਤੇਤੁਸੀ ਸਾਰੇ ਮੈਨੂੰਨਿਖੇੜਵੇਂ ਨਾਦਿਸੋ, ਤੁਸੀ ਸਾਰੇ ਮੇਰੇ ਆਪਣੇ ਪੁਤਰਹੋ,ਹਜ਼ਾਰਾਂ ਮੇਰੇ ਪੁਤਰ ਅਨੰਦ ਪੁਰ ਦੇ ਜੰਗ ਵਿਚ, ਅਨੰਦਪੁਰੋਂ ਨਿਕਲਣ ਵਾਲੀ ਰਾਤ ਚਮਕੌਰ ਵਿਚ ਤੇ ਫੇਰ ਸਰਹਿੰਦ ਵਿਚ ਸ਼ਹੀਦ ਹੋਗਏ, ਹਜ਼ਾਰਾਂ ਹੋਗਏ; ਚਾਰ ਨਿਖੜੇ ਨਾ ਗਿਣੋਂ ਚੌਹਾਂ ਲਈ ਨਾ ਰੋਵੋ, ਸਾਰਿਆਂ ਲਈ ਖੁਸ਼ ਹੋਵੋ । ਮੇਰੇ ਸਾਰੇ ਪੁਤ੍ਰ ਮੌਤ ਪਰ ਫਤਹ ਪਾ ਗਏ । ਫਤਹ-ਯਾਬਾਂ ਲਈ ਖੁਸ਼ ਹੋਵੋ। ਹਾਂ, ਖੁਸ਼ ਹੋਵੋ ਕਿ ਮਾਤਾ ਜੀ ਦਾ ਸਰੀਰ ਬੀ ਜਗਤ ਜਗਵੇਦੀ ਪਰ ਬਲੀ ਹੋ ਗਿਆ।”

ਰਾਇਕੱਲਾ—ਪਾਤਸ਼ਾਹ ! ਰੋਣ ਨਹੀਂ ਰੁਕਦਾ,ਆਪਦੇ ਇਲਾਹੀ ਰੰਗ ਇਲਾਹੀ ਹਨ, ਆਪ ਅੱਲਾ ਦਾ ਨੂਰ ਹੋ । ਗੱਲਾਂ ਨਾਲ ਨਹੀਂ, ਖੁਸ਼ਾਮਦ ਨਾਲ ਨਹੀਂ, ਮੈਂ ਸਚ ਮਚ ਕਹ ਰਿਹਾ ਹਾਂ । ਜੋ ਕੁਛ ਮੈਂ ਦੇਖ ਰਿਹਾ ਹਾਂ,ਸੱਚ ਇਹ ਦੇਖ ਰਿਹਾ ਹਾਂ ਕਿ ਤੁਸੀਂ ਪੂਰਨ ਪੁਰਖ ਹੋ, ਕੋਈ ਓਹ ਆਦਰਸ਼ ਤੁਹਾਡਾ ਹੈ ਜੋ ਨਾ ਡਿੱਠਾ ਨਾ ਸੁਣਿਆਂ ਹੈ।ਇਤਨਾਂ ਐਸ੍ਵਰਜ ਧਨ ਧਾਮ, ਪੁੱਤਰ, ਪਰਵਾਰ ਗੁਆਕੇ, ਸ਼ੀਰਖੋਰ ਬੱਚੇ ਕੁਹਾਕੇ ਅਪਨੇ ਰੱਬੀ ਰੰਗ ਵਿਚ ਹੋ; ਫੇਰ ਪੱਥਰ ਵਾਂਗੂ ਨਿਰਮੋਹ ਨਹੀਂ ਹੋ,ਪ੍ਰੇਮ ਨਾਲ ਗਦਗਦ ਹੋ, ਪਰ ਸਭ ਹੋਣਹਾਰ ਨੂੰ ਰੱਬੀ ਰੰਗ ਵਿਚ ਤੱਕ ਰਹੇ ਹੋ, ਅਹਿਲ ਹੋ, ਅਡੋਲ ਹੋ, ਅਜਿੱਤ ਹੋ, ਸਾਨੂੰ ਆਪਦੇ ਪੂਰਨਿਆਂ ਪੁਰ ਟੁਰਨਾ ਚਾਹੀਦਾ ਹੈ, ਪਰ ਪਾਤਸ਼ਾਹ ! ਸੱਚੇ ਪਾਤਸ਼ਾਹ !! ਰੋਣਾ ਇਸ ਗੱਲ ਦਾ ਹੈ ਕਿ ਸ਼ੀਰ ਖੋਰ ਬੱਚੇ ਜ਼ਾਲਮਾਂ ਨੇ ਕੁਹਕੇ ਕੀਹ ਲਿਆ ? ਬੱਚਿਆਂ ਦੀ ਮਰਦਾਨਗੀ ਸੁਣਕੇ ਰਗ਼ਾਂ ਵਿਚ ਜੋਸ਼ ਭਰਦਾ ਹੈ, ਪਰ ਉਨ੍ਹਾਂ ਦਾ ਤਸੀਹਾ ਸੁਣਕੇ ਨੈਣ ਨਹੀਂ ਰੁਕਦੇ । ਇਹ ਸਮਝ ਨਹੀਂ ਪੈਂਦੀ ਕਿ ਜ਼ਾਲਮਾਂ ਨੇ ਬੱਚੇ ਮਾਅਸੂਮ ਸ਼ੀਰਖੋਰ ਮਾਰਕੇ ਕੀਹ ਖਟਿਆ ?

ਗੁਰੂ ਜੀ ਇਕ ਅਹਿੱਲ ਅਡੋਲ, ਪਰ ਗੰਭੀਰ, ਗਰਜਵੀਂ, ਇਕਵੀਂ ਅਵਾਜ਼ ਵਿਚ ਬੋਲੇ: “ਪਾਇ ਕੁਹਾੜਾ ਮਾਰਿਆ ਗਾਫਲ ਅਪਨੈ ਹਾਥ। ਸਰਹਿੰਦ ਦੀ

ਇੱਟ ਨਾਲ ਇੱਟ ਖੜਕ ਗਈ, ਮੁਗਲ ਰਾਜ ਦੀ–ਤੁਰਕ ਰਾਜ ਦੀ–ਹਿੰਦ ਵਿਚੋਂ ਜੜ੍ਹ ਕਟ ਗਈ। ਰਾਇ ਜੀ ! ਤੁਸੀਂ ਕੇ ਸਮਝਦੇਹੋ? ਜ਼ੁਲਮ ਨਾਲ ਮਜ਼ਲੂਮਮਰਦਾ ਹੈ? ਨਹੀਂ ਨਹੀਂ, ਇਹ ਰੱਬੀ ਕਾਨੂੰਨ ਯਾਦ ਰੱਖੋ, ਜ਼ਾਲਮ ਦੇ ਹਰ ਜ਼ੁਲਮ ਦੇ ਕਰਤੱਵ ਨਾਲ ਉਸਦੀ ਅਪਨੀ ਤਬਾਹੀ ਦਾ ਪਜ਼ਾਲਾ ਭਰਦਾ ਹੈ, ਅਰ ਨਾਮ ਵਾਲੇ, ਰੱਬ ਵਿਚ ਜੀ ਉੱਠੇ, ਜਾਗਦੀ ਸੁਰਤ ਵਾਲੇ ਬੰਦਿਆਂ ਤੇ ਜੋ ਜ਼ੁਲਮ ਹੁੰਦਾ ਹੈ ਉਸਦੀ ਝਰਨਾਟ ਸਾਈਂ ਤੱਕ ਅੱਪੜਦੀ ਹੈ, ਫੇਰ ਸਾਈਂ ਦੀ ਤਾਕਤ ਜ਼ਾਲਮ ਦੇ ਜ਼ੁਲਮ ਨੂੰ ਕੱਟਦੀ ਹੈ। ਸੋ ਰਾਇ ਜੀ ! ਤੁਰਕ ਰਾਜ ਦੀ ਜੜ੍ਹ ਕਟ ਗਈ ਹੈ। ਸਾਈਂ ਨੂੰ ਜ਼ੁਲਮ ਨਹੀਂ ਭਾਉਂਦਾ, ਪੈਮਾਨਾ ਲਬਰੇਜ਼ ਹੋ ਗਿਆ ਹੈ।”

ਰਾਇ ਕੰਬਿਆ, ਡਰਿਆ, ਮੈਂ ਬੀ ਹੁਣ ਮੁਸਲਮਾਨਾਂ ਵਿਚ ਸ਼ੁਮਾਰ ਹਾਂ, ਕੀ ਮੇਰਾ ਰਾਜ ਬੀ ਗਿਆ ? ਇਹ ਸੋਚ ਕੇ ਬੋਲਿਆ: “ਪਾਤਸ਼ਾਹ ! ਮੈਨੂੰ ਰੱਖ ਲਿਆ ਜੇ।”

ਗੁਰੂ ਜੀ–ਦੇਖ ਕੱਲਾ! ਮਲੇਰ ਕੋਟ ਨੂੰ ਜਿਸਨੇ ਉਸ ਜ਼ੁਲਮ ਵੇਲੇ ਇਨਸਾਫ ਦੀ ਅਵਾਜ਼ ਦਿੱਤੀ, ਸਾਈਂ ਨੇ ਰਖ ਲਿਆ ਹੈ। ਤੂੰ ਸਾਨੂੰ ਪਜਾਰ ਕੀਤਾ ਹੈ, ਤੈਨੂੰ ਰਖ ਲਿਆ ਹੈ। ਆਹ ਲੈ ਸ਼ਮਸ਼ੇਰ, ਇਸਦਾ ਸਤਕਾਰ ਰੱਖਣਾ, ਤੁਸੀਂ ਇਸਦੇ ਸਤਕਾਰ ਆਸ੍ਰੇ ਬਚੇ ਰਹੋਗੇ। ਖਬਰਦਾਰ ! ਇਹ ਖਾਲਸਈ ਤਲਵਾਰ ਹੈ, ਇਸਦਾ ਨਿਰਾਦਰ ਨਹੀਂ ਕਰਨਾ, ਸਦਾ ਸਤਕਾਰ ਨਾਲ ਸਾਂਭਕੇ ਰੱਖਣਾ, ਖਬਰਦਾਰ !!*

*ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਅਸੀਂ ਅਜੇ ਛੋਟੀ ਉਮਰੇ ਸਾਂ ਕਿ ਰਾਇ ਕੱਲਾ ਦੇ ਪੋਤ੍ਰੇ ਨੇ ਕਾਜ਼ੀਆਂ ਦੇ ਆਖੇ ਲੱਗਕੇ ਤਲਵਾਰ ਦਾ ਅਪਮਾਨ ਕੀਤਾ, ਸ਼ਿਕਾਰ ਖੇਡਦਾ ਇਸੇ ਤਲਵਾਰ ਨਾਲ ਘਾਇਲ ਹੋ ਮਰ ਗਿਆ, ਪਿਛੋਂ ਰਾਜ ਬੀ ਜਾਂਦਾ ਰਿਹਾ।

ਸੂਚਨਾ–ਅਨੰਦ ਪੁਰ ਤੇ ਚਮਕੌਰ ਦੇ ਸਾਕਿਆਂ ਦੀ ਸੋ ਹੁਣ ਦੇਸ ਵਿਚ ਫੈਲਗਈ ਸੀ। ਸਿਖਾਂ ਦੇ ਘਰੀਂ ਕੀਹ ਕੁਛ ਵਰਤਿਆ, ਵੰਨਗੀ ਲਈ ਅਗਲਾ ਪ੍ਰਸੰਗ–ਰਾਣੀ ਝਾਲਾ ਕੌਰ–ਕੁਛ ਰੋਸ਼ਨੀ ਪਾਂਦਾ ਹੈ:–

# ੫੫. ਰਾਣੀ ਝਾਲਾਕੌਰ*

ਸਰਹਾਲੀ ਦਾ ਚੌਧਰੀ ਕੇਸਰੂ ਮੱਲ ਚਾਰ ਹਜ਼ਾਰੀ ਜਿਸਨੂੰ ਰਾਜੇ ਦਾ ਖਿਤਾਬ ਸੀ, ਸਰਵਰ ਦੀ ਪੂਜਾ ਛਡਕੇ ਇਸਤ੍ਰੀ ਤੇ ਪੁੱਤ ਸਣੇ ਸਿੰਘ (ਮੱਲ ਸਿੰਘ) ਸਜ ਗਿਆ ਸੀ, ਅਰ ਦਸਮੇਸ ਜੀ ਦੇ ਜੰਗ ਵਿਚ ਹਿੱਸਾ ਲੈਂਦਾ ਰਿਹਾ ਸੀ, ਉਸਦੀ ਵਹੁਟੀ ਜਿਸਨੂੰ ਰਾਣੀ ਕਰਕੇ ਕੈਹਦੇ ਸੀ, 'ਝਾਲਾ ਕੌਰ' ਬੜੀ ਸਿਦਕ ਵਾਲੀ ਸੀ, ਉਸਦੇ ਸਿਦਕ ਦੀ ਵੰਨਗੀ ਏਹ ਹੈ:–

ਬੈਠੀ ਵਿੱਚ ਸਹੇਲੀਆਂ ਲਾਇ ਤ੍ਰਿੰਞਣ,

*ਇਹ ਪ੍ਰਸੰਗ ਸੰ: ਨਾ: ੪੪੦ਨੂੰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।

**ਬਾਲਾ ਕੌਰ ਏ ਬਚਨ ਅਲਾਂਵਦੀ ਹੈ:—**
ਮੇਰਾ ਉਛਲਦਾ ਅੱਜ ਕਲੇਜੜਾ ਏ,
ਮੇਰੀ ਜਿੰਦ ਮੈਨੂੰ ਛੱਡੀ ਜਾਂਵਦੀ ਹੈ
ਗ਼ਮ ਸੋਚ ਦੇ ਪਏ ਹਨ ਆਨ ਘੇਰੇ,
ਚਿੰਤਾ ਚਿਖਾ ਦੇ ਵਾਂਗ ਜਲਾਂਵਦੀ ਹੈ
ਅੜੀਓ! ਅੱਖੀਆਂ ਅੱਗੇ ਗੁਬਾਰ ਆਇਆ,
ਮੇਰੀ ਹੋਸ਼ ਉੱਡੀ ਟੁਰੀ ਜਾਂਵਦੀ ਹੈ

**ਇਕ ਗੋਲੀ ਬੋਲੀ:—**

ਸਦਕੇ ਤੁਧ ਤੋਂ ਵਾਰਨੇ ਸੱਟੀਆਂ ਮੈਂ,
ਹੋ ਕੇ ਸ਼ੇਰਨੀ ਖੌਫ ਕਿਉਂ ਖਾਵਨੀ ਹੈਂ ?
ਦਸਮੇਂ ਗੁਰੂ ਦਾ ਛਕ ਕੇ ਸੁਧਾ ਰਾਣੀ!
ਖੌਫ ਚਿੱਤ ਦੇ ਵਿੱਚ ਕਿਉਂ ਲਿਆਵਨੀ ਹੈਂ?
ਕੇਹੜੀ ਗੱਲ ਬਦਲੇ ਰਾਣੀ ਸਹਮ ਛਾਯਾ,
ਕਿਉਂ ਨਾਮ ਨੂੰ ਲੱਜ ਲੁਆਵਨੀ ਹੈਂ ?
ਠਿੱਲ ਝਾਗ ਕੇ ਲੰਘੀਓਂ ਸ਼ਤ੍ਰੂ ਸਾਗਰ,
ਛੰਨੇ ਵਿਚ ਕਿਉਂ ਡੁਬਦੀ ਜਾਵਨੀ ਹੈਂ?
ਜਦੋਂ ਆਪ ਤੁਧ ਪਤੀ ਨੇ 'ਸਖੀ'* ਛਡਿਆ,
ਦਸਮੇਂ ਗੁਰੂ ਦੀ ਸਰਨ ਜਾ ਲਈ ਸੀਗੀ।
ਪਿਆ ਕਟਕ ਸਰਕਾਰ ਬਿਰਾਦਰੀ ਦਾ,
ਓਦੋਂ ਮੂਲ ਚਿੰਤਾ ਨਹੀਂ ਪਈ ਸੀਗੀ।
ਤੂੰ ਬੀ ਛੱਡਕੇ ਮਾਪੇ ਤੇ ਸਾਕ ਸਾਰੇ,
ਮਤ ਆਪਣੇ ਪਤੀ ਦੀ ਲਈ ਸੀਗੀ।
ਜਗਤ ਇਕ ਪਾਸੇ ਤੁਸੀਂ ਇਕ ਪਾਸੇ,
ਤਦੋਂ ਗੱਜਦੀ ਸ਼ੇਰ ਜਿਉਂ ਰਹੀ ਸੀਗੀ।
ਕਈ ਬਾਲ ਮੋਏ ਕਈ ਮਾਲ ਮੋਏ,
ਕਈ ਵੇਰ ਨੁਕਸਾਨ ਧਨ ਧਾਮ ਹੋਇਆ।
ਨਾ ਹੀ ਚੌਧਰੀ ਆਪ ਨਾ ਤੂੰ ਰਾਣੀ,
ਤਦੋਂ ਤੁਸਾਂ ਨਾ ਹੌਂਸਲਾ ਮੂਲ ਖੋਇਆ।
ਕੀਤੇ ਕੈਦ ਸੇ ਪਤੀ ਜੀ ਜਦੋਂ ਤੁਰਕਾਂ,
ਛੁਟਣ ਵਾਲੜਾ ਰਾਹ ਨ ਰਿਹਾ ਕੋਇਆ।
ਤੁਸਾਂ ਕਰੀ ਅਰਦਾਸ, ਤੇ ਰਹੇ ਸਾਬਤ,
ਇੱਕੁਰ ਡੋਬ ਨ ਖਾਧਾ ਸੀ ਰਤਾ ਟੋਇਆ।

ਆਪ ਛੁੱਟ ਆਏ, ਤੁਸਾਂ ਸ਼ੁਕਰ ਕੀਤੇ,
ਫੇਰ ਸਿੰਘ ਜੀ ਗਏ ਆਨੰਦ ਪੁਰ ਨੂੰ
ਜਾ ਕੇ ਜੁੱਧ ਪਹਾੜੀ ਵਿਚ ਲਿਆ ਹਿੱਸਾ,
ਕੀਤਾ ਖ਼ੂਬ ਪ੍ਰਸੰਨ ਦਸਮੇਸ ਗੁਰ ਨੂੰ।
ਸੇਵਾ ਗੁਰੂ ਤੇ ਪੰਥ ਵਿਚ ਜੰਗ ਕਰਦੇ
ਗਏ ਆਪ ਸਿਧਾਰ ਅਕਾਲ ਪੁਰ ਨੂੰ,
ਤਦੋਂ ਰਾਣੀਏਂ ਰੱਖ ਕੇ ਤੂੰ ਜਿਗਰਾ
ਦਿਤਾ ਸ਼ੁਕਰ ਤੋਂ ਹਿਲਣ ਨਾ ਨਿੱਜ ਉਰ ਨੂੰ।
ਕੀਤਾ ਸ਼ੁਕਰ ਅਕਾਲ ਦਾ ਮੰਨ ਭਾਣਾ
ਸਤੀ ਸੀਲ ਸੰਤੋਖ ਦੀ ਬਣੀ ਰਾਣੀ।
ਦੇਵੇਂ ਸਿਖ੍ਯਾ ਪੁਤ ਇਕਲੌਤੜੇ ਨੂੰ,
ਕਰੋ ਗੁਰੂ ਸੇਵਾ ਜਨਮ ਸਫਲ ਜਾਣੀ।
ਸੱਚੀ ਸਿੰਘਣੀ ਰਾਣੀਏਂ! ਬਣੀ ਸੋਹਣੀ,
ਦੇਵੇਂ ਪੁਤ ਲੋਰੀਆਂ ਪੜ੍ਹੇਂ ਬਾਣੀ।
'ਗੁਰੂ ਪੰਥ ਦੀ ਸੇਵਾ ਕਮਾਓ ਬਚੜਾ!
ਜੀਣਾ ਵਾਂਙ ਪਤਾਸੜੇ ਵਿੱਚ ਪਾਣੀ।'
ਐਸੀ ਲੋਰੀਆਂ ਦੇ ਕੇ ਪਾਲਿਓਈ,
ਹੋਇਆ ਖ਼ੂਬ ਜੁਆਨ ਸੁਹਾਵਣਾ ਓ।
ਸ਼ਸਤ੍ਰ ਵਿੱਦ੍ਯਾ ਸਭ ਸਿਖਾ ਰਾਣੀ,
ਘੋੜ ਅਸਵਾਰ ਹੋਇਆ ਮਨ ਭਾਵਣਾਂ ਓ।
ਦਿੱਤੇ ਅਸਤਬਲ ਪਿਤਾ ਦੇ ਖੋਲ੍ਹ ਉਸ ਨੂੰ,
ਹੋਇਆ ਬੀਰ ਸੀ ਤੀਰ ਚਲਾਵਣਾ ਓ।
ਜਦੋਂ ਸੱਭ ਗੱਲੀਂ ਹੋਇ ਗਿਆ ਲਾਇਕ,
ਕਰੇ ਪਿਤਾ ਦਾ ਰਾਜ ਸੰਭਾਲਣਾ ਓ।
ਕਈ ਸਾਕ ਆਏ ਤੂੰਹੋਂ ਮੋੜ ਦਿੱਤੇ,
ਆਖੇਂ ਸੁਫਲ ਕਰਸਾਂ ਜਨਮ ਪੁੱਤ ਦਾ ਨੀ।
ਏਸ ਸੋਚ ਦੇ ਦਿਨੀਂ ਸੀ ਖਬਰ ਆਈ,
ਤੁਰਕ ਗੁਰੂ ਦੇ ਨਾਲ ਸੀ ਜੁੱਟਦਾ ਨੀ।
ਬਾਈ ਧਾਰ ਰਾਜੇ ਧਾਇ ਆਏ ਗਾਜੇ,
ਸੂਬਾ ਲਹੌਰ ਸਰਹੰਦ ਦਾ ਟੁੱਟਦਾ ਨੀ।
ਫੌਜ ਦਿੱਲੀਓਂ ਸ਼ਾਹ ਨੇ ਆਪ ਭੇਜੀ,
ਲਸ਼ਕਰ ਕਟਕ ਦਾ ਧਰਤ ਨੂੰ ਪੁੱਟਦਾ ਨੀ।
ਸਾਰੇ ਘੇਰਸਨ ਜਾਇ ਆਨੰਦ ਪੁਰ ਨੂੰ,
ਜੰਗ ਮਚੇਗਾ ਕਹਰ ਕਹਾਰ ਭਾਰੀ।

*ਸਖੀ ਸਰਵਰ

ਤਦੋਂ ਸੱਦਿਆ ਪੁਤ ਨੂੰ ਲੈ ਗੋਦੀ,
ਮੱਥਾ ਚੁੰਮ ਕੇ ਦਏਂ ਪਿਆਰ ਪਿਆਰੀ।
ਕੰਡ ਹੱਥ ਫੇਰੇਂ ਜਾਏਂ ਵਾਰ ਫੇਰੇ,
ਆਖੇਂ:—"ਬਚੜਿਆ ਤੁਧ ਤੋਂ ਜਿੰਦ ਵਾਰੀ।
ਮੇਰੀ ਜਿੰਦ ਦਾ ਨੂਰ ਇਕਲੌਤੜੇ ਵੇ,
ਸਿਕਦੀ ਮਾਉਂ ਦੀ ਆਸ ਉਮੈਦ ਵਾਰੀ।
ਤੂੰ ਤਾਂ ਚਾਨਣਾ ਭਾਸਦਾ ਬੱਚਿਆ ਵੇ,
ਤੇਰੇ ਬਾਝ ਹਨੇਰੜਾ ਜੱਗ ਸਾਰਾ।
ਤੈਥੋਂ ਵਿਛੜਨਾ ਮੌਤ ਨੂੰ ਸੱਦਣਾ ਹੈ,
ਓਹਲੇ ਹੋਵਣਾਂ ਕਹਰ ਹੈ ਅਤਿ ਭਾਰਾ।
ਮੈਨੂੰ ਤੇਰੜੀ ਲੋੜ ਹੈ ਅਤਿ ਭਾਰੀ,
ਐਪਰ ਲੋੜਦਾ ਤੁਧ ਨੂੰ ਪੰਥ ਪਿਆਰਾ।
ਜਨਮ ਤੁੱਧਦੇ ਸਫਲ ਦਾ ਪੁਰਬ ਲੱਗਾ,
ਗੁਰੂ ਸੇਵ ਦਾ ਸਮਾਂ ਏ ਬੜਾ ਭਾਰਾ।
ਮਮਤਾ ਆਖਦੀ ਘੁਟਕੇ ਰੱਖ ਬੱਚੜਾ,
ਛਾਤੀ ਨਾਲ ਲਗਾਇਕੇ ਜਿੰਦ ਟੁਕੜਾ।
ਗੁਰੂ ਆਖਦਾ ਸੇਵ ਨੂੰ ਘੱਲ ਬਚੜਾ,
ਝਾਗ ਮੋਹ ਦੀ ਨੈਂ ਦਾ ਕਠਨ ਦੁਖੜਾ।
ਪੰਥ ਆਖਦਾ ਭੇਜ ਭਰਾਉ ਸਾਡਾ,
ਬਾਝ ਵੀਰ ਦੇ ਚਿੱਤ ਉਦਾਸ ਉਖੜਾ।
ਦੇਸ ਆਖਦਾ ਬਲੀ ਦੇਹ ਲਾਲ ਦੀ ਤੂੰ,
ਪਾਪ ਰਾਜ ਪਾਟੇ ਦੇਸ ਹੋਏ ਸੁਖੜਾ।
ਸੋ ਸੁਣ ਲਾਲ ਦੁਲਾਰਿਆ! ਹੋਹੁ ਤਕੜਾ,
ਮੋਹ ਮਾਉਂ ਦਾ ਦਿਲੋਂ ਵਿਸਾਰ ਵਾਰੀ।
ਮਮਤਾ ਮਾਉਂ ਤਿਆਗਦੀ ਦਿਲੋਂ ਬੱਚਾ,
ਸਾਵਧਾਨ ਮੈਂ ਘੋਲੀਆਂ ਜਾਹੁ ਵਾਰੀ।
ਪਹਨ ਪਿਤਾ ਦੇ ਸ਼ਸਤ੍ਰਾਂ ਅਸਤ੍ਰਾਂ ਨੂੰ,
ਘੋੜੇ ਜੰਗ ਦੀ ਪੁਤ ਜੀ! ਕਰੋ ਸ੍ਵਾਰੀ।
ਰਣ ਮੱਤੇ ਦੇ ਵਿੱਚ ਜਾ ਲੜੋ ਬਚੜਾ!
ਜਿੰਦ ਚਰਨ ਤੋਂ ਲਾਲ ਜੀ! ਘੋਲ ਵਾਰੀ।"

ਦੂਜੇ ਦਿਨੇਂ ਤੂੰ ਲਾਲਨੂੰ ਤਿਆਰਕੀਤਾ,
ਲਾੜਾ ਆਪ ਸ਼ਿੰਗਾਰ ਬਣਾਇਓਈ।
ਘੋੜੇ ਚਾੜ੍ਹਕੇ ਘਰਾਂ ਤੋਂ ਤੋਰਿਓਈ,
ਮੱਥਾ ਚੁੰਮ ਇਹ ਹੁਕਮ ਸੁਣਾਇਓ ਈ:—
"ਨਾਰ ਫਤੇਨੂੰ ਵਿਆਹਕੇ ਲਿਆਓ ਬਚੜਾ,
ਨਹੀਂ ਤਾਂ ਮੌਤ ਵਰਨੀ" ਸਮਝਾਇਓਈ।
ਤੇਰੇ ਹੁਕਮ ਬੱਧਾ ਆਗਜਾਕਾਰ ਤੁਰਿਆ,
ਦੇਹ ਸੈਂਦੇਸੜੇ ਸ਼ੇਰ ਤੁਰਾਇਓ ਈ।
ਐਸੇ ਹੌਸਲੇ ਵਾਲੜੀ ਮਾਉਂ ਸਿੰਘਣੀ,
ਜਿਨ ਮੌਤ ਦੇ ਮੂੰਹ ਪੁਤ ਘੱਤਿਆ ਏ।
ਗਏ ਗੁਜ਼ਰ ਮਹੀਨੜੇ ਕਈ ਪਿਆਰੀ,
ਸਾਹ ਇੱਕ ਨਾ ਪੁਠੜਾ 'ਵੱਤਿਆ ਏ!
ਅੱਜ ਕੀ ਹੋਇਆ ਰਾਣੀ ਰੋਣ ਲੱਗੀ?
ਤੇਰੀ ਏਹੋ ਹੀ ਸਿਦਕ ਦੀ ਸੱਤਿਆ ਏ?
ਪੱਕੀ ਰਹੋ ਖ਼ਾਂ ਨੇਮ ਤੇ ਰਾਣੀਏਂ ਨੀ,
ਨੇਮੋਂ ਹਾਰਨਾ ਅਸਲ ਦੀ ਹੱਤਿਆ ਏ।

ਰਾਣੀ ਬੋਲੀ—

ਸੁਣ ਸਖੀ ਪਜਾਤੀ ਤੇਰੀ ਸਮਝ ਹਾਰੀ,
ਮੇਰੀ ਚਿੱਤ ਦਾ ਹਾਲ ਨ ਪੁਛਿਆ ਈ।
ਐਵੇਂ ਲਗੀ ਕੋਸਣ, ਮੈਂ ਨ ਅਜੇ ਦੋਸਣ,
ਬਿਨਾਂ ਲੜੇ ਮੱਛਰ ਪਿੰਡਾ ਉੱਛਿਆਈ।
'ਪੁਤ ਮਰੇ ਨਾਹੀਂ' ਇਹ ਤਾਂ ਚਿੰਤ ਨਾਹੀਂ,
ਚਿੰਤ ਹੋਰ ਨੇ ਹੌਸਲਾ ਮੁੱਛਿਆ ਈ।
'ਮਤਾਂ ਭੱਜ ਆਵੇ ਪਿੱਠ ਦੇ ਆਵੇ'
ਇਸ ਅੱਗ ਕਲੇਜੜਾ ਲੁੱਛਿਆਈ।
ਅੱਜ ਖਬਰ ਪਾਈ:—ਘੇਰਾ ਪਿਆ ਆਹੀ,
ਲਖਾਂ ਫੌਜ ਤੁਰਕਾਨ ਰਜਪੂਤ ਘੇਰੇ।
ਸੱਚੇ ਗੁਰੂ ਦੇ ਸਿੰਘ ਸਿਪਾਹ ਤਾਈਂ,
ਪੁਰ ਅਨੰਦ ਨੂੰ ਘੇਰੇ ਹਨ ਦਈ ਫੇਰੇ।
ਅੰਦਰ ਰਸਦ ਪਾਣੀ ਸਭ ਮੁੱਕ ਗਏ,
ਸਿੱਖ ਗੁਰੂ ਸੰਗ ਕਰਦੇ ਹਨ ਮੇਰ ਤੇਰੇ!
ਗੁਰੂ ਆਖਦੇ "ਹੌਸਲਾ ਨਹੀਂ ਹਾਰੋ,
ਰੱਖੋ ਹੌਸਲਾ ਦੇਖਣੇ ਹੱਥ ਮੇਰੇ"।
ਮੇਰਾ ਜਿਗਰ ਪਾਟਾ ਸੁਣਕੇ ਵਿਥਿਆ ਏ,
ਮੈਂਡਾ ਪੁਤ ਨ ਇਨ੍ਹਾਂ ਦੇ ਵਿਚ ਹੋਵੇ।
ਦੇਕੇ ਗੁਰੂ ਨੂੰ ਪਿੱਠ ਇਸ ਸਮੇਂ ਬਿਖੜੇ,
ਕੁਰਬ ਪਿਤਾ ਦਾ ਆਪਣਾ ਮਤਾਂ ਖੋਵੇ।
ਜਿੰਦ ਮਤਾਂ ਪਿਆਰੜੀ ਕਰੇ ਲਾਲਨ,

ਮੇਰਾ ਭਿੱਤ ਹੈ ਲਹੂ ਦੀ ਅੰਝ ਰੋਵੇ।
ਰੱਬਾ ਮਰਾਂ ਮੈਨੂੰ ਪਹਲੇ ਸੁਣਨ ਕੋਲੋਂ,
ਐਸੀ ਬੁਰੀ ਹੋਣੀ ਜੇਹੜੀ ਜ਼ਹਰ ਚੋਵੇ।
ਪਿੱਠ ਦਈ ਜੇ ਲਾਲ ਨੇ, ਪੰਥ ਮੈਨੂੰ
ਸਦਾ ਦੇਊ ਧ੍ਰਿਕਾਰ ਏ ਆਖ ਕੇ ਨੀ:–
"ਕੁਖ ਸਿੰਘਣੀ ਜਾਇਆ ਪੁੱਤ ਗਿਦੜ,
ਕੁੱਖ ਜਾਇ ਸ੍ਰਾਪੜੀ" ਭਾਖਕੇ ਨੀ।
ਅੱਗੇ ਗਈ ਨੂੰ ਪਤੀ ਨਾਂ ਮੂੰਹ ਲਾਵੇ,
ਪਰੇ ਸੱਟਸੀ ਮੁੜ ਪਟਾਖਕੇ ਨੀ।
ਆਖੂ ਆਪਣੀ ਕੁਖ ਸਰਾਪੀਆ ਨੀ,
ਨਾਉਂ ਆਈ ਹੈਂ ਮੈਡੜਾ ਧੁਆਂਖਕੇ ਨੀ।
ਪੰਥ ਆਖਸੀ ਰੰਹਦੜੇ ਜੁਗ ਤਾਈਂ,
ਕਿਤੇ ਸਿੰਘਣੀ ਠੌਰ ਨ ਮਿਲੇ ਤੈਨੂੰ
ਸਿੰਘ ਸ਼ੇਰ ਦਾ ਬੱਚੜਾ ਕੈਰ ਕੀਤਾ,
ਮਾਰ ਦੇਂਦੀਓਂ ਪਾਲਿਓ ਹਾਇ ਕੈਨੂੰ।
ਗੁਰੂ ਆਖਸੀ ਪਿਤਾ ਸ਼ਹੀਦ ਹੋਇਆ,
ਵੱਗ ਗਈ ਏ ਪੁਤ ਨੂੰ ਵਾਇ ਵੈਨੂੰ।
ਅੰਤ ਆਖਸਣ ਦੇਸ ਮੈਂ ਪਾਲਣੇ ਨੂੰ,
ਅਗੇ ਗਈ ਨ ਢੋਈ ਓ ਦੇਣ ਮੈਨੂੰ।
ਏ ਕੁਝ ਆਖਦੀ ਅੱਖੀਓਂ ਨੀਰ ਤੁਰਿਆ,
ਰੋ ਰੋ ਵਾਸਤੇ ਪਾਉਂਦੀ ਰੱਬ ਤਾਈਂ।
ਪੱਲਾ ਪਾਇਕੇ ਹੱਥਾਂ ਨੂੰ ਉੱਠੀ,
ਕਰ ਅਰਾਧਨਾ ਗੁਰੂ ਜੀ ਲਏ ਧਿਆਈ।
ਕੰਹਦੀ "ਸੱਚਿਓ ਸੱਚ ਦੇ ਆਗੂਓ ਜੀ!
ਮੈਂ ਨਿਮਾਣੀ ਦੀ ਆਸ ਨਾ ਟੁੱਟ ਜਾਈ।
ਪੁੱਤ ਜੀਵੇ ਤਾਂ ਗੁਰੂ ਦੇ ਰਹੇ ਸਨਮੁਖ,
ਮੌਤ ਆਉਸ ਤਾਂ ਪਿੱਠ ਨ ਦੇ ਜਾਈ।
ਮਰੇ ਮੋਹਰੀ ਹੋਇਕੇ ਵਧੇ ਅੱਗੇ,
ਮਾਰੋ ਮਾਰ ਕਰਦਾ ਮੌਤ ਚੱਖ ਲੇਵੇ।
ਸਨਮੁਖ ਗੁਰਾਂ ਦੇ ਪੰਥ ਦੇ ਰਹੇ ਸੋਹਣਾ,
ਪਤ ਮੁੜ ਨਿਮਾਣੀ ਦੀ ਰੱਖ ਲੇਵੇ।
ਦੇਹ ਰਹੇਗੀ ਸਦਾ ਨਾ ਜੱਗ ਉੱਤੇ,
ਏਸ ਮੱਤ ਨੂੰ ਪੁੱਤ ਪਰੱਖ ਲੇਵੇ।
ਸੁਫਲ ਸੇਵਾ ਦੇ ਵਿਚ ਜੇ ਲੱਗ ਜਾਵੇ,
ਇਸ ਸੱਚ ਨੂੰ ਬੱਚੜਾ ਲੱਖ ਲੇਵੇ।"
ਇੱਕੁਰ ਮਿੰਨਤਾਂ ਜੋਦੜੀ ਕਰੇ ਰਾਣੀ,
ਪਈ ਰਹੇ ਸੀ ਜਿਵੇਂ ਸਥਾਰ ਹੋਵੇ।
ਖਾਣ, ਪੀਣ ਤੇ ਸੌਣ ਸੀ ਭੁਲ ਗਿਆ,
ਵਿੱਚੇ ਮਿੰਨਤਾਂ ਤਰਲਿਆਂ ਨਾਲ ਰੋਵੇ।
ਖੰਭ ਹੁੰਦੇ ਤਾਂ ਉੱਡ ਕੇ ਜਾ ਮਿਲਦੀ,
ਕੰਨ ਪੁਤ ਦੇ ਜਾਇਕੇ ਮੱਤ ਪ੍ਰੋਵੇ।
ਐਪਰ ਬੇਨਤੀ ਬਾਝ ਨਾਂ ਹੋਰ ਰਸਤਾ,
ਸਾਖੀ ਸੁਣੀ ਸਾਰੀ ਰਾਣੀ ਪਈ ਰੋਵੇ।
ਰੱਬ ਸੱਚੜੇ ਅਰਜ਼ ਮਨਜ਼ੂਰ ਕੀਤੀ,
ਦਿਨਾਂ ਦਸਾਂ ਮਗਰੋਂ ਇਕ ਸੋਇ ਆਈ:–
ਸਿੰਘਾਂ ਲਿਖੇ ਬਿਦਾਵੜੇ ਦਏ ਗੁਰ ਨੂੰ,
ਸਿਦਕ ਬੋੜਿਆਂ ਮੂਲ ਨਾ ਹਾਰਿਆਈ।
ਤੇਰਾ ਲਾਲ [illegible] ਬੰ[illegible]ਆਂ ਵਿਚ ਸੋਹਣਾ,
ਤੇਰਾ ਨਾਮ ਉਸ ਬੀਰ ਨਿ[illegible]ਹਿਆਈ।
ਜਿੰਦ ਹੂਲ ਕੇ ਗੁਰਾਂ ਦੇ ਚਰਨ ਉੱਤੋਂ,
ਮਾਊਂ ਜਿੰਦ ਧਨ ਧਾਮ ਵਿਸਾਰਿਆਈ।
ਨਾਲ ਸੂਹੀਏਂ ਨੇ ਸ਼ਾਦੀ ਦੀ ਖਬਰ ਦੱਸੀ:–
ਤੇਰਾ ਲਾਲ ਸ਼ਹੀਦ ਹੋਗਿਆ ਅੰਮਾਂ!
ਅੰਗ ਸੰਗ ਓ ਗੁਰਾਂ ਦੇ ਰਿਹਾ ਦੂਲਾ,
ਵਿਚ ਚਮਕੌਰ ਓ ਨਾਲ ਸੀ ਗਿਆ ਅੰਮਾਂ।
ਗੁਰੂ ਸਿੱਖ ਵਾਰੇ ਨਾਲ ਪੁਤ ਵਾਰੇ,
ਗੜ੍ਹੀ ਗਿਰਦ ਸੀ ਘੇਰੜਾ ਪਿਆ ਅੰਮਾਂ।
ਦੋ ਦੋ ਚਾਰ ਹੋ ਕੇ ਸਿੱਖ ਬਾਹਰ ਆਏ,
ਲੱਖਾਂ ਨਾਲ ਆ ਮਾਮਲਾ ਪਿਆ ਅੰਮਾਂ।
ਮਾਰ ਸੈਂਕੜੇ ਸਿੱਖ ਸ਼ਹੀਦ ਹੁੰਦਾ,
ਗੁਰੂ ਦੇਖਕੇ ਦੇਣ ਅਸੀਸ ਭਾਰੀ।
ਜਨਮ ਸੁਫਲ ਕੀਤਾ ਚਾਲੀ ਪਿਆਰਿਆਂ ਨੇ,
ਜਿੰਦ ਗੁਰਾਂ ਦੇ ਹੁਕਮ ਤੇ ਵਾਰ ਵਾਰੀ।
ਵੱਡੇ ਸਾਹਿਬਜ਼ਾਦੇ ਦੋਵੇਂ ਬਲੀ ਹੋਏ,
ਇਸ ਪੁਰਬ ਦੇ ਦੇਹੁੰ ਤੇ ਪਏ ਪਾਰੀ!
ਤੇਰਾ ਪੁਤ ਬੀ ਸ਼ਾਹਾਂ ਦੇ ਨਾਲ ਤੁਰਿਆ,
ਖੇਡ ਜਿੰਦ ਤੇ ਗਿਆ ਬਲਵਾਨ ਭਾਰੀ।
ਕਈ ਮਾਰਕੇ ਮੋਇਆਈ ਦੂਲੜਾ ਓ,

ਗੁਰਾਂ ਆਖਿਆ "ਬਚੜਿਆ ਧੰਨ ਤੁਹਨੂੰ।
ਤੇਰੇ ਪਿਤਾ ਨੇ ਸੀਸ ਸੀ ਦੀਆ ਅੱਗੇ,
ਧੰਨ ਪਿਤਾ ਨੂੰ, ਬਚੜਿਆ ਧੰਨ ਤੁਹਨੂੰ!
ਧੰਨ ਮਾਉਂ ਜਿਨ ਜਾਇਆ ਤੁਧ ਤਾਈਂ,
ਧੰਨ ਕੁਖ ਨੂੰ, ਬਚੜਿਆ! ਧੰਨ ਤੁਹਨੂੰ!
ਧੰਨ ਵੰਸ ਸੁਲੱਖਣੀ ਤੇਰੜੀ ਓ,
ਧੰਨ ਮਾਉਂ ਨੂੰ, ਬਚਿਆ! ਧੰਨ ਤੁਹਨੂੰ!"
ਸੁਣਕੇ ਪੁਤ ਦੀ ਮੌਤ ਦਾ ਏਹ ਸਾਕਾ,
ਅੰਮਾਂ ਉਛਲ ਪੈਂਦੀ ਹੱਥ ਦੋਇ ਉੱਚੀ।
ਨਾਲ ਖੁਸ਼ੀ, ਪ੍ਰੇਮ ਤੇ ਚਿੱਤ ਭਾਰੀ,
ਨੀਰ ਵੱਗ ਤੁਰਿਆ ਰੋਈ ਅੱਖ ਸੁੱਚੀ।
"ਧੰਨ ਧੰਨ ਗੁਰ" ਆਖਦੀ ਮੁਖੜੇ ਤੋਂ,
ਲੂੰ ਲੂੰ ਆਖਦਾ "ਗੁਰੂ ਹੈ ਧੰਨ" ਉੱਚੀ।
ਮੇਰੇ ਪੁਤ ਨੂੰ ਲਾਇਕੇ ਚਰਨ ਜਿਸ ਨੇ,
ਦਿੱਤੀ ਪਦਵੀ ਹੈ ਜਗਤ ਤੋਂ ਬਹੁਤ ਉੱਚੀ।
ਕੰਹਦੀ "ਸੌਤਰੀ ਅੱਜ ਹਾਂ ਜੱਗ ਹੋਈ,
ਜਿਸਦਾ ਪੁਤ ਮੋਇਆ ਗੁਰੂ ਸਾਮ੍ਹਣੇ ਵੇ।
ਦੇਸ ਪੰਥ ਤੋਂ ਵਾਰਨੇ ਲਾਲ ਹੋਇਓਂ,
ਰੱਬ ਨਿੱਤ ਮੰਨੀਂ ਤੇਰੇ ਆਮਨੇ ਵੇ।
ਦਇਆ ਮਤ ਤੇ ਬੱਚਿਆ ਕੀਤੀਆ ਵੇ,
ਮੌਤੋਂ ਸਖਤ ਹੁੰਦੇ ਮੂੰਹ ਉਲ੍ਹਾਮਨੇ ਵੇ।
ਨਾਰ ਸਿੰਘ ਸ਼ਹੀਦ ਦੀ ਪਤੀ ਕੀਤੀ,
ਮਾਉਂ ਸਿੰਘ ਸ਼ਹੀਦ ਕਰਾਂਵਨ ਵੇ।
ਮੇਰੀ ਕੁਖ ਸੁਲੱਖਣੀ ਦੂਲਿਆ ਵੇ,
ਜੱਗ ਭਾਗ ਭਰੀ ਅੱਜ ਹੋਈਆਂ ਮੈਂ।
ਜਿਸਦੇ ਪਤੀ ਤੇ ਪੁਤ ਸ਼ਹੀਦ ਹੋਏ,
ਓਹ ਅੱਜ ਸੁਲੱਖਣੀ ਹੋਈਆਂ ਮੈਂ।
ਦੇਹ ਧਾਰਕੇ ਤੁਸਾਂ ਨੇ ਸਫਲ ਕੀਤੀ,
ਹੇ ਤੁਸਾਡੜੀ ਸਫਲ ਹੁਣ ਹੋਈਆਂ ਮੈਂ।
ਚਰਨਾਂ ਆਪਣੇ ਵਿਚ ਨਿਵਾਸ ਬਖਸ਼ੋ,
ਰੱਬ ਸੱਚੜੇ ਦੀ ਲੜ ਲਾਈਆਂ ਮੈਂ।
ਪਤੀ ਪੁਤ ਤਾਂ ਗੁਰਾਂ ਦੇ ਕੰਮ ਆਏ,
ਬਾਕੀ ਦੇਹ ਧਨ ਧਾਮ ਹੈ ਅੱਜ ਮੇਰਾ।
ਇਨ੍ਹਾਂ ਭੋਇਆਂ ਦੇ ਮਾਲ ਨੂੰ ਵੇਚ ਘੱਤਾਂ,
ਕਲਗੀ ਵਾਲੜੇ ਕਰਾਂ ਆ ਦਰਸ ਤੇਰਾ।
ਜੇ ਏ ਬਖਸ਼ਿਆ ਆਪਦਾ ਮਾਲ ਆਵੇ,
ਕਾਰ ਆਪ ਦੇ ਗੁਰੂ ਜੀ ਸਫਲ ਫੇਰਾ।
ਮੇਰੀ ਦੇਹ ਬੀ ਸਫਲ ਹੁਣ ਹੋਇ ਗੁਰਜੀ;
ਵਾਂਙ ਪੁਤ ਤੇ ਪਤੀ ਹੋ ਅੰਤ ਮੇਰਾ।"

—o—

ਸੂਚਨਾ—ਅਨੰਦ ਪੁਰ ਤੋਂ ਨਿਕਲਣ ਵਾਲੀ ਕਹਰ ਕਹਾਰਾਂ ਦੀ ਰਾਤ ਨੂੰ ਗੁਰੂ ਮਹਲਾਂ ਦੀ ਇਕ ਸੇਵਕ ਇਸਤ੍ਰੀ, ਧਰਮ, ਸ਼ਰਮ, ਕਰਮ ਦੀ ਪੂਰੀ ਹਫਲਾ ਤਫਲੀ ਵਿਚ ਵਿਛੜੀ ਤੁਰਕਾਂ ਦੇ ਹਥ ਆ ਗਈ, ਉਸਦੀ ਦਰਦਨਾਕ ਵਿਥਿਆ ਦਾ ਕੁਛ ਹਾਲ ਅਗੇ ਹੈ:—

# ੫੬. ਬਸੰਤ ਲਤਾ*

ਕੌਰ ਬਸੰਤ ਨਾਮ ਇਕ ਤੀਮੀ, ਦਿਲ ਇੱਕੋ ਵਲ ਮੀੜਾ ।
ਗੁਰ ਚਰਨਾਂ ਦੀ ਪਜਾਰੀ । ਅੰਤ ਪਹੁੰਚ ਜਦ ਹੋਈ ਉਥੇ,
ਘਰ ਬਾਹਰ ਤਜ ਸਰਨ ਆਰਹੀ, ਹੁਕਮ ਭਯਾ ਏ ਡਾਢਾ;
ਕਰਦੀ ਸੇਵ ਕਰਾਰੀ । ਰਹੋ ਕੁਆਰੇ ਸੇਵ ਕਮਾਓ,
ਸਾਹਿਬ ਕੌਰ ਕੁਆਰਾ ਡੋਲਾ ਬ੍ਰਹਮਚਰਜ ਹੁਣ ਸਾਧਾ ।
ਸ੍ਰੀ 'ਗੁਰ ਰੂਪ' ਪਰੇਮੀ । ਫਿਰ ਭੀ ਸ਼ੌਕ ਨ ਠੱਸਾ ਖਾਧਾ,
ਇਸ ਮਾਈ ਤੇ ਰੀਝ ਪਏ ਸੇ, ਰਜਾ ਸਿਰੇ ਰਖ ਲੀਤੀ ।
ਪਿਖ ਇਸਨੂੰ ਅਤ ਨੇਮੀ, ਦੇਹੀ ਚਾਹ ਉਡਾ ਕੇ ਸਾਰੇ,
ਮੰਗ ਲਈ ਇਹ ਤੀਮੀਂ ਗੁਰ ਤੋਂ, ਆਤਮ ਭਉਣੀ ਕੀਤੀ ।
ਅਪਨੇ ਪਾਸ ਰਹਾਈ, ਧਾਰ ਭਾਵਨਾਂ ਸੇਵ ਕਮਾਈ ।
ਇਸਨੇ ਗੁਰ ਦੇ ਮਹਲ ਜਾਣਕੇ, ਓੜਕ ਕਰ ਦਿਖਲਾਈ,
ਸਚੀ ਪ੍ਰੀਤ ਕਮਾਈ । ਆਤਮ ਜੀਵਨ ਐਸਾ ਕੀਤਾ,
ਮਾਤਾ ਜਾਣੇ ਸਤਸੰਗਣ ਹੈ, ਜੀਵਨ ਮੁਕਤੀ ਪਾਈ,
ਧੰਨ ਭਾਗ ਹਨ ਮੇਰੇ ! ਪ੍ਰੇਮਾ ਭਗਤੀ ਪੂਰੀ ਕੀਤੀ,
ਐਸੀ ਸਾਥਣ ਮਿਲੀ ਆਣਕੇ, ਬ੍ਰਹਮ ਗਿਆਨ ਗਤ ਪਾਈ ।
ਸਦਕੇ ਸਤਿਗੁਰ ਤੇਰੇ ! ਮਾਯਾ ਛਾਯਾ ਰਹੀ ਨ ਬਾਕੀ;
ਮਾਈ ਜਾਣੇ ਧੰਨ ਭਾਗ ਹਨ, ਮਾਤਾ ਪੰਥ ਸਦਾਈ ।
ਸੇਵਾ ਹਿੱਸੇ ਆਈ ! ਮਾਤਾ ਦੀ ਸੇਵਾ ਇਸਨੂੰ
ਉਸ ਮਾਤਾ ਦੀ ਮੈਨੂੰ ਧੁਰ ਤੋਂ ਮਿਲੀ ਸ਼ੁਕਰੀਆ ਕੀਤਾ ।
ਜਿਸ ਦੀ ਧੰਨ ਕਮਾਈ ! ਜਾਣ ਪ੍ਰਭੂ ਦੀ ਮੇਹਰ ਆਪ ਤੇ
ਰਹੀ ਕੰਨਜਾਂ ਕੁਆਰੀ ਜੋ ਹੈ, ਚਿਤ ਸੇਵਾ ਵਿਚ ਸੀਤਾ ।
ਆਤਮ ਪਤੀ ਬਨਾਯਾ । ਮਾਤਾ ਜੀ ਨੂੰ ਪਿਆਰ ਏਸਦਾ
ਐਸੀ ਘਾਲ ਨਿਬਾਹੀ ਸੇਵਾ, ਐਸਾ ਰਿਦੇ ਸਮਾਇਆ ।
ਧਰਮ ਪਤਿਬ੍ਰੱਤ ਪਾਯਾ । ਨਾਮ 'ਬਸੰਤ ਲਤਾ' ਕਰ ਬੋਲਣ;
ਜੋ ਜੀ ਧਾਰ ਲਿਆ ਇਕ ਵੇਰੀ, 'ਪਜਾਰੀ' ਕਹਕਿ ਬੁਲਾਇਆ ।
ਪਤੀ ਭਾਵ ਜੀ ਕੀਤਾ । ਕਹਰ ਕਹਾਰੀ ਵੇਲਾ ਆਯਾ,
ਕਿਸੇ ਰੋਕ ਤੋਂ ਮੋੜ ਨ ਖਾਧਾ, ਜਦੋਂ ਪੰਥ ਤੇ ਭਾਰੀ;

---

*ਇਹ ਪ੍ਰਸੰਗ ਸੰ: ਨਾ:੪੩੪ ਨੂੰ ਖਾਲਸਾਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ ।

ਹੁਕਮ ਗੁਰੂ ਦਾ ਪੰਥ ਮੋੜਿਆ,
ਬੇਦਾਵਾ ਲਿਖ ਭਾਰੀ
ਰਾਤ ਕਟਕ ਦੀ ਆਈ, ਧਾਈ
ਜਦੋਂ ਕਿਲੇ ਤੋਂ ਚੱਲੇ।
ਗੁਰੂ ਹੁਕਮ ਨੂੰ ਰੱਦ ਖਾਲਸਾ,
ਆਨੰਦ ਪੁਰ ਤੋਂ ਹੱਲੇ।
ਬਾਕੀ ਸਿਦਕ ਯਕੀਨਾਂ ਵਾਲੇ
ਲਾਜ ਪੰਥ ਦੀ, ਪਜ਼ਾਰੇ!
ਗੁਰ ਚਰਨਾਂ ਵਿਚ ਨਾਲ ਚਲੇ
ਓ ਜਾਨਾਂ ਵਾਰਨ ਵਾਰੇ।
ਤੁਰਕ ਹਿੰਦੂ ਦੀ ਫ਼ੌਜ ਜੁ ਉੱਠੀ
ਸਵ੍ਹਾਂ ਸੁਗੰਦਾਂ ਭੰਨੇ,
ਹੁੰਮਸ ਧੁੰਮਸ ਭੜਥੂ ਮਚਿਆ,
ਵਾਹੇ ਦਾਹੀ ਭੰਨੇ।
ਹਾ ਹਾ ਹੂਲ ਪਿਆ ਚੌਫੇਰੇ,
ਰੌਲਾ ਚਾਂਗ ਦੁਹਾਈ,
ਪਤਾ ਨ ਲਗੇ ਗੋਲੀ ਚੱਲੇ,
ਚੱਲੇ ਤੇਗ ਹਵਾਈ।
ਮਾਤਾ ਕਿਤੇ ਪੋਤਿਆਂ ਵਾਲੀ
ਬਾਮ੍ਹਣ ਨਾਲ ਗੁਆਚੀ।
ਡੋਲੇ ਕਿਤੇ ਸਿੱਖ ਦੇ ਆਸ੍ਰੇ
ਭੱਜੇ ਦਿਸਾ ਅਵਾਚੀ।
ਬੇ ਦਾਵੇ ਵਾਲੇ ਸਿੱਖ ਲੜਦੇ
ਵਾਂਙ ਗਾਜਰਾਂ ਕਟਦੇ,
ਸਨਮੁਖ ਸੂਰੇ ਤੇਗ ਵਾਹੁੰਦੇ,
ਜਾਂਦੇ ਫਾਟਾਂ ਫੱਟਦੇ।
ਗੁਰੂ ਅਤੇ ਸ਼ਹਜ਼ਾਦੇ, ਨਾਲੇ
ਸਰਸੇ ਲਏ ਅਟਕਾਈ,
ਉਸ ਵੇਲੇ ਸੀ ਅਪਦਾ ਭਾਰੀ
ਬਸੰਤ ਲਤਾ ਤੇ ਆਈ:
ਏ ਡਲੇ ਦੇ ਵਿਚ ਨ ਬੈਠੀ,
ਮਾਤਾ ਕਹ ਕਹ ਹਾਰੀ;
ਅਦਬ ਨ ਭੁੱਲਾ ਏਸੂੰ ਨਾਰ ਨੂੰ,
ਵਿਚ ਇਸ ਕਹਰ ਕਹਾਰੀ।

ਡੋਲੇ ਲੈਕੇ ਸਿੱਖ ਜੁ ਨੱਸੇ,
ਨਾਲੇ ਨਸਦੀ ਜਾਵੇ;
ਇਕ ਥਾਂ ਠੇਡਾ ਖਾਕੇ ਡਿੱਗੀ,
ਲੁੜਕ ਪਰੇ ਪੈ ਜਾਵੇ;
ਉੱਠ ਸੰਭਲੀ ਨੱਸਣ ਲੱਗੀ,
ਤੁਰਕ ਇੱਕ ਫੜ ਲੀਤੀ,
ਲੜਦੀ ਰਹੀ ਜ਼ੋਰ ਬਹੁ ਕਰਦੀ,
ਘੇਰ ਬਹੁਤਿਆਂ ਕੀਤੀ।
ਲੈ ਨੱਸੇ ਓਹ ਰਾਤੋ ਰਾਤੀ,
ਜਾਣ ਮਹਲ ਦੀ ਨਾਰੀ,
ਲੈ ਨੱਸੇ ਇਕ ਸ਼ਹਰ ਵੱਲ ਨੂੰ,
ਸਗੀ ਰਿਆਸਤ ਭਾਰੀ।
ਖਾਨ ਸਮੁੰਦ ਨਾਮ ਸੀ ਹਾਕਮ,
ਨਾਜ਼ਮ ਹੇਠ ਨਵਾਬੀ।
ਘਰ ਅਪਨੇ ਲੈ ਗਿਆ'ਲਤਾ'ਨੂੰ;
ਚਾਹੇ ਕਰਨ ਖਰਾਬੀ।
ਮਾਤਾ ਦੀ ਓਹ ਸਖੀ ਅੰਤ੍ਰੰਗ,
'ਲਤਾ'ਬਸੰਤੀ ਪਿਆਰੀ
ਗੁਰ-ਪ੍ਰੇਮਣ ਸੀ ਸਿੰਘਣੀ ਸੱਚੀ,
ਅੰਮ੍ਰਿਤ ਧਾਰਨ ਵਾਰੀ।
'ਲਤਾ'ਓਸਨੂੰ ਕਿਹਾ'ਦੁਸ਼ਟ' ਸੁਣ:-
ਮੈਂ ਗੋੱਲੀ ਗੁਰ ਘਰਦੀ,
ਜੋ ਤੂੰ ਜਾਣੇ ਸੋ ਮੈਂ ਨਾਹੀਂ,
ਧੋਖ ਮਿਟਾ ਦੇ ਉਰ ਦੀ;
ਮੈਂ ਚਖ ਅੰਮ੍ਰਿਤ ਧਰਮ ਧਾਰਿਆ,
ਜਾਨ ਖੇਡਣੀ ਜਾਣਾ,
ਧਰਮ ਆਤਮਾ ਨਾਲ ਜਾਵਸੀ
ਮੰਨ ਗੁਰਾਂ ਦਾ ਭਾਣਾ;
ਤੁਰਕ ਕਰੇਂਦਾ ਹੀਲੇ ਡਾਢੇ,
ਗਹਣੇ ਬਸਤ੍ਰ ਸੁਹਾਵੇ,
ਦੇ ਦੇ ਚਾਹੇ ਮੁਹਣਾ ਉਸਨੂੰ,
ਨਜ਼ਰ ਹੇਠ ਨ ਓ ਲਜਾਵੇ।
ਮਹਲ ਮਾੜੀਆਂ ਬਾਗ਼ ਬਗੀਚੇ,
ਦੇਖ ਨ ਮੁੱਠੀ ਨਾਰੀ।

ਉਹ ਮੱਠਾ ਸੀ ਉੱਤੇ,
ਹੁਣ ਮੁੱਠਾ ਗੁਣ ਕਿਆਰੀ।
ਹੀਲੇ ਲਾਲਚ ਵਾਲੇ ਹਾਰੇ,
ਤਦ ਡਰ ਦਾਬਾ ਆਯਾ,
ਬਹੁਤ ਅਜ਼ਾਬ ਪੁਚਾਏ ਉਸਨੇ,
ਬਹੁਤਾ ਕਹਰ ਕਮਾਯਾ
ਫਾਕੇ ਕਈ ਕੜਾਕੇ ਦਿੱਤੇ,
ਮੁਸ਼ਕਾਂ ਮਾਰ ਕਰਾਈ,
ਕੁੱਟਣ ਚੱਟੂ ਲਾਯਾ ਔਖਾ,
ਚੱਕੀ ਬਹੁਤ ਪਿਸਾਈ।
ਕਿਵੇਂ ਨ ਹਾਰੀ ਧਰਮ ਸੋਹਿਣੀ
ਗੁਰਚਰਨਾਂ ਦੀ ਪਜਾਰੀ।
ਆਖ਼ਰ ਵਕਤ ਕਸ਼ਟ ਦਾ ਆਯਾ,
ਜ਼ੁਲਮੀ ਕਹਰ ਕਹਾਰੀ।
ਬਦੋ ਬਦੀ ਹੁਣ ਧਰਮ ਖੁਹਣ ਦਾ
ਏਹ ਹੀਲਾ ਸੀ ਬਾਕੀ,
ਜਦੋਂ ਦੁਸ਼ਟ ਏ ਕਰਨੇ ਲੱਗੇ
ਰਹੀ ਤਦੋਂ ਬੀ ਆਕੀ।
ਅੱਧੀ ਰਾਤ ਬੀਤ ਸੀ ਚੁਕੀ
'ਲਤਾ'ਨਾ ਨਿਰਬਲ ਹੋਈ,
ਭੁੱਖਾਂ ਮਾਰੀ ਤੇਹਾਂ ਕੁਠੀ,
ਬਿਰਹੋਂ ਪਚ ਪਚ ਮੋਈ।
ਦੁਸ਼ਟ ਜਾਣਦਾ ਨਿਰਬਲ ਨਾਰੀ,
ਨਿਰਬਲ ਬਹੁਤੀ ਕੀਤੀ;
ਮੰਨ ਲਏਗੀ ਹੁਣ ਤਾਂ ਕਹਿਆ,
ਮੰਨੂੰ ਚੁਪ ਕਰੀਤੀ।
ਜ਼ਾਲਮ ਜਦੋਂ ਆ ਗਿਆ ਓਥੇ
ਹੱਥ ਉਚੇਰਾ ਕੀਤਾ।
ਉਸ ਦੀ ਕਮਰੋਂ ਖਿੱਚ ਕਟਾਰਾ
'ਲਤਾ' ਸਾਮ੍ਹਣੇ ਕੀਤਾ।
ਫੁਰਤੀ ਨਾਲ ਵਾਹਲਿਆ ਨਿਜਨੂੰ,
ਫੂਕ ਪੇਟ ਵਿਚ ਲੀਤਾ,
ਲਹੂ ਫੁਹਾਰਾ ਛੁਟੇ ਜ਼ੋਰ ਦਾ,
ਆਪਾ ਘਾਇਲ ਕੀਤਾ।

ਡਿੱਗੀ ਛਿੱਕ ਧਰਾ ਤੇ ਸੋਹਣੀ
ਸਹਕ ਸਹਕ ਦਮ ਤੋੜੇ,
ਕਾਫਰ ਖੜਾ ਵੇਖਦਾ ਹਿੰਮਤ,
ਟੁਕ ਟੁਕ ਬੁੱਲ੍ਹ ਮਰੋੜੇ।
ਹੁਣ ਜਾਤਾ ਉਸ ਸਿਖ ਕੀ ਹੁੰਦੇ,
ਕਿਸ ਮਿੱਟੀ ਦੇ ਪੁਤਲੇ,
ਕਿਸ ਧਰਤੀ ਤੇ ਤੁਰਦੇ ਦਿੱਸਣ,
ਉਡਦੇ ਕਿਸ ਘਰ ਉਤਲੇ।
ਦੇਖਦਿਆਂ ਓਹ ਠਰ ਗਈ ਦੇਹੀ,
ਮਰਗਈ ਸੁੰਦਰ ਨਾਰੀ,
ਮਰੀ ਨ, ਜੀਵੀ ਦੁਹੀਂ ਜਹਾਨੀਂ,
ਧੰਨੀ ਗੁਰੂ ਸੁਆਰੀ!
ਅੰਤ ਸਮੇਂ ਦੀ ਚਾਹ ਏ ਉਸਦੀ,
ਕਿਵੇਂ ਸੋਇ ਇਹ ਮੇਰੀ,
ਮਾਤਾ ਜੀ ਦੇ ਕੰਨੀਂ ਜਾ ਪਏ:-
ਲਤਾ ਗਈ ਸੁਧ ਮੇਰੀ'
ਪੂਰਨ ਐਕੁਰ ਹੋਈ ਇੱਛਾ,
ਗੁਰ ਹੈ ਆਪ ਪੁਜਾਵੇ,
ਆਪੇ ਰਸਤਾ ਕੱਢੇ ਪਜਾਰਾ,
ਆਪੇ ਕਾਰ ਕਰਾਵੇ।
ਨਾਜ਼ਮ ਖੌਫ ਅੱਤ ਦਾ ਖਾਧਾ,
ਸਹਮ ਗਿਆ ਪਿਖ ਕਰਨੀ,
ਤੋਮੀਂ ਜਾਤ ਬਹਾਦਰ ਐਸੀ,
ਜਾਨ ਤਲੀ ਤੇ ਧਰਨੀ।
ਤੜਕੇ ਦਾਸ ਇੱਕ ਨੂੰ ਹਿੰਦੂ
ਜੋ ਸੀ ਘਰ ਵਿਚ ਰੈਹਦਾ,
ਸੱਦ ਕੰਨ ਵਿਚ ਨਾਜ਼ਮ ਉਸਨੂੰ,
ਏਸ ਤਰਾਂ ਇਹ ਕੈਹਦਾ:-
'ਚੁਪ ਚੁਪਾਤੇ ਏਸ ਨਾਰ ਨੂੰ,
ਚਾ ਕੇ ਅਗਨੀ ਸਾੜੇ।
'ਖਬਰ ਨ ਕਿਸੇ ਹੋਰ ਨੂੰ ਲੱਗੇ,
ਤੁਰਤ ਚਿਖਾ ਤੇ ਚਾੜ੍ਹੇ।
'ਖਬਰ ਨਾਂ ਹੋਵੇ ਸਿੱਖਾਂ ਤਾਈਂ,
ਮਤਾਂ ਪਏ ਫਿਰ ਭਰਨੀ।

'ਬੁਰੀ ਕੌਮ ਹੈ ਸਿੱਖਾਂ ਵਾਲੀ,
ਕਹਰ ਨ ਸਕਦੇ ਜਰਨੀ।'
ਏ ਨੌਕਰ ਸੀ ਸਹਜਧਾਰੀਆ,
ਹਿੰਦੂ ਨਾ ਸੀ ਭਾਈ।
ਸਿੱਖੀ ਸਿਦਕ ਵਿਚ ਸੀ ਪੱਕਾ,
ਡਿੱਠੀ 'ਲਤਾ' ਕਮਾਈ।
ਸੁਣਕੇ ਹੁਕਮ ਖੁਸ਼ੀ ਦਿਲ ਹੋਇਆ
ਸਦ ਉਸ ਵਹੁਟੀ ਅਪਨੀ
ਲਤਾ ਤਈਂ ਇਸ਼ਨਾਨ ਕਰਾਯਾ,
ਦਿੱਤੀ ਚਾਦਰ ਖਫਨੀ।
ਤਦੋਂ ਲਤਾ ਦੇ ਖੀਸੇ ਵਿਚੋਂ,
ਕਾਗਤ ਨਿਕਲਿਆ ਭਾਈ:—
'ਮਾਤ ਸਾਹਬ ਜੀ ਕੋਲੇ ਪਜਾਰੇ!
ਦੇਵੋ ਬਖਰ ਪੁਚਾਈ।
'ਲਤਾ ਬਸੰਤੀ ਚਮਕ ਰਹੀ ਸੀ
ਚਰਨ ਆਪ ਦੇ ਸੰਗੇ,
'ਚਰਨ ਛੁਟੇ ਤੇ ਸੁੱਕ ਗਈ ਹੈ,
ਮਾਰ ਕਟਾਰਾ ਅੰਗੇ।
'ਧਰਮ ਸੁਰਖਰੂ ਰੱਖੀ ਏਥੇ,
ਮੌਤ ਬਸੰਤੀ ਕੀਤੀ,
'ਸੁਰਤ ਆਪਦੇ ਚਰਨਾਂ ਅੰਦਰ,
ਹਰਦਮ ਹੈ ਵੇ ਸੀਤੀ।
'ਹੋਏ ਆਪ ਸਹਾਈ ਸਤਗੁਰ,
ਮੈਂ ਸਤਗੁਰ ਦੀ ਬਰਦੀ।
'ਧਰਮ ਸਰਮ ਸੰਗ ਚਲੀ ਜਗਤ ਤੋਂ
ਗੁਰ ਗੁਰ ਮੁਖ ਤੋਂ ਕਰਦੀ।
'ਰੰਜ ਨਾ ਮਾਤਾ ਕਰਨਾਂ ਮੇਰਾ,
ਮੈਂ ਧਰਮੋਂ ਨਾ ਮੋਈ,
'ਜਾਨ ਮਿਰੀ ਮਰਨੀ ਸੀ ਇਕ ਦਿਨ,
ਇਸ ਦਾ ਦੁੱਖ ਨਾ ਕੋਈ।
'ਮਾਤਾ! ਬਖਸ਼ ਲਓ ਬੇਅਦਬੀ,
ਜੋ ਕਰਦੀ ਮੈਂ ਰਹੀਆਂ,
'ਬਿਰਦ ਪਾਲਨਾ ਮਾਤਾ ਅਪਨਾ,
ਮੈਂ ਭੁਲਦੀ ਦੁਖ ਸਹੀਆਂ।
'ਅੱਗੋਂ ਹੋਣ ਜਦੋਂ ਫਿਰ ਮੇਲੇ,
'ਲਤਾ' ਨਾਂ ਮਾਤਾ ਭੁੱਲੇ।
'ਚਰਨਾਂ ਵਿਚ ਸਮਾਣੀ ਦਾਸੀ,
ਲਵਾਂ ਸ਼ਰਨ ਦੇ ਬੁੱਲੇ।
'ਮੰਦੀ ਚੰਗੀ ਜੇਹੀ ਸਾਂ ਮੈਂ,
ਗੁਰ ਦੀ ਦਾਸ ਕਹਾਵਾਂ,
'ਬਿਰਦ ਟੇਕ ਲੈ ਗੁਰ ਦੀ ਹਿਰਦੇ
ਮਾਤਾ! ਅੱਜ ਸਿਧਾਵਾਂ।'
ਓਸ ਸਿੱਖ ਨੇ ਪੜ੍ਹ ਏ ਕਾਗਜ਼,
ਅਪਣੇ ਪਾਸ ਲੁਕਾਯਾ।
ਕਰ ਸਸਕਾਰ ਮਾਲਵੇ ਜਾਂਦਾ,
ਪਰਚਾ ਜਾਇ ਪੁਚਾਇਆ।
ਪੜ੍ਹ ਕੇ 'ਲਤਾ ਬਸੰਤ' ਸਿਧਾਰੀ,
ਖੇਡ ਗਈ ਇਉਂ ਜਿੰਦੋਂ,
ਮਾਤਾ ਨੈਣੋਂ ਨੀਰ ਵਹਾਯਾ,
ਖਤ ਦੇਵੇ ਗੁਰ ਗਿੰਦੋਂ।
ਪੜ੍ਹ ਕੇ ਸ੍ਰੀ ਦਸਮੇਸ ਆਖਦੇ,
'ਲਤਾ ਬਸੰਤ' ਨਾ ਮੋਈ।
'ਨਾ ਰਹਣੇ ਇਸ ਚਮਨੋਂ' ਉਖੜੀ,
'ਸਦਾ ਬਗੀਚੇ' ਬੋਈ।
ਸਦਾ ਬਸੰਤ ਰਹੂ ਹੁਣ ਤੈਨੂੰ,
ਹੇ ਤੂੰ ਧਰਮ ਪਿਆਰੀ!
ਆਪੇ ਸਦਾ ਪ੍ਰਭੂ ਸੰਗ ਰਹਸੈਂ
ਕਦੀ ਨਾ ਵਿਛੁੜਨ ਹਾਰੀ।
ਫਿਰ ਸੰਗਤ ਨੂੰ ਕਿਹਾ ਗੁਰਾਂ ਨੇ,
ਸਿਖ ਇਕ ਮੇਰਾ ਹੋਊ।
ਏਸ 'ਲਤਾ' ਦਾ ਨਾਉਂ ਨਿਸ਼ਾਨਾਂ,
ਪੱਕਾ ਕਰਸੀ ਸੋਊ।
ਸੱਚ ਭਿਆ ਓਹ ਵਾਕ ਗੁਰਾਂ ਦਾ,
ਕਿਸੇ ਸਿੱਖ ਕਿਸ ਵੇਲੇ,

ਮੰਦਰ ਯਾਦਗਾਰ ਇਕ ਉਸਦਾ, ਕੈਸੀ ਇਸਨੇ ਕੀਤੀ;
ਰਚਿਆ ਰੰਗ ਰਵੇਲੇ* ਧਰਮ ਪਾਲਿਆ ਸਿਦਕ ਨ ਹਾਰੀ,
ਸੁਣੋਂ ਖਾਲਸਾ! ਉੱਚ ਕਮਾਈ, ਝੱਲੀ ਜੋ ਸਿਰ ਬੀਤੀ।

—o—

# ੫੭. ਮੁਕਤਸਰ ਯੁੱਧ†

ਰਾਇ ਕੱਲੇ ਤੋਂ ਵਿਦਾ ਹੋ ਜਟ ਪੁਰੇ ਤੋਂ ਟੁਰਕੇ ਗੁਰੂ ਜੀ ਦੀਨੇ ਪਹੁੰਚੇ, ਰਸਤੇ ਵਿਚ ਇਕ ਸਿਖ ਨੇ ਇਕ ਜ਼ੀਨ ਸਮੇਤ ਸੁੰਦ੍ਰ ਘੋੜਾ ਅਰਪਨ ਕੀਤਾ। ਇਸ ਪਿੰਡ ਵਿਚ ਜੋਧਰਾਇ ਦੀ ਸੰਤਾਨ ਰਹਿੰਦੀ ਸੀ। ਇਹ ਜੋਧ ਰਾਇ ਉਹ ਸੀ ਜੋ ਗੁਰੂ ਹਰਿ-ਗੋਬਿੰਦ ਜੀ ਦੀ ਸੇਵਾ ਵਿਚ ਰਹਕੇ ਤੁਰਕਾਂ ਨਾਲ ਲੜਦਾ ਰਿਹਾ ਸੀ। ਕਾਂਗੜ ਛਡਕੇ ਜੋਧਦੀ ਸੰਤਾਨ ਏਥੇ ਆ ਰਹੀ ਸੀ, ਜੋਧ ਦੇ ਪੋਤ੍ਰੇ ਸ਼ਮੀਰਾ ਲਖਮੀਰਾ ਤੇ ਤਖਤ-ਮਲ ਸਨ, ਤਿੰਨਾਂ ਨੇ ਹਾਜਰ ਹੋਕੇ ਅਪਨੇ ਪਾਸ ਗੁਰੂ ਜੀ ਨੂੰ ਠਹਰਾਂਣ ਲਈ ਜਤਨ ਕੀਤਾ।ਆਪਨੇ ਕਿਹਾਕਿ ਬਈ ਸਾਡੇਮਗਰ ਤੁਰਕ ਹਨ, ਹੁਣ ਸਾਡਾ ਪਤਾ ਲਗ ਹੀ ਜਾਣਾ ਹੈ ਤੇ ਫੌਜਾਂ ਆ ਜਾਣੀਆਂ ਹਨ, ਤੁਸੀਂ ਅਪਨੇ ਆਪਨੂੰ ਕਿਉਂ ਖਤਰੇ ਵਿਚ ਪਾਉਂਦੇ ਹੋ? ਪਰ ਉਨ੍ਹਾਂ ਬੀਰਾਂ ਨੇ ਕਿਹਾ ਕਿ ਸਾਨੂੰ ਕੋਈ ਭੈ ਨਹੀਂ, ਅਸੀਂ ਆਪਨੂੰ ਜ਼ਰੂਰ ਅਪਨੇ ਪਾਸ ਠਹਰਾਵਾਂਗੇ। ਸੋ ਗੁਰੂ ਜੀ ਨੇ ਓਥੇ ਡੇਰੇ ਲਾ ਦਿਤੇ। ਏਥੇ ਕੁਛ ਚਿਰ ਰਹੇ, ਹੁਣ ਸਿਖ ਸੰਗਤਾਂ ਨੂੰ ਬੀ ਪਤਾ ਲਗ ਗਿਆ ਤੇ ਮਾਲਵੇ ਤੋਂ ਲੋਕੀ ਆ ਗਏ ਅਤੇ ਕੁਛ ਜੋਧੇ ਬੀ ਆ ਢੁਕੇ, ਇਸ ਤਰਾਂ ਫੇਰ ਸਮਾਜ ਜੁਧ ਜੰਗਦਾ ਬੀ ਬਣਨ ਲਗ ਪਿਆ। ਭਾਈ ਰੂਪੇ ਦੀ ਵੰਸ਼ ਦੇ ਭਾਈ ਪਰਮ ਸਿੰਘ ਧਰਮ ਸਿੰਘ ਨੇ ਇਕ ਪੁਸ਼ਾਕਾ ਤੇ ਘੋੜਾ ਅਰਪਨ ਕਰਕੇ ਆ ਦਰਸ਼ਨ ਦੀਦਾਰੇ ਕੀਤੇ, ਗੁਰੂ ਜੀ ਨੇ ਪ੍ਰਸੰਨ ਹੋਕੇ ਸ਼ਮੀਰੇ ਜੋਧੇ ਨੂੰ ਘੋੜਾ ਤੇ ਪੁਸ਼ਾਕਾ ਬਖਸ਼ ਦਿੱਤਾ ਤੇ ਆਖਿਆ ਘੋੜੇ ਤੇ ਚੜ੍ਹਕੇ ਚੱਕਰ ਲਾ ਲੈ, ਜਿੰਨਾਂ ਥਾਂ ਵਲ ਲਵੇਂ ਉੱਨੇਂ ਦਾ ਮਾਲਕ ਹੋ ਜਾਏਂਗਾ। ਪਰ ਸ਼ਮੀਰੇ ਦੇ ਮਾਮੇ ਨੇ ਉਸਨੂੰ ਸੰਸਿਆਂ ਵਿਚ ਪਾਕੇ ਰੋਕਿਆ ਤਦ ਬੀ ਸ਼ਮੀਰੇ ਨੇ ਜਕੋ ਤੱਕਿਆਂ ਵਿਚ ਹੀ ਜਿੰਨੀ ਥਾਂ ਘੋੜਾ ਵਲਿਆ ਉੱਨੇ ਦਾ ਮਾਲਕ ਹੋਇਆ। ਕੁਛ ਦਿਨ ਮਗਰੋਂ ਸ਼ਮੀਰੇ ਨੂੰ ਸਰਹਿੰਦ ਦੇ ਨ੍ਵਾਬ ਦਾ ਖਤ ਆਯਾ ਕਿ ਅਸਾਂ ਸੁਣਿਆਂ ਹੈ ਕਿ ਗੁਰੂ ਤੁਸਾਂ ਪਾਸ

*ਸ੍ਰੀ ਦਰਬਾਰ ਸਾਹਬ ਜੀ ਦੇ ਪੁਰਾਤਨ 'ਵਡੇ ਰਾਗੀਆਂ' ਦੇ ਖਾਨਦਾਨ ਦੇ ਭਾਈ ਹਜ਼ੂਰਾ ਸਿੰਘ ਜੀ ਰਾਗੀ ਨੇ ਜੋ ਥੋੜੇ ਵਰਸ ਹੋਏ ਪ੍ਰਲੋਕ ਗਏ ਹਨ, ਏਹ ਪ੍ਰਸੰਗ ਸੁਣਾਇਆ ਸੀ, ਸਾਨੂੰ ਅਜੇ ਤਕ ਜਾਕੇ 'ਲੈਤਾ' ਜੀ ਦਾ ਦੇਹੁਰਾ ਦੇਖਣ ਦਾ ਅਵਕਾਸ਼ ਨਹੀਂ ਮਿਲਿਆ।

† ਇਹ ਪ੍ਰਸੰਗ ਇਸ ਮੰਚਜ ਲਈ ਮਾਘ, ੪੫੬ ਨਾ: (ਫਰਵਰੀ ੧੯੨੫) ਵਿਚ ਲਿਖਿਆ ਗਿਆ।

ਠਹਰਿਆ ਹੈ,ਸਰਕਾਰ ਨੂੰ ਉਸਦੀ ਲੋੜ ਹੈ,ਫੌਰਨ ਫੜਕੇ ਘੱਲ ਦਿਓ।ਪਰ ਚਤੁਰ ਸ਼ਮੀਰੇ ਨੇ ਜੁਾਬ ਦਿਤਾ ਕਿ ਮੇਰੇ ਪਾਸ ਤਾਂ ਮੇਰੇ ਦੀਨ ਦੇ ਹਾਦੀ ਟਿਕੇ ਹੋਏ ਹਨ, ਦੀਨ ਦੇ ਹਾਦੀਆਂ ਦੀ ਇੱਜ਼ਤ ਉਵੇਂ ਹੈ, ਜਿਵੇਂ ਆਪ ਅਪਨੇ ਪੀਰ ਦੀ ਕਰੋ; ਮੇਰੇ ਗੁਰੂ ਕਿਸੇ ਦੇ ਦ੍ਰੋਹੀ ਨਹੀਂ, ਉਹ ਸਭ ਨੂੰ ਪਜਾਰ ਕਰਦੇ ਹਨ, ਇਸ ਕਰਕੇ ਮੈਂ ਮਜਬੂਰ ਹਾਂ,ਖਿਮਾਂ ਕਰਨੀ। ਇਹ ਉੱਤਰ ਆਇ ਅਹਦੀਏ ਨੂੰ ਦੇਕੇ ਸਮੀਰੇ ਨੇ ਟੋਰਿਆ, ਪਰ ਮਗਰੇ ਮਗਰ ਅਪਨਾ ਸੂੰਹੀਆ ਬੀ ਟੋਰਿਆ, ਜੋ ਸੋਇ ਲਿਆਇਆ ਕਿ ਨਵਾਬ ਨੇ ਫੌਜ ਤਯਾਰ ਕਰ ਰੱਖੀ ਹੈ; ਪਰ ਅਜੇ ਟੋਰਨ ਵਿਚ ਕੁਛ ਸੋਚ ਕਰ ਰਿਹਾ ਹੈ। ਇਧਰ ਗੁਰੂ ਜੀ ਵੱਲੋਂ ਤਯਾਰੀ ਵਧੇਰੇ ਜ਼ੋਰ ਨਾਲ ਅਰੰਭ ਹੋ ਗਈ ਜੋ ਜੰਗ ਆ ਪਏ ਤੇ ਅੱਗੋਂ ਜੁਾਬ ਦਿਤਾ ਜਾ ਸਕੇ। ਨਵੇਂ ਸਿਰੇ ਸਾਮਾਨ, ਆਦਮੀ ਤਯਾਰ ਕਰਨੇ ਤੇ ਪਦਾਰਥ ਸਿਰੇ ਚਾੜ੍ਹਨੇ ਆਦਿ ਕੰਮ ਮੁਸ਼ਕਲ ਸਨ,ਪਰ ਓਹ ਅਹਿਲ ਅਨਭੌਂਵੇਂ ਮਨ ਵਾਲੇ ਸੂਰਮੇ ਉਸੇ ਰੰਗ ਵਿਚ ਫੇਰ ਲਗ ਪਏ।

ਇਕ ਦਿਨ ਸਤਗੁਰਾਂ ਨੇ ਫਾਰਸੀਵਿਚ ਇਕ ਖਤ ਲਿਖਿਆ ਤੇ ਭਾਈ ਦਇਆ ਸਿੰਘ ਧਰਮ ਸਿੰਘ ਦੇ ਹਥ ਔਰੰਗਜ਼ੇਬ ਨੂੰ ਔਰੰਗਾਬਾਦ ਘੱਲਿਆ। ਇਸ ਵਿਚ ਉਸਦੀ ਤੇ ਉਸਦੇ ਅਫਸਰਾਂ ਦੀ ਕਸਮ ਤੋੜਨ ਤੇ ਅਨੰਦ ਪੁਰ ਚਮਕੌਰ ਦੇ ਸੰਖੇਪ ਹਾਲ ਦੱਸੇ ਹਨ। ਇਧਰ ਸਤਗੁਰਾਂ ਨੇ ਇਹ ਸੋਚਕੇ ਕਿ ਜੇ ਏਥੇ ਜੰਗ ਛਿੜਿਆ ਤਾਂ ਗਿਰਾਂ ਦੇ ਲੋਕ ਤੰਗ ਪੈਣਗੇ, ਅਰ ਅਗੇ ਬਨਾਂ ਵਿਚ ਚਲੀਏ ਤਾਂ ਪਰਜਾ ਬੀ ਬਚੂ ਤੇ ਅਸੀ ਬੀ ਰੋਕ ਰੁਕਾਵਾ ਤਕੜਾ ਕਰ ਸਕਾਂਗੇ। ਆਪ ਦੀਨੇ ਤੋਂ ਟੁਰ ਪਏ, ਜਲਾਲ ਪਿੰਡ ਹੁੰਦੇ ਹੋਏ ਕਈ ਹੋਰ ਪਿੰਡੀ ਵਿਚਰਦੇ,ਠਹਰਦੇ,ਉਪਦੇਸ਼ ਦੇਂਦੇ ਸੂਰਮੇ ਚੁਣਦੇ ਭਗਤੇ ਪਿੰਡ ਗਏ ਜੋ ਭਾਈ ਦੇ ਪੋਤੇ ਭਾਈ ਭਗਤੂ ਦੇ ਨਾਮ ਤੇ ਵੱਸਿਆ ਸੀ। ਭਗਤੂ ਦੇ ਪੰਜ ਪੁਤ ਸਨ,ਉਹਨਾਂ ਨੇ ਇਕ ਤਯਾਰ ਘੋੜਾ ਅਰਪਨ ਕਰਕੇ ਮੱਥਾ ਟੇਕਿਆ। ਤ੍ਰੈ ਦਿਨ ਏਥੇ ਰਹਕੇ ਗੁਰੂ ਜੀ ਅਨੇਕ ਥਾਈਂ ਫਿਰਦੇ ਉਪਦੇਸ਼ ਕਰਦੇ ਨਾਲੇ ਸਿਖ ਲੜਾਕੇ ਕੱਠੇ ਕਰਦੇ ਤੇ ਸਮਾਨ ਜਮਾ ਕਰਦੇ ਇਕ ਜੰਗਲ ਵਿਚ ਜਾ ਨਿਕਲੇ; ਇਥੇ ਕੁਛ ਠਹਰਕੇ ਬਾਹੀਂ-ਵਾਲ ਸਰਵਨ ਆਦਿ ਥਾਈਂ ਹੁੰਦੇ ਆਪ ਕੋਟ ਕਪੂਰੇ ਜਾ ਨਿਕਲੇ। ਇਹ ਇਕ ਢਾਬ ਵਿਚ ਵਧੀ ਹੋਈ ਅੰਤ੍ਰੀਪ ਜੇਹੀ ਉਤੇ ਵੱਸਦਾ ਸੀ। ਕਪੂਰਾ ਸਿਖ ਸੀ; ਦਰਸ਼ਨ ਲਈ ਭੇਟਾ ਲੈਕੇ ਆਯਾ। ਸਤਗੁਰਾਂ ਨੇ ਆਖਿਆ; ਕੋਟ ਦਾ ਕਬਜਾ ਅਸੀਂ ਕਰ ਲਈਏ ਤੇ ਵਜੀਦ ਖਾਂ ਜੋ ਸਾਡੇ ਮਗਰ ਆ ਰਿਹਾ ਹੈ, ਉਸਨੂੰ ਐਥੇ ਜੰਗ ਦੇ ਹਥ ਦਿਖਾਈਏ। ਪਰ ਕਪੂਰੇ ਨੇ ਨਾਂਹ ਕੀਤੀ ਕਿ ਮੈਨੂੰ ਤੁਰਕਾਂ ਤੋਂ ਡਰ ਲਗਦਾ ਹੈ ਜੋ ਫਾਹੇ ਨਾ ਲਾ ਦੇਣ। ਸਤਗੁਰ ਬੋਲੇ: "ਅਪਨਾ ਭੈ ਹੀ ਸਰੂਪ ਧਾਰਕੇ ਆਪਣਾ ਜੰਮ ਬਣ ਜਾਂਦਾ ਹੈ। ਭਾਵੀ ਨੇ ਕਰਨਾ ਹੀ ਐਸਾ ਹੈ।" ਕਪੂਰਾ ਗੁੱਸੇ ਹੋਕੇ ਘਰ ਟੁਰ ਗਿਆ ਤੇ ਕੋਟ ਦੇ ਬੂਹੇ ਮਾਰ ਲਏ।

ਗੁਰੂ ਜੀ ਏਥੋਂ ਟੁਰਕੇ ਚਾਰ ਪੰਜ ਮੀਲ ਦੱਖਣ ਪੂਰਬ ਰੁਖ ਨੂੰ ਢਿਲਵਾਂ ਪਿੰਡ ਜਾ ਉਤਰੇ; ਏਥੇ ਸੋਢੀ ਕੌਲ ਪ੍ਰਿਥੀਏ ਦੀ ਵੰਸ ਦਾ ਇਕ ਵਡਕਾ ਬੜੇ ਆਦਰ ਨਾਲ ਆਯਾ ਤੇ ਸਫੈਦ ਪੁਸ਼ਾਕਾ ਅਗੇ ਧਰਕੇ ਬੋਲਿਆ: "ਸੱਚੇ ਪਾਤਸ਼ਾਹ!

ਹੁਣ ਨੀਲੇ ਬਾਣੇ ਨੂੰ ਵਿਦਾ ਕਰੋ ਤੇ ਅਪਨੇ ਰੰਗਾਂ ਵਿਚ ਖੇਡੋ"। ਇਹ ਸੁਣਕੇ ਆਪ ਨੇ ਉਹ ਪੁਸ਼ਾਕਾ ਪਹਨ ਲਿਆ ਤੇ ਨੀਲੇ ਬਸਤ੍ਰ ਅੱਗ ਵਿਚ ਪਾ ਪਾ ਸਾੜੇ ਤੇ ਬਚਨ ਕੀਤਾ,"ਨੀਲ ਬਸਤ੍ਰ ਲੇਕਪੜੇਫਾੜੇ ਤੁਰਕ ਪਠਾਣੀ ਅਮਲ ਗਿਆ।" ਇਕ ਟੁਕੜਾ ਨੀਲੇ ਬਾਣੇ ਦਾ ਅੰਗੀਠੇ ਵਿਚ ਪੈਣ ਦੀ ਥਾਂ ਬਾਹਰ ਜਾ ਪਿਆ, ਭਾਈ ਮਾਨ ਸਿੰਘ ਨੇਇਹ ਟੁਕੜਾ ਆਗਜ਼ਾ ਲੈਕੇ ਸੀਸ ਤੇ ਬੰਨ੍ਹ ਲਿਆ। ਆਖਦੇ ਹਨ ਕਿ ਨਿਹੰਗ ਸਿੰਘਾਂ ਦਾ ਫਿਰਕਾ ਨੀਲੇ ਬਾਣੇ ਵਾਲਾ ਭਾਈ ਮਾਨ ਸਿੰਘ ਤੋਂ ਟੁਰਿਆ।

ਫੇਰ ਸਤਗੁਰੂ ਜੀ ਮਲੂਕੇ ਤੇ ਕੋਠੇ ਦੇ ਬਨ ਵਿਚ ਠਹਰਦੇ ਹੋਏ ਜੈਤੋਂ ਆਏ ਇਹ ਜਗਾ ਅਜ ਕਲ ਨਾਭਾ ਰਜ਼ਾਸਤ ਵਿਚ ਹੈ,ਪਰਗਿਰਦ ਗਿਰਦ ਸਾਰੇ ਫਰੀਦ ਕੋਟ ਦਾ ਰਾਜ ਹੈ।ਆਖਦੇ ਹਨ ਕਿ ਕਪੂਰਾ ਏਥੇ ਆ ਮਿਲਿਆ ਤੇ ਸਤਗੁਰਾਂ ਨੂੰ ਕਹਣ ਲੱਗਾ ਕਿ ਮੇਰਾ ਸ੍ਰਾਪ ਬਖਸ਼ ਦਿਓ ਮੈਂ ਤੁਰਕਾਂ ਤੋਂ ਡਰਦਾ ਹਾਂ, ਰਾਜ ਭਾਗ ਛੋੜ ਨਹੀਂ ਸਕਦਾ, ਇਸ ਕਰਕੇ ਕਿਲਾ ਨਹੀਂ ਦੇ ਸਕਿਆ । ਭਾਈ ਮਾਨ ਸਿੰਘ ਜੀ ਪਾਸ ਬੈਠੇ ਸਨ, ਸਤਗੁਰ ਜੀ ਉਧਰ ਤੱਕੇ ਤੇ ਬੋਲੇ: "ਮੈਂ ਵਰ ਸ੍ਰਾਪ ਵਿਚ ਕਾਹਨੂੰ ਹਾਂ, ਵਰ ਸ੍ਰਾਪ ਤਾਂ ਆਪੇ ਪਏ ਲਗਦੇ ਹਨ, ਭੈ ਸਭ ਤੋਂ ਵਡਾ ਸ੍ਰਾਪ ਹੈ। ( ਕਪੂਰੇ ਵਲ ਤੱਕ ਨਿਰਭੈ ਹੋ ਜਾ। ਤੂੰ ਨਿਰਭੈ ਹੋਣਾ ਨਹੀਂ ਤੇਰੇ ਭੈ ਨੇ ਪ੍ਰਤੱਖ ਹੋਕੇ ਤੈਨੂੰ ਲੈਣਾ ਹੈ, ਇਸੇ ਕਰਕੇ ਅਸਾਂ ਆਦਮੀ ਦਾ ਆਦਰਸ਼ 'ਖਾਲਿਸਾ' ਵਿਚ ਪ੍ਰਗਟ ਕਰ ਦਿਤਾ ਹੈ:- 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ'। ਕੋਟ ਤੇਰਾ ਅਸੀਂ ਛਡ ਆਏ। ਛੇ ਭੀਤ ਮਨਾਂ ਦੀ ਮੱਦਦ ਦੀ ਸਾਨੂੰ ਲੋੜ ਨਹੀਂ, ਅਸੀਂ ਅਪਨੇ ਪਿਤਾ ਦਾ ਹੁਕਮ ਬਜਾਣ ਆਏ ਹਾਂ। ਕਿਲਾ ਨਹੀਂ ਮਿਲਿਆ ਤਾਂ ਉਸਦਾ ਹੁਕਮ ਹੈ, ਮਦਾਨੇ ਲੜੋ, ਮਦਾਨੇ ਲੜਾਂਗੇ। ਹਾਰ ਜੀਤ ਉਸਦੀ ਹੈ,ਸਾਡਾ ਧਰਮ ਉਸਦੇ ਦੱਸੇ ਹੁਕਮ ਉਤੇ ਤੁਰਨਾ ਤੇ ਫਰਜ਼ ਸਾਡੇ ਸਿਰ ਉਤੇ ਅਭੈ,ਭਿਰਭੈ,ਨਿਡਰ,ਸ਼ੇਰ ਹੋਕੇ ਲੜਨਾ ਹੈ। ਮਰਨਾ, ਬਚਨਾ ਸਭ ਬਾਪੂ ਜੀ ਦੇ ਹਥ ਹੈ, ਸੋ ਬੁੱਲੇ ਲੁਟ ਕਪੂਰਿਆ ! ਤੂੰ ਅਜੇ ਖਾਲਿਸਾ ਨਹੀਂ । ਜੇ ਬਚਣਾ ਹਈ ਤਾਂ ਨਿਰਭੈ ਹੋ,ਉੱਚਾ ਹੋ।"

ਆਖਦੇ ਇਹ ਬੀ ਹਨ ਕਿ ਇਹ ਰਤਾ ਜੈਤੋ ਦਾ ਨਹੀਂ,ਪਰ ਢਿਲਵਾਂ ਦੀ ਹੈ।ਉਥੇ ਕਪੂਰੇ ਨੇ ਮਹਾਰਾਜ ਦਾ ਉਪਦੇਸ਼ ਸੁਣਕੇ ਪੁਤ੍ਰਾਂ ਤੇ ਪੋਤ੍ਰਿਆਂ ਨੂੰ ਅੰਮ੍ਰਿਤ ਕਾਇਆ, ਸੋਢੀ ਕੌਲ ਨੇ ਬੀ ਅਪਨੇ ਪੋਤ੍ਰੇ ਨੂੰ ਅੰਮ੍ਰਤ ਛਕਵਾ ਕੇ ਅਭੈ ਸਿੰਘ ਬਨਾਯਾ। ਸਤਗੁਰਾਂ ਨੇ ਆਗਿਆ ਕੀਤੀ ਕਿ ਚੌਥੇ ਸਤਗੁਰਾਂ ਨੇ ਜੋ ਪ੍ਰਥੀ ਚੰਦ ਨੂੰ ਮੀਣਾ ਕਿਹਾ ਸੀ ਹੁਣ ਉਨ੍ਹਾਂ ਦੀ ਵੰਸ਼ ਮੀਣੇ ਦੇ ਦੋਸ਼ ਤੋਂ ਮਾਫ ਕੀਤੀ ਗਈ, ਜੋ ਅੰਮ੍ਰਤ ਛਕੇ ਸੋ ਗੁਰੂ ਕਾ ਸਿੰਘ, ਸਾਰਾ ਪੰਥ ਉਸ ਨਾਲ ਨਿਰਸੰਸੇ ਵਰਤੋਂ ਕਰੇ। ਕਪੂਰੇ ਨੂੰ ਬੀ ਸਤਗੁਰਾਂ ਨੇ ਆਖਿਆ ਕਿ ਤੇਰੀ ਵੰਸ਼ ਰਾਜ ਕਰੇਗੀ, ਖੰਡਾ ਤੇ ਇਕ ਢਾਲ ਬਖਸ਼ੀ। ਜੋ ਹੁਣ ਤਕ ਫਰੀਦ ਕੋਟ ਦੇ ਰਾਜ ਘਰਾਣੇ ਵਿਚ ਸਨਮਾਨ ਨਾਲ ਰਖੇ ਹਨ।

ਇਸੇ ਇਲਾਕੇ ਵਿਚ ਵਿਚਰਦਿਆਂ ਇਕ ਦਿਨ ਭੋਰ ਪਿੰਡ ਦੇ ਬਖਸ਼ਾ ਸਿੰਘ ਨੇ ਖਬਰ ਦਿਤੀ ਕਿ ਵਜੀਦ ਖਾਂ ਆਪ ਫੌਜ ਲੈਕੇ ਆ ਰਿਹਾ ਹੈ ਅਰ ਦੋ ਚਾਰ ਦਿਨਾਂ ਤੱਕ ਅੱਪੜਨ ਵਾਲਾ ਹੈ, ਉਸਦੇ ਨਾਲ ਪੰਜ ਹਜ਼ਾਰ ਤੋਂ ਉਤੇ ਫੌਜ ਹੈ।

ਸਤਗੁਰ ਨੇ ਕਪੂਰੇ ਨੂੰ ਆਖਿਆ ਕਿ ਆਪਣਾ ਕੋਈ ਮਾਤਬਰ ਆਦਮੀ ਇਸ ਇਲਾਕੇ ਦਾ ਸੂਹੀਆਂ ਦੇਹ ਜੋ ਸਾਨੂੰ ਖਿਦਰਾਨੇ ਦੀ ਢਾਬ ਤੇ ਅਪੜਾ ਦੇਵੇ। ਕਪੂਰੇ ਨੇ ਖਾਨੇ ਨਾਮੇ ਬੈਰਾੜ ਨੂੰ ਕੁਛ ਸਵਾਰਾਂ ਸਣੇ ਨਾਲ ਟੋਰਿਆ ਕਿ ਸਤਗੁਰੂ ਜੀ ਨੂੰ ਖਿਦਰਾਣੇ ਅਪੜਾ ਦੇਵੇ, ਪਰ ਆਪ ਜੁਧ ਵਿਚ ਹਿੱਸਾ ਨਾ ਲਵੇ, ਹੋ ਸਕੇ ਤਾਂ ਸਤਗੁਰ ਜੀ ਨੂੰ ਬੀ ਜੰਗ ਤੋਂ ਹੋੜਦਾ ਜਾਵੇ।ਸੋ ਜੈਤੋ ਤੋਂ ਸਨੇਅਰ ਪਿੰਡ ਅੱਪੜੇ। ਏਥੇ ਅਤਰਾ, ਚਤਰਾ, ਸਤਰਾ, ਤ੍ਰੈ ਭਰਾ ਜੋ ਬੜੇ ਨਿਰਭੈ ਸੂਰਮੇ ਸੇ ਅਰ ਜਿਨ੍ਹਾਂ ਤੋਂ ਦੇਸ ਡਰਦਾ ਸੀ, ਪਰ ਜੋ 'ਭੈ ਕਾਹੂ ਕਉ ਦੇਤ ਨਹਿ' ਦੇ ਅਸੂਲ ਦੇ ਜਾਣੂ ਨਹੀਂ ਸੇ, ਅੰਮ੍ਰਿਤ ਛਕਕੇ ਖਾਲਿਸਾ ਸਜੇ ਤੇ ਸਤਗੁਰ ਦੇ ਨਾਲ ਹੋ ਟੁਰੇ,ਫੇਰਰਾਮਿਆਣੇ ਪਿੰਡ ਠਹਰੇ,ਏਥੇ ਇਕ ਜਟ ਨੂੰ ਗੁਰੂ ਜੀਨੇ ਕਿਹਾ,ਡੇਲੇ ਨਾ ਖਾਹ, ਸੱਟ ਦੇਹ, ਏ ਕੌੜੇ ਹਨ, ਪਰ ਉਸਨੇ ਕੁਛ ਰਖ ਲਏ ਤੇ ਥੋੜੇ ਸਟੇ। ਸਤਗੁਰਾਂ ਕਿਹਾ, ਭੋਲਿਆ! ਅਸਾਂ ਤਾਂ ਮਾਲਵੇ ਦਾ ਕਾਲ ਕੱਟ ਦਿਤਾ ਸੀ, ਜੋ ਏਥੇ ਕਣਕਾਂ ਤੇ ਸੁਕਾਲ ਹੋਣ,ਪਰ ਤੂੰ ਥੋੜਾ ਰਖ ਹੀ ਲਿਆ, ਚੰਗਾ!

ਇਸ ਅਨੰਦੀ ਰੰਗ ਖੇਲਦੇ,ਨਿਰਭੈਤਾ ਦੇ ਸਰਦਾਰ ਹੋਰ ਅੱਗੇ ਵਧੇ ਤੇ ਇਕ ਉਜਾੜ ਵਿਚ ਡੇਰਾ ਜਾ ਪਾਇਆ।

ਇਧਰ ਪੰਜਾਬ ਵਿਚ ਅਨੰਦ ਪੁਰ, ਚਮਕੌਰ, ਸਰਹਿੰਦ ਦੇ ਸਾਕੇ ਪ੍ਰਸਿੱਧ ਹੋ ਚੁਕੇ ਸੇ, ਘਰ ਘਰ ਤੇ ਗਿਰਾਂ ਗਿਰਾਂ ਸਿਖਾਂ ਵਿਚ ਪੀੜਾ ਤੇ ਚਰਚਾ ਹੋ ਰਹੀ ਸੀ। ਅਖੀਰ ਇਕ ਵਹੀਰ ਖਾਲਸਿਆਂ ਦਾ ਤਿਆਰ ਹੋਕੇ ਮਾਲਵੇ ਨੂੰ ਸਤਗੁਰਾਂ ਵਲ ਟੁਰਿਆ। ਇਨ੍ਹਾਂ ਵਿਚ ਓਹ ਬੀ ਸ਼ਾਮਲ ਸੇ ਜੋ ਅਨੰਦ ਪੁਰ ਦੇ ਕਿਲੇ ਵਿਚ ਸਤਗੁਰ ਦੀ ਆਗਿਆ ਦੇ ਵਿਰੁਧ ਕਿਲੇ ਵਿਚੋਂ ਟੁਰਨਾ ਚੰਗਾ ਸਮਝਦੇਸੇ ਤੇ ਜਿਨ੍ਹਾਂ ਨੇ ਬੇ ਦਾਵੇ*ਤੇ ਬੀ ਦਸਤਖਤ ਕਰ ਦਿਤੇ ਸੇ, ਐਸੇ ਪੁਰਖਾਂ ਵਿਚੋਂ ਬਹੁਤੇ ਤਾਂ ਮਾਰੇ ਗਏ ਸੇ, ਪਰ ਜੋ ਬਚ ਕੇ ਘਰੀਂ ਅੱਪੜੇ ਸੇ, ਘਰਾਂ ਵਾਲਿਆਂ ਨੇ ਕਿਸੇ ਨੂੰ ਮੂੰਹ ਨਾ

---

*ਅਨੰਦ ਪੁਰ ਵਿਚ ਦੁਨੀਚੰਦ ਦੇ ਆਖੇ ਜਿਨ੍ਹਾਂ ਮਝੈਲਾਂ ਨੇ ਬੇਦਾਵਾ ਲੇਣਾ ਮੰਨ ਲਿਆ ਸੀ ਉਨ੍ਹਾਂ ਦੀ ਗਿਣਤੀ ਦਾ ਪਤਾ ਨਹੀਂ ਪਰ ਜਿਨਾਂ ਨੇ ਨਹੀਂ ਸੀ ਮੰਨਿਆਂ ਤੇ ਸਨਮੁਖ ਸੇਵਾ ਵਿਚ ਹਾਜਰ ਰਹੇ ਓਹ ੪੦ ਸਨ। ਇਹ ਗਲ ਗਲਤ ਹੈ ਕਿ ਅਨੰਦ ਪੁਰੋਂ ਗੁਰਾਂ ਨਾਲ ਕੇਵਲ ੪੦ ਸਿਖ ਸਨਮੁਖੀਏ ਨਿਕਲੇ ਸਨ। ਚਾਲ਼ੀ ਤਾਂ ਉਸ ਵੇਲੇ ਦੀ ਗਿਣਤੀ ਸੀ ਜਿਸ ਵੇਲੇ ਕਿ ਚਮਕੌਰ ਦੀ ਗੜ੍ਹੀ ਵਿਚ ਦਾਖਲ ਹੋਏ ਸੇ, ਕਿਉਂਕਿ ਕਿਤਨੇ ਤਾਂ ਕਿਲੇ ਅਨੰਦ ਪੁਰੋਂ ਨਿਕਲਦੇ ਦੁਸ਼ਮਨਾਂ ਦੇ ਅਚਾਨਕ ਆ ਪੈਣ ਤੇ ਸ਼ਹੀਦ ਹੋਏ। ਕਿਤਨੇ ਸਰਸੇ ਦੇ ਕੰਢੇ ਸਤਗੁਰਾਂ ਦੇ ਅੱਗੇ ਚਲੇ ਜਾਣ ਤੇ ਸਾਹਬ ਅਜੀਤ ਸਿੰਘ ਜੀ ਦੀ ਤਾਬਿਆ ਲੜਦੇ ਸ਼ਹੀਦ ਹੋਏ ਤੇ ਫੇਰ ਓਹ ਦਸਤਾ ਬੀ ਕਿਤਨਾ ਕੁ ਹੋਊ ਜਿਸਨੇ ਸਾਹਬ ਅਜੀਤ ਸਿੰਘ ਜੀ ਨੂੰ ਤਾਂ ਸਰਸਿਓਂ ਪਾਰ ਕਰ ਸਤਗੁਰਾਂ ਦੀ ਵਲ ਟੁਰਾਯਾ ਤੇ ਆਪ ਦੁਸ਼ਮਨ ਰੋਕ ਖਲੇ ਹੋਏ ਤੇ ਕਈ ਘੰਟੇ ਲੜਦੇ ਇਕ ਇਕ ਕੱਟਕੇ ਮੋਏ। ਇਨ੍ਹਾਂ ਵਿਚੋਂ ਪੰਜ ਸਿੰਘ ਸਵਾਰ ਚਮਕੌਰ ਵਲ ਸਤਗੁਰਾਂ ਨੂੰ ਖਬਰ ਦੇਣ ਟੋਰੇ ਗਏ ਸੇ ਕਿ ਹੁਣ ਪਿਛੇ ਰੋਕ ਮੁਕੀ ਖਲੀ ਹੈ ਤੇ ਆਪ ਉਪਰਾਲਾ ਕਰ ਲਓ। ਸੋ ਸਤਗੁਰਾਂ ਨਾਲ ਕਈ ਸੌ ਸੂਰਮੇ ਸਿੰਘ ਸਨਮੁਖ ਤੇ ਜਾਨ ਨਿਸਾਰ ਨਿਕਲੇ ਸੇ, ਇਨ੍ਹਾਂ ਵਿਚ ਮਾਝੇ ਦੇ ਸਨਮੁਖੀਏ ੪੦ ਸੇ। ਚਮਕੌਰ ਵਿਚ ਜੋ ੪੦ ਗਏ ਸੋ ਉਸ ਸਾਰੇ ਕਈ ਸੌ ਦੇ ਜਥੇ ਦਾ ਬਚਾਯਾ ਸਨ ਜੋ ਉਸ ਘੋਰ ਸੰਗ੍ਰਾਮ ਦੀ ਰਾਤ੍ਰ ਬਚ ਰਹੇ ਸੇ।

ਲਾਇਆ ਤੇ ਵਾਪਸ ਵੌਰਨ ਦਾ ਪ੍ਰਬੰਧ ਕੀਤਾ, ਨਾਲ ਹੋਰ ਬੀ ਵਹੀਰ ਪਾ ਟੁਰੇ ਲਹੌਰੋਂ ਕੁਛ ਸਿਆਣੇ ਪਾਤਸ਼ਾਹ ਨਾਲ ਸੁਲਹ ਕਰਨ ਦੀ ਤਜਵੀਜ਼ ਪੇਸ਼ ਕਰਨ ਲਈ ਮਤਾ ਮਤਾ ਕੇ ਬੀ ਟੁਰੇ। ਏਹ ਸਾਰੇ ਸ੍ਰੀ ਗੁਰੂ ਜੀ ਨੂੰ ਰਾਮਜਾਣੇ ਤੇ ਖਿਦਰਾਣੇ ਦੇ ਵਿਚਕਾਹੇ ਜਹੇ ਜਾਕੇ ਮਿਲੇ। ਉਥੇ ਸਤਗੁਰਾਂ ਦੇ ਪੇਸ਼ ਹੋਏ, ਪਹਲੀ ਗੱਲ ਤਾਂ ਬੇਮੁਖਾਂ ਨੇ ਅਪਨਾ ਪਸਚਾਤਾਪ ਪੇਸ਼ ਕਰਨ ਦੀ ਕੀਤੀ, ਦੂਸ੍ਰੀ ਗਲ ਨਵੇਂ ਆਏ ਸੱਜਣਾਂ ਨੇ ਉਨ੍ਹਾਂ ਦੀ ਸਿਪਾਰਸ਼ ਦੀ ਕੀਤੀ ਤੇ ਤੀਸ੍ਰੀ ਗਲ ਜਿਨ੍ਹਾਂ ਵਿਚ ਲਹੌਰ ਦੇ ਦਾਨੇ ਵੀ ਸੇ, ਪਾਤਸ਼ਾਹ ਨਾਲ ਸੁਲਹ ਵਾਲੀ ਪੇਸ਼ ਕੀਤੀ।

ਅਹਿਲ, ਅਜਿਤ ਚੇਹਰਾ ਸਤਗੁਰ ਜੀ ਦਾ ਕਰੜਾ ਹੋ ਗਿਆ, ਕੱਸ ਗਿਆ, ਨਿਗਾਹ ਅਸਮਾਨਾਂ ਵਲ ਉਠ ਗਈ, ਨੈਣ ਮੁੰਦ ਗਏ ਅਰ ਫੇਰ ਹੇਠਾਂ ਤੱਕੇ, ਸੰਗਤ ਵਲ ਡਿੱਠਾ, ਇਲਾਹੀ ਰੰਗ ਵਾਲੇ ਬੋਲ ਬੁਕਦੇ ਸ਼ੇਰ ਵਾਲੀ ਧੂਨੀ ਵਿਚ ਖੁਲ੍ਹੇ:– "ਸਿਖ ਮੇਰੇ ਤੇ ਮੈਂ ਸਿਖਾਂ ਦਾ ਹਾਂ। ਭੁਲ ਇਨਸਾਨੀ ਖਾਸਾ ਹੈ ਤੇ ਸਾਈਂ ਬਖਸ਼ਿੰਦ ਹੈ। ਪਰ ਰਣ ਵਿਚ; ਤੱਤੇ ਰਣ ਵਿਚ ਪਿੱਠ ਦੇਣੀ ਖਾਲਿਸਾ ਦਾ ਕੰਮ ਨਹੀਂ, ਖਾਲਸਾ ਅਭੈ ਹੈ। ਹਾਂ, ਪਾਤਸ਼ਾਹ ਨਾਲ ਸੁਲਹ ! ਮੇਰੀ ਕਿਸੇ ਨਾਲ ਲੜਾਈ ਨਹੀਂ, ਜ਼ਾਲਮ ਜ਼ੁਲਮ ਕਰਦਾ ਹੈ, ਪਰਜਾ ਦੀ ਪੀੜਾ ਦਰਗਾਹੇ ਅੱਪੜੀ ਹੈ, ਮੈਂ ਉਸ ਪੀੜਾ ਨੂੰ ਹਰਣ ਲਈ ਘੱਲਿਆ ਗਿਆ ਹਾਂ। ਮੈਂ 'ਪ੍ਰਜਾ ਦੀ ਪੀੜਾ ਹਰਨੀ' ਹੈ। ਮੈਂ–ਜੰਗ ਕੀਹ ਤੇ ਸੁਲਹ ਕੀ–ਧਰਾ ਦਾ ਭਾਰ ਹਰਨਾ ਹੈ, ਜ਼ੁਲਮ ਅਗੇ ਢਾਲ ਬਣਨਾ ਹੈ ਸ਼ਮਸ਼ੇਰ ਹੋਕੇ। ਮੇਰੀ ਸ਼ਮ ਸ਼ੇਰ ਹੋ ਰਹੈ ਜ਼ੁਲਮ ਅਗੇ ਢਾਲ ਹੈ, ਤੇ ਹੁਕਮ ਵਿਚਹੈ, ਮੈਂ ਹੁਕਮ ਵਿਚ ਖੇਡ ਰਿਹਾ ਹਾਂ। ਤੁਸੀ ਆਓ ਨਿਤਰੋ ਹੁਕਮ ਵਿਚ ਵਰਤੋ, ਫਤਹ ਅਕਾਲ ਪੁਰਖ ਦੀ ਹੈ, ਸਾਡਾ ਕੰਮ ਹੁਕਮ ਹੈ। ਜੋ ਤੁਹਾਡੀ ਮਰਜ਼ੀ ਹੈ, ਉਹ ਭੈ ਦੀ ਪੁਤ੍ਰੀ ਹੈ, ਹੁਕਮ ਤੋਂ ਅਜਾਣੂ ਹੈ, ਓਹ ਅਗੇ ਗੁਰੂ ਅਰਜਨ ਦੇਵ ਜੀ ਦੇ ਵੇਲੇ, ਗੁਰੂਤੇਗ ਬਹਾਦਰ ਜੀ ਦੇ ਵੇਲੇ ਕੁਛਨਹੀਂ ਸਾਰ ਸੱਕੀ, ਹੁਣ ਕੀਹ ਸਾਰੇਗੀ ? ਜ਼ਾਲਮ ਜੇ ਨੇਕ ਨਸੀਹਤ ਨਾਲ ਸੁਧਰ ਜਾਏ ਤਾਂ ਅਜ਼ਲੀ ਤਾਕਤਾਂ ਨੂੰ ਡਾਢੇ ਉਪ੍ਰਾਲੇਕਿਉਂ ਕਰਨੇ ਪੈਣ ? ਮੈਨੂੰ ਦੁਖ ਨਹੀਂ ਅਨੰਦਪੁਰ ਦੇ ਸੁਖਾਂ ਦਾ, ਪੁਤ੍ਰਾਂ ਦੀ ਮੌਤ ਦਾ, ਮਾਤਾ ਦੇ ਵਿਯੋਗ ਦਾ, ਪਜਾਰੇ ਦੂਲ਼ਨਾਂ ਸਿੰਘ ਪੁਤ੍ਰਾਂ ਦੇ ਸ਼ਹੀਦ ਹੋਣ ਦਾ, ਮੈਨੂੰ ਦੁਖ ਹੈ, ਕਿ ਖਾਲਕ ਦੀ ਖਲਕ ਦੁਖੀ ਹੈ ਮੈਨੂੰ ਦੁਖ ਹੈ ਕਿ ਖਲਕ ਦਾ ਦੁਖ ਕਿਵੇਂ ਨਿਵਰੇ ? ਹੁਣ ਇੱਕੋ ਰਾਹ ਹੈ ਕਿ ਸ਼ਾਂਤੀ ਰਸ ਦੀ ਸ਼ਮਸ਼ੇਰ ਜ਼ੁਲਮ ਦੀ ਸ਼ਮਸ਼ੇਰ ਨੂੰ ਕਟ ਦੇਵੇ, ਰਾਜੇ ਨਿਮਾਣੇ ਹੋ ਚੁਕੇ ਹਨ, ਪਰਜਾ ਮੁਰਦਾਰ ਹੋ ਚੁਕੀ ਹੈ, ਇਕ ਸ਼ਾਂਤ ਰਸ ਦੀ ਸ਼ਮਸ਼ੇਰ ਜੀਉਂਦੀ ਹੈ। ਹੁਕਮ ਅੱਗੇ ਸੀਸ ਹਾਜ਼ਰ ਹਨ ਤਾਂ ਆਓ। ਸਿਖਜਾ ਦੀ ਮੈਨੂੰ ਲੋੜ ਨਹੀਂ, ਮੇਰਾ ਗੁਰੂ ਅਕਾਲ ਹੈ। ਤੁਸੀ ਸਿਖ ਹੋ ਤਾਂ ਸਿਖਜਾ ਮੰਨੋ,ਨਿਤਰੋ, ਨਹੀਂ ਤਾਂ ਜਿਥੇ ਚੁਰਾਸੀ ਵੱਸਦੀ ਹੈ ਜਾਓ ਉਥੇ ਵੱਸੋ। ਖਾਲਿਸਾ ਤਾਂ ਨਾਮ ਜਪੇਗਾ ਤੇ ਹੁਕਮ ਤੇ ਟੁਰੇਗਾ।"

ਦਾਨਿਆਂ ਨੇ ਜੋ ਜੋ ਦਲੀਲਾਂ ਇਸ ਵੇਲੇ ਪੇਸ਼ ਕਰਨੀਆਂ ਸਨ, ਸੋ ਸਾਰੀਆਂ ਰਹ ਗਈਆਂ। ਦਾਤੇ ਨੇ ਏਹ ਵਦਾਢ ਦੀ ਸੱਟ ਵਾਲੇ ਅਮਿੱਟ ਵਾਕ ਕਹਕੇ

ਅਰਸ਼ਾਂ ਦੇ ਦਾਨੇ ਨੇ, ਅਰਸ਼ੀਰੌਸ਼ਨੀਵਿਚ ਟੁਰਨ ਵਾਲੇ ਨੇ, ਇਨਸਾਨੀ ਦਿਮਾਗੀ ਰੌਸ਼ਨੀ ਉਤੇ ਅਪਨੀ ਤ੍ਰਿਖੀ ਰੌਸ਼ਨੀ ਨਾਲ ਚਕਾਚੂੰਧ ਪਾਈ ਤੇ ਅਗੇ ਨੂੰ ਕੂਚ ਕੀਤੀ। ਆਪ ਤਾਂ ਖਿਦਰਾਣੇ ਵਲ ਨੂੰ ਵਧੇ ਤੇ ਪਿੱਛੇ ਪੰਜਾਬ ਤੋਂ ਆਈ ਇਸ ਵਹੀਰ ਵਿਚ ਵਿਚਾਰ ਅਰੰਭ ਹੋਈ। ਵਿਚਾਰ ਵਧਦੀ,ਪਰ ਥੋੜੇ ਚਿਰ ਵਿਚ ਹੀ ਅਚੰਭੇ ਨਾਲ ਫੈਸਲਾ ਹੋ ਗਿਆ।

ਇਕ ਸੂਰਬੀਰ ਦੇਉ ਕੱਦ, ਪਤਲਾ, ਪਰ ਹੱਡੀਆਂ ਦਾ ਮਜ਼ਬੂਤ, ਚੇਹਰੇ ਦਾ ਜਲਾਲੀ ਤੇ ਦਿਵਜ, ਗੁਰੂ ਘਰ ਦੀ ਵਿਦਜਾ ਦਾ ਸੂਰਮਾਂ ਸਿੰਘ ਉਠ ਖੜਾ ਹੋਇਆ, ਤਲਵਾਰ ਸੂਤ ਕੇ ਧਰਤੀ ਤੇ ਲੀਕ ਵਾਹ ਕੇ ਖੜਾ ਹੋਗਿਆ। "ਜੋ ਬੋਲੇ ਸੋ ਨਿਹਾਲ–ਸਤਿ ਸ੍ਰੀ ਅਕਾਲ! ਨਿੱਤਰੇ ਸੋ ਤਰੇ, ਅੜੇ ਸੋ ਝੜੇ, ਵਧੇ ਦਿਲ ਲੜੇ, ਜੋ ਥੰਦੇ ਸੋ ਮੁੜੇ, ਸਿਰ ਧੜ ਦੀ ਬਾਜ਼ੀ, ਖੇਲੇ ਜੋ ਖਾਲਿਸਾ ਹੋਵੇ। ਇਹ ਸਰੀਰ ਤਾਂ 'ਹੁਕਮ' ਦਾ ਬੰਦਾ ਹੋਗਿਆ ਹੈ। ਹੁਕਮ ਦਾ ਪਤਾ ਸਤਗੁਰੂ ਨੂੰ ਹੈ, ਸਤਗੁਰ ਨੇ ਜੰਗ ਮੰਡਿਆ ਹੈ, ਜੰਗ ਹੁਕਮ ਹੈ ਸੋ ਜੋ ਖਾਲਿਸਾ ਹੈ, ਜਿਸ ਸੀਸ ਦੇਣਾ ਹੈ, ਸਚ ਮੁਚ,ਲੀਕ ਟੱਪ ਆਵੇ।" ਚਾਰ ਸਿੰਘ ਹੋਰ ਲੀਕ ਟੱਪੇ ਤੇ ਖੜੇ ਹੋਕੇ ਲਲਕਾਰੇ: ਅਜ ਸੀਸ ਦੇਣਾ ਹੈ ਸੀਸ। ਫੇਰ ਇਕ ਮਾਈ ਸਾਂਗ ਹੱਥ ਵਿਚ ਸੂਤੀ ਸੋਹਣੀ, ਭਰਵੀਂ, ਪਰ ਸ਼ੇਰ ਨੁਹਾਰ ਲੀਕ ਟੱਪ ਕੇ ਬੋਲੀ: ਤ੍ਰੀਮਤ ਬੀ ਖਾਲਿਸਾ ਜੇ ਵੀਰੋ ਤੇ ਅਜ ਲੜੇਗੀ ਸਨਮੁਖ, ਹਾਂ ਹੁਕਮ ਦੇ ਮਗਰ ਸੀਸ ਪਰ ਖੇਲੇਗੀ। ਭੈਣ ਲੜੇਗੀ, ਵਧੇਗੀ,ਮਰੇਗੀ, ਵੀਰ ਘਰਾਂ ਨੂੰ ਜਾਣਗੇ।

ਐਉਂ ਦੀ 'ਸੱਦ ਮਾਹੀ ਦੀ' ਉੱਥੇ ਹੁਣ ਗੂੰਜ ਗੂੰਜੀ ਕਿ ਚਾਲੀ ਹੋਰ ਲੀਕ ਟੱਪ ਆਏ*। ਚਾਲੀ ਹੋਰ ਆਏ। ਹਾਂ, ਮਨ-
ਮਤ ਮਰ ਗਈ, ਹੁਕਮ ਤੇ ਧੁਰ ਟੇਕ ਲਗ ਗਈ, ਨਿਰਭੈ ਹੋ ਗਏ, ਖਾਲਿਸਾ ਖਾਲਿਸਾ ਹੋ ਗਏ। ਹਾਂ ਜੀ, ਹੁਣ ਹੋਰ ਨਿਤਰ ਆਏ। ਹਾਂ ਜੀ, ਚੇਹਰੇ ਭਖ ਉਠੇ, ਲਹੂ ਮਾਨੋਂ ਚੋ ਰਹੇ ਹਨ। ਹਾਂ ਜੀ, ਖਾਲਿਸਾ ਲੜੇਗਾ, ਮਰੇਗਾ, ਹੁਕਮ ਜੋ ਬਾਪੂ ਜੀ ਦਾ ਹੈ, ਉਹੀ ਖਾਲਿਸੇ ਜੀ ਦਾ ਕਰਮ ਹੈ। ਫੇਰ ਪਹਲੇ ਨਿਤਰੇ ਸਿੰਘ ਜੀ–

], ਐਉਂ ਪਜਾਰੇ ਦੀ ਸੱਟੀ ਇਲਾਹੀ

*ਏਥੇ ਬੀ ਚਾਲੀ ਦੀ ਗਿਣਤੀ ਚਮਕੌਰ ਦੇ ਚਾਲੀਆਂ ਵਾਲੀ ਗਿਣਤੀ ਦਾ ਭੁਲੇਵਾ ਹੈ। ਇਥੇ ਵਹੀਰ ਕਈ ਸੌ ਦਾ ਸੀ, ਕੇਵਲ ਜਿਨ੍ਹਾਂ ਮੁਖੀਆਂ ਦੇ ਨਾਮ ਲਿਖੇ ਮਿਲਦੇ ਹਨ, ਓਹ ੪੦ ਦੇ ਲਗ ਪਗ ਸਨ। ਇਕ ਖਯਾਲ ਵਿਚਾਰ ਯੰਗ ਇਹ ਹੈ ਕਿ ਜਿੰਨਾਂ ਵਹੀਰ ਇਹ ਆਯਾ ਸੀ, ਸਾਰੇ ਦਾ ਸਾਰਾ ਸਨੱਧਬੱਧ ਸਾਮਾਨ ਜੰਗ ਨਾਲ ਸ਼ਸ਼ੋਭਤ ਸੀ ਤੇ ਘਰੋਂ ਸਤਗੁਰ ਦੀ ਸੇਵਾ ਵਿਚ ਜੁਧ ਕਰਨ ਆਯਾ ਸੀ। ਮਹਾਂ ਸਿੰਘ ਜੱਥੇਦਾਰ ਦੇਸੋਂ ਹੀ ਥਾਪ ਕੇ ਟੋਰਿਆ ਗਿਆਂ ਸੀ, ਖਰਚ ਵਾਸਤੇ ਪਦਾਰਥ ਬੀ ਨਾਲ ਸੀ। ਮੁਖ ਕੰਮ ਤਾਂ ਮੁਕਾਲਕ ਦਾ ਧੋਣਾ ਸੀ ਜੋ ਬੇਦਾਵੇ ਨਾਲ ਮਲੀ ਗਈ ਸੀ, ਤੇ ਉਸ ਧੋਣ ਲਈ ਜੰਗ ਵਿਚ ਫੇਰ ਅੰਗਪਾਲ ਹੋਣਾ ਇਹ ਘਰੋਂ ਟੁਰਨ ਵੇਲੇ ਕੁਦਰਤੀ ਵਲਵਲਾ ਤੇ ਵੀਚਾਰ ਸੀ। ਸੋ ਸਾਰੇ ਵਹੀਰ ਵਿਚੋਂ ਜੋ ਕਈ ਸੌ ਦਾ ਸੀ ਅਰ ਜਿਸ ਵਿਚ ਮਝੈਲਾਂ ਤੋਂ ਸਿਵਾ ਪੰਜਾਬ ਦੇ ਕਈ ਇਲਾਕਿਆਂ ਦੇ ਸਿੰਘ ਸਨ, ਕੋਈ ਵਿਰਲੇ ਹੀ ਇਸ ਵੇਲੇ ਪਿਛੇ ਮੁੜੇ ਹੋਣ, ਪਰ ਆਮ ਕੋਈ ਨਹੀਂ ਕਿ ਕੋਈ ਮੁੜਿਆ ਹੋਵੇ। ਸਤਿਗੁਰ ਜੀ ਦੀ ਲਲਕਾਰ ਤੇ ਮਹਾਂ ਸਿੰਘ ਦੀ ਸੂਰਮਗਤੀ ਨੇ ਸਾਹੇ ਮੋਹ ਲਏ। ਮਾਈ ਭਾਗੋ ਦੀ ਲਲਕਾਰ ਬੀ ਇਸੇ ਵੇਲੇ ਪਈ ਸੀ। ਇਸ ਜੱਥੇ ਦੀ ਗਿਣਤੀ ਤਯਾਰੀ ਤੇ ਸੂਰਮ-ਗਤੀ ਦਾ ਫਲ ਸੀ ਕਿ ਕਈ ਹਜਾਰ ਸੈਨਾ ਵਾਲਾ ਨਵਾਬ ਮੂੰਹ ਦੀ ਖਾਕੇ ਮੁੜ ਗਿਆ।

ਮਹਾਂ ਸਿੰਘ ਜੀ—ਬੋਲੇ:—

ਹਮ ਤੋ ਗੁਰ ਹਿਤ ਦੇ ਹੈਂ ਪ੍ਰਾਨ,
ਬਿਚ ਸੰਗ੍ਰਾਮ ਕਰੈ ਅਰੀ ਹਾਨ,
ਤੁਰਕ ਹਜਾਰਹੁ ਗੁਰਕੇ ਗਿਰਦ,
ਕੋ ਇਸ ਸਮਹ ਤਜਹਿ ਹੋਇ ਮਰਦ।
ਏਤੀ ਭੀਰ ਗੁਰੂ ਪਰ ਪਰੀ,
ਹੈ ਸਦ ਹੈਫ ਤਜਹਿ ਇਸ ਘਰੀ।
ਜੀਵਨ ਪਾਇ ਕਰਹਿਗੇ ਕਹਾਂ,
ਜੋ ਪ੍ਰਭੁ ਕਾਜ ਨ ਐਹੈ ਇਹਾਂ।

ਹੁਣ ਮਹਾਂ ਸਿੰਘ ਜੀ ਨੇ ਅਪਨੀ ਜਥੇਦਾਰੀ ਵਿਚ ਸਤਗੁਰ ਜੀ ਦੇ ਮਗਰ ਕੂਚਦਾ ਹੁਕਮ ਦਿਤਾ। ਇਹ ਸੂਰਮਿਆਂ ਦਾ ਦਲ—ਇਕ ਵੇਰੀ ਸਿਦਕ ਵਿਚ ਹਾਰ ਖਾਕੇ ਮੁੜ ਜੀ ਉਠੇ, ਦੁਹਰੇ ਜੋਸ਼ ਵਾਲੇ ਪਿਆਰਿਆਂ ਦੇ ਜੋਸ਼ ਨਾਲ ਹੋਰ ਤਜਾਰ ਬਰਤਿਆਰ ਹੋ ਦੁਕੇ ਸਿਖਾਂ ਦਾ ਦਲ—ਖਿਦਰਾਣੇ ਦੇ ਸਰ ਕਿਨਾਰੇ ਅੱਪੜਿਆ। ਸਰ ਸੁੱਕਾ ਪਿਆ ਸੀ, ਗੁਰੂ ਜੀ ਉਥੇ ਅੱਪੜਕੇ ਸਰ ਨੂੰ ਸੁੱਕਾ ਵੇਖਕੇ ਅਗੇ ਕੂਚ ਕਰ ਗਏ ਸੇ। ਮਹਾਂ ਸਿੰਘ ਨੇ ਖਿਦਰਾਣਾ ਸੁੱਕਾ ਦੇਖਕੇ ਅਪਨਾ ਦਲ ਖੜਾ ਕਰਕੇ ਆਖਿਆ ਕਿ ਆਹ ਵੇਲਾ ਜੇ ਸੱਚੀ ਸੇਵਾ ਦਾ, ਐਥੇ ਹੀ ਟਿਕ ਜਾਓ ਤੇ ਵੈਰੀ ਨੂੰ ਏਥੇ ਰੋਕੋ, ਉਸਨੇ ਇਧਰ ਧਾਵਾ ਕਰਨਾ ਹੈ ਕਿ ਪਾਣੀ ਦਾ ਛੰਭ ਸਾਂਭ ਲਵਾਂ ਤੇ ਅਸਾਂ ਅੱਗੋਂ ਰੋਕ ਕੀਤੀ ਤਾਂ ਉਹ ਸਮਝਸੀ ਕਿ ਗੁਰੂ ਜੀ ਏਥੇ ਹਨ, ਸੋ ਸੰਗ੍ਰਾਮ ਐਥੇ ਮਚ ਜਾਊ ਤੇ ਗੁਰੂ ਜੀ ਨੂੰ ਅਗੇ ਅਪਨੇ ਦੈਵੀ ਖਿਆਲ ਵਿਚ ਪ੍ਰਬੰਧ ਕਰਨ ਦਾ ਸਮਾਂ ਮਿਲ ਜਾਊ। ਸੋ ਗੁਰਮਤਾ ਸਾਧ ਕੇ ਉਥੇ ਡੇਰੇ ਪੈ ਗਏ। ਉਥੇ ਬੇਰੀਆਂ ਦਾ ਭਾਰੀ ਜੰਗਲ ਸੀ, ਵਡੇ ਵਡੇ ਚਾਦਰੇ ਬੇਰੀਆਂ ਤੇ ਪਾਕੇ ਐਸੀ ਸ਼ਕਲ ਰਚ ਦਿਤੀ ਜੋ ਦੂਰੋਂ ਤੰਬੂ ਨਜ਼ਰ ਪੈਣ। ਇਧਰ ਦਸ ਦਸ ਦਾ ਜੱਥਾ ਵੰਡਕੇ ਇਕ ਇਕ ਜਥੇਦਾਰ ਦੇ ਤਾਬੇ ਕਰਕੇ ਅੱਡ ਅੱਡ ਦਾਉਪੇਚ ਦੇ ਵਧਣ ਹਟਣ ਤੇ ਹਮਲਾ ਕਰਨ ਦੇ ਸਾਮਾਨ ਚਟ ਪਟ ਸੋਚਕੇ ਤੇ ਫੈਸਲਾ ਕਰਕੇ ਡਟ ਗਏ।

ਜਦੋਂ ਕਿ ਟਾਂਗੂ ਨੇ ਉੱਚੇ ਬ੍ਰਿੱਛ ਤੋਂ ਤੁਰਕ ਦਲ ਦੀ ਸੂਹ ਦਿਤੀ ਤਾਂ ਇਧਰੋਂ ਬੰਦੂਕਾਂ ਦੀ ਬਾੜ ਛੱਡੀ ਗਈ ਜਿਸ ਤੋਂ ਦੁਸ਼ਮਨ ਨੂੰ ਅਪਨੀ ਵਲ ਖਿੱਚ ਲੈਣ ਦਾ ਮਤਲਬ ਸੀ ਕਿ ਮਤਾ ਕਿਸੇ ਦੇ ਆਖੇ ਜਾਂ ਅਚਨਚੇਤ ਵੈਰੀ ਉੱਥੇ ਨਾ ਅੱਪੜ ਪਵੇ ਜਿਥੇ ਗੁਰੂ ਜੀ ਹਨ। ਇਨ੍ਹਾਂ ਦਾ ਮਤਾ ਇਹ ਸੀ ਕਿ ਅਸੀਂ ਵੈਰੀ ਨੂੰ ਅਪਨੇ ਨਾਲ ਜੁੱਟਮ ਜੁੱਟ ਕਰ ਲਈਏ, ਵੱਸ ਚੱਲੇ ਤਾਂ ਮਾਰ ਲਈਏ, ਜੇ ਮਰ ਜਾਈਏ ਤਾਂ ਇਹ ਪਾਪੀ ਦਲ ਸਤਗੁਰ ਤਕ ਨਾ ਅੱਪੜ ਸਕੇ। ਸੋ ਬੰਦੂਕਾਂ ਦੀ ਅਵਾਜ਼ ਸੁਣਕੇ ਵਜੀਦੇ ਨੇ ਇਧਰ ਰੁਖ ਕਰਕੇ ਹਮਲੇ ਦਾ ਹੁਕਮ ਦੇ ਦਿੱਤਾ, ਪਰ ਅਗੋਂ ਕਈ ਪਾਸਿਆਂ ਤੋਂ ਬੇਰੀਆਂ ਦੇ ਉਹਲਿਓਂ ਗੋਲੀਆਂ ਦਾ ਮੀਂਹ ਆ ਪਿਆ। ਇਧਰ ਉਧਰ ਤੱਕਕੇ ਵਜੀਦੇ ਨੇ ਫੇਰ ਗੋਲੀਆਂ ਦਾ ਮੀਂਹ ਵਸਾਇਆ, ਪਰ ਬੇਰੀਆਂ ਦੇ ਅਤੇ ਝੰਗੀਆਂ ਦੇ ਕੁਦਰਤੀ ਮੋਰਚੇ ਸਿੰਘਾਂ ਨੂੰ ਵਾਧੇ ਦਾ ਦਾਉ ਦੇ ਗਏ। ਦੁਵੱਲੀ ਬੰਦੂਕਾਂ ਚਲ ਪੈਣ ਤੇ ਉਧਰ ਦਾਨ ਸਿੰਘ ਨੇ ਸਤਗੁਰੂ ਜੀ ਨੂੰ ਆਖਿਆ, ਮਹਾਰਾਜ ਵੈਰੀ ਨੇ ਹੱਲਾ ਬੋਲ ਘੱਤਿਆ। ਸਤਗੁਰ ਬੋਲੇ: "ਪਤਾ ਹੈ ਸੱਜਨਾਂ! ਹਲਾ ਬੋਲ ਦਿੱਤਾ ਤੇ ਖਾਲਸੇ ਨੇ ਬੀ ਬੋਲ ਬਾਲਾ ਕਰ ਦਿਤਾ ਹੈ। ਆਓ ਟਿੱਬੀ ਉਤੇ ਚੱਲੋ।" ਇਹ ਕਹ ਦਾਤਾ ਜੀ ਟਿੱਬੀ ਉਤੇ ਚੜ੍ਹ ਗਏ, ਤੇ ਥਾਂ ਥਾਂ ਅਪਣੇ ਸੂਰਮੇ ਖੜੇ ਕਰ ਦਿਤੇ, ਆਪ ਸਭ ਤੋਂ

ਉੱਚੀ ਥਾਵੇਂ ਬੀਰਾਸਨ ਹੋਕੇ ਕਮਾਨ ਸੂਤ ਲਈ,ਉਤੋਂ ਸੋਚ ਸੋਚ ਤੱਕ ਤੱਕ ਸਤਿਗੁਰ ਜੀ ਤੇ ਜਥੇਦਾਰ ਸੇਧ ਸੇਧ ਲੱਗੇ ਬਾਣ ਮਾਰਣ।ਅਪਨੇ ਸਮੇਂ ਵਿਚ ਧਨੁਖ ਵਿਦਜਾ ਦਾ ਕਮਾਲ ਗੁਰੂ ਸਾਹਬ ਤੇ ਖਤਮ ਸੀ, ਸ਼ਾਯਦਆਖਰੀ ਧਨੁਸ਼ਧਾਰੀ ਉਨ੍ਹਾਂ ਨੂੰ ਹੀ ਕਹਣਾ ਬਣਦਾਹੈ,ਅਜ ਇਸ ਮੈਦਾਨਵਿਚ ਫੇਰਉਸ ਵਿਦਜਾਦੇ ਜੌਹਰ ਖੁਲ੍ਹਣ ਲਗੇ। ਕਿਸੇ ਕਿਸੇ ਟਿਕਾਣੇ ਬੈਰਾੜ ਬੰਦੂਕਚੀ (ਤੁਪਕਚੀ) ਨਿਸ਼ਾਨੇ ਫੁੰਡਣ ਵਾਸਤੇ ਸਤਗੁਰ ਜੀ ਨੇ ਖੜੇ ਕੀਤੇ ਸੇ, ਸੋ ਇਧਰੋਂ ਤਾਂ ਤੁਰਕ ਹਮਲਾਆਵਰਾਂ ਤੇ ਗੈਬੀ ਅੱਗ ਵਾਂਙੂ ਤੀਰ ਤੇ ਗੋਲੀ ਪੈਣ ਲਗੀ।ਮੀਂਹ ਵੱਸਵੀਂ ਨਹੀਂ;ਟਾਂਵੀਂ ਟਾਂਵੀਂ ਪਰ ਤਾਕੀ ਹੋਈ,ਸੇਧੀ ਹੋਈ, ਚੋਣਵੀਂ ਤੇ ਨਿਸ਼ਾਨੇ ਬੈਠਵੀਂ ।

ਸੋ ਪਹਲਾ ਹੱਲਾ ਤੁਰਕਾਂ ਦਾ ਮੂੰਹ ਦੀ ਖਾਕੇ ਮੁੜਿਆ ਤੇ ਵਜੀਦੇ ਨੇ ਹੁਣ ਪੈਂਤੜਾ ਬਦਲਿਆ, ਛੋਟੇ ਛੋਟੇ ਦਸਤੇ ਕਰਕੇ ਇਧਰ ਉਧਰ ਵਧਾਏ। ਅੱਗੇ ਹਰ ਪਾਸੇ ਕਿਤੇ ਨਾ ਕਿਤੇ ਮੋਰਚਿਆਂ ਵਿਚ ਸਿੰਘ ਤਯਾਰ ਸੇ,ਤੀਰ ਬੰਦੂਕ ਦੀ ਲੜਾਈ ਹੁੰਦੀ ਰਹੀ ਤੇ ਬਹੁਤੇ ਹੋਣ ਕਰਕੇ ਇਹ ਲੜਾਈ ਵਜੀਦੇ ਲਈ ਬਹੁ ਦੁਖਦਾਈ ਨਾ ਹੋਈ,ਬਹੁਤੇ ਮਰਵਾ ਲੈਣੇ ਉਸ ਲਈ ਕਠਨਤਾ ਨਹੀਂ ਸੀ,ਪਰ ਉਸਦੇ ਲਸ਼ਕਰ ਵਿਚ ਅਚਾਨਕ ਗੋਲੀ ਤੀਰ ਕਿਤੋਂ ਦੂਰੋਂ ਆਕੇ ਜੱਥੇਦਾਰਾਂ ਨੂੰ ਫੁੰਡਦਾ ਸੀ, ਜਿਸ ਨਾਲ ਉਸਨੂੰ ਜਲਦੀ ਜਲਦੀ ਅਪਣੀ ਵੰਡ ਸੁਧਾਰਨੀ ਪੈਂਦੀ ਤੇ ਜਥੇਦਾਰਾਂ ਦੇ ਮਰਨ ਨਾਲ ਕਸ਼ਟ ਹੁੰਦਾ, ਪਰ ਆਖਰ ਸੈਨਾਪਤ ਸੀ, ਲੜਦਾ ਰਿਹਾ । ਇਧਰ ਸਿੰਘਾਂ ਬੀ ਓਹ ਹੱਲੇਬੋਲੇ ਕਿ ਰਹੇ ਸਾਈਂ ਦਾ ਨਾਮ । ਆਖਰ ਵਧਦੇ ਵਧਦੇ ਤੁਰਕ ਤਾਲ ਦੇ ਨੇੜੇ ਆ ਢੁਕੇ, ਹੁਣ ਖਾਲਿਸੇ ਨੂੰ ਹੱਥੋ ਹਥ ਜੰਗ ਆ ਪਿਆ, ਸ਼ਮਸ਼ੇਰਾਂ ਸੂਤ ਕੇ, ਨੇਜੇ ਭਾਲੇ ਸੰਭਾਲਕੇ ਅਪਣੀ ਵੰਡ ਮੂਜਬ ਵਧ ਵਧਕੇ ਲੜੇ। ਅਨੇਕਾਂ ਦੇ ਆਹੂ ਲਾਹੁੰਦੇ ਜ਼ਖਮੀ ਹੋ ਹੋ ਕੇ ਬੀ ਵਧੇਰੇ ਬਲਕਾਰ ਨਾਲ ਲੜਦੇ ਟੁਕੜੇ ਹੋ ਹੋ ਡਿਗਦੇ ।

ਉਛਲੈ ਛਲੰਗੀ,ਗੁਰੂ ਕੇ ਭੁਜੰਗੀ,
ਦੀਓ ਓਜ ਐਸੋ,ਹਜ਼ਾਰਾਨ ਜੈਸੋ,
ਮਹਾਂਕੋਪ ਠਾਨੈ, ਗਜੈਂ ਕੀਟ ਮਾਨੈ,
ਬਡੋ ਉਤਸ਼ਾਹੇ, ਰਣੈਂ ਸ਼ਤ੍ਰ ਗਾਹੇ।

ਇਕ ਪੰਜਾਂ ਸਿੰਘਾਂ ਦੇ ਜੱਥੇ ਦਾ ਜੁੱਧ ਐਉਂ ਵਰਣਤ ਹੈ:—

ਪੰਚਹੁ ਬੀਰ ਜੁਝਾਰੇ ਮਾਰ ਅਨੇਕ ਕੈ। ਕਰਾਚੋਲ ਪਰਹਾਰੇ ਤੁਰਕ ਗਿਰਾਇਕੈ। ਪਰੇ ਤੁਰੰਗਮ ਭਾਰੇ ਮੁਖ ਅਰ ਚਰਨ ਕਟ । ਗੁਲਕਾ ਤੀਰ ਸਹਾਰੇ ਭਿਦੇ ਸਰੀਰ ਸਭ । ਨਿਕਸੇ ਪ੍ਰਾਨ ਸੁ ਡਿੱਗੇ ਸਨਮੁਖ ਵੈਰੀਆਂ । ਸਭ ਸ੍ਰੋਣਤ ਸੁਨਭਿਗੇ ਬਾਗੇ ਲਾਲ ਵੈ । ਤਜਹੁ ਨ ਹਾਥੇ ਖਗੇ ਇੱਛਾ ਹਤਨ ਕੀ । ਘਨੇ ਘਾਵ ਤਨ ਲਗੇ ਮਰ ਕਰ ਗਿਰ ਪਰੇ । [ਗੁ: ਪ੍ਰ: ਸੂ:

ਉਧਰ ਬੰਦੂਕਾਂ ਚਲਾਣਹਾਰੇ ਸਿੰਘਾਂ ਦੇ ਹਾਲ ਦੀ ਵਨਕੀ ਇਸ ਵੇਲੇ ਐਉਂ ਸੀ:-

ਬਦ੍ਰੀ ਬ੍ਰਿੰਦ ਮਝਾਰੇ* ਸੂਕੇ ਸਰ ਬਿਖੈ। ਥਿਰੇ ਸਿੰਘ ਤਹ ਭਾਰੇ ਤੁਪਕ ਚਲਾਵਤੇ। ਉਠੇ ਸਬਦ ਕੜਕਾਰੇ ਗੁਲਕਾ ਸੂੰਕਤੀ। ਲਗੈਂ ਤੁਰਕ ਤਨ ਮਾਰੈ ਗਿਰੇ ਪਵੰਗਮਹੁ।
[ਗੁ: ਪ੍ਰ: ਸੂ:

ਇਸ ਤਰਾਂ ਜੋ ਜੋ ਦਸਤਾ ਦੁਸ਼ਮਨ ਦਾ

*ਬੇਰੀਆਂ ਦੀਆਂ ਝੰਗੀਆਂ ਵਿਚ ॥

ਵਧਕੇ ਤਾਲ ਵੱਲ ਆਉਂਦਾ, ਇਧਰੋਂ ਦਸ ਅੱਠ ਦਾ ਦਸਤਾ ਬੰਦੂਕਾਂ ਤੀਰ ਲੈ ਅੱਗੇ ਹੁੰਦਾ। ਜਦ ਤੀਰ ਗੋਲੀ ਮੁਕੇ ਤਾਂ ਤਲਵਾਰਾਂ ਲੈ ਧਸ ਜਾਂਦੇ। ਏਹ ਜਾਨਾਂ ਵਾਰ ਕੇ ਲੜ ਰਹੇ ਸੇ, ਬਚਨ ਦੀ ਆਸ ਧਾਰਕੇ ਫਤਹ ਦਾ ਖਯਾਲ ਜੀ ਵਿਚ ਲੈਕੇ ਨਹੀਂ ਲੜ ਰਹੇ ਸੇ। ਇਨ੍ਹਾਂ ਨੇ ਤਾਂ ਲੜਨਾ ਸੀ ਤੇ ਲੜਨਾ ਸੀ,ਅਰ ਮਰਨਾ ਸੀ ਤੇ ਮਰਨ ਤੋਂ ਪਹਲਾਂ ਵਧ ਤੋਂ ਵਧ ਨੂੰ ਮਾਰਨਾ ਸੀ, ਇਨ੍ਹਾਂ ਦੇ ਤੇਜ, ਬਲ, ਕੁਰਬਾਨੀ,ਬੀਰਤਾ ਦੇ ਅੱਗੇ ਤਨਖਾਹਦਾਰ ਬਚ ਕੇ ਲੜਨਹਾਰਾਂ ਨੇ ਕਦੇ ਉਹ ਬੀਰਤਾ ਦੱਸ ਹੀ ਨਹੀਂ ਸਕਣੀ ਸੀ, ਜੋ ਏਹ ਦਿਖਾ ਰਹੇ ਸੇ। ਸਿੱਖਾਂ ਦਾ ਜੋ ਦਸਤਾ ਮੁਕਦਾ ਅਗਲੇ ਪਾਸੇ ਦੀ ਅਨਗਿਣਤੀ ਦੇ ਸਾਹਮਣੇ ਮਰਦਾ ਸੀ, ਪਰ ਗੇਣਤੀ ਕੀਤਿਆਂ ਇਕ ਇਕ ਸਿਖ ਦੇ ਬਦਲੇ ਵੀਹ ਵੀਹ ਤੀਹ ਤੀਹ ਤੁਰਕ ਮਰਦੇ ਤੇ ਘਾਇਲ ਹੋਕੇ ਡਿੱਗਦੇ ਸੇ। ਇਸਤ੍ਰਾਂ ਕਈ ਘੰਟੇ ਜੰਗ ਮਚਾਈ ਲੜਦੇ,ਮਰਦੇ, ਮਾਰਦੇ ਬਾਕੀ ਤੇਰਾਂ ਸਿੰਘ ਰਹ ਗਏ। ਸੋ ਏਹ ਇਕੱਠੇ ਹੀ ਤੇਰਾਂ ਤਲਵਾਰਾਂ ਸੂਤ ਕੇ ਵਧੇ, ਤੇ ਸ਼ਤ੍ਰ ਉੱਤੇ ਜਾ ਪਏ:-

ਚਲੇ ਬੀਰ ਸੋਊ ਬਡੇ ਉਤਸ਼ਾਹੇ,
ਧਰੇ ਸ਼ਸਤ੍ਰ ਸਾਰੇ ਮਹਾਂ ਜੰਗ ਮਾਹੇ।
ਕਢੇ ਮਿਆਨਤੇਗੇ ਗਹੇ ਹੱਥਵਾਲੇ;
ਚਲਾਕੀ ਕਰੈਂਤੇ ਸੁਛਾਲੇ ਉਛਾਲੇ।
ਝਟਾ ਪਟ ਜੁਟੇ ਲਟਾਲਟ ਹੋਏ।
ਸਟਾਪਟ ਸੱਟੇ ਕਟਾ ਕੱਟ ਜੋਏ।
ਕਟਾ ਕੂਟ ਕੂਟੇ ਚਟਾਪਟ ਮਾਰੇ,
ਖਟਾ ਪਟ ਖੋਟੇ ਹਟਾ ਠੱਟ ਹਾਰੇ॥

ਇਸ ਤਰਾਂ ਲੜਦੇ ਇਹ ਅਗੇ ਵਧ ਗਏ ਅਰ ਸੈਨਾਂ ਵਿਚ ਜਾ ਧਸੇ,ਬਡੇ ਬਡੇ ਜੱਥੇਦਾਰ-ਜੋ ਅਗੇ ਆਯਾ ਮਾਰਦੇ-ਵਧਦੇ ਵਧਦੇ ਲੜਦੇ ਚਲੇ ਗਏ ਅਰ ਐਉਂ ਅਪਨੀਆਂ ਪਵਿੱਤ੍ਰ ਦੇਹੀਆਂ ਟੋਟੇ ਟੋਟੇ ਕਰਾਕੇ ਅਪਨੇ ਪਿਆਰੇ ਸਤਿਗੁਰ ਤੋਂ, ਪੰਥ ਤੋਂ, ਦੇਸ਼ ਤੋਂ, ਸਚ ਤੋਂ, ਦੂਜੀ ਵੇਰ ਚੜ੍ਹੇ ਸੱਚ ਦੇ ਸੂਰਜ ਤੋਂ ਵਾਰ ਘੱਤੀਆਂ। ਤੁਰਕਾਂ ਦਾ ਇੰਨਾਂ ਨੁਕਸਾਨ ਹੋਇਆ ਕਿ ਕੁਛ ਹਿਸਾਬ ਨਾ ਰਿਹਾ, ਰਵਾਜਤਾਂ ਹਨ ਕਿ ਪੰਜ ਹਜ਼ਾਰ ਸੈਨਾਂ ਵਿਚੋਂ ਪਿੱਛੇ ਮੁੜਨ ਜੋਗੇ ਮੁਸ਼ਕਲ ਨਾਲ ਦੋ ਹਜ਼ਾਰ ਰਹ ਗਏ। ਪਰ ਹੁਣ ਇਹ ਤੱਕਕੇ ਕਿ ਨਾ ਤਾਂ ਅੱਗੋਂ ਕੋਈ ਦਸਤਾ ਸਿੱਖਾਂ ਦਾ ਲੜਨ ਆਉਂਦਾ ਹੈ ਨਾ ਕਿਤੋਂ ਝਾੜ ਝੰਗੀ ਵਿਚੋਂ ਤੀਰ ਗੋਲੀ ਆਉਂਦੀ ਹੈ। ਨ੍ਵਾਬ ਅੱਗੇ ਵਧਿਆ ਕਿ ਤਾਲ ਉਤੇ ਕਬਜ਼ਾ ਚਟ ਪਟ ਹੋ ਜਾਏ, ਪਰ ਬਦ-ਕਿਸਮਤੀ ਨੂੰ ਉਸਨੇ ਅਗੇ ਵਧਕੇ ਕੀ ਡਿੱਠਾ:ਤਾਲ ਸੁੱਕਾ ਪਿਆ ਹੈ,ਘੁੱਟ ਪਾਣੀ ਦਾ ਨਹੀਂ ਹੈ। ਹੈਰਾਨ ਹੋਇਆ ਕਿ ਸੁੱਕੀ ਢਾਬ ਲਈ ਸਿਖ ਕਿਉਂ ਲੜ ਮਰੇ? ਪਰ ਸਖਣੇ ਦਿਮਾਗ਼ ਵਾਲੇ ਜ਼ਾਲਮ ਨੂੰ ਕੀਹ ਪਤਾ ਸੀ ਕਿ ਜੀਉਂਦੇ ਜੋਧਿਆਂ ਦੇ ਜੰਗੀ ਦਾਉ ਪੇਚ ਬੀ ਕੁਛ ਮੁਲ ਰੱਖਦੇ ਹਨ। ਨ੍ਵਾਬ ਨੇ ਠੰਢਾ ਸਾਹ ਲੀਤਾ ਤੇ ਆਖਿਆ: "ਹੈਫ!ਸੈਨਾਂ ਬੀ ਮਰਵਾਈ ਤੇ ਪਾਣੀ ਬੀ ਨਾ ਲੱਭਾ,ਪਰ ਹਸਰਤ ਮਿਟ ਜਾਏ, ਜੋ ਅੱਲਾ ਚਾਹੇ ਤਾਂ ਮਿਟੇਗੀ ਕਿ ਇਸ ਮੁਰਦਾ ਪਈ ਵਹੀਰ ਵਿਚੋਂ ਹੁਣ ਕਲਗੀਧਰ ਦਾ ਕਲਗੀ ਵਾਲਾ ਸੀਸ ਮਿਲੇਗਾ, ਤਲਾਸ਼ ਕਰੋ।" ਆਪ ਨਵਾਬ ਪਰਲੇ ਪਾਸੇ ਇਕ ਝੰਗੀ ਵਲ ਗਿਆ, ਕੀ ਦੇਖਦਾ ਹੈ ਕਿ ਇਕ ਗ੍ਰਾਂਡੀਲ ਲੰਮੀ ਤ੍ਰੀਮਤ ਸਾਂਗ ਲਈ ਖੜੀ ਹੈ। ਇਸਨੇ ਅਗੇ ਜੁੱਧ ਵਿਚ ਕਾਫੀ ਹਿੱਸਾ ਲਿਆ ਸੀ, ਹੁਣ ਇਕ ਅਪਨੇ ਵਲ ਵਧੇ ਆ

ਰਹੇ ਪਠਾਣ ਨੂੰ ਸਾਂਗ ਨਾਲ ਧ੍ਰੋਕੇ ਪਰੇ ਸੁਟਕੇ ਅਗੇ ਵਧੀ ਹੀ ਸੀ, ਪਰ ਇਕ ਹੋਰ ਤੁਰਕ ਨੇ ਜੋ ਘੋੜੇ ਪਰ ਸਵਾਰ ਸੀ, ਅਗੇ ਵਧਕੇ ਤਲਵਾਰ ਚਲਾਈ, ਪਰ ਉਸਤੋਂ ਪਹਲਾਂ ਤ੍ਰੀਮਤ ਨੇ ਉਸਨੂੰ ਸਾਂਗ ਨਾਲ ਧ੍ਰੋਕੇ ਧਰਤ ਤੇ ਡੇਗਲਿਆ। ਇਧਰੋਂ ਇਕ ਹੋਰ ਪਠਾਨ ਅਗੇ ਵਧਿਆ ਇਸਨੇ ਗਤਕੇਬਾਜ਼ੀ ਦਾ ਇਕ ਪਲੱਥਾ ਕਰਕੇ ਵਾਰ ਕੀਤਾ, ਸੱਟ ਖਾਕੇ ਤ੍ਰੀਮਤ ਢਹ ਪਈ, ਉਸਨੂੰ ਢੱਠੀ ਸਮਝਕੇ ਪਠਾਨ ਅਗੇ ਹੋਣ ਲੱਗਾ ਸੀ ਕਿ ਉਸਦੇ ਮੱਥੇ ਵਿਚ ਇਕ ਸ਼ੂਕਦਾ ਤੀਰ ਆ ਵੱਜਾ, ਉੱਥੇ ਹੀ ਕਾਇਰ, ਸੈਆਂ ਵਰਿਹਾਂ ਦਾ ਹੋ ਢੱਠਾ। ਚਾਰ ਚੁਫੇਰੇ ਦੇਖ ਭਾਲ ਹੋਈ ਕਿ ਤੀਰ ਕਿੱਥੋਂ ਆਯਾ । ਛੇਕੜ ਇਹ ਸਮਝਕੇ ਕਿ ਸਿਖ ਤਾਂ ਕੋਈ ਬਾਕੀ ਨਹੀਂ ਹੈ, ਇਹ ਕਿਤੋਂ ਕਿਸੇ ਅਪਨੇ ਦਾ ਹੀ ਤੀਰ ਹੋਣਾ ਹੈ ਜੋ ਦੂਰੋਂ ਭੁਲੇਵੇ ਸਿਰ ਆ ਗਿਆ ਹੋਊ, ਫੇਰ ਤਲਾਸ਼ ਸ਼ੁਰੂ ਹੋਈ ਪਰ ਕਪੂਰੇ ਨੇ ਤੀਰ ਤੋਂ ਸਿਆਣ ਲਿਆ ਸੀ ਕਿ ਇਹ ਮੇਰੇ ਸਤਿਗੁਰ ਦਾ ਹੈ। ਤਾਲ ਵਿਚ, ਤਾਲ ਦੇ ਕੰਢੇ, ਝੰਗੀਆਂ, ਬੇੜੀਆਂ ਝਾੜੀਆਂ ਦੂਰ ਦੂਰ ਤਕ ਜਿਥੇ ਸਿਖ ਮੁਰਦਾ ਯਾ ਸਿਸਕਦਾ ਪਿਆ ਸੀ, ਤਲਾਸ਼ ਹੋਈ। ਕਪੂਰਾ ਨਾਲ ਸੀ, ਜਿਸ ਜਿਸ ਸੀਸ ਤੇ ਸ਼ੱਕ ਪਵੇ ਕਪੂਰੇ ਨੂੰ ਦਿਖਾਲਣ, ਉਹ ਸਿਰ ਫੇਰੇ ਤੇ ਆਖੇ ਨ੍ਵਾਬਜੀ ਗੁਰੂਜੀ ਹੱਥ ਆਉਣ ਵਾਲੀ ਸੱਤਜਾ ਨਹੀਂ। ਓਹ ਸਾਹਬ ਕਸ਼ਫ ਲੋਕ ਹਨ; ਗੈਬੀ ਤਾਕਤਾਂ ਬੀ ਉਨ੍ਹਾਂ ਦੇ ਵੱਸ ਵਿਚ ਹਨ, ਤੁਸੀਂ ਜਤਨ ਕਰ ਚੁਕੇ ਹੋ, ਪਰ ਮੈਨੂੰ ਆਸ ਨਹੀਂ ਕਿ ਉਹ ਇਸ ਲਸ਼ਕਰ ਵਿਚ ਮਾਰੇ ਗਏ ਹੋਣ, ਜਿਸ ਵਿਚ ਕਿ ਆਪ ਐਸ ਵੇਲੇ ਫਤਹਯਾਬ ਫਿਰਰ ਰਹੇ ਹੋ। ਨਵਾਬ ਨੇ ਕਪੂਰੇ ਵਲ ਘੂਰਕੇ ਤੱਕਿਆ, ਪਰ ਫੇਰ ਕਹਣਲਗਾ: ਦੱਸੋ ਹੁਣ ਚੌਧਰੀਜੀ! ਪਾਣੀ ਕਿੱਥੇ ਮਿਲੇ? ਸਾਰੀ ਫੌਜ ਵਿਚ ਅਲਅਤਸ਼ ਅਲਅਤਸ਼ (ਪਿਆਸ ਪਿਆਸ) ਹੋ ਰਹੀ ਹੈ। ਵਿਸਾਖ ਦਾ ਮਹੀਨਾ ਹੈ, ਜ਼ਖਮੀਆਂ ਵਿਚ ਕੁਰਲਾਟ ਪਾਣੀ ਦੀ ਪੈ ਰਹੀ ਹੈ। ਮਸ਼ਕਾਂ ਤੇ ਚਮਰਟੇ ਤੇ ਚਰਸੇ ਜੋ ਖੱਚਰਾਂ ਬੌਲਦਾਂ ਤੇ ਨਾਲ ਲਿਆਏ ਸਾਂ ਮੁਕ ਰਹੇ ਹਨ, ਦਿਨ ਢਲ ਗਿਆ ਹੈ, ਪਾਣੀ ਦਾ ਛੇਤੀ ਉਪ੍ਰਾਲਾ ਕਰੋ। ਕਪੂਰੇ ਆਖਿਆ, ਪਾਤਸ਼ਾਹ ! ਜੇ ਤਾਂ ਅਗੇ ਵਧਣਾ ਹੈ ਤਾਂ ਪਾਣੀ ੩੦ ਕੋਹ ਤੇ ਹੈ ਤੇ ਜੇ ਪਿਛੇ ਮੁੜਨਾ ਹੈ ਤਾਂ ਪਾਣੀ ਦਸਾਂ ਕੋਹਾਂ ਦੇ ਲਗ ਪਗ ਮਿਲੇਗਾ। ਨ੍ਵਾਬ ਨੇ ਆਖਿਆ ਕਿ ਵਧਣਾਂ ਤਾਂ ਅਗੇ ਹੈ ਤੇ ਹੁਣ ਪਿੱਛਾ ਕਰਕੇ ਗੁਰੂ ਨੂੰ ਫੜਨਾ ਹੈ। ਐਨ ਇਸ ਵੇਲੇ ਇਕ ਡਾਢਾ ਵਜ਼ਨਦਾਰ ਤੀਰ ਸੂਕਦਾ ਆਯਾ ਅਰ ਨ੍ਵਾਬ ਦੇ ਸਾਮ੍ਹਣੇ ਖੜੇ ਇਕ ਤ੍ਰਿਬੂਜ ਜੇਡੇ ਸਿਰ ਵਾਲੇ ਮੁਗਲ ਦੇ ਸੀਨੇ ਵਿਚ ਵਜਾ ਜੋ ਧੜ ਕਰਦਾ ਢੱਠਾ। ਨਵਾਬ ਇਸ ਵੇਲੇ ਤਾਲ ਦੇ ਢਾਹੇ ਦੇ ਆਸ੍ਰੇ ਸੀ। ਕਪੂਰੇ ਆਖਿਆ, ਇਹ ਮਾਰੂਥਲਾ ਹੈ, ਪਾਣੀ ਹੈ ਨਹੀਂ, ਗੈਬੀ ਤੀਰ ਦੇਖ ਲਓ ਕੋਈ ਨਾ ਕੋਈ ਸਾਥਿਆਂ ਦੇ ਮਰ ਗਿਆਂ ਬੀ ਆ ਪੈਂਦਾ ਹੈ। ਕਦ ਤੱਕ ਪਿਆਸੇ ਰਹੋਗੇ ਤੇ ਅਗੇ ਵਧੋਗੇ। ਇਹ ਸੁਣਕੇ ਨਵਾਬ ਨੇ ਬੁਲ ਟੁੱਕੇ, ਚਾਰ ਚੁਫੇਰੇ ਤ੍ਰਬ੍ਰਕਦਾ ਤੱਕਦਾ ਡੇਰੇ ਆਯਾ, ਬਾਕੀ ਬਚੇ ਸਰਦਾਰਾਂ ਨਾਲ ਵਿਚਾਰ ਹੋਕੇ ਪਿਛਾਹਾਂ ਮੁੜਨਾ ਹੀ ਸਹੀ ਠਹਰਿਆ। ਅਜ ਦੀ ਕਟਾ ਵੱਢ ਨੂੰ ਫਤਹ ਆਖਕੇ ਤੇ ਫਤਹ ਦਾ ਡੰਕਾ ਵਜਾਕੇ ਲਸ਼ਕਰ ਪਿੱਛੇ ਮੁੜ ਪਿਆ । ਪਾਣੀ ਦੀ ਤੋਟ ਨੇ ਮੁਰਦਿਆਂ ਦੇ ਦਫਨ ਕਰਨ ਦੀ

ਬੀ ਫੁਰਸਤ ਨਾ ਦਿਤੀ ਅਤੇ ਜ਼ਖਮੀਆਂ ਵਾਸਤੇ ਕਪੂਰੇ ਦੇ ਦੋ ਸੇਵਾਦਾਰ ਛੱਡ ਗਏ ਕਿ ਸਹਜੇ ਸਹਜੇ ਬੰਦੋਬਸਤ ਕਰਕੇ ਵਾਪਸ ਯਾ ਡੇਰੇ ਮਗਰੇ ਮਗਰ ਅਪੜਾ ਦੇਣ। ਜਦੋਂ ਨੂੰ ਲਸ਼ਕਰ ਸ਼ਾਹੀ ਮੁੜ ਗਿਆ ਤਾਂ ਉਸ ਟਿੱਬੀ ਤੋਂ ਸ੍ਰੀ ਗੁਰੂ ਜੀ ਹੇਠਾਂ ਉਤਰੇ, ਘੋੜੇ ਤੇ ਚੜ੍ਹੇ, ਨਾਲ ਪਜਾਰੇ ਟੁਰੇ,ਸਾਰੇ ਜਣੇ ਖਿਦਰਾਣੇ ਆਏ।

ਆਹ,ਨਜ਼ਾਰਾ ਪਜਾਰਿਆਂ ਦਾ! ਆਪਾ ਵਾਰਨ ਦਾ ਦਰਸ਼ਨ ਅਖਾਂ ਅੱਗੇ ਆਯਾ. ਕੌਣ ਪਏ ਹਨ? ਕਟੇ ਵੱਢੇ ਟੁਕੜੇ ਹੋਏ ਹੋਏ? ਸੀਸ ਕਿਤੇ, ਧੜ ਕਿਤੇ, ਬਾਹਾਂ ਕਿਤੇ, ਕੋਈ ਗੋਲੀ ਨਾਲ ਫੱਟਿਆ ਪਿਆ, ਕੋਈ ਦੇਹੀ ਲਹੂ ਧਾਰਾ ਵਹ ਵਹਕੇ ਸਰਦ ਹ ਰਹੀ ਹ, ਕੋਈ ਤੀਰਾਂ ਨਾਲ ਵਿੰਨ੍ਹਿਆਂ ਸੇਹ ਵਾਂਙੂ ਪ੍ਰੋਤਾ ਪਿਆ ਹੈ, ਕੋਈ ਸੇਲੇ ਨਾਲ ਘਾਇਲ ਹੋ ਤਨ ਤੋੜਦਾ ਪਿਆ ਹੈ, ਕੋਈ ਬੇਸੁਧ ਹੈ, ਅੱਖਾਂ ਤਾੜੇ ਲਗ ਰਹੀਆਂ ਹਨ, ਜਾਨ ਟੁਟ ਰਹੀ ਪਿੰਜਰਾ ਛੱਡ ਰਹੀ ਹੈ। ਆਹ, ਖਾਲਸੇ ਦੇ ਪਿਤਾ! ਪੁੱਤ੍ਰਾਂ ਦੇ ਇਸ ਦਰਸ਼ਨ ਨੂੰ ਦੇਖ ਰਹੇ ਹੋ! ਏਹ ਓਹ ਲਾਡਲੇ ਪੁੱਤ੍ਰ ਹਨ, ਜੋ ਗੁਸਤਾਖ ਹੋ ਗਏ ਸਨ, ਬੇਅਦਬ ਹੋ ਗਏ ਸਨ, ਟੁੱਟ ਪਏ ਸਨ, ਬੇਦਾਵੇ ਬੀ ਹੋ ਗਏ ਸਨ, ਪਰ ਹਾਇ! ਅੰਦਰ ਦੀਆਂ ਲੱਗੀਆਂ, ਟੁਟੇ ਹੋਏ ਨਹੀਂ ਟੁਟੇ, ਪਿਠਾਂ ਦੇ ਗਏ, ਮੂੰਹ ਮੋੜ ਗਏ, ਪਰ ਦਿਲ ਨਾ ਮੁੜੇ। ਘਰੀਂ ਗਏ, ਘਰ ਚੰਗੇ ਨਹੀਂ ਲੱਗੇ, ਘਰਾਂ ਤੋਂ ਫੇਰ ਮੁੜੇ, ਫੇਰ ਆਏ, ਫੇਰ ਅੜਕੇ ਫੇਰ ਝਿਜਕੇ ਫੇਰ ਠਸਾ ਖਾਧਾ, ਪਰ ਹਾਇ! ਅੰਦਰ ਦੀਆਂ ਲੱਗੀਆਂ, ਓਹ ਮੋਹ-ਤਣਾਵਾਂ ਜੋ ਅੰਦਰੋਂ ਨਹੀਂ ਸਨ ਤ੍ਰੁਟੀਆਂ ਫੇਰ ਲੈ ਉਡੀਆਂ। ਪਜਾਰੇ ਦੀ ਆਖਰੀ ਸੱਦ ਤੋਂ ਸਦਕੇ ਹੋ ਗਈਆਂ। ਹਾਂ, ਗੁਰੂ ਗੋਬਿੰਦ ਸਿੰਘ! ਏਹ ਤੇਰੇ ਸ਼ੇਰੀ ਪੁੱਤ੍ਰ ਹਨ, ਬੇਦਾਵੇ ਵਾਲੇ ਪੁਤ੍ਰਾਂ ਦਾ ਏਹ ਹਾਲ ਹੈ, ਦਾਵੇਦਾਰਾਂ ਦੀ ਕਰਨੀ ਦਾ ਕੌਣ ਅੰਦਾਜ਼ਾ ਕਰੇ? ਏਹ ਤੇਰੇ ਓਹ ਪੁਤ੍ਰ ਹਨ, ਜੋ ਪਿੱਛੇ ਹਟ ਹਟਕੇ ਅਗੇ ਵਧੇ ਹਨ। ਹਾਂ, ਜਗਤ ਤਾਂ ਇਨ੍ਹਾਂ ਨੂੰ ਮਾੜਾ ਕੰਹਦਾ ਹੈ, ਪਰ ਮੂਰਖ ਹੈ ਜਗਤ। ਵੇਖੋ ਗੁਰੂ ਇਨ੍ਹਾਂ ਨੂੰ ਪਿਆਰ ਕਿੰਨਾ ਕਰਦਾ ਹੈ,ਜਿਨ੍ਹ ਚਮ-ਕੌਰ ਤਨ ਦੇ ਜਾਏ ਅੱਖਾਂ ਅੱਗੇ ਕੁਹਾਏ ਤੇ ਅਖੀਂ ਨੀਰ ਨਹੀਂ ਭਰਿਆ ਅਜ ਦੇਖੋ, ਹੇ ਪਿਤਾ ਜੀ! ਤ੍ਰੈ ਨੈਣ ਭਰ ਲਏ ਹਨ! ਔਹ ਦੇਖੋ ਮਹਾ ਜੋਧਾ ਮੂਰਤੀ ਕਿਸਤਰਾਂ ਦ੍ਰਵੀ ਹੈ, ਕਿਵੇਂ ਇਕ ਸੀਸ ਉਤੇ ਝੁਕੇ ਹਨ, ਗਰਦ ਪੂੰਜੀ ਹੈ, ਮਥਾ ਚੁੰਮਿਆ ਹੈ ਤੇ ਆਖਿਆ, "ਮੇਰਾ ਪੰਜ ਹਜਾਰੀ ਲਾਲ, ਸ਼ਾਬਾਸ਼! ਪੁਤ੍ਰ ਤੇਰੇ ਉਤੇ ਨਰਕਾਂ ਦਾ ਦੁਖ ਹਰਾਮ ਕੀਤਾ" ਔਹ ਦੇਖੋ, ਇਕ ਇਕ ਤੀਰ ਵਿਧੀ ਲੋਥ ਦਾ ਸੀਸ ਗੋਦ ਵਿਚ ਲੈਕੇ ਦੁਪੱਟੇ ਨਾਲ ਪੂੰਝਦੇ ਤੇ ਆਖਦੇ ਹਨ, "ਮੇਰਾ ਤ੍ਰੀਹ ਹਜਾਰੀ ਪੁਤ੍ਰ!" ਦੇਖੋ ਨੈਣ ਭਰ ਆਏ,ਦੈਵੀ ਸੋਮੇ ਅੱਖਾਂ ਤੋਂ ਤ੍ਰੱਪ ਤ੍ਰੱਪ ਕਿਰੇ ਅਰ ਤ੍ਰੀਹ ਹਜਾਰੀ ਦੀਆਂ ਗਲ੍ਹਾਂ ਤੇ ਪਏ, ਓ ਸਿਖ ਪਜਾਰੇ ਸਿਖ! ਦੇਖ, ਤੂੰ ਮਰਕੇ ਨਿਹਾਲ ਹੋ ਗਿਆ। ਐਉਂ ਉਤਾ-ਵਲੇ ਕਾਹਲੇ ਕਾਹਲੇ, ਹਰ ਸੀਸ ਨੂੰ ਪਜਾਰ ਤੇ ਵਰਦਾਨ ਦੇਂਦੇ ਵਧਦੇ ਚਲੇ ਗਏ ਕਿ ਇਕ ਸਿਸਕਦਾ ਸੀਸ ਮਿਲਿਆ। ਕਮਰਕੱਸੇ ਦੀ ਫੈਂਦਸ਼ ਤੋਂ ਪਛਾਣਿਆ, ਉਹੋ ਏਹ ਮੇਰਾ ਜੱਥੇਦਾਰ ਹੈ; ਸਿਰਹਾਣੇ ਬਹ ਗਏ, ਸੀਸ ਗੋਦ ਵਿਚ ਲੈ ਲਿਆ। ਮੂੰਹ ਪੂੰਝਿਆ, ਲਬਾਂ ਆਪ ਖੁਹਲੀਆਂ ਪਾਣੀ ਮੂੰਹ ਵਿਚ ਚੋਇਆ, ਇਕ ਘੁਟ

ਲੰਘ ਗਿਆ। ਦੂਸਰਾ ਹੋਰ ਚੋਇਆ,ਇਹ ਬੀ ਲੰਘ ਗਿਆ, ਹੋਰ ਤ੍ਰੈ ਘੁਟ ਪਾਇ ਸਾਰੇ ਲੰਘ ਗਏ। ਨੈਣ ਖੁਲ੍ਹ ਆਏ, ਹੋਸ਼ ਪਰਤ ਆਈ,ਆਸੰਙ ਉਠਣਦੀ ਨਹੀਂ, ਪਰ ਕੁਛ ਚਿਰ ਵਿਚ ਜੀਭ ਵਿਚ ਬੋਲਣ ਦਾ ਤਾਣ ਆ ਗਿਆ:—ਆਹ, ਮੇਰੇ ਕਲਗੀਧਰ ਪਿਤਾ! ਹਾਂ, ਮੇਰਾ ਪਿਤਾ ਮੈਨੂੰ ਗੋਦ ਵਿਚ ਲਈ ਮੇਰੇ ਵੱਲ ਤੱਕ ਰਿਹਾ ਹੈ,ਕੋਈ ਕੋਈ ਨੈਣਾਂ ਦਾ ਮੋਤੀ ਮੇਰੇ ਉਤੇ ਡੁੱਲ੍ਹ ਰਿਹਾ ਹੈ। ਆਹ, ਸਤਿਗੁਰ ਬਖਸ਼ਿੰਦ ਬਾਪੂਆ! ਆਹ, ਪਾਪੀਆਂ ਦੇ ਬੇਲੀਆ, ਬੇਮੁਖਾਂ ਦੇ ਰਾਖਿਆ, ਧੰਨ ਤੂੰ! ਏਹ ਕ੍ਰਿਪਾ! ਮੇਰਾ ਅੰਤ ਸਫਲ ਹੋਗਿਆ,ਤੈਂ ਦਰਸ਼ਨ ਦਿੱਤੇ!

ਕਲਗੀਧਰ—ਮੈਂ ਸਿਆਣ ਲੀਤਾ ਹੈ, ਬੱਚਾ ਮਹਾਂ ਸਿੰਘ! ਮੰਗ, ਕੁਝ ਮੰਗ,ਵੇਲਾ ਥੋੜਾ ਹੈ। ਮੰਗ, ਮੈਂ ਦਿਆਂ ਤੇ ਮੇਰੀ ਛਾਤੀ ਠਰੇ ਜੋ ਪੁੱਤ ਦੀ ਮੰ ਮੰਗ ਪੂਰੀ ਕੀਤੀ ਹੈ, ਬੱਚਾ ਮੰਗ। ਮਹਾਂ ਸਿੰਘ ਨੇ ਇਸ ਵੇਲੇ ਕੰਬਦੇ ਹੱਥ ਕੱਠੇ ਕਰਕੇ ਜੋੜੇ ਤੇ ਕਿਹਾ "ਟੁੱਟੀ ਗੰਢੋ"। ਸਤਗੁਰ ਨੇ ਕਿਹਾ "ਕੁਛ ਅਪਨੇ ਲਈ ਮੰਗ" ਮਹਾਂਸਿੰਘ ਨੇ ਕਿਹਾ: "ਪੰਥ ਲਈ,ਵੀਰਾਂ ਲਈ, ਮੇਰੇ ਵਰਗੇ ਖਰੂਦੀ ਪੁੱਤਰਾਂ ਲਈ ਦਾਨ ਦੇਹ, ਦਾਨ ਦੇਹੁ, ਦਾਨ ਦੇਹੁ, ਟੁੱਟੀ ਗੰਢੋ, ਟੁੱਟੀ ਗੰਢੋ, ਟੁੱਟੀ ਗੰਢੋ।" ਸਤਿਗੁਰ ਦੇ ਨੈਣ ਇਸ ਵੇਲੇ ਵਾਤਸਲ ਰਸ ਤੇ ਸਿਖ ਦੇ ਸਿਖੀ ਪ੍ਰੇਮ ਨਾਲ ਉਛਲ ਆਏ। ਅਚਰਜ ਮੇਹਰਾਂ ਨਾਲ ਤੱਕ ਰਹੇ ਸਨ ਕਿ ਮਹਾਂ ਸਿੰਘ ਦੇ ਮਿਟਦੇ ਨੈਣ ਫੇਰ ਖੁਲ੍ਹੇ, ਫੇਰ ਬੋਲਿਆ: 'ਜਾੜਾ ਲਿਖਿਆ ਕਾਗਦ, ਭੈੜਾ ਕਾਗਦ ਪਾੜ ਦਿਓ'। ਸਤਿਗੁਰ ਨੇ ਉਹ ਕਾਗਦ ਜੇਬੇ ਵਿਚੋਂ ਕੱਢਿਆ, ਮਹਾਂ ਸਿੰਘ ਨੂੰ ਦਿਖਾਇਆ, ਉਸਨੇ ਅਪਨੇ ਦਸਖਤ ਪਛਾਣੇ, ਸਤਿਗੁਰ ਨੇ ਕਾਗਤ ਫਾੜਿਆ, ਟੁਕੜੇ ਟੁਕੜੇ ਕੀਤਾ, ਟੁਕੜੇ ਹਵਾ ਵਿਚ ਉਡਾ ਦਿਤੇ। ਆਖਿਆ: 'ਲੈ ਬੱਚਾ ਮਹਾਂ ਸਿੰਘ ਟੁੱਟੀ ਗੰਢੀ ਗਈ।ਹਾਂ ਜੀ, ਮਹਾਂਸਿੰਘ ਨੇ ਦੇਖ ਲਿਆ,ਕਾਗਤ ਪਾਟ ਗਿਆ, ਟੁੱਟੀ ਗੰਢੀ ਗਈ।ਤੇ ਸ੍ਰੀਮੁਖ ਤੇ ਵਾਕ ਹੋਇਆ:—

"ਜਾਹੁ ਮਹਾਂ ਸਿੰਘ ਜਹਿ ਮਮਲੋਕ,
ਬਸਹੁ ਸਦਾ ਕਬ ਨਹਿ ਤਹਿ ਸ਼ੋਕ।
ਦੇ ਕਰ ਪ੍ਰਾਨ ਕੀਨ ਉਪਕਾਰ,
ਤਿਸਕੋ ਫਲ ਇਹ ਭਇਓ ਅਪਾਰ।

[ਗੁ: ਪ੍ਰ: ਸੂ:

ਹੁਣ ਮਹਾਂ ਸਿੰਘ ਨੇ ਇਕ ਲੰਮਾ ਸੁਖ ਦਾ ਸਾਹ ਲਿਆ ਤੇ ਨੈਣ ਮੁੰਦ ਲਏ। ਠੰਢੇ ਠੰਢੇ ਨੈਣ ਅੰਦਰਲੀ ਠੰਢ ਨਾਲ ਸੀਤਲ ਹੋ ਗਏ, ਨੈਣ ਮਿਟ ਗਏ। ਸਦਾ ਲਈ ਮਿਟ ਗਏ, ਪਰ ਖੁਲ੍ਹ ਗਏ ਸਦਾ ਲਈ ਇਸ ਦੇਸ਼ ਦੇ ਦੂਸਰੇ ਪਾਸੇ।

ਸੂਚਨਾ—ਉਪਰ ਲਿਖੇ ਭਾਈ ਮਹਾਂ ਸਿੰਘ ਜੀ ਜਥੇਦਾਰ ਦੇ ਅੰਤਮ ਸਮੇਂ ਦਿਲ ਦਾ ਨਕਸ਼ਾ ਸਿਕ ਤੇ ਤਾਂਘ ਕਲਗੀਧਰ ਦੇ ਦਰਸ਼ਨ ਤੇ ਮੇਹਰਾਂ ਅਗਲੀ ਕਵਿਤਾ ਵਿਚ ਕੁਛ ਅੰਕਿਤ ਹਨ:—

# ੫੮. ਭਾਈ ਮਹਾਂ ਸਿੰਘ*

ਭਾਈ ਮਹਾਂ ਸਿੰਘ ਜੀ ਸੱਚੇ ਸ਼ਹੀਦ ਦੀ ਆਤਮਾ ਆਪਣੇ ਅੰਤਮ ਸੁਆਸਾਂ ਵੇਲੇ ਇਸ ਪ੍ਰਕਾਰ ਸੰਬਾਦ ਕਰਦੀ ਹੈ:—

ਆਤਮਾ (ਮਾਨੋ ਦੇਹ ਨੂੰ ਆਖਦੀ ਹੈ)-

ਹੋ ਜ਼ਿੰਦਗੀ ਦੀ ਕਾਰ ਚੁਕੀ,
ਦੇਸ ਨਿਜ ਹੁਣ ਚੱਲੀਏ।
ਦੇ ਆਗਿਆ ਹੁਣ ਦੇਹ ਪਜਾਰੀ,
ਨਾਲ ਖੁਸ਼ੀਆਂ ਘੱਲੀਏ।
ਧੰਨ ਹੈਂ ਤੂੰ ਧੰਨ ਪਜਾਰੀ,
ਧੰਨ ਤੇਰਾ ਆਖੀਏ!
ਉਪਕਾਰ ਤੇਰੇ ਸਦਾ ਪਿਆਰੇ,
ਰਿਦੇ ਅਪਨੇ ਰਾਖੀਏ।
ਤੂੰ ਧੰਨ ਹੈਂ ਜਿਨ ਕ੍ਰਿਪਾ ਕੀਤੀ
ਮੈਂ ਜਿਹੇ ਇਕ ਨੀਚ ਤੇ।
ਗੁਰ ਸੇਵ ਸੰਦਾ ਸਮਾਂ ਦਿੱਤਾ,
ਰੱਖਿਆ ਜੱਗ ਕੀਚ ਤੇ।
ਦਾਸ ਕੋਲੋਂ ਸੇਵ ਕਲਗੀ—
ਵਾਲੇ ਦਿ ਤੂੰ ਸੋਹਣੀਏਂ
ਲੈ, ਰੋਗ ਬੇਮੁਖ ਹੋਣ ਦਾ,
ਹਈ ਕੱਟਿਆ ਮਨ ਮੋਹਣੀਏਂ!
ਹਾਂ ਵਾਰਨੇ ਮੈਂ ਤੁੱਧ ਦੇ,
ਤੂੰ ਸਫਲ ਗੁਰੂ ਸਵਾਰੀਏ!
ਹੁਣ ਦੇਹ ਛੁਟੀ ਚੱਲੀਏ,
ਹੈ ਵਾਟ ਲੰਮੀ ਪਜਾਰੀਏ!
ਹੈ ਆਗਿਆ ਹੁਣ ਪ੍ਰਭੂ ਜੀ ਦੀ,
ਪਹੁੰਚ ਪਈਏ ਘਰਾਂ ਨੂੰ,
ਹੈ ਸਿੱਕ ਦਰਸ਼ਨ ਪਿਤਾ ਕੇਰੀ,
ਉਡ ਚੱਲੀਏ ਲਾ ਪਰਾਂ ਨੂੰ।

ਦੇਹ (ਮਾਨੋਂ ਉੱਤਰ ਦੇਂਦੀ ਹੈ)-

ਹੇ ਤੁਰੇ ਜਾਂਦੇ ਲਾਲ ਜੀ;
ਨਹੀਂ ਅਟਕ ਸਕਦੇ ਜਰਾ ਬੀ,
ਜੀ ਨਹੀਂ ਚਾਹੇ ਵਿਛੜਨਾਂ;
ਮੈਂ ਰੋਂਵਦੀਹਾਂ, ਕਰਾਂ ਕੀ?
ਚਲ ਸਕਾਂ ਨਾਹੀਂ ਨਾਲ ਮੈਂ,
ਹਾਂ, ਨੀਚ ਮਿੱਟੀ ਅੰਧ ਮੈਂ;
ਛਡ ਸਕਾਂ ਨਾਹੀਂ ਸੰਗ ਸੋਹਣਾ,
ਖਾਂਵਦੀ ਹਾਂ ਰੰਜ ਮੈਂ।
ਹੇ ਤੁਸੀ ਆਤਮ ਰੂਪ ਜੀ,
ਨਿਤ ਸਦਾ ਹੀ ਅਵਿਨਾਸ਼ ਹੋ!
ਮੈਂ ਨਾਸਵੰਤੀ ਬਿਨਸਦੀ,
ਵਿਗੜਾਂ ਕਦੀ ਮੈਂ ਰਾਸਹੋ,
ਵਿਛੜਨਾਂ ਮੈਂ ਨਾ ਚਹਾਂ,
ਮੈਂ ਆਪਦੇ ਬਿਨ ਮਾਸ ਹਾਂ,
ਸੁਰਜੀਤ ਹਾਂ ਮੈਂ ਨਾਲ ਲੱਗੀ,
ਵਿਛੁੜੀ ਮੈਂ ਨਾਸ ਹਾਂ।

ਆਤਮਾ-

ਤੂੰ ਸਫਲ ਹੋਈ ਸਫਲ ਹੋਈ,
ਨਹੀਂ ਛੁੱਟੜ ਪਿਆਰੀਏ!
ਹੁਕਮ ਹੈ ਗੁਰ ਰੱਬ ਦਾ ਏ
ਕਿਵੇਂ ਇਸਨੂੰ ਟਾਰੀਏ?
ਟਾਰੀਏ ਨਾਂ ਧਾਰੀਏ
ਏ, ਧਾਰਕੇ ਉਠ ਚੱਲੀਏ,
ਹੁਣ ਉਠ ਸ਼ਤਾਬੀ ਚੱਲੀਏ,
ਜਾਇ ਪੱਤਨ ਮੱਲੀਏ।
ਆਗਿਆ ਹੁਣ ਚੱਲੀਏ,
ਹੁਣ ਚੱਲੀਏ; ਹੁਣ ਚੱਲੀਏ,
ਹੁਣ ਰਹਣ ਨਾਹੀਂ ਬਣੇ ਸਾਨੂੰ,

---

*ਇਹ ਗੀਤ ਸੰ: ਨਾ: ੪੩੫ ਨੂੰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ

## ਚੱਲੀਏ ਹੁਣ ਚੱਲੀਏ

ਦੇਹ—

ਇਕ ਸੋਚ ਸੋਚੋ ਲਾਲ ਜੀ,
ਹੈ ਕੌਮ ਟੁਟੀ ਗੁਰਾਂ ਤੋਂ,
ਇਉਂ ਛੱਡ ਟੁੱਟੀ ਤੁਰੇ ਜਾਂਦੇ,
ਚਹੋ ਸੱਦਾ ਧੁਰਾਂ ਤੋਂ।
ਹੈ ਤੁਸਾਂ ਸਵਾ ਸਿਰੇ ਚਾੜ੍ਹੀ,
ਆਪ ਸਨਮੁਖ ਚਲੇ ਹੋ,
ਪਰ ਬੇਮੁਖਾਈ ਹੈ ਲਿਖੀ ਸੋ,
ਤੁਰਨ ਨੂੰ ਕਿਉਂ ਖਲੇ ਹੋ?
ਹੁਣ ਤਰ ਚਲੇ ਹੋ ਆਪ ਪਿਆਰੇ,
ਕੌਮ ਡੁੱਬੀ ਰਹੀ ਹੈ,
ਹੈ ਧੰਨ ਸਿੱਖੀ ਆਪ ਦੀ ਕੀ
ਸਫਲ ਸਿੱਖੀ ਇਹੀ ਹੈ!

ਆਤਮਾ—

ਹਾਂ ਸੱਚ ਹੈ, ਏ ਸੱਚ ਪਿਆਰੀ,
ਦੁਖ ਕਲੇਜੇ ਰਿਹਾ ਹੈ:—
ਮੈਂ ਆਪ ਉਠ ਹਾਂ ਚੱਲਿਆ ਤੇ
ਪੰਥ ਟੁੱਟਾ ਰਿਹਾ ਹੈ!
ਹਾਂ, ਧੰਨ ਹੈਂ ਤੂੰ ਦੇਹ ਮੇਰੀ,
ਧੰਨ ਏਹ ਸਹਾਇਤਾ।
ਤੂੰ ਸਦਾ ਦਿੱਤੀ ਡਾਢ ਚੰਗੀ,
ਅੱਜ ਰਸਤੇ ਪਾਇਤਾ।

(ਵਾਹਿਗੁਰੂ ਵਲ ਧਿਆਨ ਕਰਕੇ)—

ਹਾਂ ਪ੍ਰਭ ਪਿਆਰੇ, ਸੁਣੀਂ ਬਿਨਤੀ,
ਮੌਤ ਰੋਕੀਂ ਪਜਾਰਿਆ!
ਹਾਂ ਭੇਜ ਕਲਗੀ ਵਾਲੜਾ ਤੂੰ
ਭੇਜ ਲਾਲ ਦੁਲਾਰਿਆ।

(ਗੁਰੂ ਦਾ ਧਿਆਨ ਧਰਕੇ)—

ਦਿਹ ਦਰਸ ਕਲਗੀ ਵਾਲਿਆ! ਆ
ਬਹੁੜ ਵੇਲੇ ਅੰਤ ਦੇ,
ਹੁਣ ਢਿੱਲ ਦਾ ਕੁਛ ਸਮਾਂ ਨਾ, ਆ
ਵਾਸਤੇ ਭਗਵੰਤ ਦੇ।
ਹਾਂ ਚੱਲਿਆ ਹਾਂ, ਬਹੁੜ ਸਤਿਗੁਰ,
ਬਹੁੜ ਕਲਗੀ ਵਾਲਿਆ!
ਤੂੰ ਆਸ ਪੂਰੀਂ ਆਪ ਆ ਕੇ,
ਅਈਂ ਫੌਜਾਂ ਵਾਲਿਆ!
ਆ ਕਰੀਂ ਐਂਕੜ ਦੂਰ ਮੇਰੀ,
ਸਨਮੁਖੇ ਆ ਕਰ ਲਈਂ,
ਤੇ ਮੇਲ ਲੈਣੀਂ ਟੁਟ ਚੁੱਕੀ,
ਭੁੱਲ ਸਾਡੀ ਹਰ ਲਈਂ।

(ਅਪਣੇ ਆਪ ਨਾਲ)—

ਹਾ ਜਿੰਦ ਨਾਂ ਹੈ ਤੁਰੇ ਮੇਰੀ
ਹੁਕਮ ਨੂੰ ਹੈ ਟਾਲਦੀ।
ਜ ਹੁਕਮ ਮੰਨੇ, ਕਾਰ ਸਿੱਖੀ
ਇਸ ਸਮੇਂ ਨਹੀਂ ਪਾਲਦੀ।
ਮੈਂ ਤੁਰਾਂ? ਰਹਾਂ ਉਡੀਕ ਕਰਦਾ?
ਫਸ ਗਿਆ ਦੋ ਥੌੜ ਹਾਂ।
ਤੇ ਝੁਕਾਂ ਜੇਕਰ ਇਕ ਪਾਸੇ,
ਦੂਜਿਓਂ ਫਿਰ ਚੌੜ ਹਾਂ।

(ਫਿਰ ਗੁਰੂ ਧਯਾਨ ਵਿਚ)—

ਏ ਤਿਲ ਨ ਵਧਣੀ ਉਮਰ ਹੈ ਵੇ,
ਸਮੇਂ ਪੁੱਜੇ ਜਾਵਸੇ,
ਉਸ ਸਮੇਂ ਨਾਲੋਂ ਰਤਾ ਪ੍ਹੈਲੇ,
ਪਜਾਰਿਆ ਜੇ ਆਵਸੇਂ।
ਹਾਂ ਸਰਖਰੋਈ ਸਿੱਖ ਦੀ ਤਦ
ਹੋਇ ਕਲਗੀ ਵਾਲਿਆ!
ਤੇ ਵੀਰ ਮਰਿਆਂ ਸਾਰਿਆਂ ਦਾ
—ਬਚਨ ਜਿਨ੍ਹਾਂ ਨੇ ਪਾਲਿਆ—
ਸੰਦੇਸ 'ਟੁੱਟੀ ਗੰਢ ਦੇਵੀ'
ਸੁਣ ਲਈਂ, ਰਖਵਾਲਿਆ!
ਕਰ ਦਯਾ ਆਵੀਂ ਗੁਰੂ ਪਜਾਰੇ,
ਬਹੁੜ ਬਹੁੜਨ ਵਾਲਿਆ।

——

ਇਸ ਸੋਚ ਦੇ ਵਿਚ ਸਿੱਖ ਸੀਗਾ,
ਪਿਆ ਘਾਇਲ ਲੋਟਦਾ;
ਹੈ ਪੀੜ ਅਪਣੀ ਚਿੱਤ ਨਾਹੀਂ,
ਕੌਮ ਮੇਲਣ ਲੋਚਦਾ;

ਹੈ ਜਾਨ ਟੁਟਦੀ ਕੁੜਕ ਮੁੜਦੀ
ਸਿੱਖ ਨੂੰ ਪਰਵਾਹ ਨਾਂ,
'ਏ ਕਿਵੇਂ ਸਿੱਖੀ ਜਾਇ ਬਖਸ਼ੀ'
ਰੜਕਦੀ ਏ ਚਾਹਿਨਾਂ;
ਮੈਂ ਮੇਲ ਜਾਵਾਂ ਕੌਮ ਟੁੱਟੀ,
ਆਪ ਪਹਲੇ ਮਰਨ ਤੋਂ
ਏ ਰਹੇ ਨਾਹੀਂ ਵਿਛੜ ਸਿੱਖੀ,
ਗੁਰੂ ਸੰਦੀ ਸ਼ਰਨ ਤੋਂ
ਹੈ ਬਿਨੈ ਕਰਦਾ ਗੁਰੂ ਅੱਗੇ,
ਪਿਆ ਧਰ ਸਿਰ ਮੁਧ ਹੈ;
ਹੈ ਲਹੂ ਵਗਦਾ ਫੱਟ ਚੀਸਣ,
ਪਰ ਨ ਇਸਦੀ ਸੁਧ ਹੈ।
ਹਾਂ,ਸੁਧ ਹੈ ਇਸ ਸਿੱਕ ਵਾਲੀ
ਦਰਸ ਗੁਰ ਦਾ ਪਾ ਲਵਾਂ,
ਤੇ ਚਰਨ ਪਕੜਾਂ ਗੁਰੂ ਜੀ ਦੇ,
ਪੰਥ ਨੂੰ ਬਖਸ਼ਾ ਲਵਾਂ।
ਓ ਪੰਥ ਪਾਲਕ ਗੁਰੂ ਪਜਾਰੇ,
ਪਜਾਰ ਕਰਦੇ ਸਾਰਿਆਂ,
ਹਾਂ,ਪਜਾਰਦੇ ਹਰ ਸਿੱਖ ਨੂੰ, ਜੋ
ਗਿਆ ਸੀਗਾ ਮਾਰਿਆ,
ਆ ਸਹਕਦੇ ਦੇ ਪਾਸ ਬੈਠਣ
ਲਹੂ ਪੂੰਝਣ ਚਿਹਰਿਓਂ,
ਤੇ ਗਰਦ ਝਾੜਨ ਆਪ ਹੱਥੀਂ,
ਧੰਨ ਤੇਰੀ ਮੇਹਰ ਓ!
ਹੁਣ ਗੋਦ ਅਪਨੀ ਸਿੱਖ ਦਾ ਸਿਰ
ਆਪ ਚਾਕੇ ਰੱਖਿਆ,
ਫਿਰ ਪਜਾਰ ਦੇ ਕੇ ਨੈਣ ਖੋਲ੍ਹੇ,
ਬਿਰਦ ਅਪਨਾ ਲੱਖਿਆ।
ਫਿਰ ਨੀਰ ਚੋਇਆ, ਤਾਣ ਦਿੱਤੀ
ਪਜਾਰ ਦੇ ਸੁਰਜੀਤਿਆ,
ਤੇ ਅੰਤਛਿਨ ਦੀ ਲਾਲਸਾ ਨੂੰ
ਆਪ ਪੂਰਾ ਕੀਤਿਆ।
ਸਿਖ ਨੈਣ ਖੁੱਲ੍ਹੇ ਦੇਖਦੇ ਹਨ:-
ਸਿੱਕ ਪੂਰੀ ਗਈ ਹੈ,

ਜੋ ਚਿੱਤ ਵਿਚ ਮੈਂ ਚਿਤਵਦਾ ਸਾਂ,
ਚਿਤਵਨੀ ਉਹ ਲਈ ਹੈ।
ਹੈ ਅੱਖ ਦੇ ਤਿਲ ਵਿੱਚ ਗੁਰ ਦਾ
ਰੂਪ ਹੁਣ ਪਰਕਾਸ਼ਦਾ,
ਹੈ ਮਿਹਰ ਦਾ ਝਲਕਾਰ ਪੈਂਦਾ,
ਪ੍ਰੇਮ ਰੰਗ ਬਿਗਾਸਦਾ।
ਗੁਰ ਹੋਇ ਬਿਹਬਲ ਕਹਨ ਪਜਾਰੇ-
'ਮੰਗ ਜੋ ਤੂੰ ਚਾਹਿ ਹੈ।
ਜੋ ਚਾਹਿਗਾ ਸੋ ਪਾਹਿਗਾ, ਘਰ
ਮੈਂਡੜੇ ਨਹੀਂ ਨਾਂਹਿ ਹੈ।'
ਉਸ ਧੰਨਮੁਖ ਸਿਖ ਧੰਨ ਤੋਂ,
ਬਲਿਹਾਰ ਹੋਵੇ ਖਾਲਸਾ!
ਓ ਬੁੱਲ੍ਹ ਖੁਲ੍ਹੇ ਅੰਤ ਦੇ, ਓ
ਬੋਲਦੇ ਕੀ ਖਾਲਸਾ!
ਓ ਆਖਦੇ ਕੀ ਬੁਲ੍ਹ ਪਾਵਨ,
ਬੋਲਦੇ ਕੀ ਬੈਨ ਹੈ?
ਉਸ ਬੋਲਨੇ ਦਾ ਖਾਲਸਾ ਜੀ,
ਅੱਜ ਸਾਨੂੰ ਚੈਨ ਹੈ।
ਓ ਬੁੱਲ੍ਹ ਮਿਟਣੇ ਪਹਲਿਓਂ,
ਕੀ ਬੋਲਦੇ ਹਨ ਸੋਹਣਾ?
ਉਹ ਬੋਲਣਾਂ ਸੀ ਅੰਤ ਦਾ,ਅਤ
ਪਜਾਰ ਦਾ ਮਨ ਮੋਹਣਾ।
ਦੋ ਹੱਥ ਨਿਰਬਲ ਨਾਲ ਜੁੜਦੇ,
ਅੱਖੀਆਂ ਵਿਰਲਾਪ ਕੇ,
ਮਧੁਰ ਬੋਲੀ ਬੋਲਦੇ, ਤੇ
ਰਾਗ ਮੇਲ ਅਲਾਪ ਕੇ।
ਏ ਬਿਨੈ ਆਖਣ ਗੁਰੂ ਅੱਗੇ,
ਵਾਜ ਸੁਣੀਂ ਨ ਜਾਂਵਦੀ।
ਤੇ ਕੰਨ ਨੀਵੇਂ ਗੁਰੂ ਕਰਦੇ,
ਵਾਜ ਕੀ ਹੈ ਆਂਵਦੀ:-
'ਇਸ ਟੁੱਟੜੀ ਨੂੰ ਮੇਲ ਲੇਵੋ,
ਗੰਢ ਲੇਵੋ ਵਿੱਛੁੜੀ।
'ਬੇਦਾਵੇ ਪੱਤਰ' ਪਾੜ ਸੁੱਟੋ,
ਕੱਜ ਲੇਵੋ ਉੱਛੜੀ"।

ਏ ਨਰਮ ਧੀਮੀਂ ਵਾਜ ਸੀਗੀ,
ਮਲੂਮ ਮੇਲਣ ਵਾਲੜੀ।
ਏ ਪ੍ਰੇਮ ਦੀ ਸੀ ਰਾਗਣੀ, ਸਭ
ਪਾੜ ਮੇਲਣ ਵਾਲੜੀ।
ਓ ਗੁਰੂ–ਹਿਰਦਾ ਪ੍ਰੇਮ ਵਾਲਾ,
ਦੇਖ ਸਿੱਖੀ ਪਜਾਰ ਨੂੰ,
ਓ ਦ੍ਰਵ ਗਿਆ ਹੱਦੋਂ ਲੰਘਕੇ, ਪਿਖ
ਸਿੱਖ ਦੀ ਇਸ ਕਾਰ ਨੂੰ।
ਝਟ ਕੱਢ ਕਾਗਤ ਖੀਸਿਓਂ, ਦਿਖ-
ਲਾਇ ਪਜਾਰੇ ਸਿੱਖ ਨੂੰ
ਓ ਪਾੜ ਦਿੱਤਾ ਉਸੀ ਵੇਲੇ,
ਠੰਢ ਪਾਈ ਸਿੱਖ ਨੂੰ।
ਫਿਰ ਲਾਇ ਛਾਤੀ ਨਾਲ ਸਿਰ ਨੂੰ,
ਗੁਰੂ ਉਸਨੂੰ ਆਖਦੇ–
'ਤੈਂ ਲਈ ਸਿੱਖੀ ਵਾਸਤੇ, ਕੁਛ
ਮੰਗ ਅਪਨੇ ਵਾਸਤੇ।'
ਓ ਮੰਗਦਾ ਕੀ ? ਆਪ ਸੀਓ
ਗੁਰੂ ਦਾ ਤੇ ਗੁਰੂ ਨੂੰ
ਉਨ ਸੌਂਪ ਦਿੱਤਾ ਸੀਗ ਆਪਾ
ਪੰਥ ਨੂੰ ਅਰ ਗੁਰੂ ਨੂੰ।
ਓ ਆਖਦਾ 'ਹੇ ਗੁਰੂ ਦੇਵੋ,
ਦਾਨ ਮੈਨੂੰ ਅੰਤ ਨੂੰ,
ਹਾਂ ਮੇਲ ਲੇਵੋ ਮੇਲ ਲੇਵੋ,
ਬਖਸ਼ ਲੇਵੋ ਪੰਥ ਨੂੰ।'

ਗੁਰੂ ਜੀ—

"ਤੂੰ ਮੇਲ ਲੀਤੀ ਸਿੱਖ ਪਜਾਰੇ,
ਵਿੱਥ ਰਹੀ ਨਾ ਰਤਾ ਹੈ,
ਏ ਧੰਨ ਸਿੱਖੀ ਧੰਨ ਸਿੱਖੀ
ਧੰਨ ਸਿੱਖੀ ਮਤਾ ਹੈ
ਤੂੰ ਜਾਉ ਸੌਖਾ ਪਾਇ ਵਾਸਾ,
ਵਿੱਚ ਖਾਸ ਸਰੂਪ ਦੇ
ਸਚਖੰਡ ਵਾਸੀ ਹੋਇ ਪਜਾਰੇ,
ਦਰਸ ਕਰ ਪ੍ਰਭ ਰੂਪ ਦੇ।

ਤੂੰ ਮੇਲ ਤੁਟਜਾਂ ਨੂੰ ਲਿਆ, ਤੂ
ਆਪ ਮਿਲਿਓਂ ਕੰਤ ਨੂੰ।
ਹਾਂ, ਸਦਾ ਮਿਲਿਓਂ ਸਦਾ ਮਿਲਿਓਂ
ਸਦਾ ਮਿਲਿਓਂ ਕੰਤ ਨੂੰ।'
ਫਿਰ "ਧੰਨ ਸਤਗੁਰ" ਸਿੱਖ ਆਖੇ,
ਮੀਟਿਆ ਮੁਖ ਗਿਆ ਸੀ।
ਓ ਨੈਣ ਮੀਟੇ ਗਏ ਸੇ, ਜੁਟ
ਹੱਥ ਦਾ ਖੁਲ੍ਹ ਪਿਆ ਸੀ।
ਓ ਸਿੱਖ ਪੂਰਾ ਹੋ ਗਿਆ, ਗੁਰ
ਗੋਦ ਪਜਾਰਾ ਵੱਸਿਆ,
ਦਰਬਾਰ ਉੱਜਲ ਮੁੱਖੜਾ ਲੈ,
ਜਾ ਸਰੂਪੇ ਵੱਸਿਆ।
ਫਿਰ ਆਪ ਕਲਗੀ ਵਾਲੜੇ ਨੇ
ਸਿੱਖ ਸਾਰੀ ਦੇਹੀਆਂ
ਹਾਂ, ਆਪ ਕਰ ਸਸਕਾਰ ਸੱਭੇ,
ਸਫਲ ਆਪ ਕਰੇਹੀਆਂ।
ਜ ਅੱਜ ਸਿੱਖੀ ਪਾਸ ਸਾਡੇ
ਨਜ਼ਰ ਮਿਤ੍ਰੋ ! ਆਂਵਦੀ,
ਇਹ ਬਖਸ਼ ਸੀ ਇਸ ਸਿੱਖ ਦੀ
ਜਿਨ ਮੋੜ ਆਂਦੀ ਜਾਂਵਦੀ।
ਗਰਪੁਰਬ ਦੇ ਅਨੰਦ ਦੇ ਜੋ
ਅਸੀ ਭਾਗੀ ਹੋ ਰਹੇ,
ਉਪਕਾਰ ਹੈ ਇਸ ਸਿੱਖ ਦਾ ਜਿਸ
ਕਾਰਣੇ ਸਭ ਬਚ ਰਹੇ,
ਹੁਣ ਸ਼ੁਕਰ ਇਸਦੀ ਆਤਮਾ ਦਾ
ਕਰੋ ਸਾਰੇ ਖਾਲਸਾ !
ਇਹ ਮੱਤ ਸਿੱਖੋ ਸਿੱਖ ਵਾਲੀ,
ਇਹੋ ਰੱਖੋ ਲਾਲਸਾ:
ਮਿਲ ਆਪ ਗੁਰ ਨੂੰ ਮੇਲ ਲਈਏ
ਵਿਛੜ ਗੁਰ ਤੋਂ ਜੋ ਰਹੇ,
ਧਨ ਧੰਨ ਹੋਈਏ ਖਾਲਸਾ, ਗੁਰ
ਅਸਾਂ ਤਾਈਂ ਸਿਖ ਕਹੇ !

ਮਹਾਂ ਸਿੰਘ ਜੀ ਦੇ ਚਲਾਣੇ ਮਗਰੋਂ
ਸਾਰਿਆਂ ਸਿੱਖਾਂ ਦੀ ਦੇਖ ਭਾਲ ਹੋ ਗਈ,

ਸਾਰਿਆਂ ਨੂੰ ਪਜਾਰ ਤੇ ਵਰਦਾਨ ਮਿਲੇ, ਇਕ ਇਕ ਦੀ ਸੰਭਾਲ ਸੂਰੇ ਸਤਗੁਰ ਨੇ ਕੀਤੀ। ਹੁਣ ਜਿਤਨੇ ਸ਼ਹੀਦ ਹੋਏ ਸੇ ਸਾਰਿਆਂ ਦਾ ਇਕ ਅੰਗੀਠਾ ਤਿਆਰ ਕੀਤਾ ਗਿਆ ਤੇ ਸਤਿਗੁਰ ਨੇ ਅਸੀਸਦੇਕੇ ਪਜਾਰੇ ਪੁੱਤ੍ਰਾਂ ਦੇ ਸਰੀਰ ਸਫਲ ਕੀਤੇ। ਜਿਸ ਵੇਲੇ ਅੰਗੀਠਾ ਬਲ ਰਿਹਾ ਸੀ; ਆਪ ਨੇ ਹੁਕਮ ਦਿਤਾ:-

ਏਹ ਮੁਕਤ ਹੋਏ ਮੁਕਤੇ।
ਇਹ ਤਾਲ ਹੁਣ ਖਿਦਰਾਣਾ ਨਹੀਂ
ਮੁਕਤਸਰ ਹੈ।

ਮੁਕਤਿਆਂ ਦੀ ਯਾਦਗਾਰ ਰਹੇਗਾ, ਸ਼ਹੀਦ ਗੰਜ ਰਹੇਗਾ, ਨਗਰੀ ਵੱਸੇਗੀ, ਸਰੋਵਰ ਲਹ ਲਹ ਕਰੇਗਾ। ਭੂਮੀ ਵੱਸੇਗੀ, ਅੰਨ ਧਨ ਬਹੁਤੇ ਹੋਣਗੇ।*

ਇਸ ਵੇਲੇ ਇਕ ਸਿਖ ਨੇ ਆਕੇ ਆਖਿਆ: ਸੱਚੇ ਪਾਤਸ਼ਾਹ! ਇਕ ਝੰਗੀ ਲਾਗ ਇਕ ਮਾਈ ਦਾ ਸਰੀਰ ਹੈ। ਮਰੀ ਨਹੀਂ ਜਾਪਦੀ, ਤੁਰਕਾਂ ਨਾਲ ਲੜੀ ਹੈ ਤੇ ਘਾਇਲ ਪਈ ਜਾਪਦੀ ਹ।ਸੁਣਕੇ ਗੁਰ ਜੀ ਮੁਸਕ੍ਰਾਏ ਤੇ ਉਧਰ ਗਏ। ਅਗੇ ਮਾਈ ਢੱਠੀ ਪਈ ਬੇਸੁੱਧ ਸੀ, ਪਾਸ ਉਹ ਤੁਰਕ ਦੇਹ ਬੀ ਪਈ ਸੀ, ਜਿਸਨੂੰ ਮਾਈ ਨੇ ਸਾਂਗ ਨਾਲ ਪ੍ਰੋਕੇ ਸੱਟਿਆ ਸੀ, ਪਾਸ ਉਹ ਲੋਥ ਬੀ ਪਈ ਸੀ, ਜਿਸਨੂੰ ਵਾਰ ਕਰਦਿਆਂ ਟਿੱਬੀ ਤੋਂ ਆਏ ਅਜ਼ਲੀ ਤੀਰ ਨੇ ਪ੍ਰੋ ਸਟਿਆ ਸੀ। ਪਾਸ ਆਕੇ ਸਤਿਗੁਰਾਂ ਕ੍ਰਿਪਾ ਦ੍ਰਿਸ਼ੀ ਨਾਲ ਡਿੱਠਾ, ਅਸੀਸ ਦਿੱਤੀ। ਹੋਸ਼ ਪਰਤ ਪਈ, ਉਠ ਖੜੀ ਹੋਈ। ਮਾਈ ਨੂੰ ਜ਼ਖਮ ਮਾਮੂਲੀ ਸਨ, ਸਦਮਾ ਖਾਕੇ ਬੇਸੁੱਧ ਪਈ ਸੀ। ਸਾਵਧਾਨ ਹੋਕੇ ਸਤਿਗੁਰਾਂ ਦੇ ਨਾਲ ਅੰਗੀਠੇ ਪਾਸ ਆਈ। ਘਾਵ ਬਧ ਗਏ, ਜਲ ਪਿਲਾਇਆ ਗਿਆ। ਜੰਗ ਦਾ ਸਾਰਾ ਵਰਤੰਤ ਮਾਈ ਨੇ ਸਤਿਗੁਰਾਂ ਨੂੰ ਆਪ ਦੱਸਿਆ ਕਿ ਆਪਦੇ ਚਲੇ ਜਾਣ ਮਗਰੋਂ ਕੀਕੂੰ ਗੁਰ-ਮਤਾ ਹੋਇਆ? ਕੀਕੂੰ ਸਿੰਘ ਨਿਤਰੇ ਤੇ ਕੀਕੂੰ ਅਜਿਤ ਬਹਾਦਰੀ ਨਾਲ ਕਟ ਕਟਕੇ ਮਰੇ? ਸੁਣਕੇ ਸਤਿਗੁਰੂ ਜੀ ਦੇ ਨੈਣ ਕਈ ਵੇਰ ਪਜਾਰ ਨਾਲ ਭਰ ਭਰਕੇ ਆਏ ਤੇ ਅਸੀਸਾਂ ਦਿੰਦੇ ਰਹੇ। ਅੰਤ ਗੁਰੂ ਜੀ ਨੇ ਭਾਗੋ ਨੂੰ ਮਹਾਂ ਸਿੰਘ ਦੀ ਅੰਤਲੀ ਕਰਨੀ ਸੁਣਾਈ। ਭਾਗੋ ਦੀ ਬਹਾਦਰੀ ਤੇ ਕਰਨੀ ਉਤੇ ਗੁਰੂ ਜੀ ਨੇ ਵਰ ਦਿਤੇ ਤੇ ਸੰਗਤ ਵਿਚ ਮਹਿਮਾਂ ਹੋਈ!

*ਫੀਰੋਜ਼ਪੁਰ ਦੇ ਜ਼ਿਲੇ ਇਹ ਟਿਕਾਣਾ ਹੁਣ 'ਮੁਕਤਸਰ' ਨਾਮੇ ਹੈ। ਨਗਰੀ, ਮੰਦਰ, ਸਰ ਸਭੋ ਕੁਛ ਹੁਣ ਵਿਦਮਾਨ ਹੈ ਤੇ ਦੇਸ ਧਨ ਉਪ-ਜਾਉ ਹੋ ਗਿਆ ਹੈ॥

ਸੂਚਨਾ—ਮਾਈ ਭਾਗੋ ਦੀ ਕਰਨੀ ਤੇ ਉੱਚਤਾ ਦਾ ਕੁਛ ਨਕਸ਼ਾ ਅਗਲੀ ਕਵਿਤਾ ਵਿਚ ਅੰਕਿਤ ਹੈ:-

## ੫੯. ਮਾਈ ਭਾਗੋ†

ਦੁਨੀਆਂ ਦੀ ਉਂਗਲ ਤੋਂ ਉੱਚਾ,
ਦਾਗ ਦੋਖ ਤੋਂ ਖਾਲੀ
ਤੇਰਾ ਤੰਬੂ ਨਿੱਕਾ ਜੇਹਾ,
ਦੇਂਦਾ ਪਿਆ ਦਿਖਾਲੀ।

†ਇਹ ਪ੍ਰਸੰਗ ਪੋਹ ਦੀ ੩ ਸੰ: ਨਾ: ੪੪੬ (ਦਸੰਬਰ ਦੀ ੧੭ ਸੰ: ੧੯੧੪) ਨੂੰ ਖਾਲਸਾ ਸਮਾਚਾਰ ਵਿਚ ਗੁਰਪੁਰਬ ਪਰ ਪ੍ਰਕਾਸ਼ਤ ਹੋਇਆ ਸੀ।

ਨਿੰਦਾ ਦੀ ਨਹੀਂ ਪਹੁੰਚ ਉਸ ਥਾਂ
ਜਿਸ ਟਿੱਬੀ ਤੈਂ ਡੇਰਾ,
ਕੋਈ ਉਲਾਮ੍ਹਾਂ ਉਡ ਨਾ ਪਹੁੰਚੇ,
ਉੱਚ ਟਿਕਾਣਾ ਤੇਰਾ।
ਤੂੰ ਲੰਮੀ ਉੱਚੀ ਤੇ ਭਰਵੀਂ
ਸੂਰਤ ਰੰਗ ਜਲਾਲੀ,
ਤਰਸਾਂ ਵਾਲੀ ਪਰ ਭੈ ਨਾਹੀਂ,
ਚੜ੍ਹੀ ਸੱਚ ਦੀ ਲਾਲੀ।
ਸੱਚ ਉਭਰੇਂਦਾ ਸੀਨੇ ਤੇਰੇ,
ਚੇਹਰੇ ਸਿਦਕ ਚੜ੍ਹੇਂਦਾ;
ਤੋੜ ਨਿਭਾਵਨ ਵਾਲਾ ਖੇੜਾ
ਲੂੰ ਲੂੰ ਵਿਚ ਵਸੇਂਦਾ।
ਸੱਜੇ ਖੱਬੇ ਤੱਕੇਂ ਨਾਹੀਂ,
ਪਿੱਛੇ ਮੁੜ ਨਾ ਵੇਖੇਂ,
ਅੱਗੇ ਤਾਂਘ ਅਗੇਰੇ ਰੱਖੇਂ,
ਅੱਗਾ ਅੱਗਾ ਵੇਖੇਂ।
'ਸੱਚ' 'ਸਿਦਕ' ਦੋ ਤਾਰੇ ਤੇਰੀ
ਅੱਖੀਂ ਆਰਸ਼ੋਂ ਆਏ
ਨਜ਼ਰ ਉਚੇਰੀ ਅਰਸ਼ਾਂ ਵੰਨੇ,
ਪੱਕੀ ਗਏ ਟਿਕਾਏ।
ਟਕ ਬੰਨ੍ਹੀਂ ਦੋਹਾਂ ਤੇ ਤੂੰ ਹੈਂ,
ਵਧਦੀ ਵਧਦੀ ਜਾਏਂ,
ਇਕੋ ਸਾਂਗ ਹਥ ਦੀ ਤੇਰੀ,
ਦੁਨੀਆਂ ਰਾਹ ਦਿਖਾਏ।
ਭਾਗੋ! ਤੂੰ ਭਾਗਾਂ ਹੈਂ ਵਾਲੀ,
ਬੜੇ ਭਾਗ ਹਨ ਤੇਰੇ।
ਭਾਗ ਗਏ ਤੈਂ ਪਾਸੋਂ ਪਾਪੀ,
ਪੰਜ ਦੂਤ ਚਕ ਡੇਰੇ।
ਨਿਤਰੀ ਤੂੰ, ਨਿੱਤਰ ਵਿਚ ਥਲ ਦੇ,
ਸੱਚੀ ਸਾਂਗ ਘੁਕਾਈ,
ਤਰੇ, ਨਿੱਤਰੇ ਵੀਰਨ
ਨਿੱਤਰ ਤੇਗ ਚਲਾਈ।
ਤੇਰੇ ਸਿਦਕ ਸਿਤਾਰੇ ਬੀਰਾ,
ਕਿੰਨੇ ਰਾਹ ਲਗਾਏ,
ਸੱਚੇ ਜੱਗ, ਸਿਦਕਾਂ ਜਗਵੇਦੀ,
ਹਸ ਹਸ ਹੋਮ ਕਰਾਏ।
ਤੂੰ ਚਾਨਣ, ਸਾਗਰ ਘਰ ਚਾਨਣ,
ਬੜਿਆਂ ਰਾਹ ਦਿਖਾਏਂ,
ਤੈਂ ਵਲ ਤੱਕ ਬਚੇ ਕਈ ਬੋਹਿਥ,
ਰਸਤੇ ਜਿਨ੍ਹਾਂ ਖੁੰਝਾਏ।
ਮੀਨਾਰ, ਮੁਨਾਰਾ ਚਾਨਣ,
ਤੂੰ ਪਾਂਧੀਆਂ ਦਾ ਤਾਰਾ,
ਅੱਛਤ ਸਦਾ ਨਿਰੋਲ ਲਿਸ਼ਕਦਾ
ਤੇਰਾ ਹੈ ਚਮਕਾਰਾ।
ਪ੍ਰੀਤ 'ਕਲਗੀਆਂ ਵਾਲੇ' ਵਾਲੀ
ਪੰਥ ਸੇਵ ਦੀ ਕਰਨੀ,
ਉਸ ਵਿਚ ਤੇਰੀ ਸੇਵਾ ਭਾਗੋ!
ਸਦਾ ਸਾਖ ਹੈ ਭਰਨੀ।
ਪੀੜ੍ਹੀਆਂ ਅੰਦਰ ਭਾਗੋ! ਤੂੰ ਤਾਂ
ਭਾਗ ਸਦਾ ਹਨ ਲਾਣੇ,
ਸਿੰਘਣੀਆਂ ਵਿਚ ਭਾਗੋ! ਤੂੰ ਹਨ
ਰਸਤੇ ਸਦਾ ਦਿਖਾਣੇ।
ਜਿਸਨੇ ਭਾਗੋ ਭਾਗੀ ਕੀਤੀ,
ਸੱਚ ਸਿਦਕ ਦੇ ਤਾਰੀ।
ਉਸ ਪ੍ਰੀਤਮ ਦੀ ਸ਼ਰਨ ਪਕੜਕੇ,
ਤਰੀਓ ਭਵਜਲ ਤਾਰੀ।
ਭਾਗੋ ਵਰਗੀਆਂ 'ਜੀਵ ਮੂਰਤਾਂ'
ਜਿਸ ਨੱਕਾਸ਼ ਬਣਾਈਆਂ,
ਅੱਜ ਪੁਰਬ ਹੈ ਉਸ ਪ੍ਰੀਤਮ ਦਾ,
ਲੈ ਦੇ ਲਓ ਵਧਾਈਆਂ।

—:++:—

ਸੂਚਨਾ—ਮੁਕਤਿਆਂ ਦਾ ਅੰਤਮ ਸੰਸਕਾਰ ਕਰਕੇ ਸਤਗੁਰੂ ਜੀ ਅਗੇ ਕੂਚ ਕਰ ਗਏ ।*

ਨਾਗੇ ਦੀ ਸਰਾਇ ਕੁਛ ਅਰਾਮ ਕਰਕੇ ਨੌਥੋਹੇ ਪਿੰਡ ਜਾ ਠਹਰੇ । ਹਰੀਕੇ ਪਿੰਡ ਦੇ ਡੋਗਰਾਂ ਨੇ ਰਾਤ ਪਹਰਾ ਚੰਗੀ ਤਰਾਂ ਦਿੱਤਾ, ਇਸ ਪਰ ਖੁਸ਼ ਹੋਕੇ ਜ਼ਿਮੀਆਂ ਦੇ ਮਾਲਕ ਹੋਣ ਦਾ ਵਰ ਦੇਕੇ ਗੁਰੂ ਜੀ ਅੱਗੇ ਟੁਰੇ, ਰਾਤ ਵਜੀਦ ਪੁਰ† ਰਹੇ । ਦੂਏ ਦਿਨ ਸੈਂਕੜਿਆਂ ਨੇ ਅੰਮ੍ਰਿਤ ਛਕਿਆ । ਏਥੋਂ ਫੇਰ ਮੁੜਕੇ ਜਿਸ ਥਾਂ ਨੂੰ ਪਵਿੱਤ੍ਰ ਕਹਕੇ ਮੁਕਤਸਰ ਨਾਮ ਦੇ ਆਏ ਸੇ, ਅੱਪੜੇ । ਪਜਾਰੇ ਮੁਕਤਿਆਂ ਦੇ ਦੁਸਹਰੇ ਦਾ ਅਰਦਾਸਾ ਸੋਧਿਆ ਤੇ ਦਾਹ ਦਾ ਟਿਕਾਣਾ ਬਣਾਇਆ, ਤ੍ਰੈ ਕੋਹ ਤੇ ਰੂਪਾਣੇ ਪਿੰਡ ਦੱਖਣ ਰੁਖ ਜਾ ਠਹਰੇ । ਭੂਦੜ ਪਿੰਡ ਹੋਤੇ ਦੁਪਹਰ ਜੰਗਲ ਵਿਚ ਜਾ ਟਿਕੇ, ਜਿਥੇ ਹੁਣ ਗੁਰੂ ਸਰ ਹੈ । ਇਥੋਂ ਥੇਹੜੀ ਜਾ ਰਾਤ ਰਹੇ, ਸਭ ਥਾਈਂ ਕਈ ਕੌਤਕ ਵਰਤੇ, ਜੀਅਦਾਨ ਹੋਏ । ਥੇਹੜੀ ਤੋਂ ਹਰੀਕੇ, ਹਰੀਕੇ ਤੋਂ ਕਾਲਝਰਾਣੀ ਜਾ ਠਹਰੇ । ਮਾਲੂਮ ਹੁੰਦਾ ਹੈ ਕਿ ਮੁੜਕੇ ਮੁਕਤਸਰ ਆਉਣਾ ਨਿਸ਼ਾਨ ਕੈਮ ਕਰਨ ਵਾਸਤੇ ਸੀ ਅਰ ਲਾਗੇ ਲਾਗੇ ਦੇ ਗਿਰਾਵਾਂ ਵਿੱਚ ਘੁੰਮਣਾ ਜੰਗ ਵਿੱਚ ਜ਼ਖਮੀ ਹੋਏ ਸਿੱਖਾਂ ਦੀ ਦਾਰੀ ਤੇ ਪਜਾਰ ਵਾਸਤੇ ਸੀ ਜੋ ਪਜਾਰਿਆਂ ਦੇ ਘਰੀਂ ਸੇਵਾ ਤੇ ਸੁਖ ਪਾ ਰਹੇ ਸੀ । ਇਨ੍ਹੀਂ ਗਿਰਾਂਈਂ ਜ਼ਖਮੀ ਖਾਲਸੇ ਦੀ ਸੁਰਤ ਲਈ । ਅੰਮ੍ਰਿਤ ਪ੍ਰਚਾਰ ਉਪਦੇਸ਼ ਕਰਦੇ ਅਗੇ ਟੁਰੇ, ਪ੍ਰਿਥੀ ਚੰਦ ਦੀ ਵੰਸ ਦੇ ਸੋਢੀ ਆ ਮਿਲੇ, ਸੇਵਾ ਭਾਉ ਕੀਤਾ, ਅੰਮ੍ਰਿਤ ਛਕੇ, ਨੌ ਦਿਨ ਡੇਰਾ ਏਥੇ ਰਿਹਾ । ਏਥੇ ਹੀ ਪੰਜਾਬ ਦੀ ਫੇਰ ਸਾਰੀ ਸੰਗਤ ਤੇ ਮੁਕਤਸਰ ਦੇ ਮੁਕਤਿਆਂ ਦੇ ਸਨਬੰਧੀ ਫੇਰ ਵਹੀਰਾਂ ਪਾਕੇ ਦਰਸ਼ਨਾਂ ਨੂੰ ਆਏ, ਆ ਮਿਲੇ । ਇਥੋਂ ਸੰਗਤਾਂ ਨੂੰ ਵਿਦਾ ਕਰਕੇ ਟੁਰੇ, ਇਕ ਟਿੱਬੇ ਤੇ ਜਾ ਚੜ੍ਹੇ, ਏਥੋਂ ਦੋ ਕੋਹ ਅਗੇ ਜੰਘੀਰਾਣੇ ਪਿੰਡ ਗਏ, ਫੇਰ ਸਾਹਬ ਚੰਦ ਪਿੰਡ ਠਹਰਕੇ ਛਤਿਆਣੇ ਜਾ ਉਤਰੇ । ਦੂਜੇ ਦਿਨ ਉਥੋਂ ਟੁਰੇ, ਇਕ ਟਿੱਬੀ ਦੇ ਲਾਗ ਮਾਲਵੇ ਦੇ ਸਿੰਘ ਤੇ ਬੈਰਾੜਾਂ ਨੇ ਜੋ ਸਤਿਗੁਰ ਜੀ ਦੀ ਫੌਜ ਦੇ ਸਿਪਾਹੀ ਸੀ, ਅਪਨੀ ਤਨਖਾਹ ਲੈਣ ਦੀ ਮੰਗ ਕੀਤੀ । ਤਨਖਾਹ ਦੀ ਮੰਗ ਤਾਂ ਕਈ ਦਿਨਾਂ ਦੀ ਸੀ, ਪਰ ਮਾਯਾ ਨਾ ਹੋਣ ਕਰਕੇ ਅਦਾ ਨਹੀਂ ਸੀ ਹੋਈ, ਪ੍ਰਸਾਦ ਪਾਣੀ ਸਰੀਰਕ ਲੋੜਾਂ ਦੀ ਤੰਗੀ ਕੋਈ ਨਹੀਂ ਸੀ, ਪਰ ਨਕਦੀ ਅਦਾ ਨਾ ਹੋ ਸੱਕੀ । ਏਥੇ ਤਨਖਾਹ ਦੇਣ ਦੇ ਤੇ ਹੋਰ ਹਾਲ ਅਗਲੇ ਪ੍ਰਸੰਗ 'ਇਬਰਾਹੀਮ—ਅਜਮੇਰ ਸਿੰਘ' ਵਿਚ ਵਰਣਿਤ ਹਨ:—

---

*ਇਹ ਅੰਗੀਠਾ ਠੰਢਾ ਹੋਕੇ ਉਥੇ ਹੀ ਰਿਹਾ, ਕੁਛ ਦਿਨਾਂ ਮਗਰੋਂ ਸਤਿਗੁਰੂ ਜੀ ਫੇਰ ਆਏ ਤੇ ਨਿਸ਼ਾਨ ਕੈਮ ਕੀਤੇ । ਪਿਛੋਂ ਜਦੋਂ ਸਮੇਂ ਬੀਤੇ ਤੇ ਖਾਲਸੇ ਦੇ ਦਲਾਂ ਨੇ ਥਾਂ ਢੂੰਢਿਆ ਤਾਂ ਭਾਈ ਲੰਗਰ ਸਿੰਘ ਨੇ, ਜੋ ਤਦੋਂ ਸਤਿਗੁਰੂ ਜੀ ਦੇ ਨਾਲ ਸਨ ਤੇ ਫੇਰ ਹਰੀਕੇ ਪਿੰਡ ਰਹੇ-ਨਿਸ਼ਾਨ ਪਤਾ ਦੱਸਿਆ ਤਾਂ ਖਾਲਸੇ ਨੇ ਪੱਕਾ ਸ਼ਹੀਦ ਗੰਜ ਬਣਾਯਾ, ਤੇ ਮਾਘੀ ਦਾ ਮੇਲਾ ਯਾਦਗਾਰ ਬਣਾਯਾ । ਏਹ ਜੰਗ ਵਿਸਾਖ ਦਾ ਹੈ, ਪਰ ਮਾਘੀ ਠੰਢੀ ਰੁਤ ਕਰਕੇ ਥਾਪੀ ਸੀ, ਜੋ ਵਿਸਾਖ ਵਿਚ ਏਥੇ ਗਰਮੀ ਬਹੁਤ ਹੁੰਦੀ ਹੈ॥

†ਫੀਰੋਜ਼ਪੁਰ ਦੇ ਲਾਗ ਪੂਰਬ ਵਲ ਨੂੰ ਹੈ ।

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

—o—

# ੬੦ ਇਬਰਾਹੀਮ—ਅਜਮੇਰ ਸਿੰਘ*

## ੧. [ਚੋਜੀ ਦਰਸ਼ਨ]

ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ!

ਇਕ ਟਿੱਬੇ ਦੇ ਪਾਸ ਇਕ ਅਬਲਕ ਘੋੜਾ ਖੜਾ ਹੈ, ਸਜੀਲਾ ਫਬੀਲਾ ਉੱਚੀ ਧੌਣ ਵਾਲਾ, ਇਸਦੀ ਪਿੱਠ ਤੇ ਦੀਨ ਦੁਨੀ ਦੇ ਸਾਹਬ ਸਤਿਗੁਰੂ ਗੋਬਿੰਦ ਸਿੰਘ ਜੀ ਸਵਾਰ ਹਨ, ਇਓਂ ਬੈਠੇ ਹਨ ਜਿਵੇਂ ਜੋਗੀ ਆਸਨ ਤੇ, ਅਹਿੱਲ, ਅਡੋਲ; ਮਸਤਕ ਚਮਕ ਰਿਹਾ ਹੈ,ਦਿੱਵਜਤਾ ਦਗ਼-ਦਗ਼ ਕਰ ਰਹੀ ਹੈ। ਅੱਖਾਂ ਸਾਹਮਣੇ ਖੜਿਆਂ ਤੇ ਟਿਕ ਰਹੀਆਂ ਹਨ, ਨਾ ਖਫਾ ਹਨ, ਨਾ ਕ੍ਰਿਪਾਲ, ਅਛੋਹ, ਅਡਿੜ,ਅਡੋਲਤਾ ਵਿੱਚ ਟਿਕੀਆਂ ਹਨ। ਹਾਂ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਹ ਚੋਜੀ ਦਰਸ਼ਨ ਹਨ!

ਅੱਗੇ ਖੜਿਆਂ ਨੇ ਵਾਗ ਨੂੰ ਹੱਥ ਪਾਇਆ ਹੈ। ਸਾਹਿਬਾਂ ਦੇ ਘੋੜੇ ਦੀ ਵਾਗ ਫੜ ਰੱਖੀ ਹੈ, ਤੇ ਆਖ ਰਹੇ ਹਨ:—

"ਸਾਹਿਬਾ! ਸਾਡੀ ਜੂਹ ਮੁੱਕ ਚੱਲੀ ਹੈ ਅੱਗੇ ਸਾਬ੍ਹੋ ਕਾ ਦੇਸ ਆ ਚੱਲਿਆ ਹੈ, ਸਾਡੀਆਂ ਤਲਬਾਂ ਐਥੇ ਚੁਕਾ ਦਿਓ, ਤਦ ਅੱਗੇ ਚੱਲੋ।"†

ਸਾਹਬ ਗੁਰੂ ਗੋਬਿੰਦ ਸਿੰਘ ਜੀ ਬੋਲੇ—ਤਲਬਾਂ ਚੁੱਕ ਜਾਣਗੀਆਂ, ਵਾਹਿਗੁਰੂ ਘੱਲੇਗਾ,ਸੰਗਤਾਂ ਲਿਆਉਣਗੀਆਂ,ਵੰਡ ਅਸੀਂ ਕਰ ਦਿਆਂਗੇ, ਅੱਜ ਪੈਸੇ ਹਨ ਨਹੀਂ, ਦੇਗਾਂ ਮਸਤਾਨੀਆਂ ਹਨ, ਮਾਲਕ ਘੱਲਗਾ, ਪਰ ਜੇਰਾ ਕਰੋ।

ਬੈਰਾੜ ਲੋਕ—ਬਹੁਤ ਜੇਰੇ ਕੀਤੇ, ਹੁਣ ਜੇਰੇ ਨਹੀਂ, ਅਸਾਂ ਤਾਂ ਪ੍ਰਸ਼ਾਦ ਲੰਗਰੋਂ ਛਕ ਲਏ,ਘਰ ਦਿਆਂ ਨੂੰ ਕੀ ਘੱਲੀਏ? ਪਿਛਲੀਆਂ ਤਲਬਾਂ ਦਿਓ ਤੇ ਅਗੋਂ ਤੋਂ ਦਰਮਾਹੇਂ ਦੂਣੇ ਦਿਓ, ਤਦ ਅੱਗੇ ਕਦਮ ਪੁੱਟੋ। ਤੁਸੀ ਆਖਦੇ ਸਾਓ ਬਰਖਾ ਕਰਾਂਗੇ, ਓਹ ਬੀ ਨਾ ਹੋਈ। ਮੀਂਹ ਪੈ ਜਾਂਦੇ ਤਾਂ ਸਾਡੇ ਪਿਛਲਿਆਂ ਦਾ ਗੁਜਾਰਾ ਪੈਲੀ ਬੰਨਾ ਕਰਕੇ ਹੋ ਜਾਂਦਾ।

ਅਡੋਲ ਤੇ ਅਹਿੱਲ ਅੱਖੀਆਂ ਅਸਮਾਨ ਵੱਲ ਹੋ ਗਈਆਂ। ਪਵਿੱਤ੍ਰ ਤੇ ਬਲੀ ਹੱਥ ਤੀਰ ਕਮਾਨ ਵੱਲ ਚਲੇ ਗਏ। ਤੀਰ ਚੱਲਿਆ ਤੇ ਟੇਢ ਦੇਕੇ ਅਸਮਾਨਾਂ ਵੱਲ ਚਲਿਆ। ਤੀਰ ਨਿਕਲ ਗਿਆ, ਪਰ

* ਇਹ ਪ੍ਰਸੰਗ ਸੰ: ਨਾ: ੪੫੧ ਨੂੰ ਗੁਰਪੁਰਬ ਤ ਪ੍ਰਕਾਸ਼ਤ ਹੋਇਆ ਸੀ

†ਤਵਾ: ਖਾ: ੧.੩. ‡ਸੂਰਜ ਪ੍ਰਕਾਸ਼ ਐ: ੧

ਕਮਾਨ ਉਸੇ ਤਰ੍ਹਾਂ ਸੂਤੀ ਪਈ ਹੈ ਤੇ ਹੱਥ ਤੰਦੀ ਤੇ ਹੈ । ਸੁਹਣੀ ਗਰਦਨ ਤਣੀ ਹੋਈ ਉਸੇ ਟੇਢ ਵਿਚ ਹੈ, ਅੱਖਾਂ ਇੰਵੇਂ ਅਸਮਾਨ ਤੇ ਗੱਡੀਆਂ ਹਨ। ਹਾਂ, ਏਹ ਹਨ ਚੋਜੀ ਦਰਸ਼ਨ ਚੋਜਾਂ ਵਾਲੇ ਦੇ!

ਅਸਮਾਨ ਗਹਰਾ ਹੋ ਗਿਆ, ਝੜ ਪੈ ਗਿਆ, ਨੀਵਾਂ ਹੋ ਗਿਆ, ਬੂੰਦਾਂ ਉਤਰੀਆਂ, ਵੱਸ ਪਿਆ; ਮੋਲ੍ਹੇ ਧਾਰ ਹੋ ਗਿਆ, ਬੈਰਾੜ ਸਿਪਾਹੀ ਮੀਂਹ ਦੀ ਬੁਛਾੜ ਦੀ ਤਾਬ ਨ ਲਿਆਕੇ ਵਣਾਂ ਬੂਟਿਆਂ ਹੇਠ ਜਾ ਖੜੇ, ਪਰ ਸਤਿਗੁਰੂ 'ਤ੍ਰਿਪਲ ਪਲਟਨ ਹਾਰ' ਉੱਤੇ ਉਸੇ ਤਰ੍ਹਾਂ ਤਾੜੀ ਲਾਈ ਖੜੇ ਹਨ, ਜਿੱਵੇਂ ਖੜੇ ਸਨ। ਪਜਾਰ ਵਾਲੇ ਸਿੱਖਾਂ ਕੰਬ-ਲੀਆਂ ਤਾਣ ਤਾਣਕੇ ਕੱਜਿਆ, ਪਰ ਆਪ ਨੂੰ ਨਾ ਮੀਂਹ ਦਾ ਭੈ ਹੈ, ਨਾ ਕੰਬਲੀਆਂ ਦੀ ਟੇਕ ਦੀ ਪਰਵਾਹ। ਮੀਂਹ ਵੱਸ ਹਟਿਆ, ਥਲ ਜਲ ਹੋ ਗਏ। ਦੇਸ ਵੱਸ ਪਿਆ। ਹੁਣ ਬੈਰਾੜ ਫੇਰ ਅੱਗੇ ਵਧੇ ਤੇ ਬੋਲੇ:—

ਸਾਡੀ ਤਲਬ ?

ਸਤਿਗੁਰੂ—ਰੁਪੱਯੇ ਕਿ ਸਿੱਖੀ ?

ਬੈਰਾੜ—(ਘਬਰਾਕੇ)ਸਿਖੀ ? ਰੁਪਏ ? ਰੁਪੱਯੇ ? ਸਿੱਖੀ ? ਜੀ ਸਿਖ ਤਾਂ ਹਾਂ ਹੀ, ਰੁਪੱਯੇ ਦਿਓ ?

ਸਤਿਗੁਰੂ—ਸਿੱਖੀ ਕਿ ਰੁਪਯੇ ?

ਬੈਰਾੜ—ਰੁਪਯੇ ਬਖਸ਼ੋ,ਸਿਖਤਾਂ ਹਾਂਹੀ।

ਸਤਿਗੁਰੂ—ਅੱਗੇ ਚੱਲਕੇ ਸਹੀ।

ਬੈਰਾੜ—ਏਥੇ ਹੀ ਦਿਓ।

ਸਤਿਗੁਰ—

ਦਦਾ ਦਾਤਾ ਏਕੁ ਹੈ ਸਭ ਕਉ
ਦੇਵਣ ਹਾਰ। ਦੇਂਦੇ ਤੋਟਿ ਨ
ਆਵਈ ਅਗਨਤ ਭਰੇ ਭੰਡਾਰ॥
ਦੈਨਹਾਰੁ ਸਦ ਜੀਵਨ ਹਾਰਾ।
ਮਨ ਮੂਰਖ ਕਿਉ ਤਾਹਿ ਬਿਸਾਰਾ।
ਦੋਸੁ ਨਹੀ ਕਾਹੂ ਕਉ ਮੀਤਾ।
ਮਾਇਆ ਮੋਹ ਬੰਧ ਪ੍ਰਭਿ ਕੀਤਾ।
ਦਰਦ ਨਿਵਾਰਹਿ ਜਾਕੇ ਆਪੇ।
ਨਾਨਕ ਤੇਤੇ ਗੁਰਮੁਖਿ ਧ੍ਰਾਪੇ।
[ਬਾ: ਅ: ੩੮

ਕਿਉਂ ਬਈ ਸੱਜਨੋਂ! ਸਿੱਖੀ ਕਿ ਰੁਪੱਯੇ?

ਬੈਰਾੜ—ਪਾਤਸ਼ਾਹ! ਰੁਪੱਯੇ ਦਾਨ ਕਰੋ ਤੇ ਐਸ ਵੇਲੇ।

ਹੁਣ ਪਿਛਲਾ ਵਹੀਰ ਆ ਮਿਲਿਆ, ਇਕ ਸਿੱਖ ਅੱਗੇ ਵਧਿਆ, ਸਤਿਗੁਰ ਘੋੜੇ ਤੋਂ ਉਤਰੇ,ਸਿੱਖ ਨੇ ਮੱਥਾ ਟੇਕਿਆ। ਇਸਦੇ ਪਿਛੇ ਖੱਚਰ ਖੜੀ ਸੀ, ਇਸ ਪਰ ਛੱਟ ਸੀ, ਜਿਸ ਵਿੱਚ ਰੁਪੱਯੇ ਤੇ ਅਸ਼ਰ-ਫੀਆਂ ਸਨ। ਅੱਗੇ ਧਰਕੇ ਸਿੱਖ ਨੇ ਕਿਹਾ:—

ਪਾਤਸ਼ਾਹ! ਆਪ ਦੀ ਮਾਯਾ ਹੈ।

ਗੁਰੂ ਜੀ—ਕਿੱਥੋਂ ਲਿਆਯਾ ਹੈਂ ?

ਸਿਖ—ਆਪ ਦਾ ਖਜ਼ਾਨਾ ਅਤੁੱਟ ਹੈ। ਆਪ ਦਾ ਖਜ਼ਾਨਚੀ ਕੁਬੇਰ ਹੈ, ਕੇਵਲ ਲਿਆਵਨ ਹਾਰ ਤੇ ਪੇਸ਼ ਕਰਨ ਹਾਰ ਦਾਸ ਹੈ।

ਸਤਿਗੁਰਾਂ ਨੇ ਖੁਸ਼ ਹੋਕੇ ਪਜਾਰੇ ਦੀ ਨਿੰਮ੍ਰਤਾ ਤੇ ਦ੍ਰੱਵ ਕੇ ਉਸਨੂੰ ਗਲੇ ਲਾਕੇ ਆਖਿਆ: ਨਿਹਾਲ!

ਤੇ ਫੇਰ ਤੋੜੇ ਖੋਹਲ ਕੇ ਮਾਯਾ ਡਿੱਠੀ, ਆਖਿਆ—ਮੋਹਨ ਹਾਰ ਆ ਗਈ, ਕਰੋ ਸੇਵਾ। ਹੁਕਮ ਹੋ ਗਿਆ ਤੇ ਸਭ ਦੇ ਪੱਲੇ ਗਿਣ ਗਿਣ ਕੇ ਪੈ ਗਈ ਮਾਯਾ।

ਗੁਰੂ ਜੀ—(ਬੈਰਾੜਾਂ ਦੇ ਜੱਥੇਦਾਰ ਵਲ ਮੂੰਹ ਕਰਕੇ) ਦਾਨਿਆਂ, ਬੈਰਾੜਾਂ ਦੇ ਜਥੇਦਾਰਾ! ਤੈਨੂੰ ਕਿਸ ਹਿਸਾਬ ਦੇਈਏ, ਤੂੰ ਜਥੇਦਾਰ ਜੁ ਹੋਇਆ ?

ਦਾਨਾ—ਪਾਤਸ਼ਾਹ! ਮੈਂ ਤਾਂ ਦਾਸ ਹਾਂ

ਤੇ ਸਿੱਖੀ ਦਾਨ ਮੰਗਦਾ ਹਾਂ, ਮੈਨੂੰ ਮੋਹਨ-ਹਾਰੀ ਦੇ ਲੜ ਨਾ ਲਾਓ, ਅਪਨੇ ਚਰਨੀਂ ਲਾਓ, ਮਾਯਾ ਆਪ ਦੀ ਬਖਸ਼ੀ ਹੈ ਤੇ ਨਾਲ ਨਹੀਂ ਜਾਂਦੀ, ਨਾਲ ਨਿਭਣ ਵਾਲੀ 'ਸ਼ਰਨ' ਦਾਨ ਕਰੋ।

ਗੁਰੂ ਜੀ–(ਮੁਸਕ੍ਰਾਕੇ ਨੇਤ੍ਰ ਮੂੰਦ ਕੇ ਫੇਰ ਖੋਹਲੇ) ਦਾਨਿਆਂ! ਮਹਾਂ ਸਿੰਘ ਨੇ ਮਾਝੇ ਵਿੱਚ ਤੇ ਤੂੰ ਮਾਲਵੇ ਵਿਚ ਸਿਖੀ ਨੂੰ ਕਾਇਮ ਰੱਖਲਿਆ*, ਦੁਹੀਂ ਥਾਈਂ ਸਿੱਖੀ ਦਾ ਨੌ ਨਿਹਾਲ ਹੁਲਾਰੇ ਲਾਏਗਾ। ਜਾਹ:–

ਜਿਮ ਸਭ ਮਾਝੇ ਕੀ ਵਡਜਾਈ।
ਮਹਾਂ ਸਿੰਘ ਨੇ ਰਾਖ ਦਿਖਾਈ।
ਦੇਸ ਮਾਲਵੇ ਕੀ ਤੂੰ ਅਬ ਰਾਖੀ।
ਉਪਜਹਿਂ ਸਿੱਖੀ ਕੇ ਅਭਿਲਾਖੀ।

[ਗੁ: ਪ੍ਰ: ਸ:

ਪਰਵਾਰ ਸਮੇਤ ਅੰਮ੍ਰਿਤ ਛਕ।

ਹੁਣ ਬੈਰਾੜ ਵਿਦਾ ਹੋ ਗਏ, ਦਾਨਾ ਤੇ ਉਸਦੇ ਪ੍ਰੇਮੀ ੨੦ ਬੈਰਾੜ ਸਿਪਾਹੀ ਨਾਲ ਰਹੇ, ਪੰਜਾਹੁ ਕੁ ਪ੍ਰੇਮੀ ਸਿੰਘ ਜੋ ਪ੍ਰੇਮ ਦੇ ਪਰਵਾਨੇ ਸਨ, ਨਾਲ ਹੋਰ ਸਨ। ਕੁਛ ਪਜਾਰੇ ਸਿਖ ਆਂਦੇ ਜਾਂਦੇ ਰੰਹਦੇ ਸਨ, ਜੋ ਮਾਯਾ ਉਹ ਖੱਚਰ ਦੀ ਛੱਟ ਤੋਂ ਬਚ ਰਹੀ ਸੀ, ਸੋ ਉੱਥੇ ਦੱਬ ਦਿੱਤੀ, ਜਗ੍ਹਾ ਦਾ ਨਾਉਂ ਗੁਪਤ ਸਰ ਹੋਇਆ। ਦਾਨੇ ਨੇ ਬੇਨਤੀ ਕੀਤੀ ਮੇਰੇ ਪਿੰਡ ਚਰਨ ਪਾਓ, ਸਤਿਗੁਰ ਨੇ ਓਧਰ ਵਾਗਾਂ ਮੋੜ ਦਿੱਤੀਆਂ। ਰਸਤੇ ਵਿਚ ਸਤਸੰਗ ਦੇ ਬਚਨ ਤੁਰ ਪਏ। ਚਲੇ ਚਲੇ ਜਾਂਦੇ ਇਕ ਲਹਲਹਾ ਬਨ ਆ ਗਿਆ, ਉੱਪਰੋਂ ਤ੍ਰਿਕਾਲਾਂ ਦਾ ਸਮਾਂ ਹੋ ਗਿਆ, ਇਕ ਸਿੱਖ ਨੇ ਕਿਹਾ: ਪਾਤਸ਼ਾਹ! ਸੋਦਰ ਦਾ ਵੇਲਾ ਹੋ ਗਿਆ ਹੈ। ਹੁਕਮ ਹੋਇਆ ਕਿ ਦੀਵਾਨ ਸਜੇ, ਸੋ ਉੱਥੇ ਹੀ ਦੀਵਾਨ ਸਜ ਗਿਆ। ਦਾਨੇ ਦਾ ਪਿੰਡ ਅਜੇ ਸਵਾ ਕੋਹ ਸੀ, ਜਦ ਦੀਵਾਨ ਸਜ ਗਿਆ ਤੇ ਡੇਰੇ ਲਗ ਗਏ, ਤਦ ਦਾਨਾ ਪ੍ਰੇਮੀ ਰਸਤ ਪਾਣੀ ਪਲੰਘ ਸਾਮਾਨ ਪਿੰਡਚੋਂ ਜਾਕੇ ਓਥੇ ਹੀ ਲੈ ਆਯਾ ਤੇ ਲੰਗਰ ਬੀ ਓਥੇ ਹੀ ਸਜ ਗਿਆ, ਪਿੰਡ ਦਾ ਚੌਧਰੀ 'ਸੁਮਾ' ਬੂਰੀ ਮਹਿ ਦਾ ਦੁੱਧ ਲੈ ਆਯਾ। ਸਤਿਗੁਰ ਜੀ ਬੋਲੇ: ਦੁੱਧ ਬੂਰੀ ਮਹਿਂ ਦਾ ਹੈ?

ਸੁਮਾਂ–ਜੀ ਪਾਤਸ਼ਾਹ!

ਸਤਿਗੁਰ ਹੱਸ ਪਏ ਤੇ ਰਾਤ ਬਿਸਰਾਮ ਕੀਤਾ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਦੀਵਾਨ ਸਜ ਗਿਆ, ਦੂਰ ਦੂਰ ਤੱਕ ਖਬਰਾਂ ਧੁੰਮ ਗਈਆਂ ਸਨ। ਸੰਗਤਾਂ ਹੁੱਮ ਹੁਮਾ ਕੇ ਆ ਗਈਆਂ, ਕੜਾਹ ਪ੍ਰਸ਼ਾਦ ਤੇ ਰਸਦ ਦੁੱਧ ਤੇ ਹੋਰ ਸਾਮਾਨ ਅਗੰਮੀ ਆ ਗਏ, ਓਹ ਮੌਜ ਲੱਗੀ ਕਿ ਉਸ ਜੰਗਲ ਵਿੱਚ ਮੰਗਲ ਹੋਗਿਆ, ਸਤਿਗੁਰ ਪ੍ਰਸੰਨ ਹੋ ਬੋਲੇ: ਇਹ ਜੰਗਲ ਤਾਂ 'ਲੱਖੀ ਜੰਗਲ'* ਹੈ, ਏਥੇ ਹੀ ਡੇਰਾ ਰਹੇ। ਕਈ ਦਿਨ ਓਥੇ ਟਿਕੇ। ਆਨੰਦ ਪੁਰ ਨਗਰੀ ਦੇ ਵਾਸੀ, ਓਥੋਂ ਤੋਂ ਵਿਛੜੇ ਪ੍ਰੇਮੀ ਤੇ ਹੋਰ ਪਜਾਰੇ ਦੂਰ ਦੂਰ ਤੋਂ ਦਰਸ਼ਨਾਂ ਵਾਸਤੇ ਆ ਰਹੇ ਸਨ, ਸੋ ਬਹੁਤ ਏਥੇ ਆ ਮਿਲੇ। ਅਨੰਦ ਪੁਰ ਵਾਲਾ ਮੰਗਲ ਬੱਝ ਗਿਆ। ਕਈ ਦਾਨੇ ਕਵੀ ਪੰਡਤ ਬੀ ਆ ਜੁੜੇ। ਓਹ ਗਹਮਾਗਹਮ ਤੇ ਅਨੰਦ ਬੱਝ ਗਿਆ ਕਿ ਮਾਨੋਂ ਕਦੇ ਕੋਈ ਖੇਚਲ ਆਈ ਹੀ ਨਹੀਂ ਸੀ।

---

*ਸੂਰਜ ਪ੍ਰਕਾਸ਼, ਤਵਾਰੀਖ ਖਾ:, ਗੁਰਪੁਰ ਪ੍ਰਕਾਸ਼।

*ਪਾਤਸ਼ਾਹਾਂ ਦੇ ਦਫਤ੍ਰ ਵਿੱਚ ਜਸ ਜਗਾ ਦਾ ਨਾਮ੍ਰ ਲੱਖੀ ਜੰਗਲ ਲਿਖੀਂਦਾ ਸੀ ਉਹ ਟਿਕਾਣਾ ਬਠਿੰਡੇ ਤੋਂ ਪੰਜ ਸੱਤ ਮੀਲ ਪਰੇ ਮੰਹਮੇ ਪਿੰਡ ਦੇ ਲਾਗ ਸੀ।

## ੨. [ ਗੁਰੂ–ਲੱਖੀ ਜੰਗਲ ]

ਜੰਗਲ ਵਿੱਚ ਮੰਗਲ, ਮੰਗਲ ਵਿੱਚ ਉਮਾਹ, ਅਨੰਦ, ਰਸ ਰੰਗ, ਰੱਬੀਹੁਲਾਰੇ, ਸੁਆਦ ਹੀ ਸੁਆਦ। ਇਕ ਦਿਨ ਲੌਢੇ ਪਹਰ ਸਤਿਗੁਰ ਬੈਠ ਗਏ, ਪ੍ਰੇਮੀ ਦੁਆਲੇ ਆ ਜੁੜੇ, ਚੰਦ ਦੇ ਦੁਆਲੇ ਪ੍ਰਵਾਰ ਪੈ ਗਿਆ, ਸੂਰਜ ਨੂੰ ਹਾਲੇ ਨੇ ਘੇਰ ਲਿਆ, ਸਤਗੁਰ ਦੇ ਕਵੀ–ਮਨ ਨੇ ਇਕ ਹੁਲਾਰਾ ਖਾਧਾ ਤੇ ਸੱਦ ਹੋਈ। ਹਾਂ, ਇਲਾਹੀ ਗਲੇ ਤੋਂ ਮਾਝ ਵਿੱਚ ਸ੍ਰੀ ਮੁਖਵਾਕ ਦੀ ਧੁਨ ਉਚਾਰਨ ਹੋਈ:–

ਸੁਣ ਕੈ ਸੱਦ ਮਾਹੀ ਦਾ ਮੇਂਹੀ ਪਾਣੀ ਘਾਹੁ ਮੁਤੋ ਨੇ। ਕਿੱਸੇ ਨਾਲ ਨ ਰਲੀਆ ਕਾਈ ਕੋਈਜੁਸ਼ਉੰਕ ਪਿਯੋ ਨੇ। ਗਿਆ ਫਿਰਾਕ ਮਿਲਿਆ ਮਿਤ ਮਾਹੀ ਤਾਹੀ ਸ਼ੁਕਰ ਕਿਤੋ ਨੇ।*

ਜਦ ਸਤਿਗੁਰ ਨੇ ਇਹ ਸਦ ਡਾਢੀ ਰਸੀਲੀ ਸੁਰ ਵਿੱਚ ਦਿੱਤੀ ਤਾਂ ਅਚਰਜ ਰੰਗ ਛਾ ਗਿਆ, ਪਜਾਰਜਾਂ ਦੇ ਹਿਰਦੇ ਪਜਾਰ ਨਾਲ ਉਛਲ ਪਏ ਤੇ ਭਾਈ 'ਅੱਡਾ' ਛਾਪ ਵਾਲੇ ਕਵੀ ਜੀ ਬੋਲੇ:–

†ਗੁਰ ਗੋਬਿੰਦ ਜਿਨ੍ਹਾਂ ਦੇ ਸਿਰ ਤੇ ਤਿਨ੍ਹਾਂ ਨੂੰ ਕਮੀ ਨ ਕਾਈ। ਖਾਵਨ ਪੀਵਨ ਤੇ ਭੋਗਨ ਭੁੰਚਨ ਭਾਗ ਉਨ੍ਹਾਂ ਦੇ ਆਈ। ਕਰਨਅਰਦਾਸ ਸਤਿਗੁਰ ਦੇ ਅੱਗੇ ਸਤਗੁਰ ਹੋਗ ਸਖਾਈ। ਅੱਡਾ ਮੈਂ ਕੁਰਬਾਨ ਤਿਨ੍ਹਾਂ ਤੋਂ ਜਿਨ੍ਹਾਂ ਮਨ ਪਰਤੀਤ ਸਵਾਈ। ਮਨ ਪਰਤੀਤ ਜਿਨ੍ਹਾਂ ਦੇ ਵੁੱਠੀ ਕਾਜ ਉਨ੍ਹਾਂ ਦੇ ਹੋਏ, ਕਰਨ ਅਰਦਾਸ ਸੰਗਤ ਦੇ ਅੱਗੇ ਸਤਿਗੁਰ ਹੋਗ ਸਹਾਈ। ਅੱਡਾ ਮੈਂ ਕੁਰਬਾਨ ਤਿਨ੍ਹਾਂ ਤੋਂ ਜਿਨ੍ਹਾਂ ਮਨ ਪਰਤੀਤ ਸਵਾਈ। ਮਨ ਪਰਤੀਤ ਜਿਨ੍ਹਾਂ ਦੇ ਵੁੱਠੀ ਕਾਜ ਉਨ੍ਹਾਂ ਦੇ ਹੋਏ। ਗੁਰ ਗੋਬਿੰਦ ਸਿੰਘ ਦਾ ਦਰਸ਼ਨ ਕੀਤਾ ਮੁਕਤ ਪ੍ਰਾਪਤ ਹੋਏ।*

ਕੁਛ ਚਿਰ ਠਹਰਕੇ ਅੱਡਾ ਜੀ ਨੇ ਫੇਰ ਸੱਦ ਦਿਤੀ:–

ਨਾਮ ਤੁਮਾਰਾ ਜਪੁ ਜਪੁ ਜੀਵਾਂ ਸੁਰਤ ਕਰਾਂ ਜਪੁ ਮਾਲੀ। ਆਠ ਪਹਰ ਹੀਏ ਵਿੱਚ ਰੱਖਦਾ ਸੂਰਤ ਸਤਿਗੁਰ ਵਾਲੀ। ਮਨ ਨੀਵਾਂਮਤ ਉੱਚੀ ਹੋਈ ਉਨਮਨ ਦੀ ਚੜ੍ਹ ਲਾਲੀ। ਗੁਰਮੁਖ ਹਰਿ ਹਰਿ ਜਪ ਆਘਾਣੇ ਸਿਰ ਤੇ ਸਤਿਗੁਰ ਵਾਲੀ।†

ਜਦ ਅੱਡਾ ਜੀ ਸੱਦ ਦੇ ਚੁੱਕੇ ਤਾਂਕਵਿ ਜੀ 'ਬਿਹਾਰੀ' ਛਾਪ ਵਾਲੇ ਬੋਲੇ:–

ਯਾਰ ਯਾਰਾਂ ਕੋਲੋਂ ਵਿਦਾ ਜੁ ਮੰਗਦੇ ਆਖ ਦਿਖਾ ਕੀ ਕਰੀਐ?

---

*ਚੌਥੀ ਤੁਕ ਤਲਾਸ਼ ਕਰਨੇ ਪਰ ਬੀ ਅਜੇਤੱਕ ਨਹੀਂ ਮਿਲੀ। ਸਨ ਹੀ ਤਿੰਨ, ਇਹ ਭੀ ਹੋ ਸਕਦਾ ਹੈ॥

†ਏਹ ਸਾਰੇ ਛੰਦ ਜੋ ਅੱਗੇ ਆਉਂਦੇ ਹਨ 'ਉਚਾਰ ਖਾਸੇ ਲੱਖੀ ਜੰਗਲ'ਕਰਕੇ ਪ੍ਰਸਿੱਧ ਹਨ। ਹੁਣ ਤਕ ਦੀ ਪੜਤਾਲ ਏਹ ਦਸਦੀ ਹੈ ਕਿ ਇਸੇ 'ਟਕਾਣੇ ਲੱਖੀ ਜੰਗਲ ਦੇ ਏਹ ਉਚਾਰ ਹਨ। ਏਹ ਬੀ ਖਯਾਲ ਹੈ ਕਿ ਸ਼ਾਯਦ ਏਹ ਉਚਾਰ ਬ੍ਹਠਿੰਡੇ ਵਾਲੇ ਲੱਖੀ ਜੰਗਲ ਵਿਚ ਹੋਏ ਹੋਣ, ਪਰ ਇਹ ਸਹੀ ਨਹੀਂ ਜਾਪਦਾ। ਵਿਸ਼ੇਸ਼ ਬਹਸ ਦੀ ਥਾਂ ਏਥੇ ਨਹੀਂ॥

*ਗੋਬਿੰਦ ਸਿੰਘ ਦਾ ਦਰਸ਼ਨ ਕੀਤਾ ਬੀ ਪਾਠਾਂਤ੍ਰ ਹੈ॥

†ਪਾਠਾਂਤ੍ਰ ਇਹ ਬੀ ਹੈ 'ਨਿੰਦਕ ਕਾ ਘਟ ਖਾਲੀ' ॥

ਸਿਰ ਕਾਟਿ ਰੀਸਾਲ ਬਣਾਈਐ
ਪੇਸ਼ ਮਿੱਤ੍ਰਾਂ ਦੀ ਧਰੀਐ। ਜੇ ਸਿਰ
ਦਿੱਤੇ ਰਾਜੀ ਥੀਵਨ ਸਿਰ
ਦੇਂਦੇ ਢਿਲ ਨ ਕਰੀਐ । ਸਿਰ
ਸਦਕੇ ਕੁਰਬਾਨ ਬਿਹਾਰੀ ਜੇਵਿੱਚ
ਨਿਗਾਹਾਂ ਦੇ ਮਰੀਐ।

ਇਹ ਮਾਝ ਦੀ ਸੱਦ ਜਾਂ ਠਹਰੀ ਤਾ 'ਲਾਲ' ਕਵਿ ਜੀ ਬੋਲੇ:—

ਮਹਬੂਬਾਂ ਦੇ ਦਰਸਨ ਕਾਰਣ
ਸੁਰਮਾਂ ਆਪ ਪਿਸਾਇਆ। ਦੇ ਦੇ
ਧਮਕਾਂ ਨਿੱਕਾ ਕੀਤਾ ਪੱਥਰ ਜ਼ੋਰ
ਸਹਾਇਆ । ਜਿਉਂ ਜਿਉਂ ਘੱਸੈ
ਤਿਉਂ ਤਿਉਂ ਰੱਸੈ ਚੜ੍ਹਦਾ ਰੂਪ
ਸਵਾਇਆ । ਲਾਲ ਖਜਾਲ
ਮੁਇਆ ਫਿਰ ਜੀਵੈ ਜਾਂ ਚਸ਼ਮਾਂ
ਦਾਖਲ ਆਇਆ।

ਇਸਦੀ ਧੁਨਮੁੱਕਣਮਗਰੋਂ "ਬਿਹਾਰੀ"* ਛਾਪ ਵਾਲੇ ਕਵਿ ਜੀ ਫੇਰ ਬੋਲੇ:—

ਇਸ ਨੇਹਾ ਮੈਂਡੇ†ਸਤਿਗੁਰ ਵਾਲੇ
ਮੇਰੇ ਸੀਨੇ ਅੰਦਰ ਪੁੜਿਆ। ਹੁਣ
ਤਾਂ ਮੁੜਿਆਂ ਬਣਦੀ ਨਾਹੀਂ ਜਾਂ
ਸਨਮੁਖ ਮੱਥਾ ਜੁੜਿਆ । ਭੰਨੀ
ਭੰਨੀ ਪੱਤਣ ਵੰਞਾਂ ਅਗਹੂੰ ਬੇੜਾ
ਹੁੜਿਆ। ਤਿਨ੍ਹਾਂ ਨਾਲੋਂ ਟੁਟੀਆ
ਚੰਗੇਰੀ ਸਿਦਕ ਜਿਨ੍ਹਾਂਦਾਮੁੜਿਆ।

ਇਸ ਸੱਦ ਵਿੱਚ ਦੱਸੇ ਸਿਦਕ ਦੇ ਜੋਸ਼ ਵਿੱਚਭਰਕੇਆਪ ਨੇਹੋਰਇੱਕਸੱਦਲਾਈ:—

ਜੈਂਦੀ ਸਿੱਕ ਤੈਈਂ ਦਾ ਸਿੱਕਾ
ਬਿਆ ਸਿੱਕਾ ਫਿੱਕਾ ਲੱਗੈ। ਜੈਂਦੇ
ਦਰਦ ਤਈਂ ਦਾ ਦਾਰੂ ਬਿਆ
ਦਾਰੂ ਕੀਹ ਲੱਗੈ। ਜੈਂਦਾ ਨਾਉਂ
ਨੀਸਾਨ ਤਈਂ ਦਾ ਵੱਜ ਰਿਹਾ
ਵਿੱਚ ਜੱਗੈ। *ਸੱਜਨਕੋਲੋਂ ਮੁੱਖਜਿ
ਮੋੜਨ ਸੇ ਦਰਗਹ ਮੂਲਨ ਤੱਗੈ।

ਬਿਹਾਰੀ ਦੇ ਏਹ ਸਿਦਕਾਂ ਵਾਲੇਕਟਾ-ਖਜ,ਪਰ ਕਮਜ਼ੋਰਾਂ ਲਈ ਰਤਾ ਚੁਭਵੇਂ ਖਜਾਲ ਉਤੇ 'ਨੰਦਲਾਲ' ਨੇਨਿਮ੍ਰਤਾ ਤੇ ਸੰਭਾਲ ਦੇ ਭਾਵ ਵਿੱਚ ਸੱਦ ਲਾਈਃ—

ਇਕ ਦਿਹਾਂ ਮੈਂ ਸਤਗੁਰ ਕੋਲੋਂ
ਪ੍ਰੇਮ ਸੁਰਾਹੀ ਪੀਤੀ । ਭਾਇ
ਅਸਾਡੇ ਲਿਖੀ ਫਕੀਰੀ ਸੋ ਮਸ-
ਤਕ ਧਰ ਲੀਤੀ। ਪਿਛਲਾ ਜਨਮ
ਅਕ੍ਰਾਰਥਖੋਇਆਹਰਿ ਕੀ ਭਗਤ
ਨ ਕੀਤੀ। ਆਗੈ ਸਮਝ ਚਲਹੁ
ਨੰਦ ਲਾਲਾ*ਜੋ ਬੀਤੀਹੋ ਬੀਤੀ‡।

ਇਸ ਵੇਲੇ ਇਕ'ਬਿਹੰਗਮ'ਦੂਰ ਬੈਠੇ ਸੇ, ਇਨ੍ਹਾਂ ਦਾ ਵਰਤਾਰਾ ਮਸਤਾਨਾ ਸੀ, ਅਪਨੀ ਮਸਤੀ ਦੀ ਲੈ ਵਿੱਚ ਇਹ ਸੱਦ ਲਾ ਉਠੇਃ—

ਮੁਸ਼ਕਲ ਮਿਲਣ ਮਾਹੀ ਨੂੰ ਹੀਰੇ
ਔਝੜ ਝੰਗ ਬਲਾਈ। ਕਰ ਕਰ
ਸ਼ੇਰ ਜਮਾਤੀਂ ਬੈਠੇ ਨਾਗ ਕੁੰਡਲ
ਬਲ ਪਾਈ। ਪੰਧ ਮੁਹਾਲ ਨ ਦੇਂਦੇ
ਜਾਵਣ, ਮਲ ਡਾਕੇ ਬਹਣ
ਸਰਾਈਂ। ਅੱਗੈ ਬੇਪਰਵਾਹਰੰਝੇਟਾ
ਭਾਣੇਂ ਮਿਲਣ ਰਜਾਈਂ ।

ਇਸ ਵਿੱਚ ਰਜਾ ਤੇ ਭਾਣੇ ਦਾ ਸਿੱਖੀ ਅਸੂਲ, ਪਰ ਮੁਸ਼ਕਲ ਦੀ ਅੱਤਤਾਈ ਦਾ ਕਟਾਖਜ ਸੀ, ਇਸ ਪਰ ਇਕ ਹੋਰ ਸਿਦਕਾਂ ਵਾਲੇ ਪ੍ਰੇਮੀ ਜੀਨੇ ਸੱਦਲਾਈਃ—

ਬੇ ਫਿਕਰਾਂ ਨੇ ਫਿਕਰ ਨ ਕਾਈ

*ਇਹ ਕਵੀ ਜੀ ਭਾਗੀ ਬਾਦਰ ਪਿੰਡ ਤਲਵੰਡੀ ਦੇ ਲਾਗੇ ਦਮਦਮੇ ਦੇ ਇਲਾਕੇ ਵਿਚ ਹੋਏ ਹਨ ॥

†ਪਾਠਾਂਤ੍ਰ "ਮੁਰਸ਼ਦ" ਬੀ ਹੈ ॥

*ਪਾਠਾਂਤ੍ਰ "ਮਿਤ੍ਰਾਂ ਕੋਲੋਂ" ਬੀ ਹੈ ॥

†ਇਹ ਭਾਈ ਨੰਦ ਲਾਲ ਜੀ ਫਾਰਸੀ ਵਾਲੇ ਕਵੀ ਨਹੀਂ, ਹੋਰ ਸੱਜਨ ਹਨ ॥

‡ਪਾਠਾਂਤ੍ਰ 'ਪਿਛਲੀ ਹੋਇ ਸ ਬੀਤੀ' ਬੀ ਹੈ ॥

ਸਦਾ ਰਹਨ ਮਤਵਾਲੇ। ਅੱਠੇ ਪਹਰ ਰਹਣ ਵਿਚ ਗਿਣਤੀ ਬਹੁਤੀ ਮਾਇਆ ਵਾਲੇ । ਇਸ ਮਾਇਆ ਤੇ ਦੂਰ ਖੜੋਤੇ ਕਾਈ ਵਿਰਲੇ ਸਾਧ ਸੁਖਾਲੇ । ਕੰਮ ਸੁਆਲੀਆ, ਬੇੜੇ ਭਗਤਾਂ ਦੇ ਮੈਂਡਾ ਸਤਿਗੁਰ ਆਪ ਸੰਭਾਲੇ।

ਹੁਣ'ਬਿਹਾਰੀ'ਨੇ ਫੇਰਸੱਦ ਉਠਾਈ:-

ਆਸ਼ਕ ਆਸ਼ਕ ਸਭ ਕੋਈ ਆਖੈ ਟੇਢੀ ਪਗੜੀ ਧਰਕੇ। ਸਿਰ ਤੇ ਪਰੇ ਇਸ਼ਕ ਦਾ ਡੇਰਾ ਸਭ ਮੁੜ ਆਏ ਡਰਕੇ । ਮਾਨ ਮਨੀ ਤੇ ਖੁਦੀ ਤਕੱਬਰ ਕੋਈ ਨ ਰਹਿਓ ਜਰਕੇ। *ਸੱਜਨਾਂ ਦੇ ਉਸ ਮਹਲ ਬਿਹਾਰੀ ਕੋਈ ਆਸ਼ਕ ਪਹੁਤਾ ਮਰਕੇ। ਇਸ਼ਕ ਨਗੀਨਾ ਸੋਈ ਜਾਣਨ ਜੇਹੜੇ ਹੋਵਨ ਆਪ ਨਗੀਨੇ । ਇਸ਼ਕ ਮੁਸ਼ਕ ਦੀ ਸਾਰ ਕੀ ਜਾਣਨ ਕੋਈ ਕਾਇਹ ਲੋਕ ਕਮੀਨੇ । ਇਸ਼ਕ ਨਹੀਂ ਕੋਈ ਤਿੱਖੀਆਂ ਛੁਰੀਆਂ ਘਾਉ ਕਰਨ ਵਿਚ ਸੀਨੇ। ਤਨ ਦੀਆਂ ਤਪਤਾਂ ਮਿਟਨ ਬਿਹਾਰੀ ਜੇ ਦਿੱਸਨ ਗੁਰੂ ਨਗੀਨੇ† ।

ਹੁਣ'ਬਿਹਾਰੀ'ਜੀ ਫੇਰ ਉਮਾਹ ਭਰੀ ਸ਼ਾਂਤ ਵਾਲੀ ਧੁਨ ਵਿਚ ਬੋਲੇ:-

ਮਨ ਅਸਵਾਰ ਪਵਨ ਕਾ ਘੋੜਾ ਅਸਾਂ ਗਗਨ ਤਮਾਸੇ ਜਾਣਾ । ਗਗਨ ਅੰਦਰ ਇਕ ਬਾਗ਼ ਅਜਾਇਬ ਚੁਣ ਅੰਮ੍ਰਿਤ ਫਲ ਖਾਣਾ। ਮਿੱਠਾ ਬੋਲਣ ਤੇ ਨਾਮ ਅਰਾਧਨ ਸੀਤਲ ਪਵਨ ਫੁਹਾਰਾ । ਮਨ ਦੀਆਂ ਵਾਗਾਂ ਹੱਥ ਬਿਹਾਰੀ‡ ਤਿਨ੍ਹਾਂ ਕਉਣ ਮਿਲੈ ਅਸਵਾਰਾ।

ਹੁਣ ਫੇਰ 'ਬਿਹੰਗਮ' ਮਸਤ ਜੀ ਨੇ ਸੱਦ ਲਾਈ:-

ਮਹਬੂਬਾਂ ਦੇ ਵੇਖਨ ਕਾਰਨ ਕੱਖ ਗਲੀ ਦਾ ਥੀਵਾਂ । ਵੱਗੇ ਵਾਉ ਪੁਰੇ ਦੀ ਜਿਉਂ, ਤਿਉਂ ਦਰ ਤੇ ਜਾਇ ਸਟੀਵਾਂ। ਆਂਦੇ ਜਾਂਦੇ ਦਾ ਦਰਸ਼ਨ ਪਾਵਾਂ ਚਰਨੀਂ ਕਦੇ ਛੁਹੀਵਾਂ । ਚਰਣ ਧੂੜ ਬਣ ਸਤਗੁਰ ਵਾਲੀ ਮਰ ਕੇ ਮੈਂ ਮੁੜ ਜੀਵਾਂ ।

ਇਸ ਵੇਲੇ ਸ੍ਰੀ ਸਤਗੁਰ ਜੀ ਨੇ ਕ੍ਰਿਪਾ ਕਟਾਖਯ ਨਾਲ ਤੱਕਿਆ, ਤਦ ਅੱਡਾ ਜੀ ਫੇਰ ਬੋਲੇ:-

ਗੋਬਿੰਦ ਸਿੰਘ ਗੁਰਾਂ ਗੁਰ ਸੂਰੇ ਮੇਹਰ ਆਪਣੀ ਕੀਤੀ। ਜਿਤ ਵਲ ਨਜ਼ਰ ਉਤੇ ਵਲ ਮੇਹਰਾਂ ਮੇਹਰ ਅਸਾਂ ਲੈ ਲੀਤੀ । ਕਾਹਦੇ ਇਸ਼ਕ ਤੇ ਸਿਦਕ ਅਸਾਡੇ ਸਾਡੀ ਭੁੱਲ ਪਰੀਤੀ । ਨਾਮ ਦਾਨ ਇਸ਼ਨਾਨ ਦਾਤ ਦੇ ਕਮੀ ਨ ਕੋਈ ਕੀਤੀ।

ਇਉਂ ਲੱਖੀ ਜੰਗਲ ਵਿਚ ਵਿਦਵਾਨਾਂ ਤੇ ਕਵੀਆਂ ਦੇ ਮੇਲੇ, ਵਿਛੁੜਿਆਂ ਪਜਾਰਿਆਂ ਅਨੇਕਾਂ ਦੇ ਮੇਲੇ ਹੋ ਗਏ ਤੇ ਕਈ ਦਿਨ ਅਨੰਦ ਮੰਗਲਾਚਾਰ ਹੁੰਦੇ ਰਹੇ। ਦਾਨਾ ਜੀ ਨੇ ਪਰਵਾਰ ਸਮੇਤ ਅੰਮ੍ਰਿਤ ਛਕਿਆ ਤੇ ਇਨ੍ਹਾਂ ਦਾ ਪਵਿੱਤ੍ਰ ਨਾਮ ਦਾਨਾ ਸਿੰਘ ਹੋਇਆ । ਦਾਨਾ ਸਿੰਘ ਜੀ ਨੇ ਏਸ ਟਿਕਾਣੇ ਬੜੀ ਟੁੱਟ ਕੇ ਸੇਵਾ ਕੀਤੀ, ਮਹਾਂ ਸਿੰਘ ਜੀ ਤਾਂ ਬੇਦਾਵਾ

---

*ਪਾਠਾਂਤ੍ਰ 'ਮਹਬੂਬਾਂ'॥

†ਪਾਠਾਂਤ੍ਰ 'ਤੂੰਸ ਮਿਲਨ ਯਾਰ ਨਗੀਨੇ' ॥

‡ਬਿਹਾਰੀ ਜੀ ਦੀਆਂ ਹੋਰ ਸਦਾਂ, ਦੇਖੋ ਪ੍ਰਸੰਗ ਬੀਬੀ ਦੇਸਾਂ,

ਫੜਵਾਕੇ ਸਤਿਗੁਰ ਦੇ ਦਰ ਜਾ ਖੜੋਤੇ, ਪਰ ਦਾਨਾ ਸਿੰਘ ਜੀ ਨੇ ਸਿਦਕ ਸਬੂਰੀ ਵਿਚ ਸਾਦਕ ਨਿੱਤਰਕੇ ਫੇਰ ਸੇਵਾ ਦਾ ਰੰਗ ਮਾਣਿਆਂ, ਤੇ ਅਪਨਾਂ ਜੀਵਨ ਪੂਰਨ ਸਫਲ ਕੀਤਾ। ਸਤਿਗੁਰ ਜੀ ਹੁਣ ਇੱਥੋਂ ਟੁਰਨ ਦੇ ਖਯਾਲਾਂ ਵਿਚ ਸਨ ਕਿ ਇਕ ਹੋਰ ਪ੍ਰੇਮ ਦੀ ਕਲੀ ਆ ਖਿੜੀ।

—o—

੨.

ਮਾਲਵਾ ਦੇਸ, ਛਤਿਆਣਾ ਪਿੰਡ, ਲੱਖੀ ਜੰਗਲ ਸਤਿਗੁਰ ਵਾਲਾ, ਇੱਕ ਵਿੱਥੀ, ਇਕ ਕੁਟੀਆ, ਸੱਯਦ ਫਕੀਰ, ਨਾਉਂ ਪ੍ਰਸਿੱਧ 'ਬਾਹਮੀ ਸੱਯਦ' ਅਸਲ ਨਾਮ 'ਇਬ੍ਰਾਹੀਮ ਸੱਯਦ' ਕੁਟੀਆ ਦੇ ਬਾਹਰ ਬੈਠੇ ਹਨ, ਨੈਣਾਂ ਤੋਂ ਤ੍ਰੱਪ ਤ੍ਰੱਪ ਹੰਝੂ ਕਿਰਦੇ ਹਨ ਤੇ ਆਪੇ ਨਾਲ ਗੱਲਾਂ ਕਰਦੇ ਹਨ:—

ਮਨ ਦੀ ਨਾ ਬੁਝਣ ਵਾਲੀ ਤ੍ਰਿਖਾ! ਤੂੰ ਕਦੇ ਨਾਂ ਲਥੀ, ਘਰ ਵਿਚ ਸਾਰਾ ਐਸ੍ਵਰਜ ਸੀ, ਸੋ ਡਿੱਠਾ ਭੋਗਿਆ, ਰੱਜ ਨਾ ਆਈ। ਘਰ ਛੱਡ ਫਕੀਰ ਹੋਏ, ਦੁੱਖ ਭੁੱਖ ਸਹੇ, ਤਾਪ ਤਪੇ, ਰਜਾਜ਼ਤਾਂ ਕੀਤੀਆਂ, ਚਿਲ੍ਹੇ ਕੱਟੇ, ਰੋਜੇ ਰੱਖੇ, ਆਪਾ ਮਾਰਿਆ, ਸੁਆਸ ਚੜ੍ਹਾਏ, ਨਾਤੀਆਂ ਧੋਤੀਆਂ ਭੀ ਕੀਤੀਆਂ, ਤ੍ਰਿਸ਼ਨਾਂ ਬੀ ਘਟੀ, ਪਰ ਪਜਾਸ ਨਾਂ ਬੁਝੀ। ਫੇਰ ਐਸ੍ਵਰਜ ਬਣਿਆਂ, ਮੁਰੀਦ ਮਿਲੇ, ਮਾਯਾ ਆਈ, ਹੁਕਮ ਮਨੀਜੇ, ਪਜਾਰ ਮਿਲੇ, ਤਲੀਆਂ ਹੇਠ ਹੱਥ ਰਖੀਜੇ, ਪਰ ਹੇ ਅਤ੍ਰਿਪਤ ਮਨ! ਤੇਰੀ ਤ੍ਰੇਹ ਨਾਂ ਮਿਟੀ, ਪਰ ਨਾਂ ਮਿਟੀ। ਪਦਾਰਥ ਨੂੰ ਭੀ ਜੀ ਨਹੀਂ ਚਾਹੁੰਦਾ, ਕਿਸੇ ਦਿਸਦੀ ਵਸਤੂ ਦੀ ਲਾਲਸਾ ਨਹੀਂ, ਫੇਰ ਇਹ ਪਜਾਸ ਕਾਸ ਦੀ? ਇਹ ਅਬੁੱਝ ਤ੍ਰਿਖਾ ਹੈ, ਇਹ ਨਾ ਸਮਝ ਆਉਣ ਵਾਲੀ ਡੰਝ ਮਾਯਕਹਉਬਲਿਖਾ ਨਹੀਂ, ਇਹ ਪਜਾਸ ਕੋਈ ਡੂੰਘੀ ਪਜਾਸ ਹੈ। ਹਾਇ! ਮਿਲੇ,ਕੌਣ ਮਿਲੇ? ਪਤਾ ਨਹੀਂ ਮਨ ਕਿਸ ਨੂੰ ਲੋਚਦਾ ਹੈ?

ਮਾਨੋਂ ਇਸ ਅਵਸਥਾ ਵਿਚ ਹਨ:—

ਤੜਪ ਪਈ ਤੜਪਾਂਦੀ ਅੰਦਰ
ਸਿੱਕ ਕੁਈ ਧੂਹ ਪਾਂਦੀ ਹੈ।
ਅਣਬੁਝਦੀ ਕੋਈ ਡੰਝ ਕਾਲਜਾ
ਖੁਹ ਖੁਹ ਕੇ ਲਈ ਜਾਂਦੀ ਹੈ।
ਕੁਝ ਹੁੰਦਾ ਕੁਝ ਹੁੰਦਾ ਭਾਸੇ,
ਕੀ ਭਾਸੇ? ਕੁਈ ਸਮਝ ਨਹੀਂ,
ਪੀੜ ਕਲੇਜੇ ਨੀਰ ਨੈਣ ਵਿੱਚ
ਘੁਲਦੀ ਜਿੰਦੜੀ ਜਾਂਦੀ ਹੈ।

ਆਹ! ਕੋਈ ਅਰਸ਼ਾਂ ਤੋਂ ਆਓ, ਮੇਰੀ ਲੱਗੀ ਨੂੰ ਪੁਗਾ ਦਿਓ। ਮੈਂ ਮੰਗਤੇ ਨੂੰ ਤਾਂ ਇਹ ਭੀ ਸਾਰ ਨਹੀਂ ਕਿ ਕੀ ਮੰਗਾਂ? ਹਾਇ! ਕਾਲਜਾ ਵੱਸ ਨਹੀਂ। ਹੇ ਚਮਕ ਰਹੇ ਤਾਰਿਓ! ਚੰਦ ਕਿੱਥੇ ਨੇ? ਕਿਉਂ ਡਲ੍ਹ ਡਲ੍ਹ ਅੱਖੀਆਂ ਭਰ ਰਹੇ ਹੋ? ਤੁਹਾਨੂੰ ਪਤਾ ਹੈ ਕਿ ਆਹ ਤੁਹਾਡਾ ਚੰਦ ਹੈ, ਤੁਸਾਂ ਡਿੱਠਾ ਹੈ ਕਈ ਰਾਤਾਂ ਦਰਸ਼ਨਾਂ ਨਾਲ ਖੀਵੇ ਹੋਏ ਹੋ, ਪਰ ਮੈਨੂੰ ਵਲੱਲੇ ਨੂੰ ਇਹ ਭੀ ਪਤਾ ਨਹੀਂ ਕਿ ਮੇਰਾ ਚੰਦ ਕਿਹੜਾ ਹੈ? ਕਿੱਥੇ ਹੈ? ਕਦੇ ਡਿੱਠਾ ਨਹੀਂ, ਸੁਣਿਆਂ ਨਹੀਂ, ਸੁਪਨੇ ਨਹੀਂ ਆਯਾ, ਝਾਉਲਾ ਨਹੀਂ ਪਿਆ, ਪਰ ਹਾਇ! ਫੇਰ ਸਦਾ ਨੈਣ ਡਲ੍ਹਕਦੇ, ਕਲੇਜਾ ਸਰਕਦਾ ਤੇ ਅੰਦਰਲਾ ਫੜਕਦਾ ਹੈ, ਮੱਥਾ ਤੜਫਦਾ ਹੈ, ਕਲਾਈਆਂ ਝਰਨਾਟ ਖਾਂਦੀਆਂ ਤੇ ਛਾਤੀ ਥਰ੍ਰਾਂਦੀ ਹੈ।

ਇੰਨੇ ਨੂੰ ਆਏ ਇਕ ਸੋਹਣੇ ਭਰਵੇਂ ਜੁਆਨ ਸਿਪਾਹੀ।

ਸਿਪਾਹੀ—ਸੱਯਦ ਸਾਹਿਬ!

ਸੱਯਦ—ਆਈਏ, ਜੀ ਆਇਆਂ ਨੂੰ।

ਸਿਪਾਹੀ—ਆਵਾਜ਼ ਬੜੀ ਨਿੰਮ੍ਹੀ ਉਦਾਸੀ ਭਰੀ ਹੈ, ਸੁੱਖ ਹੈ?

ਸੱਯਦ—ਓਹੋ ਵਹਨ ਦਾ ਦੌਰਾ ਹੈ, ਅੱਜ ਫੇਰ, ਅੱਗੇ ਤੋਂ ਰੋੜ੍ਹ ਵਧੀਕ ਹੈ।

ਸਿਪਾਹੀ—ਤੁਸੀ ਖ਼ਫ਼ੇ ਨਹੀਂ ਹੋਣਾ, ਮੈਂ ਚਿਰਕਾ ਆਯਾ ਹਾਂ, ਸਨੇਹਾ ਤਾਂ ਪੁੱਜ ਗਿਆ ਸੀ, ਪਰ ਰੋਝਾ ਵਧੇਰਾ ਸੀ।

ਸੱਯਦ—ਸ਼ੁਕਰ ਹੈ, ਰੋਝਾ ਹੀ ਸਹੀ, ਵਕਤ ਤਾਂ ਲੰਘ ਜਾਂਦਾ ਹੈ, ਸਾਡੇ ਵਿਹ-ਲਿਆਂ ਦਾ ਤਾਂ ਵਕਤ ਭੀ ਨਹੀਂ ਲੰਘਦਾ, ਗੱਲ ਭੀ ਕਿਸ ਨਾਲ ਕਰੀਏ? ਸਾਰੇ ਮੁਰੀਦ ਹਨ, ਕਿਸ ਨੂੰ ਦੱਸੀਏ ਕਿ ਅਜੇ ਤਾਂ ਆਪਣਾ ਕੁਛ ਨਹੀਂ ਬਣਿਆਂ? ਧੁਰ ਟੇਕ ਨਹੀਂ ਬੱਝੀ। ਕਿਸ ਅੱਗੇ ਦੁਖ ਰੋਗ ਕਹੀਏ? ਸਭ ਰੋਗੀ ਦੁਖੀ ਹਨ, ਕਿਸਨੂੰ ਮਿੱਤ੍ਰ ਕਹੀਏ? ਕੋਈ ਵਿਹਲਾ ਨਹੀਂ। ਸੰਨਯਾਸ ਕਰੀਏ, ਕੀਤਾ, ਛਤਿਆਨੇ ਦੀ ਸਰਦਾਰੀ ਛੱਡੀ ਤੇ ਫਕੀਰੀ ਮੱਲੀ, ਪਰ ਦੇਖੋ! ਮਨ ਕੁਛ ਮੰਗਦਾ ਹੀ ਮੰਗਦਾ ਹੈ।

ਸਿਪਾਹੀ—ਸੱਯਦ ਸਾਹਿਬ! ਤੁਹਾਡੇ ਮਨ ਦੀ ਮੰਗ ਲੋਕਾਂ ਵਾਲੀ ਤਾਂ ਹੈ ਨਹੀਂ, ਇਹ ਤਾਂ ਲਗਨ ਹੈ, ਇਸ ਲੱਗੀ ਨੂੰ ਕੋਈ ਲਾਉਣ ਵਾਲਾ ਤੇ ਲੁਕ ਰਹਣ ਵਾਲਾ ਬੁਝਾਵੇ, ਇਹ ਤਾਂ ਮੇਰੇ ਭਾਣੇ ਮਨ ਦੀ ਪਯਾਸ ਨਹੀਂ, ਆਤਮਾ ਦੀ ਡੰਝ ਹੈ, ਜੋ ਕਿਸੇ ਨਾਮਾਲੂਮ ਵਿਛੋੜੇ ਦੀ ਕਸਕ ਖਾਂਦਾ ਹੈ। ਹੋਰ ਤੁਸਾਨੂੰ ਕੋਈ ਲਾਲਸਾ ਨਹੀਂ, ਮੈਂ ਜਾਣਦਾ ਹਾਂ, ਬਾਲਸਖਾਈ ਹਾਂ। ਭਲਾ ਜੀਉ! ਤੁਸਾਂ ਕਦੇ ਮੁਰਸ਼ਦ ਭੀ ਕੀਤਾ ਹੈ? ਵੱਡੇ ਸਾਈਂ ਲੋਕ ਏਸ ਟਿੱਬੀ ਤੇ ਧੂਣੀ ਤਾਯਾ ਕਰਦੇ ਸਨ। ਜਦੋਂ ਅਸੀਂ ਖੇਡਦੇ ਖੇਡਦੇ ਆ ਨਿਕਲਿਆ ਕਰਦੇ ਸਾਂ ਤਾਂ ਉਨ੍ਹਾਂ ਨੂੰ ਦੇਖਦੇ ਹੁੰਦੇ ਸਾਂ। ਤੁਸਾਂ ਉਨ੍ਹਾਂ ਤੋਂ ਫ਼ੈਜ਼ ਪਾਯਾ ਹੋਊ?

ਸੱਯਦ-ਕੱਠੇ ਖੇਡਦੇ ਆਯਾ ਕਰਦੇ ਸਾਂ, ਹਾਂ, ਉਨ੍ਹਾਂ ਦੇ ਹੀ ਮੈਂ ਚਰਨੀਂ ਲੱਗਾ, ਪਹਲਾਂ ਇਕ ਹੋਰ ਮਿਰਜ਼ੇ ਦੀ ਸੁਹਬਤ ਰਹੀ, ਫੇਰ ਸਾਈਂ ਲੋਕਾਂ ਨੂੰ ਪੀਰ ਬਨਾਯਾ। ਫੇਰ ਇਕ ਜੋਗੀ ਦੀ ਕਸ਼ਟ ਸਾਧਨਾ ਦੀ ਸਿੱਖ ਮੱਤ ਲਈ, ਪਰ ਬਣਿਆਂ ਕੁਝ ਨਾਂ।

ਸਿਪਾਹੀ—ਇਹ ਅਨੋਖੀ ਜੇਹੀ ਗੱਲ ਹੈ, ਜੋ ਮਿਲਿਆਂ ਤੇ ਸਾਧਨਾਂ ਕੀਤਿਆਂ ਿਰ ਡੰਝ?

ਸੱਯਦ—ਸੱਜਨ ਜੀ! ਵਜਾਹ ਨਿਕਾਹ ਿਲੇ ਕਿੰਨੇ ਸਾਧਨ ਹੁੰਦੇ ਹਨ, ਪੰਡਤ ਮੁਲਾਂ ਆਉਂਦੇ ਹਨ, ਦੇਉਤਿਆਂ ਤੇ ਉੱਚਿਆਂ ਦੀ ਅਰਾਧਨਾ ਕਰਦੇਹਨ, ਚੰਗੇ ਲੋਕ ਪਾਠ ਪੂਜਾ ਦੁਆਵਾਂ ਕਰਦੇ ਹਨ ਮੁੰਡੇ ਕੁੜੀ ਨੂੰ ਸੌਹਾਂ ਸੁਗੰਧਾਂ ਦੇਂਦੇ ਹਨ, ਸਾਰੇ ਜਤਨ ਸਾਧਨ ਹੁੰਦੇ ਹਨ, ਕਸਰ ਕੋਈ ਨਹੀਂ ਹੁੰਦੀ, ਪਰ ਕਦੇ ਕੋਈ ਜੋੜੀ ਡਿੱਠੀ ਨੇ ਜੋ ਡੂੰਘੇ ਪਯਾਰ ਵਿੱਚ ਇਕ ਜੋਤ ਹੋ ਗਈ ਹੋਵੇ? ਪਯਾਰ ਦੇ ਕੀ ਸਾਧਨ, ਲੱਗਣ ਤਾਂ ਅਵੱਲੀਆਂ, ਨਾਂ ਲੱਗਣ ਤਾਂ ਪਏ ਸਾਧਨ ਤਪ ਕਰੋ।

ਸਿਪਾਹੀ—(ਤ੍ਰਬਕ ਕੇ) ਸੱਚ ਹੈ! (ਨੈਣੀ ਨੀਰ ਭਰ ਆਯਾ) ਜ਼ੋਰੋ ਜ਼ੋਰੀ ਲੱਗਦੀਆਂ ਹਨ। ਪ੍ਰੀਤ ਤਾਰਾਂ ਕਿਸਦੇ ਲਾਯਾਂ ਲੱਗ-ਦੀਆਂ ਹਨ? ਸੱਚ ਹੈ!

ਸੱਯਦ—ਦੁਖ ਇਕ ਹੋਰ ਹੈ, ਤ੍ਰਿਖੀ ਅਕਲ ਤੇ ਇਲਮ ਦੀ ਵਾਕਬੀ ਏਹ ਜਾਨ ਦੇ ਵੈਰੀ ਹੋ ਢੁਕੇ ਹਨ। ਪੀਰੀ

ਫਕੀਰੀ ਦੀ ਮਾਨ ਵਡਿਆਈ ਇਹ ਦੁਸ਼ਮਨੇਜਾਨ ਹੋ ਰਹੀ ਹੈ, ਨਹੀਂ ਤਾਂ ਢੂੰਡ ਭਾਲ ਲੱਗੀ ਰਹੇ, ਈਹੋ ਸਹੀ।

ਸਿਪਾਹੀ—ਪੀਰ ਜੀ! ਆਪੇ ਦੀ ਸੋਝੀ ਖਿਨਾਂ ਟਿਕਾਉ ਨਹੀਂ, ਤੇ ਸੰਸਾਰ ਦੇ ਰੰਗ ਇਸ ਮਨ ਦੇ ਅਗੇ ਪੜਦਾ ਹਨ ਜੋ ਇਸਨੂੰ ਆਪੇ ਦੇ ਦਰਸ਼ਨ ਨਹੀਂ ਹੋਣ ਦੇਂਦੇ ਤੇ ਆਪੇ ਦੇ ਅੱਗੇ ਆਪੇ ਦਾ ਪੜਦਾ ਹੈ, ਜੋ ਸਾਈਂ ਦੇ ਦੀਦਾਰ ਨਹੀਂ ਲੈਣ ਦੇਂਦਾ, ਤੇ ਜਿੰਨਾਂ ਆਪਾ ਤ੍ਰਿੱਖੀ ਸੋਝੀ ਵਾਲਾ, ਤ੍ਰਿੱਖੀ ਅਕਲ ਵਾਲਾ, ਇਲਮ ਵਾਲਾ, ਓਨਾਂ ਵਧੀਕ ਹੁੱਜਤੀ ਤੇ ਖੁਜਤੀ, ਓਨਾਂ ਵਧੀਕ ਸੰਹਸਿਆਂ ਵਾਲਾ ਤੇ ਖੁੰਦ੍ਰਾਂ ਪੁੱਟਣ ਵਾਲਾ ਤੇ ਓਨਾਂ ਹੀ ਵਧੀਕ ਆਪੇ ਦਾ ਪੜਦਾ। ਦਿੱਸੇ ਕੀ ਤੇ ਕੀਕੂੰ? ਮੈਨੂੰ ਤਾਂ ਜੋ ਚਾਰ ਸਤਰਾਂ ਸੁਣੀਆਂ ਮਨ ਬੜੀ ਵਾਰ ਹਨੇਰਾ ਹੋ ਢੁਕਦੀਆਂ ਹਨ ਤੇ ਆਪ ਤਾਂ ਭਾਰੇ ਪੜ੍ਹੇ ਹੋਏ ਹੋ।

ਸੱਯਦ—ਸੱਜਨਾਂ! ਗੱਲਾਂ ਬੜੇ ਪਤੇ ਦੀਆਂ ਸੱਟਣ ਲਗ ਗਿਆ ਹੈਂ। ਨੁਹਾਰ ਹੋਰ ਹੈ, ਤੌਰ ਹੋਰ ਹਨ, ਅਸਰ ਤਾਸੀਰ ਵਾਲੀ ਗੱਲ ਕਰਦਾ ਹੈਂ। ਕੀ ਹੋ ਗਿਆ ਹੈ? ਮੈਂ ਅੱਜ ਤੁਹਾਨੂੰ ਉਚੇਚੇ ਸੱਦ ਘੱਲਿਆ ਹੈ। ਯਾਰਾ! ਨਿੱਕੇ ਹੁੰਦਿਆਂ ਦਾ ਮਿੱਤ੍ਰ ਹੈਂ, ਕੁਛ ਦੱਸ ਅਸਾਨੂੰ ਬੀ। ਅੱਜ ਮੇਰੀ ਜਾਨ ਬੜੀ ਤੁੱਟੀ ਹੈ, ਇਉਂ ਹੁੰਦਾ ਹੈ ਜਿਵੇਂ ਸਾਰੇ ਦਾ ਸਾਰਾ ਪੰਘਰਕੇ ਢਲ ਚੱਲਿਆ ਹਾਂ। ਅਕਲਾਂ, ਇਲਮ ਕੋਈ ਰਸਤਾ ਨਹੀਂ ਦੇਂਦੇ। ਇਸ ਵਲਵਲੇ ਨੂੰ ਦਬਾਂਦਾ ਹਾਂ, ਕੱਢਦਾ ਹਾਂ, ਪਰ ਨਿਕਲ-ਦਾ ਨਹੀਂ।

ਸਿਪਾਹੀ—ਇਹ ਕੀਕੂੰ ਨਿਕਲੇ? ਕੋਈ ਓਪਰੀ ਸ਼ੈ ਹੈ, ਕੋਈ ਔਹਰ ਹੈ ਜੋ ਨਿਕਲੇ? ਹੋਈ ਤਾਂ ਕੁਦਰਤੀ ਕੋਸ਼ਸ਼। ਕਿਸੇ ਘੁੱਸੇ ਟਿਕਾਣੇ ਤੋਂ ਅੱਪੜਨ ਦੀ ਜਾਂ ਕਿਸੇ ਸੁਖਦਾਈ ਟਿਕਾਣੇ, ਅਜ਼ਲੀ ਟਿਕਾਣੇ, ਅੱਪੜਨ ਦੀ ਇਹ ਡੰਝ ਹਰ ਇਨਸਾਨ ਨੂੰ ਹੈ। ਕਿਸੇ ਘਣੀ ਕਿਸੇ ਥੋੜੀ, ਕਿਸੇ ਨੂੰ ਕਦੇ ਇੱਕ ਅੱਧ ਵਾਰ ਲੱਗੀ ਤੇ ਝਲਕਾ ਦੇ ਗਈ, ਕਿਸੇ ਨੂੰ ਅਣਬੁਝਵੀਂ ਹੋ ਗਈ। ਇਹ ਸ਼ਰ੍ਹਾ ਦੇ ਫਤਵਿਆਂ ਤੇ ਪੜ੍ਹਿਆਂ ਦੀਆਂ ਦਲੀਲਾਂ ਦੇ ਕਾਬੂ ਦੀ ਸ਼ੈ ਨਹੀਂ। ਇਸਨੂੰ ਹਰ ਦੇਸ, ਹਰ ਥਾਂ ਪੜ੍ਹਿਆਂ ਨੇ ਮਾਰਿਆ, ਨੱਪਿਆ, ਪਾਤ-ਸ਼ਾਹਾਂ ਨੇ ਤਸੀਹੇ ਦਿੱਤੇ, ਪਰ ਇਹ ਆਪੇ ਦੀ ਡੰਝ ਅਮੱਟ ਰਹੀ।

ਸੱਯਦ—ਫੇਰ ਹੁਣ ਕੀ ਡੰਝ ਹੀ ਡੰਝ ਲੱਗੀ ਰਹੇ, ਉਡੀਕ ਹੀ ਉਡੀਕ, ਇੰਤਜ਼ਾਰ ਹੀ ਇੰਤਜ਼ਾਰ? ਮਿਲਾਪ ਨਹੀਂ, ਤ੍ਰਿਪਤੀ ਨਹੀਂ, ਮਸਾਲ ਨਹੀਂ, ਇਸੇ ਪੀੜ ਦੀਆਂ ਕਸਕਾਂ ਦਾ 'ਆਪਾ ਖਾਣਾਂ ਰਸ' ਹੀ ਮਹਾਂ ਰਸ ਹੈ!

ਸਿਪਾਹੀ—(ਮਿੱਠਾ ਹਾਹੁਕਾ ਲੈਕੇ)

> ਜਿਸੁ ਜਨ ਕਉ ਪ੍ਰਭ ਦਰਸੁ ਪਿਆਸਾ। ਨਾਨਕ ਤਾਕੈ ਬਲਿ ਬਲਿ ਜਾਸਾ। [ਸੁਖਮਨੀ

ਸੱਜਨਾਂ! ਪਜਾਸ ਕਿੱਥੇ ਧਰੀ ਪਈ ਹੈ; ਪਜਾਸ ਲੱਗੇ ਤਾਂ ਪਾਣੀ ਮੰਗੇ ਨਾ।

> ਸਾਚੇ ਨਾਮ ਕੀ ਲਾਗੈ ਭੂਖ।
> ਉਤ ਭੂਖੈ ਖਾਇ ਚਲੀਅਹਿ ਦੂਖ।
> [ਆ:ਮ:੧

ਭੁੱਖ ਹੀ ਤਾਂ ਜੀ ਉੱਠਣਾਂ ਹੈ। ਭੁਖ ਹੀ ਨਹੀਂ ਤਾਂ ਮੌਤ ਹੈ, ਭੁੱਖ ਮੁਬਾਰਕ ਹੈ, ਤ੍ਰੇਹ ਭਾਗੇ ਭਰੀ ਹੈ, ਲੱਗੇ ਸਹੀ, ਚਾਹੇ ਤ੍ਰੇਹ ਵਿਚ ਮਰ ਜਾਏ, ਪਰ ਸਾਈਂ ਜੀ! ਤ੍ਰੇਹ ਨਾ ਮਿਟੇ, ਪਰ ਨਾ ਮਿਟੇ। (ਰੋ ਪਿਆ ਤੇ ਨਰਮ ਅਵਾਜ਼ ਵਿੱਚ):—

> ਦੇਹੁ ਦਰਸੁ ਨਾਨਕ ਬਲਿਹਾਰੀ ਜੀਉੜਾ ਬਲਿ ਬਲਿ ਕੀਨਾ।

ਸੱਯਦ—ਹੇ ਚਾਤ੍ਰਿਕ ਮਿੱਤ੍ਰਾ! ਜਿਸਨੂੰ ਸ੍ਵਾਂਤੀ ਬੂੰਦ ਲੱਭ ਗਈ ਹੈ, ਓ ਬੰਬੀਹੇ! ਜਿਸਨੂੰ ਉਹ ਜਲ ਦੀ ਬੂੰਦ ਮਿਲ ਗਈ ਹੈ ਕਿ ਜਿਸਦਾ ਮੈਂ ਅਜੇ ਪਿਆਸਾ ਹਾਂ। ਦੱਸ, ਤੇਰੇ ਵਾਕ ਸੁਹਾਗਣਾਂ ਵਾਲੇ ਹਨ, ਤੇਰੇ ਨੈਣ ਰਸੀਲੇ ਹੋ ਗਏ ਹਨ ਤੇਰੀ ਬਾਣੀ ਵਿੱਚ ਮਿਠਾਸ ਆ ਗਈ ਹੈ, ਤੇਰੀਆਂ ਮੁਬਾਰਕ ਬਾਹਾਂ ਗਲੇ ਜਾ ਲੱਗੀਆਂ ਜਾਪਦੀਆਂ ਹਨ, ਕੁਈ ਦੱਸ ਉਪਦੇਸੜਾ, ਕੋਈ ਪਾ ਰਸਤੜੇ, ਕੁਈ ਹਿੱਸਾ ਵੰਡਾ। ਬਾਲ ਸਖੇ! ਲੁਕੋ ਨਾ ਕਰ, ਤੇਰੀ ਗੱਲ ਨਿਰਾਲੀ ਹ, ਤੂੰ ਪਾਯਾ ਹੈ, ਤੂੰ ਪਾਯਾ ਹੈ, ਨਹੀਂ ਤਾਂ ਲਪਟ ਤੈਂ ਵਿੱਚ ਕਾਹਦੀ ਹੈ?

ਸਿਪਾਹੀ—(ਕਿੰਨਾਂ ਚਿਰ ਛਮਾਂ ਛੰਮ ਰੰਗਾਂ ਵਿਚ ਰਹਕੇ) ਕਿਸਨੇ ਪਾਯਾ ਹੈ? ਕੌਣ ਪਾ ਸਕਦਾ ਹੈ? ਟੁੰਡੇ ਦਾ ਜੱਫੀ ਪਾਣਾਂ ਕੀ? ਸਾਈਆਂ! ਓਹ ਜੱਫੇ ਪਾਵੇ ਜੋ ਬਾਹਾਂ ਵਾਲਾ ਹੈ। ਹਦ ਵਾਲੇ ਦਾ ਬੇਹੱਦ ਨੂੰ ਕਲਾਈ ਵਿੱਚ ਲੈਣਾ ਕੀਹ? ਓਹ ਝਾਉਲਾ ਦੇਵੇ, ਉਹ ਮੇਹਰ ਕਰੇ, ਉਹ ਆਪ ਹੈ ਆਵੇ। ਦਿੱਸੇ, ਨੈਣਾਂ ਵੱਸੇ, ਚਰਨੀਂ ਲਾ ਲਵੇ, ਸ਼ਰਨੀ ਪਾ ਲਵੇ। ਟੁੰਡੇ ਨੇ ਗਲ ਕੀ ਲੱਗਣਾਂ ਤੇ ਰੁਹਲੇ ਨੇ ਕੀ ਪਹੁੰਚਣਾਂ।

ਸੱਯਦ—(ਬਹੁਤ ਅਸਰ ਪਾਕੇ) ਠੀਕ! ਫੇਰ ਬੈਠੇ ਰਹੀਏ ਆਸਵੰਦ?

ਸਿਪਾਹੀ—'ਆਸਾ ਪਿਆਸੀ ਦਿਨ ਸੁ ਰੈਣੀ ਕਬ ਮਿਲਿਐ ਪੂਰਨ ਪਤੇ'।

ਸੱਯਦ—ਠੀਕ, ਪਰ ਦਿਲਬਿਲਕਦਾ ਹੈ ਮਿਲਨ ਨੂੰ।

ਸਿਪਾਹੀ—ਇਹੋ ਤਾਂ ਪਜਾਸ ਹੈ ਤੇ ਪਜਾਸ ਹੀ ਜਿੰਦ ਹੈ, ਤੇ ਜੀਉਂਦੇ ਨੂੰ ਕੋਈ ਕਦੇ ਗਲੇ ਆ ਲਾਂਦਾ ਹੈ। ਮੁਰਦੀਆਂ ਲੋਥਾਂ ਨੂੰ ਤਾਂ ਸਭ ਕੋਈ ਪਰੇ ਹੀ ਪਰੇ ਕਰਦਾ ਹੈ। ਹਾਂ ਜੀ, ਸਾਈਂ ਜੀ! ਦੱਗੀ ਰਹੇ ਤੇ ਨਾ ਬੁਝੇ।

ਦੇਹੁ ਦਰਸੁ ਨਾਨਕ ਬਲਿਹਾਰੀ
ਜੀਉੜਾ ਬਲਿ ਬਲਿ ਕੀਨਾ।

ਸੱਯਦ—ਲੱਗੀ ਰਹੇ ਬਈ।

ਸਿਪਾਹੀ—ਲੱਗੀ ਰਹੇ ਬੀ ਮੇਹਰ ਹੈ, ਪਰ ਲੱਗੀ ਰਹੇ ਤੇ ਲਾਈ ਰੱਖੇ। ਹਾਂ, ਪਰ ਮੇਲ ਹੋਵੇ, ਪਰ ਹਾਂ,ਇਹ ਮੇਲਨਹਾਰ ਦੀ ਮੇਹਰ ਹੈ, ਤੇ ਮੇਹਰ ਓਸ ਵਿੱਚ ਵੱਸਦੀ ਤੇ ਓਸਦੀ ਸ਼ੈ ਹੈ, ਮੇਰੇ ਤਪ ਹਠ ਸਾਧਨ ਦੇ ਵੱਸ ਕਾਬੂ ਦੀ ਸ਼ੈ ਨਹੀਂ, ਪਰ ਮੈਂ ਝੋਲੀ ਤਾਂ ਅੱਡੀ ਰੱਖਾਂ:—

ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ
ਚਾਹੀਐ। ਜਿਸੁ ਸੰਗਿ ਲਾਗੇ ਪ੍ਰਾਣ
ਤਿਸੈ ਕਉ ਆਹੀਐ। ਬਨੁ ਬਨੁ
ਫਿਰਤ ਉਦਾਸ ਬੂੰਦਜਲ ਕਾਰਣੇ।
ਹਰਿਹਾਂ ਤਿਉ ਹਰਿ ਜਨੁ ਮਾਂਗੈ
ਨਾਮੁ ਨਾਨਕਬਲਿਹਾਰਣੇ।੧੧।[ਫੁਨਹੇ

ਖਬਰੇ ਕਦੇ ਖੈਰ ਪਵੇ। ਐਉਂ ਪਜਾਸ ਨਾ ਬੁਝੇ ਕਿ ਲੋੜ ਚੁੱਕ ਜਾਵੇ। ਮਿਲੇ ਤਾਂ ਠੰਢ ਪਵੇ, ਆ ਵੱਸੇ ਤਾਂ ਡੰਝ ਬੁਝੇ। ਬੂੰਦ ਮੂੰਹ ਪਵੇ ਤਾਂ ਪ੍ਰਿਉ ਪ੍ਰਿਉ ਸ਼ਮਨ ਹੋਵੇ।

ਸੱਯਦ—ਸੁਹਾਗਣੇ! ਲਾ ਕੰਤ ਦੀ ਚਰਨੀਂ। ਹਾਇ! ਲੁਕੋ ਨਾ ਕਰ।

ਸਿਪਾਹੀ—ਯਾਰਾ! ਲੁਕੋ ਕਾਹਦੇ, ਲੱਗੀਆਂ ਦੇ ਲੁਕਾ ਕਦੇ ਹੁੰਦੇ ਹਨ? ਰੂੰ ਦੇ ਸੰਦੂਕਾਂ ਵਿੱਚ ਚੰਗਜਾਰੇ ਲੁਕਾਏ ਜਾ ਸੱਕਦੇ ਹਨ? ਮੇਰੀਆਂ ਤਾਂ ਲੱਗਗਈ ਮਾਂ ਤੇ ਲੱਗ ਗਈਆਂ ਨੀ ਚੋਰੇ ਚੋਰੀ। ਤੇ:—

ਸੱਯਦ—( ਤ੍ਰਬ੍ਹਕਕੇ ) ਕਿੱਥੇ ਤੇ ਕਿਸ ਤਰ੍ਹਾਂ?

ਸਿਪਾਹੀ—ਆਪੇ ਵਿਚ, ਆਪੇ ਨਾਲ। ਆਪੇ ਦੇ ਪਿੱਛੇ; ਆਪੇ ਦੇ ਆਪੇ ਨਾਲ।

ਸੱਯਦ–ਕਿੰਵੇਂ ?

ਸਿਪਾਹੀ–ਇੱਕ 'ਰੱਬ ਦੀਦਾਰਦੇਸ਼ੀਸ਼ੇ ਵਿੱਚ ਮੂੰਹ ਤੱਕ ਬੈਠਾ ਸਾਂ ਕਿ ਮੈਂ ਆਪਣਾ ਰੂਪ ਦੇਖਾਂ। ਸ਼ੀਸ਼ੇ ਵਿੱਚ ਜੜੀ ਸੀ ਮੂਰਤ ਰੱਬ ਦੀ, ਮੈਂ ਆਪਾ ਦੇਖਣ ਲੱਗਾ ਉਸ ਮੂਰਤ ਦੇ ਦਰਸ਼ਨੀਂ ਹੀ ਰਚ ਮਿਚ ਗਿਆ।

ਸੱਯਦ–ਬੁਝਾਰਤਾਂ ਪਾਣੀਆਂ ਸੁਆਦਲੀਆਂ ਹਨ, ਪਰ ਤਿਹਾਏ ਨੂੰ ਪਾਣੀ ਦੀ ਬੁਝਾਰਤ ਅਣੀਆਂ ਹੋ ਚੁੱਭਦੀ ਹੈ।

ਸਿਪਾਹੀ ਕੁਛ ਐਉਂ ਦਾ ਬੋਲਿਆ, ਮਾਨੋਂ ਉਸਦਾ ਇਹ ਭਾਵ ਸੀ:–

ਮੈਂ ਗਈ ਕਤੀਰਾ ਲੈਣ ਹੱਥ ਇਕ
ਲਿਆ ਕਸੀਰਾ। ਖਿੜੇ ਚਮਨ
ਵਿਚਕਾਰ ਲਟਕਦਾ ਦਿੱਸਿਆ
ਚੀਰਾ। ਚੀਰੇ ਲਈ ਲਪੇਟ ਨਜ਼ਰ
ਵਿਚ ਅਪਨੇ ਬੰਨ੍ਹੀਂ। ਉਹ ਗਿਆ
ਕਤੀਰਾ ਭੁੱਲ ਨਾਲ ਵੈ ਪਿਆ
ਕਸੀਰਾ।

ਸੱਯਦ–ਫੇਰ ਬੁਝਾਰਤ, ਸੱਜਨਾਂ ਬੁਝਾਰਤ ਖੋਹਲ।

ਸਿਪਾਹੀ–ਖੁੱਲ੍ਹੇ ਬੁਝਾਰਤ, ਇਹ ਫੇਰ ਬੁਝਾਰਤ ਹੈ। ਦਫਤ੍ਰ ਲਿਖੇ ਗਏ, ਬੁਝਾਰਤ ਬੁਝਾਰਤ ਹੀ ਰਹੀ। ਕਾਜ਼ੀ,ਮੁੱਲਾਂ, ਪੰਡਤ, ਪਾਂਧੇ, ਗਜ਼ਾਨੀ ਪੜ੍ਹੇ ਲੋਕ ਦਿਨ ਰਾਤ ਖੁਹਲਦੇ ਹਨ, ਦਫਤਰ ਤੋਲਦੇ ਹਨ, ਕਥਾ ਵਜਾਖਜਾਨ ਦੇ ਪ੍ਰਕਾਸ਼ ਕਰਦੇ ਹਨ, ਪਰਹਾਇ! ਬੁਝਾਰਤ ਨਹੀਂ ਖੁਲ੍ਹਦੀ। ਬੁਝਾਰਤ ਬੁਝਾਰਤ ਹੈ। ਸੀਨੇ ਤੋਂ ਸੀਨੇ ਨੂੰ ਤ੍ਰੁੱਪਦੀ ਹੈ, ਸੈਨਤਾਂ ਦੀ ਤਾਰ ਤੇ ਟੁਰਦੀ ਹੈ, ਅੱਖ ਮਟੱਕਿਆਂ ਦੀ ਸੜਕ ਉੱਤੇ ਫਿਰਦੀ ਹੈ। ਬੁਝਾਰਤ ਖੁਲ੍ਹਦੀ ਹੈ, ਪਰ ਅੰਦਰ ਵੜਦੀ ਫੇਰ ਬੁਝਾਰਤ ਹੋਜਾਂਦੀ ਹੈ। ਜਦੋਂ ਖੁਲ੍ਹ ਗਈ ਤਾਰ, ਖੁਲ੍ਹਗਈ, ਨਾ ਧੁਨ, ਨਾ ਧੁਨਕਾਰ। ਕੱਸੀ ਰਹੇ ਤਾਰ,ਖਿੱਚੀਰਹੇ,ਵਲ ਵਲੇਂਦੀਰਹੇ, ਤਾਂ ਇਲਾਹੀ ਨਾਦ।ਮੈਂ ਕੀਖੋਹਲਾਂ? ਖੋਲ੍ਹਣ ਦੇ ਦਾਵੇਦਾਰਾਂ ਦੀਆਂ ਉਮਰਾ ਸੇਵਾ ਕੀਤੀਆਂ, ਕੰਨਸੁਣ ਸੁਣਕੇ ਘਸ ਲੱਥੇ,ਤੇ ਮਗਜ਼ ਸਮਝ ਸਮਝਕੇ ਪਤਲਾਪੈਗਿਆ,ਬੁਝਾਰਤ ਨਾ ਖੁੱਲ੍ਹੀ, ਬਣੇ ਤਾਂ ਕੀ ਬਣੇ ? ਓਹੋ ਜੇਹੇ ਬੋਲਣਹਾਰ, ਪੜ੍ਹੇ ਤੋਤੇ ਪੜ੍ਹਾ ਦਿੱਤੀ ਡਾਰ। ਪੜ੍ਹ ਗਈਆਂਡਾਰਾਂ, ਪਰ ਪੜ੍ਹਦੇ ਤੋਤੇ, ਜੋ ਪੜ੍ਹਦੇ ਸੋ ਨਹੀਂ ਬੁਝਦੇ। ਤੋਤੇ ਦਾ ਪੜ੍ਹਿਆ ਫੇਰ ਬੁਝਾਰਤ ਰਹੀ, ਅਨਪੜ੍ਹੇ ਤੋਤੇ ਨੂੰ ਪੜ੍ਹੇ ਤੋਤੇ ਦੀ ਲਟਪਟ ਪੈਂਤੀ ਬੁਝਾਰਤ, ਤੇ ਪੜ੍ਹੇ ਤੋਤੇ ਨੂੰ ਪੜ੍ਹਦਿਆਂ ਸੁਣਦਿਆਂ ਬੁਝਾਰਤ। ਗੱਲ ਹੋਈ ਨੁਕਤਾ, ਬਿੰਦੀ ਲਗੀ ਹੋਈ ਕਿਸੇ ਦੇ ਮੱਥੇ। ਮੱਥੇ ਨਾਲ ਠਹਕੇ ਮੱਥਾ, ਲੱਗ ਜਾਏ ਬਿੰਦੀ। ਬਿੰਦੀ ਦੇ ਖੋਹਲਿਆਂ, ਫੇਰ ਬਿੰਦੀਆਂ ਭਾਵੇਂ ਨਿੱਕੀਆਂ,ਜਿਉਂ ਜਿਉਂ ਖੋਹਲੋ ਬਿੰਦੀਆਂ। ਸੋ ਬੁਝਾਰਤ ਹੀ ਬੁਝਾਰਤ ਹੈ।

ਸੱਯਦ–(ਹਾਹੁਕਾ ਲੈਕੇ) ਯਾਰਾ ਕੀ ਹੋਗਿਆ, ਤੂੰ ਤਾਂ ਕਾਯਾਂ ਪਲਟ ਹੋਗਿਆ। ਕੁਝ ਤਾਂ ਦਸ ?

ਸਿਪਾਹੀ–ਦੱਸਾਂ ਹੀ ਦੱਸਾਂ, ਪਰ ਕੀ ਦੱਸਾਂ ? ਹੱਛਾ ਦੱਸਾਂ ? ਸੱਜਨ ਜੀ ! ਮੈਂ ਸਿੱਖ ਹੋਗਿਆ ਹਾਂ।

---

ਸੱਯਦ–ਇਹ ਫੇਰ ਬੁਝਾਰਤ ਹੈ।

ਸਿਪਾਹੀ–ਇਹੋ ਤਾਂ ਮੈਂ ਆਖਦਾ ਹਾਂ।

ਸੱਯਦ–ਹੱਛਾ ਬਈ ਨਾ ਦੱਸ। ਇਹ

ਤਾਂ ਅਸਾਂ ਬੀ ਬੁਝ ਲਿਆ ਹੈ ਕਿ:-

ਤੂੰ ਪਾਯਾ ਹੈ ਤੂੰ ਪਾਯਾ ਹੈ
ਪਰ ਸਾਥੋਂ ਖੂਬ ਛਿਪਾਯਾ ਹੈ।

ਚਲੋ ਤੇਰੇ ਹੀ ਦਰਸ਼ਨ ਮੇਲੇ ਕਰਯਾ ਕਰਾਂਗੇ, ਤੇਰੇ ਵਿੱਚੋਂ ਹੀ ਖੁਸ਼ਬੋ ਲੈਕੇ ਖੀਵੇ ਹੋ ਰਿਹਾ ਕਰਾਂਗੇ। ਸਾਨੂੰ ਬੀ ਇਕ ਲਪਟਦਾ ਚਸਕਾ ਹੈ। ਸਿੱਧੀ ਆ ਗਈ ਕੀ, ਫੁਲਾਂ ਵਿਚ ਵਾਸਾ ਪਾਕੇ ਫੁਲਾਂ ਵਿਚੋਂ ਆ ਗਈ ਤਾਂ ਕੀ। ਅਸਾਂ ਲਪਟ ਲੈਣੀ ਹੈ। ਅਸਾਂ ਅਤਰ ਨਹੀਂ ਕੱਢਣੇ, ਅਤਰਾਂ ਦੀ ਰਸਾਇਣ ਨਹੀਂ ਲੱਭਣੀ, ਖੁਸ਼ਬੋ ਲੈਣੀ ਹੈ। ਹਾਂ, ਸਮੁੰਦਰ ਅੱਪੜਨਾ ਹੈ, ਸਿਧੇ ਅੱਪੜ ਗਏ ਤਾਂ ਕੀਹ ਜੇ ਕਿਸੇ ਕੂਲ, ਨਾਲੇ, ਨਦੀ,ਦਰਯਾ ਨਾਲ ਰਲਕੇ ਜਾ ਮਿਲੇ ਤਾਂ ਕੀਹ ?

ਸਿਪਾਹੀ–ਕਿਉਂ ਬਈ, ਖੁਸ਼ਬੋ ਕਿਸੇ ਦੇ ਕੈਦ ਦੀ ਨਹੀਂ।

ਸੱਯਦ–ਸਾਨੂੰ ਜੇ ਘਰ ਬੈਠਿਆਂ ਆਵੇ ਤਾਂ। ਅੱਜ ਤੂੰ ਨਹੀਂ ਆਯਾ ਤਾਂ ਸੱਦ ਘੱਲਿਆ ਹੈ। ਕੱਲ੍ਹ ਤੋਂ ਹੁਣ ਤੇਰੇ ਦਰ-ਸ਼ਨ ਨੂੰ ਆਪ ਚੱਲਿਆ ਕਰਾਂਗੇ। ਲੋਕ ਲਾਜ ਦੇ ਸਿਰ ਪਾਨੇ ਹਾਂ ਅੱਜ ਖੇਹ। ਜੋ ਕਹਣਗੇ ਸੋ ਕਹਣ, ਪਏ ਕਹਣ।

ਸਿਪਾਹੀ–(ਹੱਸਕੇ) ਐਉਂ ਨਾ ਬਈ।

ਸੱਯਦ–ਤੇ ਹੋਰ ਕਿਸਤਰਾਂ ?

ਸਿਪਾਹੀ–ਦੋਵੇਂ ਹੋਏ ਨਾ ਯਾਰ, ਦੋਵੇਂ ਹੋਈਏ ਸੰਗੀ ਸਤਸੰਗੀ।

ਸੱਯਦ–ਫੇਰ ਫੜ ਬਾਂਹ।

ਸਿਪਾਹੀ–ਮੈਂ ਸਿੱਖ ਹੋਇਆ ਹਾਂ,ਤੂੰ ਬੀ ਸਿੱਖ ਹੋ।ਫੜਾ ਬਾਂਹ ਜਿਸ ਮੇਰੀਫੜੀਓਸਨੂੰ।

ਸੱਯਦ–ਤੂੰ ਫੜਕੇ ਫੜਾ ਦੇਹ, ਚੱਲ।

ਸਿਪਾਹੀ–ਚੱਲ, ਨਹੀਂ ਬਈ 'ਸੰਸਾ ਨਦੀ' ਤਰ ਲੈ ਨਾਂ ਪਹਲੇ।

ਸੱਯਦ–ਤਰਾ ਲੈ। ਦੱਸ ਕਿਵੇਂ ਤਰਾਂ?

ਸਿਪਾਹੀ–ਮੈਂ ਸਿੱਖ ਹੋਇਆ ਹਾਂ। ਕੇਸ ਰੱਖੇਹਨ,ਅੰਮ੍ਰਿਤਛਕਿਆਹੈ,ਤੂੰਤਯਾਰ ਹੈਂ?

ਸੱਯਦ–ਮੇਰੀ ਅੰਦਰਲੀ ਲਗੀ ਨੂੰ ਠੰਢ ਪਾ। ਕੋਈ ਸ੍ਵਾਂਤ ਬੂੰਦ ਦੇਕੇ ਪਕਾ। ਕੇਸ ਰਖਾ ਚਾਹੇ ਅੰਮ੍ਰਿਤ ਛਕਾ।

ਸਿਪਾਹੀ–ਬਈ ਠੰਢ ਤਾਂ ਪੈ ਜਾਊ, ਪਰ ਫੇਰ ਰਹੁ ਰੀਤਾਂ ?

ਸੱਯਦ–ਜਿਸ ਦੇ ਆਖੇ ਠੰਢ ਪਊ,ਜਿਸ ਦੇ ਮੇਲਿਆਂ ਮਨ ਠਰੂ,ਉਸਦੇ ਸਾਰੇ ਕਹਣੇ ਮੁੱਲ ਵਾਲੇ ਤੇ ਮੰਨਣੇ। ਉਹ ਰਹਬਰ ਰਸਤੇ ਦਾ, ਭੁਲ ਓਥੇ ਕਿੱਥੇ ? ਉਹ ਜੋ ਆਖੇ ਓਹ ਮਰਯਾਦਾ, ਇਹ ਤਾਂ ਰਾਹ ਹੀ ਇਸ਼ਕ ਦਾ ਹੋਇਆ ਚੂੰ ਚਰਾ ਕਾਹਦੀ ?

ਸਿਪਾਹੀ–ਮੈਂ ਤਾਂ ਅੜੀ ਕੀਤੀ ਸੀ।

ਸੱਯਦ–ਸਾਰੀ ਗੱਲ ਸੁਣਾ ਨਾ ਬਈ।

ਸਿਪਾਹੀ–ਸੁਣੋਂ ! ਮੈਨੂੰ ਪਿੰਡ ਦੇ ਗੱਭਰੂਆਂ ਕਿਹਾ: ਚੱਲ ਬਈ ਤੂ ਬਣ ਸਾਡਾ ਤੁੰਮਨਦਾਰ ਤੇ ਸਾਰੇ ਹੋਈਏ ਕੱਠੇ ਤੇ ਤੁੰਮਨ ਬਣਕੇ ਚੱਲੀਏ, ਇਕ ਜੋਧਾ ਆਯਾ ਹੈ, ਸਿਪਾਹੀ ਰੱਖਦਾ ਹੈ, ਤਲਬਾਂ ਢੇਰ ਦੇਂਦਾ ਹੈ, ਚੱਲ ਓਸਦੇ ਕੋਲ ਭਰਤੀ ਹੋ ਚੱਲੀਏ। ਘਰੀਂ ਬੈਠੇ ਕੀ ਕਰਦੇ ਹਾਂ ? ਤੇਰੇ ਆਸਰੇ ਚਾਰ ਪੈਸੇ ਲੈ ਆਵਾਂਗੇ ਤੇ ਜੇ ਕੋਈ ਨਹੁ ਅੜ ਗਿਆ, ਤੇਰਾ ਰਾਜ ਸਰਦਾਰੀ ਬਣ ਜਾਊ ਤਾਂ ਅਸੀਂ ਤੇਰੇ ਮੁਸਾਹਿਬ ਹੁਦੇਦਾਰ ਬਣਕੇਬੁੱਲੇ ਲੁਟਾਂਗੇ। ਲਓ ਸਾਈਂ ਜੀ ! ਜਾਂ ਅਸੀਂ ਗਏ ਖਿਦਰਾਣੇ ਤੋਂ ਉੱਪਰ ਵਾਰ ਤਾਂ ਓਹ ਜੋਧਾ ਕੌਣ ਸੀ ?

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ !

ਸਾਡੇ ਸਾਰੇ ਲੋਕਾਂ ਦਾ ਗੁਰੂ, ਕਿਸੇ ਦਾ ਸੁਣਿਆਂ ਕਿਸੇ ਦਾ ਮੰਨਿਆਂ ਬਹੁਤਿਆਂ ਦਾ ਆਪ ਧਾਰਿਆ। ਅਨੰਦ-ਪੁਰ ਤਾਂ ਵਰਹਾ ਦਿਨ ਵੈਰੀ ਦੇ ਦੰਦ

ਭੰਨਕੇ ਸਾਥੀਆਂ ਦੇ ਦਿਲ ਛੱਡਣ ਕਰਕੇ ਛੱਡ ਆਯਾ ਸੀ, ਫੇਰ ਚਮਕੌਰ ਉਹ ਤੇਗ ਮਾਰੀ ਸੂ ਕਿ ਦੁਨੀਆਂ ਵਾਰਾਂ ਗਾਊ; ਫੇਰ ਏਥੇ ਆਕੇ ਵਜੀਦੇ ਦੇ ਓਹ ਦੰਦ ਭੰਨੇ ਸੂ ਕਿ ਗਲੂਰੇ ਵਾਂਙੂ ਚਊਂ ਚਊਂ ਕਰਦਾ ਮੁੜ ਗਿਆ ਹੈ। ਅਸੀਂ ਜਾਕੇ ਕੀ ਡਿੱਠਾ ਕਿ ਓਹ ਤਾਂ ਸਾਡਾ ਗੁਰੂ ਹੈ, ਤੇ ਅਸੀਂ ਗੁਰੂ ਦੇ ਘਰ ਭਰਤੀ ਹੋ ਗਏ ਹਾਂ । ਖਾਣ ਪੀਣ ਨੂੰ ਖੁਲ੍ਹਾ ਮਿਲੇ, ਪਰ ਤਲਬਾਂ ਖੇਚਲ ਨਾਲ । ਖੈਰ ਮਤਲਬ ਦੀ ਗੱਲ ਇਹ ਹੈ ਕਿ ਮੈਨੂੰ ਤਾਂ ਦਰਸ਼ਨ ਕਰਦਿਆਂ ਕੁਛ ਹੋ ਗਿਆ ਸੀ, ਜੋ ਠਰਕ ਮੁੱਢ ਦਾ ਅੰਦਰ ਸੀ ਓਹ ਪਗ ਆਯਾ। ਜਿਉਂ ਜਿਉਂ ਸੇਵਾ ਕੀਤੀ ਮੇਰਾ ਚਾਉ ਤੇ ਖਿੱਚ ਵਧਦੀ ਗਈ; ਤਲਬ ਤੇ ਸਰਦਾਰੀਆਂ ਦੇ ਸੁਪਨੇ 'ਸਪਨੇ' ਹੋ ਗਏ, ਟੁੱਟਕੇ ਸੇਵਾ ਵਿਚ ਚਾਉ, ਪਜਾਰ ਤੇ ਦਰਸ਼ਨਾਂ ਵਿਚ ਸਿੱਕ ਤੇ ਪ੍ਰੇਮਭਾਉ ਵੱਸ ਗਿਆ । ਪਹਲਾ ਅਸਰ ਇਹ ਹੋਯਾ ਕਿ ਜਗਤ ਦਾ ਮੋਹ ਟੁੱਟ ਗਿਆ, ਦੂਜਾ ਅਸਰ ਆਪੇ ਦਾ ਮੋਹ ਮਾਤ ਪੈ ਗਿਆ, ਤੇ ਕੁਛ ਹੋਗਿਆ। ਕੀਹ ਹੋ ਗਿਆ ? ਕੁਝ ਆਪਾ ਸੁਆਦ ਵਿਚ; ਉਚਜਾਣ ਵਿੱਚ; ਕਿਸੇ ਲਗਨ ਵਿਚ—ਖਬਰੇ ਕਿਸ ਵਿਚ ਬੁਝਾਰਤ ਹੈ—ਕਿਸੇ ਹੋਰਵੇਂ ਡੌਲ ਵਿੱਚ ਹੋ ਗਿਆ ਜੋ ਕਹੀ ਨਹੀਂ ਜਾਂਦੀ।

ਅੰਤ ਸਾਰਾ ਜਥਾ ਸਤਿਗੁਰੂ ਦੇ ਸਾਹਮਣੇ ਹੋ ਗਿਆ ਮਾਯਾ ਬਦਲੇ, ਓਹ ਪਾਤਸ਼ਾਹ ਹਨ ਦੀਨ ਦੁਨੀ ਦੇ, ਪਰ ਚੋਜੀ ਹਨ; ਮਾਯਾ ਆਉਂਦੀ ਹੈ ਲੁਟਾ ਦੇਂਦੇ ਹਨ, ਨਹੀਂ ਆਉਂਦੀ ਤਾਂ ਕੜਾਕੇ ਵਿਚ ਖੁਸ਼ ਰੰਹਦੇ ਹਨ; ਜੱਥੇ ਨੇ ਤਾਂ ਵਿਗਾੜੀ,ਪਰ ਮੇਰੇ ਅੰਦਰ ਆਪ ਹੋ ਬੈਠਾ ਮੈਂ ਆਖਿਆ: ਸਿੱਖੀ ਦਾਨ ਕਰ,ਅਪਨਾ-ਲੈ, ਮੈਨੂੰ ਦੇਹ ਨਾ ਕੁਛ, ਮੈਨੂੰ ਲੈ ਲੈ, ਮੇਰੀ ਸੇਵਾ ਨਾ ਖਰੀਦ, ਮੈਨੂੰ ਖਰੀਦ ਲੈ। ਇਹ ਸੁਣਕੇ ਹੱਸ ਪਏ ਤੇ ਕਹਣ ਲੱਗੇ; 'ਨਿਹਾਲ'। 'ਨਿਹਾਲ' ਕਹਣਾ ਸੀ ਕਿ ਮੇਰੇ ਲੂੰ ਲੂੰ ਵਿਚ ਝਰਨਾਟ ਛਿੜੀ, ਇਕ ਝੂਟਾ ਆਯਾ,ਅੱਖ ਤੇ ਹੋਵੇ ਫੋਲਾ ਤੇ ਓਹ ਤ੍ਰਟਕੇ ਢ ਪਵੇ ਤੇ ਦਿੱਸ ਪਵੇ ਸੰਸਾਰ । ਐਉਂ ਮੈਨੂੰ ਹੋਇਆ ਕਿ ਕੋਈ ਅਕਹ ਸੁਆਦ ਦਿੱਸ ਪਿਆ, ਬੱਸ ! ਮੈਂ ਕੀ ਕਹਾਂ ?

ਫੇਰ ਹੁਕਮ ਹੋਇਆ ਅੰਮ੍ਰਿਤ ਛਕ।

ਮੈਨੂੰ ਫੇਰ ਨੀਚਤਾ ਫੁਰੀ, ਮੈਂ ਕਿਹਾ ਪਾਤਸ਼ਾਹ ! ਮੈਨੂੰ ਕੁਛ ਹੋਰ ਛਕਾਓ।

ਹੁਕਮ ਹੋਇਆ—ਕੇਸ ਰੱਖ, ਅੰਮ੍ਰਿਤ ਛਕ।

ਮੈਨੂੰ ਫੇਰ ਨੀਚਤਾ ਫੁਰੀ ਤੇ ਫੇਰ ਮੋੜ ਕੀਤਾ, ਆਖਯਾ: ਪਾਤਸ਼ਾਹ ! ਕੇਸਾਂ ਨਾਲ ਕੀ ਕਰੋਗੇ ? ਹੱਸ ਪਏ ਤੇ ਚੋਜੀ ਜੀ ਕਹਣ ਲੱਗੇ, ਨਾਰਕੀ ! ਓ ਨਾਰਕੀ ! ਨਰਕ ਵਿਚੋਂ ਤੈਨੂੰ ਧੂਹ ਕੱਢਾਂਗੇ ? ਮੈਂ ਫੇਰ ਢੀਠਤਾ ਕੀਤੀ ਤੇ ਆਖਿਆ: ਪਾਤਸ਼ਾਹ ! ਮੇਰੀ ਦਾੜ੍ਹੀ ਜੁ ਹੈ। ਹੱਸ ਪਏ ਤੇ ਕਹਣ ਲੱਗੇ:—ਅਸਾਂ ਉੱਪਰ ਨੂੰ ਲਿਜਾਣਾ ਹੈ। ਮੈਂ ਕੀ ਸਮਝਾਂ ਕਿ ਕੀਹ ਪਏ ਲਖੌਂਦੇ ਹਨ। ਫੇਰ ਮੈਂ ਪੁਛਿਆ ਜੀ ਕੇਸਾਂ ਦਾ ਗੁਣ ?

ਆਖਣ ਲੱਗੇ: ਮੇਰੀ ਖੁਸ਼ੀ । ਮੈਂ ਆਖਿਆ ਜੀ,ਮੇਰਾ ਲਾਭ?ਕਹਣ ਲੱਗੇ, ਤੇਰਾ ਲਾਭ ਮੇਰੀ ਖੁਸ਼ੀ। ਮੈਂ ਢੀਠ ਨੇ ਫੇਰ ਚੁਕ ਆਖਿਆ, ਜੀ ਹੋਰ ਕੋਈ ? ਇਸ ਵੇਲੇ ਆਪਨੂੰ ਅਚਾਨਕ ਸੱਦ ਆ

ਗਈ ਤੇ ਟੁਰ ਗਏ ਤੇ ਰਾਧਾ ਸਿੰਘ ਜੀ ਜੋ ਆਪ ਦੇ ਨਾਲ ਸਨ, ਮੇਰੇ ਪਾਸ ਬਹ ਗਏ। ਕਹਣ ਲੱਗੇ "ਸੱਜਨਾਂ! ਰੱਬੀ ਰਜ਼ਾ ਵਿਚ ਕਿਉਂ ਦਖਲ ? ਹਰਿ ਜਨ ਰਮਜ਼ ਦੇਂਦੇ ਹਨ, ਰਾਜ਼ ਨਹੀਂ ਦੇਂਦੇ। ਮੈਂ ਕਿਹਾ, ਹੇ ਤਾਰਿਆ ! ਤਾਰ ਦੇਹ ਖਾਂ। ਓ ਬੋਲੇ ਜੋ ਰਸ, ਜੋ ਆਤਮ ਰੰਗ ਤੈਨੂੰ ਚੜ੍ਹ ਰਿਹਾ ਹੈ ਇਸਦੀ ਰਾਖੀ ਕੇਸ ਹਨ। ਜਿਵੇਂ ਰੂੰ ਦੀ ਰਜ਼ਾਈ ਪਾਈ ਦੀ ਹੈ ਕਿ ਸਰੀਰ ਦੀ ਨਿੱਘ ਬਚੀ ਰਹੇ, ਜਿਸ ਤਰਾਂ ਗਰਮ ਆਸਣ ਰੋਟੀ ਤੇ ਪਾਈ ਦਾ ਹੈ ਕਿ ਇਸਦੀ ਗਰਮੀ ਛੇਤੀ ਨਾ ਉੱਡੇ, ਇਸੇ ਤਰਾਂ ਆਤਮ ਸ਼ਕਤੀ ਦੀ ਗੱਲ ਹੈ।

ਅੰਦਰੋਂ ਆਤਮ ਸ਼ਕਤੀ ਉਦੈ ਹੁੰਦੀ ਹੈ, ਉਸਦਾ ਮੁੱਢ ਸਿਰ ਵਿਚ ਹੈ। ਸਾਰੇ ਸਰੀਰਕ ਤੇ ਮਾਨਸਕ ਬਲਾਂ ਦਾ ਕਾਰਖਾਨਾ ਸਿਰ ਵਿਚ ਹੈ। ਦਾਮਨਿਕ ਸ਼ਕਤੀਆਂ ਤੇ ਬਿਜਲੀ ਹਾਰ ਤ੍ਰਿੱਖੀਆਂ ਤਾਕਤਾਂ ਸਰੀਰ ਦੀਆਂ ਤੇ ਮਨ ਦੀਆਂ ਦਾ ਕੇਂਦਰ ਸਿਰ ਵਿਚ ਹੈ। ਸਾਰੇ ਸਰੀਰ ਦਾ ਕਾਬੂ ਸਿਰ ਵਿਚ ਹੈ। ਸਾਰੇ ਸਰੀਰ ਦੀ ਚਾਲ ਚੇਸ਼ਟਾ ਹਰਕਤ ਸਿਰ ਦੇ ਵਿਚਕਾਰਖਾਨਾ ਰੱਖਦੀ ਹੈ। ਸਾਰੀ ਪ੍ਰਤੀਤੀ ਮਲੂੰਮੀ ਪੀੜ, ਰਸ, ਸੁਆਦ ਦਾ ਸਿਰ ਵਿਚ ਇਕ ਤਰਾਂ ਦਾ ਅਪਨਾ ਪ੍ਰਬੰਧ ਰੱਖਦੀ ਹੈ। ਹੁਣ ਸਿਰ ਦੀਆਂ ਸਾਰੀਆਂ ਸੂਖਮ ਦਾਮਨਕ ਰੌਆਂਦਾ ਕੋਈ ਰਾਖਾ ਲੋੜੀਏ ਜੋ ਉਨ੍ਹਾਂ ਨੂੰ ਉੱਡਣ ਨਾ ਦੇਵੇ, ਜ਼ਾਇਲ ਨਾ ਹੋਣ ਦੇਵੇ। ਜਿਵੇਂ ਪਾਣੀ ਦਾ ਦੇਗਚਾ ਤੂੜੀ ਵਿਚ ਨੱਪਿਆਂ ਉਸਦੀ ਨਿੱਘ ਨੂੰ ਨਹੀਂ ਉਡਣ ਦੇਂਦਾ, ਤਿਵੇਂ ਸਿਰ ਵਿਚ ਪੈਦਾ ਹੋਈਆਂ ਦਾਮਨਿਕ ਸ਼ਕਤੀਆਂ ਨੂੰ ਕੇਸ ਉੱਡਣ ਨਹੀਂ ਦੇਂਦੇ। ਕੁਦਰਤ ਨੇ ਕੇਸ ਏਸ ਵਾਸਤੇ ਪੈਦਾ ਕੀਤੇ ਹਨ ਕਿ ਸਿਰ ਦੇ ਉੱਪਰ ਉਹ ਢਕਾਉ, ਉਹ ਸਾਮਾਨ ਰੱਖਜਾ ਦਾ ਆਪੂੰ ਰਹੇ ਕਿ ਜੋ ਦਾਮਨਿਕ ਸ਼ਕਤੀ ਨੂੰ ਜ਼ਾਇਲ ਨਾ ਹੋਣ ਦੇਵੇ, ਵਜਰਥ ਨਾ ਉੱਡਣ ਦੇਵੇ, ਤਾਂਕਿ ਮਨ ਦੇ ਅਧੀਨ ਸਾਰੀ ਦੀ ਸਾਰੀ ਤਾਕਤ ਜੋ ਦਿਮਾਗ਼ ਵਿਚੋਂ ਆਉਂਦੀ ਹੈ, ਕਾਯਮ ਰਹੇ ਤੇ ਮਾਨਸਕ ਕਮਜ਼ੋਰੀ ਨਾ ਪਵੇ। ਤੁਸਾਂ ਸੁਣਿਆਂ ਹੋਊ ਕਿ ਕੋਈ ਬੀਮਾਰ ਹੋਵੇ ਤਾਂ ਹਕੀਮ ਆਖਦੇ ਹਨ 'ਤਬੀਅਤ' ਬੀਮਾਰੀ ਨਾਲ ਲੜ ਰਹੀ ਹੈ ਤੇ ਆਖਦੇ ਹਨ, ਬੁਹਰਾਨ ਦਾ ਦਿਨ ਆਉਂਦਾ ਹੈ, ਜਿਸ ਦਿਨ ਖਾਸ ਘੋਲ ਹੁੰਦਾ ਹੈ ਤਬੀਅਤ ਤੇ ਬੀਮਾਰੀ ਦਾ; ਤਬੀਅਤ ਜਿੱਤ ਜਾਵੇ ਤਾਂ ਰੋਗ ਹਟਜਾਂਦਾ ਹੈ। ਮੈਨੂੰ ਦੱਸਿਆ ਗਿਆ ਕਿ ਇਹ ਜੋ ਤਬੀਅਤ ਦੀ ਤਾਕਤ ਹੈ, ਇਹ ਉਨ੍ਹਾਂ ਸੂਖਮ ਦਾਮਨਿਕ ਰੌਆਂ ਦੇ ਆਸਰੇ ਹੈ ਜੋ ਸਿਰ ਵਿੱਚ ਮਨ ਤੋਂ ਹੁੰਦੀਆਂ ਹਨ। ਉਹਨਾਂ ਦਾਮਨਿਕ ਤਾਕਤਾਂ ਦਾ ਸਾਂਭਣਾਂ, ਸੰਭਾ-ਲਨਾਂ, ਜ਼ਾਯਾ ਹੋਣੋਂ ਰੋਕਣਾ ਜ਼ਰੂਰੀ ਹੈ ਤੇ ਕੁਦਰਤ ਨੇ ਓਸਦਾ ਆਪ ਉਪਰਾਲਾ ਕੀਤਾ ਹੈ ਜੋ ਉਸਦੇ ਰੱਖਕ ਕੇਸ ਉਪਜਾਏ ਹਨ। ਮਨ ਦੀਆਂ ਦਾਮਨਿਕ ਤਾਕਤਾਂ ਦੀ ਸੋਝੀ ਫਕੀਰਾਂ ਨੂੰ ਹੁੰਦੀ ਹੈ, ਸੋ ਤੁਸੀਂ ਦੇਖ ਲਓ ਕਿ ਰਾਮ, ਕ੍ਰਿਸ਼ਨ, ਬੁਧ, ਪੂਰਬ, ਪੱਛਮ ਉੱਤ੍ਰ, ਦੱਖਣ ਤੇ ਸਭ ਸਮੇਂ ਦੇ ਫਕੀਰਾਂ ਨੇ ਕੇਸ ਰੱਖੇ ਹਨ। ਓਹਨਾਂ ਨੂੰ ਪਤਾ ਹੈ ਕਿ ਕੁਦਰਤਨ ਪ੍ਰਾਪਤ ਤਾਕਤਾਂ ਤੇ ਫੇਰ ਸਾਡੇ ਸਾਧਨਾਂ ਯਾ ਉੱਪਰੋਂ ਮੇਹਰਾਂ ਨਾਲ ਸੂਖਮ ਦਾਮਿ-ਨਿਕ ਤੇ ਮਿਕਨਾਤੀਸੀ ਕਿਸਮਦੀਆਂ ਵਧ ਗਈਆਂ ਸ਼ਕਤੀਆਂ ਸਿਰ ਦੇ ਅੰਦਰ ਜਨਮ ਰਖਦੀਆਂ ਹਨ, ਸਿਰ ਸਭ ਤਾਕਤਾਂ ਦਾ ਮਾਨੋਂ ਖਜ਼ਾਨਾ ਹੈ, ਸੋ ਉਸਦੇ

ਉਦਾਲੇ ਰੱਖਜਾ ਦਾ ਸਾਮਾਨ—ਜੋ ਕਾਦਰ ਨੇ ਰਚਜਾਹੈ,—ਰੱਖਣਾ ਚਾਹੀਏ ਤੇ ਉਸਦਾ ਪੂਰਨ ਲਾਭ ਉਠਾਣਾ ਚਾਹੀਏ, ਤਾਂਕਿ ਜੋ ਤਾਕਤ ਐਵੇਂ ਜ਼ਾਇਆ ਹੋਣੀ ਹੈ ਉਹ ਕਾਸਨੂੰ ਹੋਵੇ।"

ਸੱਯਦ—ਹੈ ਠੀਕ! ਗੱਲ ਮੇਰੇ ਦਿਲ ਲੱਗੀ ਹੈ, ਮੇਰੇ ਸਾਈਂ ਲੋਕਾਂ ਦੇ ਬਾਉਰੀਆਂ ਹੋ ਗਈਆਂ ਸਨ,ਤਾਂ ਮੈਂ ਪੁੱਛਿਆ, ਹਜ਼ੂਰ! ਇਹ ਕੀ ਹੈ? ਤੇ ਕਿਉਂ ਲੰਮੇ ਕੀਤੇ ਹਨ ਇਹ ਕੇਸ? ਆਖਣ ਲੱਗੇ: ਭੋਲਿਆ! ਸਰਵੀਆਂ ਥਾਵਾਂ ਤੇ ਹਰੇ ਹਰੇ ਆਪੇ ਉੱਗਤੇ ਉੱਚੇ ਹੋ ਆਉਂਦੇ ਹਨ।' ਮੈਂ ਤਦੋਂ ਨਾ ਸਮਝਿਆ ਕੀ ਆਖਦੇ ਹਨ? ਅੱਜ ਸੋਝੀ ਆਈ ਕਿ ਸਿਰ ਸਰਵਾ ਥਾਂ ਹੈ। ਸਭ ਸੂਖਮ ਤਾਕਤਾਂ ਦਾ ਮੰਬਾ(ਮੁੰਢ)ਹੈ ਤੇ ਏਥੋਂ ਉਪਜੀਆਂ ਤਾਕਤਾਂ ਦੇ ਕਾਇਮ ਰੱਖਣ ਵਾਸਤੇ ਰੱਖਜਾ ਦੀ ਲੋੜ ਹੈ, ਅਰ ਐਸੇ ਸਾਮਾਨ ਦੀ ਲੋੜ ਹੈ ਕਿ ਜੋ ਉਹਨਾਂ ਸ਼ਕਤੀਆਂ ਨੂੰ ਜ਼ਾਇਲ ਹੋਣੋਂ ਤੇ ਉੱਡਣੋਂ ਰੋਕੇ। ਬਹੁਤਖ਼ੂਬ!ਸਾਡੇ ਮੁਹੰਮਦ ਸਾਹਿਬ ਬੀ ਏਸ ਕਰਕੇ ਕੇਸਾਧਾਰੀ ਸਨ, ਤੇ ਸੂਫੀ ਫਕੀਰ ਜੋ ਜਜ਼ਬੇ ਤੇ ਕਣੀਆਂ ਵਾਲੇ ਦੇਖੇ ਸੁਣੇ ਹਨ, ਅਕਸਰ ਕੇਸਾਂ ਵਾਲੇ,ਬਾਉਰੀਆਂ ਵਾਲੇ ਹੋਏ ਹਨ ਇਸ ਗੱਲ ਦੀ ਸੋਝੀ ਫਕੀਰਾਂ ਨੂੰ ਹੈ ਆਮ ਲੋਕਾਂ ਨੂੰ ਨਹੀਂ।

ਸਿਪਾਹੀ—ਫੇਰ ਮੈਨੂੰ ਰਾਧਾ ਸਿੰਘ ਜੀ ਨੇ ਦਸਿਆ ਜਿਵੇਂ ਗਰਮੀ ਤੇ ਨਿੱਘ , ਤਿਵੇਂ ਇਕ ਤਾਕਤ ਹੋਰ ਹੈ, ਬਿਜਲੀ ਯਾ ਓਸ ਦੀ ਇਕ ਹੋਰ ਸ਼ਕਲ ਮਿਕਨਾਤੀਸ। ਓਹ ਜੋ ਬਿਜਲੀ ਬੱਦਲਾਂ ਵਿਚੋਂ ਕੂੰਦੀ ਹੈ,ਓਹ ਇਕ ਸ਼ਕਤੀ ਦਾ ਹੋਰ ਰੂਪ ਹੈ ਤੇ ਓਹ ਸਾਰੇ ਦ੍ਰੱਖਤ ਮਨੁੱਖਾਂ ਪਸ਼ੂ ਪੰਛੀਆਂ ਵਿੱਚ ਵੱਸਦੀ ਹੈ ਤੇ ਓਹ ਜੇ ਕਿਤੇ ਪ੍ਰਗਟੇ ਤਾਂ ਤੁਰਤ ਜ਼ਾਇਲ ਹੋਜਾਂਦੀ ਹੈ। ਉਸ ਸੱਤਜਾ ਦੇ ਕਈ ਰੱਖਜਤ ਸਾਮਾਨ ਹਨ, ਜਿਨ੍ਹਾਂ ਵਿਚੋਂ ਜ਼ਾਇਲ ਨਹੀਂ ਹੁੰਦੀ, ਜੈਸੇ ਕੇਸ। ਫਿਰ ਕਹਣ ਲੱਗੇ ਕਿ ਓਸਤੋਂ ਬੀ ਸੂਖਮ ਤਾਕਤਾਂ ਇਸ ਪ੍ਰਕਾਰ ਦੀਆਂ ਸੀਸ ਵਿਚ ਹਨ ਤੇ ਓਹਨਾਂ ਨੂੰ ਅਸੀਂ ਦਾਮਨਿਕ ਕਰਕੇ ਕਿਹਾ ਹੈ। ਦਾਮਨੀ ਬਿਜਲੀ ਨੂੰ ਆਖਦੇ ਹਨ। ਦਾਮਨਿਕ ਸ਼ਕਤੀਆਂ ਬੜੀਆਂ ਜ਼ਬਰਦਸਤ ਤਾਕਤਾਂ ਨੂੰ ਕੰਹਦੇ ਹਨ, ਜੋ ਬੜੇ ਥੋੜੇ ਚਿਰ ਵਿੱਚ ਬੜਾ ਭਾਰਾ ਕੰਮ ਕਰ ਸਕਦੀਆਂ ਹਨ ਤੇ ਓਹ ਹੈਨ ਅਰੂਪ ਰੂਪ ਜੇਹੀਆਂ, ਤੇ ਓਹ ਸਭ ਸਾਡੀ ਇੱਛਾ ਸ਼ਕਤੀ ਦੇ ਅਧੀਨ ਹਨ, ਅਸੀਂ ਓਹਨਾਂ ਨੂੰ ਮਰਜ਼ੀ ਨਾਲ ਵਰਤ ਸਕਦੇ ਹਾਂ। ਸਿਰ ਹੈ ਉਹਨਾਂ ਦਾ ਜਨਮ ਅਸਥਾਨ,ਖਜ਼ਾਨਾ ਤੇ ਕਾਬੂ ਅਸਥਾਨ। ਸਿਰ ਦੇ ਉਦਾਲੇ ਕੇਸ ਉਨ੍ਹਾਂ ਤਾਕਤਾਂ ਨੂੰ ਆਪੇ ਉਡਦੇ ਰਹਣੋਂ ਤੇ ਜ਼ਾਇਲ ਹੁੰਦੇ ਰਹਣ ਤੋਂ ਰੋਕਦੇ ਹਨ।

ਹਾਂ, ਅਸੀਂ ਮਨ ਨੂੰ ਖਿੰਡਾਈ ਰਖਦੇ ਹਾਂ ਤੇ ਓਹ ਤਾਕਤਾਂ ਕਮਜ਼ੋਰ ਹੋਜਾਂਦੀਆਂ ਹਨ। ਅਸੀਂ ਜੋ ਕਾਮ ਕ੍ਰੋਧ ਆਦਿਕ ਵਿਕਾਰਾਂ ਵਿੱਚ ਲੱਗਦੇ ਹਾਂ ਤਾਂ ਬੀ ਓਹ ਤਾਕਤਾਂ ਘਟ ਜਾਂਦੀਆਂ ਹਨ। ਤ੍ਰਿਸ਼ਨਾਂ ਦੇ ਜਿਤਨੇ ਕੰਮ ਹਨ ਸਾਰੇ ਖਿੰਡਾਦੇ ਹਨ, ਖਿੰਡਿਆਂ ਓਹ ਬਲ ਘਟਦੇ ਹਨ ਤੇ ਮਨ ਨੂੰ ਕੱਠਿਆਂ ਕੀਤਿਆਂ ਓਹ ਵਧਦੇ ਹਨ। ਤੁਸਾਂ ਡਿੱਠਾ ਹੋਊ ਕਿ ਕ੍ਰੋਧ ਕਰਨ ਦੇ ਮਗਰੋਂ ਸਰੀਰ ਢਿੱਲਾ ਤੇ ਹਫਿਆਂ ਹਾਰ ਹੋ ਜਾਂਦਾ ਹੈ। ਇਸੇ ਤਰਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਸਾਰੇ ਅੰਦ੍ਰਲੀਆਂ ਤਾਕਤਾਂ ਨੂੰ ਥੋੜੇ ਚਿਰ ਵਿੱਚ ਵਰਤ ਸਿੱਟਦੇ ਹਨ ਤੇ ਓਹਨਾਂ ਜ਼ਬਰਦਸਤ

ਤਾਕਤਾਂ ਦੇ ਘਟ ਜਾਣ ਨਾਲ ਸਰੀਰ ਬੀ ਸਿਥਲ ਹੋ ਜਾਂਦਾ ਹੈ । ਓਹੀ ਤਾਕਤਾਂ ਅੰਦਰ ਪ੍ਰਬਲ ਹੋਣ ਤਾਂ ਬੀਮਾਰੀਆਂ ਦੇ ਅਵੈਵ ਜਦ ਅੰਦਰ ਜਾਂਦੇ ਹਨ ਤਦ ਹਰਜ ਨਹੀਂ ਪੁਚਾ ਸੱਕਦੇ, ਤੇ ਓਹ ਤਾਕਤਾਂ ਜਦ ਨਿਰਬਲ ਹੋਣ ਤਦ ਬੀਮਾਰੀ ਦੇ ਅਵੈਵ ਅੰਦਰ ਜਾਕੇ ਬਲ ਪਾ ਲੈਂਦੇ ਹਨ। ਸੋ ਸਰੀਰ ਅਰੋਗ ਰੱਖਣ ਲਈ, ਮਨ ਨੂੰ ਮਜ਼ਬੂਤ ਤੇ ਏਕਾਗ੍ਰ ਰਖਣ ਲਈ, ਮਨ ਦੇ ਵੱਸ ਵਿੱਚ ਸਾਰੀਆਂ ਅੰਦਰਲੀਆਂ ਦਾਮਨਿਕ ਤਾਕਤਾਂ ਰੱਖਣ ਲਈ ਜੋ ਜਦੋਂ ਲੋੜ ਪਵੇ ਜ਼ਬਰਦਸਤੀ ਨਾਲ ਵਰਤ ਸੱਕੇ, ਸਦਾ ਖਿੰਡਾਉ ਦੇ ਕੰਮਾਂ ਤੋਂ ਬਚਨਾਂ ਚਾਹੀਏ। ਐਸਾ ਕਰਨ ਨਾਲ ਤਾਕਤ ਅੰਦਰ ਰਹੇਗੀ ਤੇ ਆਪੇ ਤਾਕਤ ਦੇ ਜ਼ਾਇਲ ਹੁੰਦੇ ਰਹਨ ਨੂੰ ਰਕਣ ਵਾਸਤੇ ਤਾਕਤਾਂ ਦੇ ਉਪਾਜਊ ਮੰਬੇ ਅਰਥਾਤ ਸਿਰ ਨੂੰ ਸਦਾ ਐਸੇ ਸਾਮਾਨਾਂ ਨਾਲ ਕੱਜੇ ਰੱਖਣਾਂ ਚਾਹੀਏ, ਜਿਸ ਨਾਲ ਕਿ ਓਹ ਤਾਕਤ ਜ਼ਾਇਲ ਨਾਂ ਹੋਵੇ, ਅੰਦਰ ਹੀ ਕੈਮ ਰਹੇ। ਉਹ ਕੱਜਣ ਕੇਸ ਹਨ, ਕੇਸ ਉਨ੍ਹਾਂ ਨੂੰ ਉੱਡਣ ਨਹੀਂ ਦੇਂਦੇ, ਫੇਰ ਦਿਮਾਗ਼ ਦੇ ਸਾਰੇ ਰਸਤੇ ਖੁੱਲ੍ਹੇ ਤੇ ਸਾਫ ਬੀ ਰਖਦੇ ਹਨ। ਕੇਸ ਰੱਖ, ਕੇਸਾਂ ਨੂੰ ਸਦਾ ਸਾਫ ਰੱਖ, ਤੁਹਾਡੀਆਂ ਅੰਦ੍ਰਲੀਆਂ ਤਾਕਤਾਂ ਦਾਮਨਿਕ ਸ਼ਕਤੀਆਂ ਸੂਖਮ ਰੌਆਂ ਹੀ ਕੈਮ ਰਹਣਗੀਆਂ, ਜਦੋਂ ਤੁਸੀਂ ਭਜਨ ਕਰੋਗੇ, ਕੋਈ ਸਾਧਨ ਕਰੋਗੇ ਜਿਨ੍ਹਾਂ ਨਾਲ ਮਨ ਇਕਾਗ੍ਰ ਹੁੰਦਾ ਹੈ, ਤਦ ਇਸਦੇ ਇਹ ਅਰਥ ਹਨ ਕਿ ਤੁਸੀਂ ਆਪਣੇ ਅੰਦਰ ਮਾਮੂਲੀਤੋਂ ਵੱਧ ਤਾਕਤ ਪੈਦਾ ਕਰ ਰਹੇ ਹੋ ਅਰ ਬਹੁਤ ਬਲਵਾਨ ਹੋ ਰਹੇ ਹੋ, ਤਦੋਂ ਤੁਹਾਨੂੰ ਰਾਖੀ ਦੀ ਬਹੁਤ ਲੋੜ ਹੈ, ਤਦ ਸਿਰ ਪਰ ਕੇਸ ਹੋਣਗੇ ਤਾਂ ਤਾਕਤਾਂ ਦੀ ਰਾਖੀ ਹੋਵੇਗੀ ਤੇ ਤੁਹਾਨੂੰ ਅੰਦਰੋਂ ਸੋਝੀ ਤੇ ਪ੍ਰਤੀਤ ਹੋ ਆਵੇਗੀ ਕਿ ਠੀਕ ਕੇਸ ਉਹਨਾਂ ਤਾਕਤਾਂ ਦੇ ਰਾਖੇ ਹਨ ਅਰ ਇਨ੍ਹਾਂ ਦਾ ਰੱਖਣਾ ਲਾਭਦਾਇਕ ਹੀ ਨਹੀਂ ਅੱਤ ਆਵੱਸ਼ਕ ਹੈ ਤੇ ਐਸੀ ਲੋੜ ਹੈ ਕਿ ਜਿਸਦੀ ਬੇਪ੍ਰਵਾਹੀ ਕੀਤੀ ਹੀ ਨਹੀਂ ਜਾ ਸਕਦੀ। ਇਥੇ ਆਕੇ ਅੰਦਰੋਂ ਸੋਝੀ ਦੱਸਦੀ ਹੈ ਕਿ ਕੇਸ ਆਤਮ ਜੀਵਨ ਦਾ ਹਿੱਸਾ ਹਨ, ਉੱਚੇ ਰੂਹਾਨੀ ਧਰਮ ਦਾ ਇਕ ਅਸੂਲ ਹਨ । ਸਾਧਾਰਨ ਹਾਲਤ ਵਿੱਚ ਕੇਸ ਰਖੋਗੇ ਤਾਂ ਅੰਦ੍ਰਲੀਆਂ ਸਾਧਾ-ਰਨ ਦਾਮਨਿਕ ਸ਼ਕਤੀਆਂ ਦੀ ਰਾਖੀ ਦੀ ਵਧੀਕ ਲੋੜ ਹੈ, ਕਿਉਂਕਿ ਜਿਤਨਾ ਵਧੀਕ ਤੁਸੀਂ ਬਲ ਸੰਭਾਲੋਗੇ ਉੱਨੇ ਘੱਟ ਬੀਮਾਰ ਹੋਵੋਗੇ, ਤੇ ਜੇ ਬੀਮਾਰ ਹੋਵੋਗੇ ਤਾਂ ਤੀ ਵੱਲ ਹੋਵੋਗੇ, ਇਹ ਸਰੀਰ ਨੂੰ ਸੁਖ ਹੋਸੀ। ਸਾਡਾ ਮਨ ਬੀ ਹਾਵੀ ਵਧੀਕ ਰਹੇਗਾ ਤੇ ਦਬੇਲ ਘੱਟ ਹੋਵੇਗਾ। ਆਮ ਵਰਤਨ ਵਿਚ ਬੀ ਤੁਸੀ ਉੱਚੇ ਤੇ ਹਾਵੀ ਰਹੋਗੇ। ਸੋ ਆਤਮਾ, ਮਨ, ਸਰੀਰ, ਸੁਭਾਵ ਸਾਰੇ ਸੁਖੀ ਰਹਣਗੇ ।'

ਸੱਯਦ—ਹੈ ਤਾਂ ਠੀਕ, ਉਨਾਂ ਦੀ ਗਲ ਦਿਲ ਲੱਗਦੀ ਹੈ, ਪਰ ਸੰਸਾਰ ਸਾਰਾ ਯਾ ਬਹੁਤਾ ਸਿਰ ਮਨਾਂਦਾ ਫਿਰਦਾ ਹੈ, ਫੇਰ ਇਸ ਹਿਸਾਬ ਸਾਰੇ ਮਾੜੇ ਹਨ ?

ਸਿਪਾਹੀ—ਮੈਂ ਬੜਾ ਹੁੱਜਤੀ ਹਾਂ, ਕੇਹੜਾ ਛੇਤੀ ਨਾਲ ਮੰਨ ਜਾਣ ਵਾਲਾ ਹਾਂ, ਚਾਰ ਅੱਖਰ ਬੀ ਢਿੱਡ ਵਿਚ ਹਨ, ਉਹ ਚੈਨ ਲੈਣ ਦੇਂਦੇ ਹਨ ? ਸਾਈਂ ਜੀ! ਮੈਂ ਕਈ ਮਹੀਨੇ ਤੋਂ ਸਤਿਗੁਰਾਂ ਦੇ ਚਰਨਾਂ ਵਿਚ ਹਾਂ, ਉਹਨਾਂ ਦੇ ਸਰੀਰ ਤੇ ਪਹਰੇਦਾਰ ਹਾਂ, ਇਸ ਲਈ ਹਰ ਗੱਲ ਦਾ ਅਵਸਰ ਸਤਸੰਗ ਦਾ ਸਮਾਂ ਮੈਨੂੰ ਲੱਭਦਾ ਰਿਹਾ ਹੈ। ਏਹ ਹੁੱਜਤਾਂ ਮੈਂ ਪੜ੍ਹ ਚੁਕਾ ਹਾਂ ।

ਲਓ ਸੁਣੋਂ:—ਪੜ੍ਹੇ ਹੋਏ ਦੀ ਅਕਲ ਸਦਾ ਲੋਕਾਂ ਵੱਲ ਜਾਂਦੀ ਹੈ,ਅਸੂਲ ਤੋਂ ਤ੍ਰੁੱਪਦੀ ਹੈ ਤੇ ਆਮ ਰੁਚੀ ਵੱਲ ਜਾ ਟਿਕਦੀ ਹੈ, ਆਮ ਲੋਕਾਂ ਨੂੰ ਮੈਂ ਮਾੜੇ ਕਿਹਾ ਹੈ ਨਾ ਚੰਗੇ, ਮੈਂ ਤਾਂ ਕੇਸਾਂ ਦਾ ਭੇਤ ਦੱਸਿਆ ਹੈ ਕਿ ਕੇਸੇ ਸੁਖਦਾਇਕ ਹਨ,ਜ਼ਰੂਰੀ ਹਿੱਸਾ ਹਨ ਸਰੀਰ ਤੇ ਮਨ ਦੀ ਤਾਕਤ ਦੀ ਰਖਯਾ ਦਾ, ਜੋ ਆਪ ਕੁਦਰਤ ਨੇ ਯੋਗ ਥਾਂ ਤੇ ਪੈਦਾ ਕੀਤੇ ਹਨ। ਆਮ ਵਰਤਾਰੇ ਵੱਲ ਤੱਕੋ ਤਾਂ ਫੇਰ ਲਓ ਸੁਣੋਂ,ਤਾਂ ਕੀ ਦੇਖੋਗੇ ਕਿ ਕਾਮ ਕ੍ਰੋਧ ਵਯਾਪ ਰਿਹਾ ਹੈ। ਲੋਕ ਜਾਣਦੇ ਹਨ ਕਿ ਸ਼ਰਾਬ ਜ਼ਹਿਰ ਹੈ, ਪਰ ਆਮ ਪੀਂਦੇ ਹਨ। ਲੋਕ ਜਾਣਦੇ ਹਨ ਕਿ ਕਾਮ ਕ੍ਰੋਧ ਕਾਯਾਂ ਨੂੰ ਗਾਲਦਾ ਹੈ,ਆਮ ਲੋਕ ਕਾਮੀ ਹਨ, ਕ੍ਰੋਧੀ ਹਨ, ਕਿੰਨੇਕੁ ਹਨ ਜੋ ਕਾਮ ਕ੍ਰੋਧ ਦੇ ਹਥੋਂ ਆਪਣੇ ਪੈਰੀਂ ਆਪ ਕੁਹਾੜਾ ਨਹੀਂ ਮਾਰ ਰਹੇ ? ਆਮ ਲੋਕ ਜਾਣਦੇ ਹਨ ਕਿ ਬਹੁਤ ਖਾਣਾ ਉਮਰ ਘਟਾਣਾ ਹੈ, ਸ੍ਵਾਦਿਕ ਭੋਜਨ ਤੇ ਮਠਿਆਈਆਂ ਅੰਤ ਜ਼ਹਿਰ ਦਾ ਕੰਮ ਕਰਦੀਆਂ ਹਨ ਤੇ ਲੋੜੋਂ ਵੱਧ ਅੰਦਰ ਲੈ ਜਾਕੇ ਨਰੋਏ ਰਹਣ ਦੇ ਜੜ੍ਹੀਂ ਤੇਲ ਦੇਂਦੀਆਂ ਹਨ, ਪਰ ਆਮ ਲੋਕ ਇਹ ਭੁੱਲ ਕਰ ਰਹੇ ਹਨ। ਹਕੀਮ ਦੱਸਦੇ ਹਨ ਕਿ ਸੌ ਵਿੱਚੋਂ ਨੜਿੰਨਵੇਂ ਬੀਮਾਰ ਲੋੜ ਤੋਂ ਵੱਧ ਖਾਣ ਦੇ ਕਾਰਣ ਰੋਗੀ ਹੁੰਦੇ ਹਨ, ਹਕੀਮ ਦੱਸਦੇ ਹਨ ਕਿ ਅਫੀਮ ਖਾਣ ਵਾਲਾ, ਹੁੱਕਾ ਪੀਣ ਵਾਲਾ,ਭੰਗ ਉਡਾਣ ਵਾਲਾ ਅਪਣੀ ਕਬਰ ਆਪ ਪੁੱਟਦਾ ਹੈ। ਸਾਰੇ ਅਫੀਮੀ,ਹੁਕੱਈ, ਭੰਗੀ ਇਸ ਗੱਲ ਨੂੰ ਜਾਣਦੇ ਹਨ, ਪਰ ਸਾਰੇ ਵਰਤਦੇ ਹਨ, ਸਾਰੇ ਦੁਖ ਪਾਂਦੇ ਹਨ। ਇੱਕ ਦੁੱਖ ਪਾਂਦਾ ਹੈ ਦੂਜਾ ਵੇਖਦਾ ਹੈ, ਪਰ ਫੇਰ ਨਹੀਂ ਟਲਦਾ। ਫਲ ਕੀ ਹੈ ? ਜੇ ਤੁਸਾਂ ਹਸਾਬ ਲਾਓ ਤਾਂ ਸੌ ਪਿੱਛੇ ਇਕ ਆਧ ਪੂਰਨ ਅਰੋਗ ਨਹੀਂ ਲੱਭੇਗਾ। ਆਮ ਲੋਕ ਆਪੋ ਆਪਣੇ ਟਿਕਾਣੇ ਵਿਚ ਥੋੜੀਆਂ ਬਹੁਤ ਅਹੁਰਾਂ (ਰੋਗ) ਵੇਖਦੇ ਹਨ, ਪਰ ਫੇਰ ਵੀ ਕੋਈ ਫਿਕਰ ਨਹੀਂ ਕਰ ਰਿਹਾ। ਕਥਾ ਸੁਣਦੇ ਹਨ ਕਿ ਸਾਡੇ ਵਡੇ ਭੀਮ ਵਰਗੇ ਕੱਦਆਵਰ ਤੇ ਬਲੀ ਹੁੰਦੇ ਸਨ, ਆਮ ਜਾਣਦੇ ਹਨ ਕਿ ਅਸੀਂ ਆਦਿ ਕਾਲ ਦੇ ਬਜ਼ੁਰਗਾਂ ਦੇ ਕੱਦ ਤੋਂ ਛੋਟੇ ਹੋ ਗਏ ਹਾਂ, ਪਰ ਸਾਰੇ ਓਹਨਾਂ ਵਰਗੇ ਜੀਵਨ ਬਸਰ ਨਹੀਂ ਕਰਦੇ। ਸੋ ਘਰ ਘਰ ਬੀਮਾਰੀ ਹੈ, ਹਰ ਜੀ ਵਿੱਚ ਕਮ-ਜ਼ੋਰੀ ਹੈ,ਮੌਤ ਸਭ ਦੀ ਉਰੇ ਆ ਗਈ ਹੈ। ਜਿੱਥੇ ੧੦੦ ਬਰਸ ਆਮ ਉਮਰ ਹੁੰਦੀ ਸੀ ਉੱਥੇ ਸੌ ਵਰਹੇ ਦਾ ਬੁਢਾ ਕੋਈ ਦਿਸਦਾ ਹੈ। ਫੇਰ ਜੇ ਲੋਕਾਂ ਦੀ ਮੱਤ ਦਾ ਰੌ ਐਸਾ ਹੋ ਗਿਆ ਹੈ ਕਿ ਕਿਸੇ ਗੱਲ ਤੇ ਦੀਰਘ ਵਿਚਾਰ ਨਹੀਂ ਕਰਨੀ, ਜੀਵਨ ਨੂੰ ਕੋਈ ਪਲਟਾ ਦੇਕੇ ਉੱਤਮ ਤੇ ਨਰੋਆ ਨਹੀਂ ਬਣਾਨਾ, ਸੁਖ ਰਹਣੇ ਤੇ ਸੁਖ ਜੀਉੜੇ ਆਲਸੀ ਜੇਹੀ ਲਟਕ ਵਿਚ ਦਿਨ ਬਿਤਾਣੇ ਹਨ, ਤਾਂ ਕਿਆ ਇਹ ਵਤੀਰਾ ਅਸੂਲ ਬਣ ਜਾਏਗਾ ? ਹਕੀਮ ਤੇ ਵੈਦ ਸਰੀਰਕ ਤੇ ਤਬੀਅਤ ਦੇ ਅਸੂਲਾਂ ਦਾ ਪ੍ਰਚਾਰ ਨਹੀਂ ਕਰਨਗੇ, ਅਰ ਉਨ੍ਹਾਂ ਦੇ ਅਸੂਲ ਗ਼ਲਤ ਹੋ ਜਾਣਗੇ ? ਕਦੇ ਨਹੀਂ। ਅਸੂਲ ਅਸੂਲ ਹਨ, ਉਹਨਾਂ ਦੀ ਦਰੁਸਤੀ ਅਜ਼ਲੀ

ਵਰਤਾਰੇ ਗ਼ਲਤੀ ਵਾਲੇ ਗ਼ਲਤ ਹਨ, ਚਾਹੇ ਉਹ ਆਮ ਪ੍ਰਵਿਰਤੀ ਪਾ ਜਾਣ। ਆਮ ਹੋ ਗਈ ਗ਼ਲਤੀ ਕਦੇ ਦਰੁਸਤੀ ਦੀ ਥਾਂ ਨਹੀਂ ਮੱਲ ਸੱਕਦੀ, ਕਦੇ ਉਹ ਠੀਕ ਨਹੀਂ ਹੋ ਸੱਕਦੀ। ਫੇਰ ਫਲ ਜੋ ਹੈ ਉਸ ਲਈ ਹਰ ਕੋਈ ਮੇਹਨਤ

ਤਾਕਤ੍ਹੀਂ ਕਰਦਾ, ਇਕ ਆਦਮੀ ਅਫੀਮੀ ਹੈ, ਇਕ ਸੰਜਮ ਨਾਲ ਸਦਾ ਬੇਨਸ਼ਾ ਜੀਵਨ ਰੱਖਦਾ ਹੈ, ਦੋਵੇਂ ਕਹਿੰਦੇ ਹਨ ਅਸੀਂ ਠੀਕ ਹਾਂ, ਪਰ ਕੁਝ ਵਰਹੇ ਬਾਦ ਇਕ ਬੀਮਾਰ, ਦੂਜਾ ਅਰੋਗ ਤੇ ਸਮਾਂ ਪਾਕੇ ਇਕ ਪਹਲੇ ਮਰ ਜਾਂਦਾ ਹੈ, ਦੂਜਾ ਲੰਮੀ ਉਮਰ ਭੋਗਦਾ ਹੈ, ਇਕ ਦਾ ਬੁਢਾਪਾ ਸੁਖਾਲਾ ਲੰਘਦਾ ੈ, ਦੂਜਾ ਬੁਢਾਪੇ ਵਿੱਚ ਦੁਝ ਦੁਝਕੇ ਮਰਦਾ ਹੈ ਮੌਤ ਆਮ ਵਰਤਾਰਿਆਂ ਦੀਆਂ ਭੁੱਲਾਂ ਕਰਕੇ ਸਸਤੀ ਹੋਗਈ ਹੈ, ਨੇੜੇ ਆ ਗਈ ਹੈ, ਉਮਰ ਦੀ ਔਸਤਨੀਵੀਂ ਉਤਰ ਆਈ ਹੈ ਤੇ ਬੀਮਾਰੀ ਆਮ ਹੋ ਰਹੀ ਹੈ। ਇਹ ਹੋਰ ਵਧੇਗੀ, ਮੌਤ ਹੋਰ ਸੌਖੀ ਹੋ ਜਾਏਗੀ, ਇਲਮ ਵਧਣਗੇ, ਅਕਲਾਂ ਵਧਣਗੀਆਂ, ਸਰੀਰ ਦੇ ਨੇਮਾਂ ਦੀ ਹੋਰ ਸੋਝੀ ਹੋਵੇਗੀ; ਪਰ ਤਦ ਤਕ ਆਮ ਨੂੰ ਲਾਭ ਨਹੀਂ ਹੋਵੇਗਾ ਜਦ ਤਕ ਆਮ ਲੋਕਾਂ ਦੇ ਵਰਤਾਰੇ ਨਹੀਂ ਬਦਲਣਗੇ। ਫੇਰ ਦੂਸਰੀ ਗਲ ਇਹ ਹੋਵੇਗੀ ਕਿ ਆਮ ਲੋਕ ਅਕਲਾਂ ਤੇ ਵਾਕਬੀਆਂ ਵੱਧ ਜਾਣ ਤੇ ਬੀ ਮਨ ਤੇ ਸਰੀਰ ਦੋਹਾਂ ਕਰਕੇ ਸੁਖੀ ਤਦ ਤੱਕ ਨਹੀਂ ਹੋਣਗੇ ਜਦ ਤੱਕ ਕਿ ਮਾਨਸਿਕ ਸ਼ਕਤੀਆਂ ਨੂੰ ਵਿਚਾਰ ਲੈਕੇ ਅਮਲ ਨਹੀਂ ਕਰਨਗੇ, ਸਰੀਰ ਦੇ ਸੁਖ ਤੇ ਆਰਾਮ ਤਦ ਤੱਕ ਮੁਕੰਮਲ ਨਹੀਂ ਜਦ ਤੱਕ ਕਿ ਮਨ ਦੀ ਚਕਿਤਸਾ ਦੀ ਸੋਝੀ ਨਾ ਹੋਵੇ, ਕਿਉਂਕਿ ਮਨ ਸਰੀਰ ਨੂੰ ਚਲਾਣ ਵਾਲਾ ਹੈ ਤੇ ਮਨ ਨਿਰਾ ਪਸ਼ੂ ਮਨ ਨਹੀਂ। ਮਨ ਵਿੱਚ ਗਜਾਨ ਹੈ ਤੇ ਦਾਮਨਿਕ ਸ਼ਕਤੀਆਂ ਦਾ ਕਾਬੂ ਮਨ ਦਾ ਧਰਮ ਹੈ, ਜੇ ਨਹੀਂ ਕਾਬੂ ਪਾਂਦਾ ਤਾਂ ਪਸ਼ੂ ਸਮਾਨ ਹੁੰਦਾ ਹੈ, ਸੋ ਮਨ ਦੀਆਂ ਸ਼ਕਤੀਆਂ ਘਟਦੀਆਂ ਹਨ। ਕਿੱਕੁਰ ਵੱਧਦੀਆਂ ਹਨ, ਕਿਕੂੰ ਜ਼ਾਇਲ ਤੇ ਕਿ ਰਖਜਤ ਹੁੰਦੀਆਂ ਹਨ ? ਅਸੂਲ ਹਨ, ਜਿਨ੍ਹਾਂ ਤੇ ਅਮਲ ਜ਼ਰੂਰੀ ਹੈ। ਜੇ ਅਮਲ ਨਹੀਂ ਹੋ ਰਿਹਾ ਤਾਂ ਅਸੂਲ ਅਟੱਲ ਹਨ, ਜੋ ਉਨ੍ਹਾਂ ਪਰ ਟੁਰਨਗੇ ਸੁਖ ਪਾਣਗੇ, ਇਕ ਟੁਰੇਗਾ ਇਕ ਸੁਖ ਪਾਏਗਾ, ਸਾਰੇ ਟੁਰਨਗੇ ਸਾਰੇ ਸੁਖ ਪਾਣਗੇ। ਸਤਿਗੁਰਾਂ ਨੇ ਤਮਾਕੂ ਮਨ੍ਹਾਂ ਕੀਤਾ ਹੈ, ਇਸ ਵਿੱਚ ਉਨ੍ਹਾਂ ਨੂੰ ਕੀ ਲਾਭ ਹੈ ? ਪਰ ਇਸ ਨਾਲ ਸਰੀਰ ਆਲਸੀ ਹੁੰਦਾ ਹੈ, ਸੂਖਮ ਪੱਠਿਆਂ ਨੂੰ ਵਾਧੂ ਉਛਾਲ ਮਿਲਦਾ ਹੈ ਜੋ ਪਿੱਛੋਂ ਨਿਰਬਲ ਕਰਦਾ ਹੈ, ਸੁਭਾ ਦਲਿੱਦ੍ਰੀ ਹੋ ਜਾਂਦਾ ਹੈ, ਉਮਰ ਘਟਦੀ ਹੈ, ਪਰ ਦੂਜੇ ਪਾਸੇ ਤੱਕੋ ਇਸ ਦਾ ਵਰਤਾਰਾ ਆਮ ਹੋ ਰਿਹਾ ਹੈ ਤੇ ਵਧ ਰਿਹਾ ਹੈ, ਜੋ ਇਕ ਹੜ੍ਹ ਦੀ ਤਰਾਂ ਆ ਰਿਹਾ ਹੈ। ਗੁਰਾਂ ਨੇ ਆਪਣਿਆਂ ਨੂੰ ਬਚਾ ਲਿਆ, ਹੋਕਾ ਦੇ ਦਿੱਤਾ ਹੈ ਬਚੋ। ਜੋ ਬਚਣਗੇ ਸੋ ਸੁਖ ਪਾਣਗੇ, ਆਮ ਜੋ ਇਸਨੂੰ ਵਰਤਣਗੇ ਤਾਂ ਆਮ ਦੀ ਗਲਤੀ ਹੈ, ਇਸਨੇ ਦਰੁਸਤੀ ਨਹੀਂ ਬਣ ਜਾਣਾ। ਕਈ ਪੀਣ ਵਾਲੇ ਕਹਣਗੇ ਕਿ ਇਹ ਬੁਰੀ ਇੱਲਤ ਹੈ; ਪਰ ਛਡਣਗੇ ਨਹੀਂ, ਸੋ ਬੀ ਦੁਖ ਪਾਣਗੇ। ਸਤਿਗੁਰ ਜੀ ਨੇ ਤਾਂ 'ਆਦਰਸ਼ਕ ਇਨਸਾਨ' ਬਨਾਣਾ ਹੈ, ਜੋ:-

ਸ਼ਰੀਰ ਦਾ ਅਰੋਗ ਹੋਵੇ,<br>
ਮਨ ਦਾ ਨਰੋਆ ਹੋਵੇ, ਤੇ<br>
ਆਤਮਾ ਦਾ ਅਰੋਗ,<br>
ਤੇ ਬਲਵਾਨ ਹੋਵੇ।

ਗੁਰਾਂ ਨੇ ਆਦਰਸ਼ਕ ਇਨਸਾਨ, ਨਿਰਭੈ, ਨਿਰਛਲ, ਆਤਮ ਰੌ ਨਾਲ ਜੀਵਤ ਸਾਜਨਾ ਹੈ, ਕਿਉਂਕਿ ਇਨਸਾਨ ਉਹ ਕੁਝ ਨਹੀਂ ਜੋ ਇਨਸਾਨ ਹੋਣਾ

ਚਾਹੀਦਾ ਹੈ, ਸੁਰਤ ਸੀਰਤ ਅਰੋਗਤਾ ਵਾਲੀ; ਜਥੇ ਵਾਲੀ, ਚੜ੍ਹਦੀਆਂ ਕਲਾਂ ਵਾਲੀ, ਅਭੈ, ਸੁਤੰਤ੍ਰ ਤੇ ਲਿਵ ਵਿੱਚ ਵੱਸਣ ਵਾਲੀ ਬਨਾਣਾਂ ਹੈ, ਗਲਤੀਆਂ ਕੱਢਣੀਆਂ ਹਨ, ਚਾਹੇ ਆਮ ਵਰਤਾਰੇ ਵਿਚ ਹੋਣ। ਵੇਖੋ! ਧਰਮ ਦੇ ਰਹਬਰ ਜੋਗੀ ਸਿੱਧ ਸਾਰੇ ਸ਼ਰਾਬਾਂ ਤੱਕ ਅੱਪੜ ਪਏ ਸਨ, ਗੁਰੂ ਨਾਨਕ ਜੀ ਨੇ ਸ਼ਰਾਬ ਦੇ ਔਗੁਣ ਦੱਸਕੇ ਛੁਡਾ ਦਿਤੀ, ਜਿਨ੍ਹਾਂ ਛੱਡੀ ਸੁਖ ਪਾਯਾ, ਜਿਨ੍ਹਾਂ ਨਾਂ ਛੱਡੀ ਓਹ ਚਾਹੇ ਬਹੁਤੇ ਹੋਣ, ਮਾੜਾ ਕਰ ਰਹੇ ਹਨ। ਗੁਰੂ ਜੀ ਦੇ ਅਟੱਲ ਵਾਕ ਮੌਜੂਦ ਹਨ, ਬਾਬਰ ਜੈਸੇ ਜਾਬਰ ਬਾਦਸ਼ਾਹ ਨੂੰ ਸ਼ਰਾਬ ਤੋਂ ਆਪ ਨੇ ਹੀ ਹੋੜਿਆ ਸੀ। ਸਤੀ ਦੀ ਰਸਮ ਬੜੀ ਖਰਾਬ ਹੈ, ਆਮ ਵਰਤਾਰੇ ਵਿਚ ਸੀ, ਤੀਜੇ ਸਤਿਗੁਰੂ ਨੇ ਹੋੜ ਦਿੱਤੀ। ਆਮ ਵਰਤਾਰੇ ਤੋਂ ਨਹੀਂ ਡਰੇ, ਅਸੂਲ ਥਾਪ ਦਿਤਾ। ਕੇਸ ਆਤਮਕ ਸੱਤਜਾ ਦੇ ਰਖਸ਼ਕ ਹਨ, ਦਾਮਨਿਕ ਰੌਆਂ ਦੇ ਰਾਖੇ ਹਨ, ਮਾਨਸਿਕ ਤੇ ਅੰਤ੍ਰੀਵ ਉਤਪਤੀਆਂ ਤੇ ਤਾਕਤਾਂ ਨੂੰ ਜ਼ਾਇਲ ਹੋਣੋਂ—ਵਜਰਥ ਉੱਡਲੋਂ—ਬਚਾਣ ਵਾਲੇ ਹਨ, ਸਤਿਗੁਰ ਨੇ ਆਪ ਰੱਖੇ, ਗੁਰੂ ਅੰਗਦ ਨੂੰ ਰਖਾਏ, ਭਾਈ ਬੁਢੇ ਨੂੰ ਰਖਾਏ, ਆਪਦੇ ਪੁੱਤਰ ਸ੍ਰੀ ਚੰਦ ਲਖਮੀ ਚੰਦ ਨੇ ਰੱਖੇ, ਜੇ ਆਮ ਵਰਤਾਰਾ ਜਗਤ ਦਾ ਨਾਂ ਰੱਖਣ ਦਾ ਸੀ ਤਾਂ ਗੁਰੂ ਨਾਨਕ ਆਮ ਵਰਤਾਰੇ ਤੋਂ ਨਹੀਂ ਡਰੇ, ਉਨ੍ਹਾਂ ਨੇ ਆਦਰਸ਼ਕ ਇਨਸਾਨ ਬਨਾਯਾ, ਲਿਵ ਟੁਟੇ ਤ੍ਰਿਸ਼ਨਾਂ ਰੁੜ੍ਹੇ ਇਨਸਾਨ ਨੂੰ ਲਿਵ ਧਾਰੀ ਕੀਤਾ, ਲਿਵ ਦੇ ਸਹਾਇਕ ਕੀਰਤਨ ਸਿਮਰਨ ਸਿਖਾਏ, ਅੰਦਰਲੀ ਸੱਤਜਾ ਦੀ ਸੰਭਾਲ ਲਈ ਕੇਸ ਰਖੇ, ਓਹ ਜਾਣਨ ਉਚੇ ਹੋਰ ਭਾਵ ਜਿਨਾਂ ਕਰਕੇ ਕੇਸ ਰੱਖੇ, ਪਰ ਜੋ ਰੱਖੇ ਸੋ ਠੀਕ ਰਖੇ। ਜਿਨ੍ਹਾਂ ਅਮਲ ਕੀਤਾ ਲਾਭ ਪਾਯਾ। ਸੋ ਅਸੂਲ ਤਾਂ ਇਹ ਹੈ, ਆਮ ਵਰਤਾਰਾ ਕੋਈ ਅਸੂਲ ਨਹੀਂ, ਇਹ ਜੇ ਗਲਤ ਹੈ ਤਾਂ ਗਲਤ ਹੈ, ਆਮ ਹੋਣਾ ਇਸਨੂੰ ਕਿਵੇਂ ਬੀ ਦਰੁਸਤ ਅਰ ਅਸੂਲ ਨਹੀਂ ਬਣਾ ਕੱਢਦਾ।

ਸੱਯਦ—ਠੀਕ ਜੀ ਠੀਕ! ਆਪ ਤਾਂ ਥੋੜੇ ਮਹੀਨਿਆਂ ਵਿੱਚ ਫਕੀਰ ਹੀ ਨਹੀਂ ਹੋਏ, ਪੰਡਤ ਬੀ ਹੋ ਗਏ ਹੋ, ਕੋਈ ਹੋਰ ਲਾਭ ਭੀ ਦੱਸੋ?

ਸਿਪਾਹੀ—ਮੈਂ ਭਾਈ ਰਾਧਾ ਸਿੰਘ ਜੀ ਤੋਂ ਪਾਈ ਸਿਖਜਾ ਆਪਨੂੰ ਸੁਣਾਈ ਹੈ, ਉਹ ਦੱਸਦੇ ਸਨ ਕਿ ਆਤਮ ਲਾਭ ਤੋਂ ਉੱਤੇ ਦਾਮਨਿਕ ਲਾਭਾਂ ਤੋਂ ਵਧਕੇ ਹੋਰ ਕੇਹੜਾ ਲਾਭ ਹੈ, ਜਿਨ੍ਹਾਂ ਦੇ ਕਾਰਨ ਅੰਦਰਲਾ ਤਾਕਤ ਵਿਚ ਤੇ ਸਰੀਰ ਅਰੋਗਤਾ ਤੇ ਬਲ ਵਿੱਚ ਰੈਂਹਦਾ ਹੈ? ਪਰ ਹੋਰ ਆਮ ਲਾਭ ਬੀ ਹਨ, ਅਸੀਂ ਲੋਕ ਕਮਜ਼ੋਰ ਹਾਂ, ਬਲ ਚਾਹੀਏ, ਸੂਰਤ ਜਥੇ ਵਾਲੀ ਚਾਹੀਏ, ਗੁਲਾਮ ਲੋਕਾਂ ਨੂੰ ਗੁਰੂ ਜੀ ਅਭੈ ਪਦ ਬਖਸ਼ ਰਹੇ ਹਨ, ਅਭੈ ਪੁਰਖ ਦਾ ਮਨ ਅਭੈ ਤੇ ਸਰੀਰ ਜਥੇ ਵਾਲਾ ਲੋੜੀਏ। ਸਦੀਆਂ ਤੋਂ ਤੁਰਕਾਂ ਦੀ ਗੁਲਾਮੀ ਨੇ ਸਾਡੀ ਸੁਰਤ ਤਬਾਹ ਕਰ ਰਖੀ ਹੈ, ਸੁਰਤ ਨੂੰ ਜਿਵਾਕੇ ਸਰੀਰ ਨੂੰ ਜਬਰਦਸਤ ਕਰਕੇ ਸਤਗੁਰ ਨੇ ਸਾਨੂੰ ਗੁਲਾਮੀ ਤੋਂ ਛੁਡਾਉਣਾ ਹੈ। ਉਨ੍ਹਾਂ ਐਸਾ ਇਨਸਾਨ ਬਨਾਉਣਾ ਹੈ ਕਿ ਇਨਸਾਨ, ਜ਼ਾਲਮ ਇਨਸਾਨ ਤੋਂ ਨਾਂ ਡਰੇ, ਸੀਰਤ ਤੇ ਸੂਰਤ ਜਥੇ ਵਾਲੀ ਧਾਰੇ।

ਸੱਯਦ—ਸੂਰਤ ਦਾ ਧਰਮ ਨਾਲ ਕੀ ਸੰਬੰਧ?

ਸਿਪਾਹੀ—ਸੂਰਤ ਤਾਂ ਕੋਈ ਨ ਕੋਈ ਰਹੇਗੀ, ਅਸੂਰਤ ਅਸੀ ਹੋ ਨਹੀਂ ਸਕਦੇ,

ਕਿਉਂਕਿ ਅਸੀ ਅਮੂਰਤ ਨਹੀਂ ਹਾਂ, ਸੋ ਜੇ ਪਟੇ ਰਖੇ ਤਾਂ ਇਕ ਸੂਰਤ, ਰੋਡਭੋਡ ਹੋਏ ਤਾਂ ਇਕ ਹੋਰ ਸੂਰਤ, ਜੇ ਮੁੱਛਾਂ ਨਹੀਂ ਤਾਂ ਇਕ ਹੋਰ ਸੂਰਤ, ਜੇ ਹਨ ਤਾਂ ਇਕ ਹੋਰ ਸੂਰਤ, ਜੋ ਤਬਦੀਲੀ ਕਰੋ ਪਿਛੇ ਕੋਈ ਨਾ ਕੋਈ ਸੂਰਤ ਹੋਵੇਗੀ, ਸੂਰਤ ਬਦਲੇਗੀ, ਪਰ ਸੂਰਤ ਉਡੇਗੀ ਨਹੀਂ, ਫਿਰ ਜੇ ਕੋਈ ਨਾ ਕੋਈ ਸੂਰਤ ਰਹਣੀਹੈ ਤਾਂ ਇਹ ਖਯਾਲ ਕਿ ਸੂਰਤ ਨਾ ਰਹੇ,ਵਿਅਰਥਹੈ।ਫੇਰ ਸੂਰਤ ਉਹ ਸੁਭਾਗ ਹੋਊ ਜੇਹੜੀ ਕੁਦਰਤੀਹੋਊ,ਸਭਤੋਂਸਾਦੀ, ਸੌਖੀ ਤੇ ਕੁਦਰਤੀ ਸੂਰਤ ਉਹ ਹੋਊ ਤੇ ਵਾਂਛਤ ਵੀ ਕਿਸੇ ਨੂੰ ਸਮਝਨਾ ਚਾਹੀਏ ਜੋ ਕੁਦਰਤ ਨੇ ਸਾਜੀ ਹੈ; ਹੇਰਾ ਫੇਰੀ ਵਾਲੀ ਸੂਰਤ ਪਰ ਤਾਂ ਇਤਰਾਜ਼ ਹੋਵੇ, ਕੁਦਰਤੀ ਸੂਰਤ ਪਰ ਕਿਉਂ ਸ਼ੰਕਾ ?

ਸੱਯਦ—ਠੀਕ ਹੈ, ਤੁਸਾਂ ਤੋਂ ਬਿਖਯਾ ਬੀ ਛੁਟ ਗਈ ?

ਸਿਪਾਹੀ—'ਹਜ਼ਾਰ ਇਲਤ ਉਸ ਸਚੇ ਪਾਤਸ਼ਾਹ ਦੇ ਇਕ ਗ਼ਮਜ਼ੇ ਵਿਚ ਦੂਰ ਹੁੰਦੀ ਹੈ' ਭਾਈ ਨੰਦਲਾਲ ਜੀ ਆਖਦੇ ਹਨ, ਤੇ ਮੈਂ ਪਰਤਾਕੇ ਡਿੱਠਾ ਹੈ; ਓਹ ਜੇਹੜੇ ਮੈਂ ਸ਼ੰਕੇ ਕੀਤੇ ਉਹ ਤਾਂ ਮੇਰੇ ਨੀਵੇਂ ਸੁਭਾਵ ਦੀਆਂ ਖੁਝਤਾਂ ਸਨ, ਨਹੀਂ ਤਾਂ ਨੇਹੁੰ ਕੀ ਤੇ ਸੰਸੇ ਕੋਹ ? ਦਰਸ਼ਨ ਕੀਤੇ ਪਾਪ ਝੜਦੇ ਹਨ, ਕੀਰਤਨ ਸੁਣਿਆਂ ਸਮਾਧੀ ਲਗਦੀ ਹੈ, ਉਪਦੇਸ਼ ਸੁਣਿਆਂ ਪੂਰਨ ਗਯਾਨ ਹੁੰਦਾ ਹੈ,ਖਯਾਲ ਕੀਤਿਆਂ ਲਿਵ ਲਗੀ ਰੈਂਹਦੀ ਹੈ।

ਸੱਯਦ—ਹਾਂ ਸੱਚੀ, ਸਿਖ ਕੀਰਤਨ ਕਿਉਂ ਕਰਦੇ ਹਨ ?

ਸਿਪਾਹੀ—ਕੀਰਤਨ ਨਾਲ ਮਨ ਦਾ ਰੁਖ ਲਿਵ ਵਲ ਲਗਦਾ ਹੈ ਤੇ ਤ੍ਰਿਸ਼ਨਾਂ ਖਿੰਡਾਉ (ਇੰਤਸ਼ਾਰ) ਤੋਂ ਮੋੜਾ ਖਾਕੇ ਜੁੜਦਾ ਹੈ, ਇਹ ਲਾਭ ਤਾਂ ਇੱਕ ਹੈ, ਦੂਸਰੇ ਜੋ ਅਰਥ ਭਾਵ ਬਾਣੀ ਦੇ ਹਨ ਉਨ੍ਹਾਂ ਨਾਲ ਅੰਦਰ ਉਚੇ ਵਲਵਲੇ ਤੇ ਖੂਬਸੂਰਤ ਜਜ਼ਬੇ ਪੈਦਾ ਹੁੰਦੇ ਹਨ, ਪਸੂ ਬ੍ਰਿਤੀ,ਪਸੂ ਸੁਭਾਵ ਤੁੱਟਦਾ ਹੈ ਤੇ ਦੈਵੀ ਭਾਵ ਤੇ ਈਸ਼੍ਵਰੀ ਗੁਣ ਪ੍ਰਵੇਸ਼ ਕਰਦੇ ਹਨ ਤੇ ਬਾਣੀ ਰਚਨਹਾਰ ਸਤਿਗੁਰੂ ਹਨ, ਮੁਤੇ ਹੀ ਮਨ ਜੋ ਸਥੂਲ ਰੂਪ ਵਲ ਜਾਂਦਾ ਹੈ, ਤਾਂ ਬਾਣੀਆਂਦੇ ਕਰਤਿਆਂ ਵਲਜਾਂਦਾਹੈ। ਓਹਨਾਂ ਮਹਾਂ ਪੁਰਖਾਂ ਰੱਬੀ ਰੰਗ ਵਾਲਿਆਂ ਦੇ ਚਿਤ ਦਾ ਧਯਾਨ ਉਹਨਾਂ ਦੇ ਹਿਰਦੇ ਦਾ ਨਕਸ਼ਾ ਅੱਖਾਂ ਅੱਗੇ ਆਕੇ ਟਿਕਾਉ ਤੇ ਉਚਾਉ ਦਾ ਅਸਰ ਪਾਉਂਦਾ ਹੈ,ਅੰਤ ਇਹ ਕਿ ਜਿਕੂੰ ਅਸੀਂ ਦ੍ਰਿਸ਼ਮਾਨ ਦੀਆਂ ਸੂਰਤਾਂ ਮੂਰਤਾਂ ਮੋਹਨੀਆਂ ਰੰਗਤਾਂ ਵਿਚ ਮਗਨ ਹਾਂ, ਇਸਤਰਾਂ ਅਸੀਂ ਅਨਡਿੱਠੇ ਦੇ ਅਰੂਪ ਅਰੰਗ ਸਰੂਪ ਦੇ ਪ੍ਰੇਮੀ ਹੋ ਜਾਂਦੇ ਹਾਂ।

ਸੱਯਦ—ਬਹੁਤ ਖੂਬ ! ਫਿਰ ਸਿੱਖ ਤੇ ਗੁਰੂ ਦਿਨ ਰਾਤ ਮਰਾਕਬੇ (ਸਮਾਧੀ) ਵਿਚ ਬੈਠੇ ਨਹੀਂ ਦਿੱਸਦੇ । ਇਹ ਕੀ ਗੱਲ ਹੈ ?

ਸੱਯਦ—ਦਿਨ ਰਾਤ ਦਾ ਮਰਾਕਬਾ—ਹਾਂ ਸਰੀਰ ਦਾ *ਮਰਾਕਬਾ ਨਹੀਂ ਸਖਾਯਾ ਜਾ ਰਿਹਾ ਕਿ ਕੋਈ ਪੱਥਰ ਹੋ ਜਾਏ, ਸਿਖਾਯਾ ਜਾ ਰਿਹਾ ਹੈ:—

'ਸੋ ਇਕਾਂਤੀ ਜਿਸ ਰਿਦਾ ਥਾਇ'

ਟੁਰਦੇ ਫਿਰਦੇ ਕੰਮ ਕਰਦੇ ਕਰਾਂਦੇ ਅੰਦਰਲੇ ਦਾ ਰੁਖ ਰੱਬ ਵੱਲ ਝੁਕਾਉ ਰਖੇ, ਅੰਦਰ ਐਉਂ ਰਹੇ ਜਿਸਤਰਾਂ ਰੱਬਦੇ ਨਾਲ ਲਗਾ ਹੋਇਆ ਹੈ, ਜਿਸ ਵੇਲੇ ਸਰੀਰ ਕੰਮ ਕਰੇ ਅੰਦਰ ਕੁਛ ਹੋ ਜੇਹੀ

*ਸਮਾਧੀ ॥

ਰੁਮਕਦੀ ਰਹੇ; ਜਿਉਂ ਜਿਉਂ ਰੌ ਪ੍ਰਬਲ ਹੁੰਦੀ ਜਾਏ, ਅਪਨਾ ਆਪ ਵਿਖਾਂਦੀ ਜਾਏ,ਪਰ ਜਦ ਤਕ ਸਰੀਰ ਹੇਤ ਮਨ ਦਾ ਰੁਖ ਸੰਸਾਰਾਕਾਰ ਹੈ,ਛੱਡ ਦੇਣਾ ਹੋ ਨਹੀਂ ਸਕਦਾ, ਛੱਡੂ ਤਾਂ ਫੇਰ ਫੜੂ, ਜਦ ਮਨ ਦਾ ਸੁਭਾਉ,ਮਨ ਦਾ ਰੁਖ, ਮਨ ਦਾ ਰੌ ਬਦਲੇਗਾ ਤਾਂ ਆਪੇ ਸੰਸਾਰ ਛੁਟ ਗਿਆ। ਮਨੋਂ ਛਡਨਾ ਹੈ ਨਾਂ ਕਿ ਸਰੀਰੋਂ, ਮਨ ਜਦ ਪਕੜ ਵਿਚ ਨਹੀਂ ਰਹੇਗਾ ਕਾਰਜ ਹੋ ਗਿਆ। ਸਰੀਰ ਨ ਤਾਂ ਇਕ ਦਿਨ ਰੈਹਣਾ ਨਹੀਂ, ਆਪੇ ਛੁਟ ਜਾਣਾ ਹੈ ਤੇ ਸਰੀਰ ਦੇ ਸੰਬੰਧ ਸਾਰੇ ਛੁਟ ਜਾਣੇ ਹਨ, ਨਹੀਂ ਛੁਟਦਾ ਤਾਂ ਮਨ ਤੇ ਇਸ ਮਨ ਨੂੰ ਰੌ ਹੈ ਪੁਰਾਣਾ, ਮਨ ਦਾ ਰੌ ਸਮੇਂ ਨਾਲ ਬਦਲਦਾ ਹੈ। ਸੋ ਲਗਾ-ਤਾਰਤਾ ਦਾ ਉਪਦੇਸ਼ ਹੈ ਕਿ ਲੱਗਾ ਰਹੇ ਲਗਾਤਾਰ,ਚਾਹੇ ਮੱਧਮ, ਚਾਹੇ ਜ਼ੋਰਦਾਰ, ਸੋ ਅੰਦਰ ਦਾ ਰੁਖ ਯਾ ਰੌਂ ਰੱਬੀਕਰਨਦਾ ਜਤਨ ਰੈਂਹਦਾ ਹੈ,ਬਾਹਰੋਂ ਸਰੀਰ ਆਪਣੇ ਫਰਜ਼ਾਂ ਦੇ ਕੰਮ ਕਰਦਾ ਹੈ,ਤੇ ਪਰਸੁਆ-ਰਥ ਭਲਿਆਈ ਵਿਚ ਖੇਡਦਾ ਹੈ। ਸਿੱਖ ਦੇਸ ਤੇ ਦੁਖੀ ਪ੍ਰਜਾ ਲਈ ਬੀ ਦਾਨੇਹਨ। ਹੁਣੇ ਸਤਗੁਰ ਜੀ ਰਾਜਧਾਨੀ ਧਨ, ਧਾਮ ਪ੍ਰਵਾਰ, ਪੁਤ੍ਰ,ਸਿੱਖ,ਪਿਆਰੇ ਸੁਖ,ਸਾਮਾਨ ਸਭ ਲੁਟਾਕੇ ਆਏ ਹਨ,ਭਲੇ ਲਈ,ਦੁਖੀ ਪ੍ਰਜਾ ਦੇ ਸੰਕਟ ਹਰਨੇ ਨਮਿੱਤ, ਸਭ ਦੇ ਆਏ ਹਨ।ਫੇਰ ਅੱਖ ਮੈਲੀ ਨਹੀਂ, ਦੁਖੀ ਨਹੀਂ, ਉਸੇ ਤਰਾਂ ਪ੍ਰਸੰਨ ਹਨ, ਉਸੇਤਰਾਂ ਚੜ੍ਹਦੀ ਕਲਾ ਵਿਚ ਹਨ,ਰਸ ਰੰਗ ਵਿਚ ਹਨ, ਉੱਧਾਰ ਕਰਦੇ ਤੇ ਪਜਾਰਦੇ ਹਨ, ਅਪਨੇ ਬਿਗਾਨੇ ਜਿਨ੍ਹਾਂ ਦੀ ਖਾਤਰ ਸਭ ਕੁਝ ਵਾਰ ਆਏ ਹਨ, ਉਹਨਾਂ ਦੇ ਧ੍ਰੋਹ ਵਿਦ੍ਰੋਹ ਮੋਹਤੋੜੀ ਕਿਸੇ ਗੱਲ ਤੋਂ ਖਫੇ ਨਹੀਂ ਹੋਏ,ਉਸੇਤਰਾਂ ਦੇ ਰਹੇ ਹਨ,ਦੇ ਰਹੇ ਹਨ,ਵਾਰਰਹੇਹਨ,ਤੇਉੱਨਤਕਰ ਰਹੇ ਹਨ।

ਸੱਯਦ—ਦਾਨਾ ਸਿੱਖ ਜੀ ! ਤੁਸੀਂ ਰੱਬੀ ਦਾਨਾਈ ਪਾ ਗਏ ਹੋ, ਧੰਨ ਹੋ ਗਿਆ ਹਾਂ ਮੈਂ; ਜਿਸਦੇ ਤੁਸੀਂ ਪੁਰਾਣੇ ਮਿੱਤ੍ਰ ਹੋ। ਕ੍ਰਿਪਾ ਕਰਕੇ ਦੱਸੋ ਕਰਮਦਾ ਕੀ ਖਯਾਲ ਹੈ ? ਹਿੰਦੂਆਂ ਵਿਚ ਕਰਮ ਅਤੁੱਟ ਹੈ, ਸਾਡੇ ਅਮਲਾਂ ਤੇ ਨਬੇੜੇ ਹਨ।

ਦਾਨ ਸਿੰਘ—ਸਾਈਂ ਜੀਵੇ ! ਕਰਮ ਕਈ ਤਰਾਂ ਦੇ ਹਨ, ਇਕ ਕਰਮ ਸੰਸਾਰ ਦੇ ਪ੍ਰਬੰਧ ਅਰਥ ਹਨ, ਇਕ ਆਪਣੀ ਮੁਕਤੀ ਅਰਥ ਹਨ,ਇਕ ਅਕਰਮ ਕਰਮ ਹਨ। ਅਸੀ ਕਰਮ ਬਧ ਨਹੀਂ ਤੇ ਹਾਂ ਬੀ, ਨਾਮ ਜਪਨਾ ਜੇ ਕਰਮ ਹੈ ਤਾਂ ਅਸੀਂ ਇਹ ਕਰਮ ਕਰਦੇ ਹਾਂ, ਨਾਮ ਰੱਬ ਦਾ ਜਪਦੇ ਹਾਂ ਜਿਸ ਨਾਲ ਰੱਬ ਦੇ ਧਯਾਨ ਵਿੱਚ ਰੰਹਦੇ ਹਾਂ। ਕਰਦੇ ਹਾਂ ਕਰਮ, ਜੋ ਰੱਬ ਦਾ ਧਿਆਨ—ਹਾਂ ਰੱਬੀ ਗੁਣਾਂ ਦਾ ਪ੍ਰਵੇਸ਼ —ਸਾਡੇ ਮਨ ਤੇ ਪਾਂਦਾ ਹੈ, ਅਸੀਂ ਫਿਰ ਉਸ ਸੁਭਾਵ ਵਾਲੇ ਹੋ ਜਾਂਦੇ ਹਾਂ। ਫੇਰ:—

ਐਸੇ ਕਰਮ ਸਾਥੋਂ ਹੁੰਦੇ ਹੀ ਨਹੀਂ
ਕਿ ਜਿਨ੍ਹਾਂ ਤੋਂ ਦੁਖ ਪਹੁੰਚੇ।

ਜੇ ਕਹੋ ਤਾਂ ਵਰਤਾਰੇ ਦਾ ਪਹਲਾ ਕਰਮ ਇਹ ਹੈ:—

ਦੁਖ ਨ ਦੇਈ ਕਿਸੈ ਜੀਅ
ਪਤਿ ਸਿਉ ਘਰਿ ਜਾਵਹੁ।

ਸੋ ਜਦ ਦੁਖ ਨਾ ਦੇਣਾ ਅਸੂਲ ਹੈ ਤਾਂ ਵਰਤੋਂ ਸਾਰੀ ਨੇਕੀ ਦੀ ਹੋ ਗਈ, ਇਸਤੋਂ ਅੱਗੇ ਨੇਕੀ ਕਰਨੀ ਤੇ ਨਿਸਕਾਮ ਨੇਕੀ ਹੈ, ਪਰ ਛੁਟਕਾਰਾ ਇਸ ਨੇਕੀ ਨਾਲ ਨਹੀਂ, ਇਹਨੇਕੀ ਸੁਭਾਵਹੈ ਉਸਦਾ ਜਿਸਦੇ ਅੰਦਰ ਲਿਵ ਹੈ,ਜੇ ਲਿਵ ਨਹੀਂ ਤੇ ਨੇਕੀ ਕਰਦਾ ਹੈ ਤਾਂ ਨੇਕੀ ਦੀ ਜੜ੍ਹ ਸਵਾ ਗਿੱਠ ਉੱਚੀ ਜਾਣੋ,ਓਹ ਤੱਗੇਗੀ ਮੁਸ਼ਕਲ, ਸੋ ਕਰਮ ਤੁਸਾਂ ਸਮਝ ਲਿਆ ਹੈ,ਕਿ ਹੈ ਤੇ ਨਹੀਂ ਬੀ

ਹੈ।ਬਾਕੀ ਰਹੀ ਰੱਬ ਜੀ ਦੀ ਪ੍ਰਾਪਤੀ,ਇਹ ਸਾਡੇ ਕਿਸੇ ਕਰਮ ਦੇ ਬੂਟੇ ਦਾ ਫਲ ਨਹੀਂ; ਇਹ ਮੇਹਰ ਹੈ, ਮੇਹਰ ਸਾਥੋਂ ਬਾਹਰ ਹੈ, ਤੇ ਰੱਬ ਵਿਚ ਹੈ ਤੇ ਉਸਦੇ ਹੁਕਮ ਵਿਚ ਹੈ:

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ। ਇਕ ਜਾਗੰਦੇ ਨਾ ਲਹਨਿ੍ ਇਕਨਾ ਸੁਤਿਆ ਦੇਇ ਉਠਾਲਿ ॥ ੧੧੩ ॥

ਪਰ ਇਸ ਨਾਲ ਅਸਾਂ ਦਲਿੱਦ੍ਰੀ ਤੇ ਬੇਮੁਖ ਨਹੀਂ ਹੋਣਾ, ਅਸੀਂ ਦਿਨਰਾਤ ਲੱਗੇ ਰਹਣਾਹੈ:'ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ। ਰਾਤਿ ਦਿਵਸ ਕ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥'

ਅਸੀ ਮੇਹਰ ਦੇ ਮੰਗਤੇ ਹਾਂ, ਸਦਾ ਦਰ ਤੇ ਸਵਾਲੀ ਹਾਂ, ਸਦਾ ਉਡੀਕਦੇ ਤੇ ਜਾਗਦੇ ਹਾਂ,ਇਹ ਸਦਾ ਦੀ ਤਾਂਘ ਉਡੀਕ ਤੇ ਮੰਗ ਜਾਰੀ ਹੈ। ਨਾਮ ਝੋਲੀ ਹੈ ਜੋ ਅਸਾਂ ਕਰਤਾ ਪੁਰਖ ਅੱਗੇ ਅਠ ਪਹਰ ਅੱਡ ਰੱਖੀ ਹੈ, ਲਿਵ ਸਾਡੀ ਓਹ ਲਗਨ ਹੈ ਜੋ ਮੇਹਰ ਦੇ ਦਾਤੇ ਅੱਗੇ ਸਦਾ ਮੰਗਣ ਹਾਰ ਰੌ ਵਿਚ ਰੈਹਦੀ ਹੈ, ਖੈਰ ਪਾਉਣੀ ਉਸਦੇ ਵਸ ਹੈ, ਕਾਰਨ ਇਹ ਹੈ ਕਿ ਉਹ ਹੈ ਬੇਅੰਤ, ਨਾ ਉਹ ਦੇਸ ਨਾਲ ਬੱਧਾ ਹੈ ਨਾ ਸਮੇਂ ਨਾਲ । ਅਸੀ ਹਾਂ ਕਾਲ ਵਿਚ, ਦੇਸ ਵਿਚ, ਸਾਡਾ ਕੋਈ ਕਰਮ ਉਸ ਪੁਰ ਹਾਵੀ ਹੋ ਨਹੀਂ ਸਕਦਾ, ਸਾਡਾ ਕਰਮ ਸਾਨੂੰ ਉਸ ਦੇ ਰੁਖ ਵਿਚ ਰੌ ਵਿਚ ਰਖਦਾ ਹੈ, ਤੇ ਓਹ ਕਰਮ ਹੈ ਅੰਦ੍ਰਲੇ ਦਾ ਧਯਾਨ, ਸਾਨੂੰ ਧਯਾਨ ਲਈ ਸਾਡੇ ਸਰੀਰ ਧਾਰੀ ਹੋਣ ਕਰਕੇ ਨਾਮ ਸਾਨੂੰ ਧਯਾਨ ਵਿਚ ਰਖਦਾ ਹੈ, ਵਾਹਿਗੁਰੂ ਦੀ ਪੂਜਾ ਵਿਚ ਰਖਦਾ ਹੈ, ਐਉਂ ਉਸਦਾ ਪਯਾਰ ਵਧਦਾ ਹੈ ਤੇ ਜਗਤ ਦਾ ਮੋਹ ਤੁੱਟਦਾ ਹੈ, ਤਯਾਰੀ ਪੂਰਨ ਹੋ ਜਾਂਦੀ ਹੈ, ਮਾਨੋਂ ਸਰਹੱਦ ਉੱਤੇ ਅੱਪੜ ਪਈਦਾ ਹੈ। ਅਪਨੇ ਹੱਦ ਬੰਨੇ ਵਾਲੇ, ਅੰਤ ਵਾਲੇ, ਮਿੱਤ ਵਾਲੇ ਸੁਭਾਵ ਦੇ ਅਖੀਰਲੇ ਕਿੰਗਰੇ ਤੇ ਜਾ ਖੜੋਈ ਦਾ ਹੈ।ਹੁਣ ਅਗੋਂ ਅਮਿੱਤ, ਅਨੰਤ, ਅਸੀਮਾਂ ਵਿਚ ਛਾਲ ਸਾਥੋਂ ਵੱਜ ਨਹੀਂ ਸਕਦੀ, ਉਹ ਅਨੰਤ ਦਾ ਕ੍ਰਿਸ਼ਮਾਂ ਹੈ, ਜੋ ਸਾਨੂੰ ਅਪਨੇ ਵਿਚ ਖਿਚ ਲੈਂਦਾ ਹੈ:—

ਬਾਂਹ ਪਕਰਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ।

ਇਹ ਨਦਰ ਹੈ, ਇਹ ਮੇਹਰ ਹੈ, ਇਹ ਦਇਆ ਹੈ, ਇਹ ਦਾਇਆ ਹੈ, ਇਹ ਕ੍ਰਿਪਾਲਤਾ ਹੈ,ਪਰ ਇਹ 'ਨਦਰ' ਉਸ ਅਨੰਤ ਦਾ ਕ੍ਰਿਸ਼ਮਾ ਹੈ, ਉਸਦਾ ਕਟਾਖਯ ਹੈ, ਉਸਦਾ ਕੋਈ ਚੋਜ ਖੇਲ ਪਯਾਰ ਹੈ, ਸਾਡੇ ਕਰਮ ਦਾ ਏਹ 'ਫਲ' ਸਾਡੇ ਕਰਮ ਦੇ ਇਹ ਅਧੀਨ,ਸਾਡੇ ਕਰਮ ਦੇ ਵੱਸ ਦਾ ਇਹ ਨਜ਼ਾਰਾ ਇਹ ਕਟਾਖਯ ਨਹੀਂ ਹੈ, ਨਾ ਹੋ ਸਕਦਾ ਹੈ । ਐਉਂ ਹੈ ਸਾਂਈਜੀ ! ਮੁਕਤੀ ਦੀ ਪ੍ਰਾਪਤੀ । ਸਾਨੂੰ ਸਤਸੰਗ ਹੋਵੇ, ਦਾਤਾ ਮੇਹਰ ਕਰੇ ਤਾਂ ਅਸੀ ਉਠਦੇ ਬੈਹਦੇ,ਟੁਰਦੇ ਫਿਰਦੇ ਉਸ ਨੂਰੋ ਨੂਰ ਅਕਾਲ ਪੁਰਖ ਦੇ ਪਿਆਰ ਦੀ ਲਿਵ ਵਿਚ ਰਹੀਏ, ਸਾਡਾ ਜੀਵਨ ਹੋਵੇ ਲਿਵ ਦਾ, ਨਾਮ ਦਾ, ਧਯਾਨ ਦਾ, ਰਜ਼ਾ ਦਾ।ਇਹ ਜੀ ਉਠਣਾ ਹੈ:—'ਨਾਨਕ ਸੇ ਜਾਗੰਨ ਜੋ ਰਸਨਾ ਨਾਮ ਉਚਾਰਣੇ।' ਜੀ ਉਠੇ ਦਾ ਸਾਈਂ ਨਾਲ ਸੰਜੋਗ ਸਾਈਂ ਦੀ ਨਦਰ ਹੈ:—

ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ।

ਹਾਂ ਜੀ—

'ਜਿਨ ਕਉ ਨਦਰਿ ਕਰਮੁ ਤਿਨ ਕਾਰ। ਨਾਨਕ ਨਦਰੀ ਨਦਰਿ

ਨਿਹਾਲ ॥ ੨੮ ॥'

ਜੋ ਨਾਮ ਵਿਚ ਆ ਗਏ ਹਨ, ਮੇਹਰ ਨਾਲ ਆਏ ਹਨ—ਹਾਂ, ਇਹ ਬੀ ਇਕ ਮੇਹਰ ਹੈ, ਅਪਨੇ ਹੰਕਾਰ ਨਾਲ ਇਹ ਬੀ ਨਹੀਂ।

ਜੋਰੁ ਨ ਸੁਰਤੀ ਗਿਆਨਿ ਵੀਚਾਰਿ। ਜੋਰੁ ਨ ਜੁਗਤੀ ਛੁਟੈ ਸੰਸਾਰੁ।ਜਿਸੁ ਹਥਿ ਜੋਰੁ ਕਰਿ ਵੇਖੈ ਸੋਇ। ਨਾਨਕ ਉਤਮੁ ਨੀਚੁ ਨ ਕੋਇ ॥ ੩੩ ॥

ਪਰ ਕੀਹ ਜਦ ਪਤਾ ਇਹ ਲੱਗ ਜਾਏ ਤਾਂ ਉੱਦਮ ਤੇ ਜਤਨ ਛੱਡ ਦੇਵੇ? ਕਦੇਂ ਨਹੀਂ। ਹੁਕਮ ਹੈ:—

ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ।

ਸੱਯਦ—ਫੇਰ ਨਾ ਜੋਰ ਕਰੇ, ਨਾ ਉੱਦਮ ਕਰੇ, ਇਹ ਤੀਸ੍ਰੀ ਸ਼ੈ ਕੀ ਹੋਈ?

ਦਾਨਾ ਸਿੰਘ—

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ। ਸਾਵਧਾਨ ਏਕਾਗਰ ਚੀਤ।

ਪ੍ਰਭ ਦੀ ਉਸਤਤ ਕਰਹੁ, ਕੰਹਦੇ ਹਨ ਕਰਹੁ, ਪਰ ਜੋਰ ਨਾਲ ਨਹੀਂ:—

ਸਾਵਧਾਨਤਾ ਨਾਲ ਤੇ ਇਕਾਗ੍ਰਤਾ ਨਾਲ, ਆਲਸ ਨ ਕਰੋ ਸਾਵਧਾਨ ਰਹੁ,

ਜੋਰ ਨਾਲ ਨਾ ਸਮਝੋ ਮੇਹਰ ਨਾਲ ਸਮਝੋ ਪਰ ਹਰ ਹਾਲਤ ਕਰੋ।

ਕੀ ?

ਨਾਮ ਅਰਾਧਨ—ਸਿਮ੍ਰਨ।

ਫਲ ਕੀ ?

ਤੁਸਾਡਾ ਜੀ ਪੈਣਾ,ਆਪੇ ਦਾ ਟਿਕਾਉ ਰਸ,ਆਪੇ ਦਾ ਅਨਭਉ,ਇਸ ਅਵਸਥਾ ਤੇ ਮੇਹਰ ਹੋਊ, ਨਦਰ ਪਊ ਤਾਂ—

'ਨਾਨਕ ਨਦਰੀ ਨਦਰਿ ਨਿਹਾਲ ਹੋ ਜਾਊ।

ਇਹ ਨਾਮ ਜਪਨਾ ਮੇਹਰ ਬੀ ਹੈ, ਪਰ ਇਹ ਨਾਮ ਜਪਨਾ ਘਾਲ ਬੀ ਹੈ:

'ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥'

ਜੋ ਨਾਮ ਜਪੇਗਾ ਉਹ ਆਪ ਛੁਟੇਗਾ। ਹੋਰਨਾਂ ਨੂੰ ਛੁਡਾਏਗਾ, ਉਹ ਜਪੇਗਾ ਜਪਾਏਗਾ। ਉਹ ਮਰਦ ਸਿੱਖ ਹੈ ਜੋ ਜਪਦਾ ਤੇ ਜਪਾਂਦਾ ਹੈ। ਸਤਿਗੁਰ ਜਪਨ ਤੇ ਜਪਾਨ ਵਾਲੇ ਦੇ ਸਦਕੇ ਹੁੰਦੇ ਹਨ।

ਸੱਯਦ—ਹੱਥ ਬੰਨ੍ਹਕੇ ਤੇ ਨਿੰਮ੍ਰ ਹੋਕੇ ਮਾਨੋ ਇਹ ਭਾਵ ਬੋਲੇ:—

ਤੂੰ ਡਿਠਾ ਅਸਾਂ ਦਿਖਾਲ ਕੁੜੇ।
ਕਰਿ ਦਰਸ਼ਨ ਨਾਲ ਨਿਹਾਲ ਕੁੜੇ।
ਤੂੰ ਜਪਿਆ ਅਸਾਂ ਜਪਾਲ ਕੁੜੇ।
ਅੰਗ ਪਿਆਰਾਂ ਵਾਲਾ ਪਾਲ ਕੁੜੇ।

—o—

੪.

ਲੱਖੀ ਜੰਗਲ ਵਿਚ ਮੁੜ ਅਨੰਦ ਪੁਰ ਬਣ ਗਿਆ ਹੈ, ਕਵੀਆਂ ਦੇ ਸਮਾਜ ਲੱਗਦੇ ਹਨ,ਦੋਨੋਂ ਵੇਲੇ ਆਸਾ ਦੀ ਵਾਰ ਰਹੁਰਾਸ ਦੇ ਦੀਵਾਨ ਸਜਦੇ ਹਨ। ਕਥਾ ਕੀਰਤਨ, ਉਪਦੇਸ਼ ਹੁੰਦੇ ਹਨ।ਬਾਣੀਆਂ ਦੀ ਧੁਨ ਕੰਨਾਂ ਵਿਚ ਪੈਂਦੀ ਹੈ, ਸੰਗਤਾਂ ਆਉਂਦੀਆਂ ਹਨ, ਦਰਸ਼ਨ ਕਰ ਕਰ ਵਿਦਾ ਹੁੰਦੀਆਂ ਹਨ, ਸਾਰੇ ਮਾਝੇ ਮਾਲਵੇ ਵਿਚ ਧੁੰਮਾਂ ਪੈ ਗਈਆਂ ਹਨ, ਉਸ ਬੀਰ ਬਾਂਕਰੇ ਕਦੇ ਨਾ ਦਿਲਹਾਰਨ ਵਾਲੇ ਸਦਾ ਦਿਲਸ਼ਾਦ ਕਲਗੀਆਂ ਵਾਲੇ ਦੇ ਉਹੋ ਰੰਗ ਹਨ,ਉਹੋ ਦਾਤਾ ਪਦ ਹੈ, ਉਹੋ ਦਾਤਾਰਗੀ ਹੈ, ਉਹੋ ਪਜਾਰ ਹੈ, ਓਹੋ ਵਰੋਸਾਉ ਹੈ, ਉਹੋ ਰੰਗ ਹੈ, ਉਹੋ ਦਾਈਆ ਹੈ,ਮਹਾਨ ਹੋਣ ਦੀ ਮਹਾਨਤਾ

ਪੂਰਨ ਹੈ, ਅਭੈ ਹਨ, ਅਰ ਅਭੈ ਦਾਨ ਦੇਂਦੇ ਹਨ, ਪਾਰਸ ਸਮਾਨ ਲੱਗਦੇ ਹਨ, ਜੋ ਆਵੇ ਉਸਨੂੰ ਆਦ੍ਰਸ਼ਕ ਇਨਸਾਨ ਬਣਾ ਦੇਂਦੇ ਹਨ, ਕਾਯਾਂ ਪਲਟ ਦੇਂਦੇ ਹਨ, ਅੜੇ ਤਾਂ ਮੇਹਰ, ਝੜੇ ਤਾਂ ਮੇਹਰ, ਨਿਵੇਂ ਤਾਂ ਮੇਹਰ, ਚੜ੍ਹ ਆਵੇ ਤਾਂ ਮੇਹਰ, ਭੁੱਲਾਂ ਮਾਰ ਕੱਢਦੇ ਹਨ, ਬੁਰਾਈਆਂ ਤੋਂ ਧੋਂਦੇ ਹਨ, ਅਕਾਲ ਪੁਰਖ ਦੇ ਦਰ ਦਰਸ਼ਨ ਦੇ ਲਾਇਕ ਤੇ ਦਰਸ਼ਨ ਦਾ ਪ੍ਰੀਤਮ ਬਣਾ ਕੱਢਦੇ ਹਨ, ਦੇਸ ਦੀ ਰੱਖਯਾ, ਪ੍ਰਜਾ ਦੇ ਪਾਲਨ ਦੇ ਦਮਖਮ ਓਹੋ ਹਨ, ਤੁਰਕੀ ਰਾਜ ਦੀ ਸਮਾਪਤੀ ਦਾ ਓਹੋ ਦਾਈਆ ਹੈ, ਮਰਦਊ ਹੈ ਤਾਂ ਇਹ ਜੋ ਸਭ ਕੁਝ ਗੁਵਾਕੇ ਸਾਬਤ ਰਹੇ, ਹਾਰ ਸੁਣ ਦੇਖਕੇ ਜਿੱਤ ਵਿਚ ਵੱਸੇ; ਹੀਰੇ ਪੁੱਤ੍ਰ ਲਾਲਾਂ ਤੋਂ ਸੋਹਣੇ ਸਜਾਦੇ ਕੁਹਾਕੇ ਜਿੰਦਾਂ ਤੋਂ ਪਜਾਰੇ ਪੁੱਤਾਂ ਤੋਂ ਦੁਲਾਰੇ ਪਜਾਰੇ ਸਿੱਖ ਪੁਰਜੇ ਪੁਰਜੇ ਕਰਵਾਕੇ ਆਪ ਖ਼ੇਦਾਂ ਤੇ ਖੇਦ, ਕਲੇਸ਼ਾਂ ਤੇ ਕਲੇਸ਼ ਝੱਲਕੇ ਤਜਾਰ ਬਰਤਜਾਰ ਹਨ ਮਾਤਾ ਨੇ ਮੌਤ ਤੇ ਇਸਤ੍ਰੀ ਨੇ ਦੁਖੜੇ ਪਾਏ ਹਨ, ਪਰ ਇੱਥੇ ਸੁਰਤ ਉੱਚੀ, ਕਲਾ ਚੜ੍ਹਦੀ, ਦਿਨ ਦੂਣੀ ਰਾਤ ਸਵਾਈ, ਕਿਸੇ ਦੇ ਦ੍ਰੋਹ ਤੋਂ ਖਮ ਨਹੀਂ ਪਿਆ, ਕਿਸੇ ਦੀ ਬੇਕਦਰੀ ਤੋਂ ਝੁਕਾਉ ਨਹੀਂ ਖਾਧਾ, ਕਿਸੇ ਦੇ ਖੇਦ ਤੋਂ ਨਹੀਂ ਹਾਰੇ, ਸਦਾ ਜਿੱਤ ਵਿਚ ਅਜਿੱਤ ਸੂਰ ਸਤਿਗੁਰੂ ਆਪਣੇ ਮਹਾਂ ਮਨੋਰਥ ਦੀ ਸਿੱਧੀ ਕਰ ਰਹੇ ਹਨ, ਆਦਰਸ਼ ਫੈਲ ਰਿਹਾ ਹੈ, ਰੋਜ਼ ਅੰਮ੍ਰਿਤ ਪ੍ਰਚਾਰ ਹੁੰਦਾ ਹੈ, ਮਾਲਵੇ ਦੇ ਘਰ ਘਰ, ਪਿੰਡ ਪਿੰਡ, ਸਿੱਖੀ ਦੀ ਧੁਨਕਾਰ ਗੂੰਜ ਉਠੀ ਹੈ, ਇਹ ਹੈ ਮਰਦ ਤੇ ਮਰਦਊ ਜਿਸਦੀ ਨਜ਼ੀਰ ਹੈ ਨਹੀਂ, ਇਹ ਹੈ ਦੂਜੇ ਭਾਈ ਗੁਰਦਾਸ ਸਿੰਘ ਜੀ ਦੀ ਵਾਕ ਸਫਲਤਾ:—

ਵਹ ਪ੍ਰਗਟਿਓ ਪੁਰਖ ਭਗਵੰਤ
ਰੂਪ ਗੁਰ ਗੋਬਿੰਦ ਸੂਰਾ ॥

ਇਹ ਮਹਾਨ ਕਲਾ ਧਾਰੀ, ਪਰਮ ਪੂਜਯ ਆਦਰਸ਼ਕ ਸਤਿਗੁਰੂ ਹੈ, ਜੋ ਉਸ ਦਸ਼ਾ ਨੂੰ ਪ੍ਰਾਪਤ ਹੋਕੇ ਜਿੱਥੇ ਸਾਰੇ ਕੰਬ ਗਏ ਕੰਪਾਇਮਾਨ ਨਹੀਂ ਹੋਇਆ, ਭੁੱਲਣਾ ਨਹੀਂ, ਇਹ ਸਾਡੇ ਵਰਗੇ ਇਨਸਾਨ ਨਹੀਂ, ਇਹ ਰੱਬੀ ਰੌ ਨਾਲ ਸਰਸ਼ਾਰ ਅਲ੍ਹੂਹੀਅਤ ਦਾ ਸਦਾ ਵਹਨ ਵਾਲਾ ਚਸ਼ਮਾਂ ਹੈ, ਇਹ 'ਗੁਰ ਨਾਨਕ ਦੇਵ ਗੋਬਿੰਦ ਰੂਪ' ਗੁਰੂ ਅਰਜਨ ਆਪ ਦਸਮੇਂ ਜਾਮੇਂ ਸਿੱਖੀ ਆਦਰਸ਼ ਦਾ ਪ੍ਰਚਾਰ ਕਰ ਰਿਹਾ ਹੈ, ਕੌਣ ਆਖਦਾ ਹੈ ਕਿ ਇਹ ਆਦਮੀ ਹੈ ਤੇ ਇਹ ਅਲ੍ਹੂਹੀਅਤ ਦਾ ਅਲਾਂਬਾ ਨਹੀਂ, ਰਬੀਅਤ ਦਾ ਰੌਸ਼ਨ ਜਲਵਾ ਨਹੀਂ ? ਹਾਂ, ਇਹ ਰੱਬ ਜੋਨੀ ਵਿਚ ਆਯਾ ਹੋਯਾ ਨਹੀਂ, ਪਰ ਇਹ:—

ਜਨਮ ਮਰਨ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ ।
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥ ੨ ॥

ਰੂਹਾਨੀ ਕਲਾਧਾਰੀ ਵਾਹਿਗੁਰੂ ਦੇ ਰੰਗ ਵਿਚ ਰੰਗੇ ਉਸਦੀ ਅਗਨ ਵਿਚ ਲਾਲ ਅੰਗਾਰਾ, ਉਸਦੀ ਅਗਨੀ ਨਾਲ ਦਿਪਤ ਅਗਨ ਰੂਪ ਰੱਬੀ ਈਸ਼੍ਵਰੀ ਰੂਹਾਨੀ, ਅਲ੍ਹੂਹੀਅਤ ਦਾ ਨੂਰ ਹਨ ਜੋ ਤਾਰਨ ਆਏ ਹਨ । ਇਨ੍ਹਾਂ ਦਾ ਪਜਾਰ, ਇਨ੍ਹਾਂ ਦੀ ਕਰਨੀ ਤੇ ਉਪਕਾਰ ਦੀ ਕ੍ਰਿਤੱਗਜਤਾ, ਇਨ੍ਹਾਂ ਦੇ ਮਹਾਨ ਚਿਤਦਾ ਧਜਾਨ, ਇਨ੍ਹਾਂ ਦੇ ਕਦਮਾਂ ਦੀ ਬਰਕਤ, ਇਨਸਾਨ ਨੂੰ ਰੱਬ ਨਾਲ ਜੋੜਨ ਵਾਲੀ, ਸਾਕਤ ਪਦ ਤੋਂ ਕੱਢਣ ਵਾਲੀ ਤੇ ਸਾਈਂ ਚਰਨਾਂ ਵਿਚ ਪੁਚਾਣ ਵਾਲੀ

ਜ਼ਾਹਰੀ ਕਰਾਮਾਤ ਹੈ। ਭਾਈ ਨੰਦਲਾਲ ਤੇ ਭਾਈ ਗੁਰਦਾਸ ਸਿੰਘ ਨੇ ਤਦੇ ਗੁਣ ਗਾਇ ਤੇ ਅਪਨੇ ਤਜਰਬੇ ਕੀਤੀਆਂ ਸ਼ਕਤੀਆਂ ਦੱਸੀਆਂ ਹਨ, ਤੇ ਰੱਬੀ ਰੰਗ ਦੇ ਜਲਵੇ ਦੱਸੇ ਤੇ ਭਗਵੰਤ ਰੂਪ ਆਖਿਆ ਹੈ, ਅੱਜ ਕੋਈ ਰਾਇ ਕਿਉਂ ਲਾਵੇ ਜਦ ਭਾਈ ਗੁਰਦਾਸ ਨੇ ੨, ੩,੪, ੫, ੬, ਪਾਤਿਸ਼ਾਹੀਆਂ ਦੇ ਦਰਸ਼ਨ ਕਰਕੇ ਉਨ੍ਹਾਂ ਨੂੰ ਗੋਬਿੰਦ ਰੂਪ ਦੱਸਿਆ, ਜਦ ਭੱਟਾਂ ਨੇ ਸਾਰੇ ਮੁਤਲਾਸ਼ੀ ਹੋ ਇਸ ਦਰ ਤੋਂ ਸ਼ਾਂਤੀ ਪਾ ਹੱਡ ਬੀਤੀਆਂ ਕਹੀਆਂ ਤੇ ਸਤਗੁਰਾਂ ਨੂੰ ਅਲੂਹੀਅਤ ਦੇ ਸਰਸ਼ਾਰ ਚਸ਼ਮੇ ਦੱਸਿਆ, ਜਦ ਸੁਥਰੇ ਵਰਗੇ ਬੇਲਿਹਾਜ ਤੇ ਪੰਡਤ ਫਕੀਰ ਨੇ ਛੇਵੇਂ ਤੇ ਸੱਤਵੇਂ ਜਾਮੇਂ ਦੇ ਦਰ ਦਰਸ਼ਨ ਕਰਕੇ ਵਾਰਾਂ ਕਹੀਆਂ, ਜਦ ਭਾਈ ਨੰਦ ਲਾਲ ਵਰਗੇ ਫਾਜ਼ਲ ਤੇ ਗੁਰਦਾਸ ਸਿੰਘ ਵਰਗੇ ਵਿਦਵਾਨ ਤੇ ਪੰਡਤਾਂ ਨੇ ਅਖੀਂ ਡਿਠੇ ਹੱਡੀਂ ਵਾਪਰੇ ਪਤੇ ਦਿੱਤੇ ਹਨ, ਤਦ ਹੁਣ ਦੀਆਂ ਰਾਵਾਂ ਦੀ ਲੋੜ ਨਹੀਂ। ਬੱਸ ਹੈ ਉਹ ਅਖੀਂ ਡਿੱਠੀ ਤੇ ਹੱਥੀਂ ਲਿਖੀ ਸਾਖੀ ਜੋ ਉਨ੍ਹਾਂ ਨੇ ਭਰੀ ਹੈ:—

ਵਹ ਪ੍ਰਗਟਿਓ ਪੁਰਖ ਭਗਵੰਤ
ਰੂਪ ਗੁਰ ਗੋਬਿੰਦ ਸੂਰਾ।

ਅੱਜ ਵੇਖੋ ਕੀ ਕੌਤਕ ਹੋ ਰਿਹਾ ਹੈ? ਉਸ ਸੂਰੇ ਗੁਰੂ ਦੇ ਦਰ ਤੇ:—

ਦੀਵਾਨ ਸਜ ਰਿਹਾ ਤੇ ਆਸਾ ਦੀ ਵਾਰ ਦਾ ਭੋਗ ਪੈ ਰਿਹਾ ਹੈ, ਸਤਿਗੁਰ ਜੀ ਮਸਨਦ ਤੇ ਬੈਠੇ ਹਨ,ਸੰਗਤ ਅਪਾਰ ਜੁੜੀ ਹੋਈ ਹੈ, ਕੜਾਹ ਪ੍ਰਸ਼ਾਦ ਵਰਤ ਰਿਹਾ ਹੈ, ਦਾਨਾ ਸਿੰਘ ਜੀ ਭੱਜੇ ਆਏ ਹਨ ਤੇ ਆਖਦੇ ਹਨ:—

ਸੱਚੇ ਪਾਤਸ਼ਾਹ ਜੀਓ! ਮਹੰਤ ਸੁੱਖੂ ਬੁੱਧੂ ਘੁਦੇ ਪਿੰਡ ਤੋਂ ਆ ਰਹੇ ਹਨ, ਓਹਨਾਂ ਦੇ ਨਾਲ ਇਕ ਤਕੜੀ ਵਹੀਰ ਲੱਠ ਬਾਜ਼ਾਂ ਦੀ, ਸ਼ਸਤ੍ਰਧਾਰੀਆਂ ਦੀ ਹੈ, ਸ੍ਰੀ ਜੀ ਦੇ ਕਰ ਕਮਲਾਂ ਤੋਂ ਸ਼ਹੀਦੀ ਪ੍ਰਾਪਤ ਕਰਨ ਵਾਸਤੇ ਆ ਰਹੇ ਹਨ।

ਸਤਿਗੁਰ ਜੀ—ਅਸਾਂ ਓਹਨਾਂ ਦਾ ਕੀ ਗਵਾਯਾ ਹੈ ਜੋ ਸਾਨੂੰ ਮਾਰਨ ਆ ਰਹੇ ਹਨ?

ਦਾਨਾ ਸਿੰਘ—ਮੇਰੇ ਸੂਹੀਏ ਨੇ ਦੱਸਿਆ ਕਿ ਜਦੋਂ ਸ੍ਰੀ ਜੀ ਕੋਟਕਪੂਰੇ ਨੂੰ ਗਏ ਹਨ ਤਦ ਮਲੂਕੇ ਦੇ ਕੋਠੇ ਪਾਸ ਇਕ ਸਿੰਘ ਜੀ ਸ਼ਿਕਾਰ ਖੇਡ ਰਹੇ ਸਨ,ਤਦ ਇਕ ਦਿਵਾਨੇ ਸਾਧ ਨੂੰ ਇਸ ਸਿੰਘ ਤੋਂ ਅਭੋਲ ਸਟ ਲੱਗ ਗਈ ਸੀ, ਜਿਸ ਨਾਲ ਓਹ ਚੜ੍ਹਾਈ ਕਰ ਗਿਆ ਸੀ। ਸ੍ਰੀ ਜੀ ਨੇ ਉਸ ਸਾਧ ਦੀ ਬਹੁਤ ਪਾਲਨਾ ਕੀਤੀ ਸੀ,ਸੰਗਤ ਵੱਲੋਂ ਜਥਾਸ਼ਕਤ ਸੇਵਾ ਮੱਦਦ ਹੋਈ ਸੀ, ਪਰ ਸੁੱਖੂ ਤੇ ਬੁੱਧੂ ਮਹੰਤ ਆਖਦੇ ਹਨ: ਬਦਲਾ ਲੈਣਾ ਹੈ,ਸੋ ਆ ਰਹੇ ਹਨ, ਆਖਦੇ ਹਨ ਮਾਰ ਲੈਣਾ ਹੈ।

ਸਤਿਗੁਰ ਜੀ—ਸੂਹੀਏ ਨੂੰ ਫੇਰ ਘੱਲੋ, ਉਹ ਤਾਂ ਭੈ ਨੇ ਰਸਤੇ ਵਿੱਚ ਹੀ ਫੜ ਲਏ ਹਨ ਤੇ ਸਾਥੀ ਨੱਠੇ ਜਾਂਦੇ ਹਨ, ਵਹੀਰ ਖਿਸਕ ਰਹੀ ਹੈ, ਫਿਕਰ ਅਕਾਲ ਪੁਰਖ ਜਦ ਕਰ ਰਿਹਾ ਹੈ ਤਦ ਅਸੀ ਕਾਸ ਨੂੰ ਕਰੀਏ? ਤੁਸੀ ਅਚਿੰਤ ਰਹੋ। ਪਤਾ ਕਰਨਾ ਹੈ ਤਾਂ ਕਰ ਲਓ, ਪਰ ਚੜ੍ਹਕੇ ਪਹੁੰਚਦਾ ਕੋਈ ਨਹੀਂ। ਪਹੁੰਚਾ ਤਾਂ ਪਰਮੇਸੁਰ ਦੇ ਪਜਾਰ ਤੇ ਖੰਡੇ ਦੀ ਧਾਰ ਤਜਾਰ ਬਰ-ਤਜਾਰ ਹੈ। ਭੈ ਨਹੀਂ ਮੰਨਣਾ।

ਕੁਛ ਚਿਰ ਸਤਿਗੁਰੂ ਪ੍ਰੇਮੀਆਂ ਨੂੰ ਮਿਲਦੇ ਗਿਲਦੇ ਰਹੇ। ਘੰਟਾ ਕੁ ਬੀਤਿਆ ਹੋਊ ਕਿ ਦੋ ਸੱਜਨਾਂ ਨੇ ਆਕੇ ਮੱਥਾ ਟੇਕਿਆ। ਸਤਿਗੁਰੂ ਬੋਲੇ: ਓ ਸੰਤੋ! ਸਾਜ ਕਿੱਥੇ ਛਡ ਆਏ, ਜਾਓ ਲਿਆਓ ਤੇ ਮਾਲਵੇ ਦੀ ਕੋਈ ਸੱਦ ਸੁਣਾਓ। ਦੋਵੇਂ ਨੱਠੇ ਗਏ ਤੇ ਢੱਡ ਸਾਰੰਗੀ ਲੈ ਆਏ ਤੇ ਸੁਰ ਤਾਨ ਕਰਕੇ ਗਾਵੇਂ:—

ਕੱਚਾ ਕੋਠਾ ਵਿੱਚ ਵਸਦਾ ਜਾਨੀ।
ਸਦਾ ਨ ਮਾਪੇ ਨਿੱਤ ਨ ਜੁਆਨੀ।
ਚਲਣਾਂ ਅਗੇ ਨ ਹੋ ਗੁਮਾਨੀ।
*ਹਰਿ ਭਜ ਲੈ ਨ ਹੋਇ ਪਛੁਤਾਨੀ।

ਖੁਸ਼ ਹੋਕੇ ਸਤਿਗੁਰ ਨੇ ਕਿਹਾ: 'ਕੁਛ ਮੰਗੋ?'

ਉਹ ਬੋਲੇ–ਪਾਤਸ਼ਾਹ! ਚੜ੍ਹਕੇ ਆਏ ਸਾਂ, ਨਾਲ ਵਹੀਰ ਸੀ, ਰਸਤੇ ਵਿਚ ਸਾਰੇ ਸਾਥ ਛੱਡ ਗਏ, ਅਸੀਂ ਭੁੱਲ ਕੀਤੀ ਸੀ, ਸਰਨ ਆਉਣਾ ਸੀ, ਅਸੀਂ ਚੜ੍ਹਕੇ ਆਏ ਸਾਂ, ਤੂੰ ਬਿਰਦ ਪਾਲਿਆ, ਕੱਜ ਲਿਆ, ਪਰ ਇਹ ਪਾਪ ਉਘੜਨਾ ਚੰਗਾ ਹੈ, ਹੁਣ ਮੇਹਰ ਕਰੋ! ਬਖਸ਼ੋ ਤੇ ਕੁਛ ਦਿਨ ਸੇਵਾ ਦਾਨ ਕਰੋ! ਨਾਲ ਰਹੀਏ, ਹੱਥ ਸਫਲੇ ਕਰੀਏ, ਕੋਈ ਦੋ ਚਾਰ ਕੋਹ ਆਪਦਾ ਪਲੰਘ ਮੋਢੇ ਚਾਕੇ ਟੁਰੀਏ, ਜੋ ਅੰਦਰ ਦਾ ਗੁਮਾਨ ਤੇ ਮੈਲ ਧੋਪ ਜਾਵੇ, ਤੈਨੂੰ ਪਛਾਣੀਏਂ, ਤੇਰੇ ਨਾਮ ਦਾਨ ਦੇ ਪ੍ਰਵਾਹ ਵਿਚੋਂ ਚੁਬ ਭਰ ਖੀਵੇ ਹੋਵੀਏ।

ਤਦ ਸਤਿਗੁਰ ਨੇ ਸੇਵਾ ਦੀ ਆਗਜਾ ਸੰਗਤ ਵਿਚ ਰਹਕੇ ਕਰਨ ਦੀ ਬਖਸ਼ ਦਿਤੀ।

ਹੁਣ ਸਤਿਗੁਰ ਉੱਠਣ ਵਾਸਤੇ ਤਯਾਰ ਹੋਏ, ਤਦ ਕੀ ਵੇਖਦੇ ਹਨ ਕਿ ਦੂਰ ਇਕ ਮੁਸਲਮਾਨ ਫਕੀਰ ਚੰਗੇ ਸੁਹਣੇ ਰੂਪ ਰੰਗ ਵਾਲਾ ਗਲ ਵਿਚ ਪੱਲਾ ਪਾਈ ਖੜਾ ਹੈ, ਨੈਣਾਂ ਤੋਂ ਨੀਰ ਜਾਰੀ ਹੈ, ਚਿਹਰੇ ਦਾ ਰੰਗ ਦੱਸਦਾ ਹੈ ਕਿ ਅੰਦਰੋਂ ਕੁਛ ਦ੍ਰਵ ਰਿਹਾ ਹੈ ਤੇ ਪਜਾਰ ਦੇ ਜਜ਼ਬੇ ਵਿਚ ਗ਼ੀਮ ਹੈ। ਸਤਿਗੁਰ ਨੇ ਅਵਾਜ਼ ਦਿਤੀ:–

ਦਾਨਾ ਸਿੰਘ ਬਰਖੁਰਦਾਰ! ਇਹ ਪ੍ਰੇਮੀ ਕੌਣ ਹੈ?

ਦਾਨਾ ਸਿੰਘ ਜੀ– ਪਾਤਸ਼ਾਹ! ਚਰਨ ਕਮਲ ਦਾ ਭਉਰਾ ਹੈ।

ਸਤਿਗੁਰ–ਕਿਉਂ ਆਯਾ ਹੈ?

ਦਾਨਾ ਸਿੰਘ–ਜੀਅ ਦਾਤੇ ਜੀ, ਸ਼ਮਆ (ਦੀਵਾ) ਬਲੇ ਤਾਂ ਪਤੰਗੇ ਆਪੇ ਆ ਜਾਂਦੇ ਹਨ।

ਸਤਿਗੁਰ–ਅਸੀ ਤਾਂ ਤੁਰਕ ਰਾਜ ਦੇ ਜ਼ਾਲਮ ਹੋ ਜਾਣ ਕਰਕੇ ਇੱਟ ਨਾਲ ਇੱਟ ਵਜਾਣੀ ਹੈ, ਤੇ ਇਹ ਤੁਰਕ ਕਿਵੇਂ ਸਾਡੇ ਆਗਿਆ ਹੈ?

ਦਾਨਾ ਸਿੰਘ–ਪਾਤਸ਼ਾਹ....! (ਪਲਕ ਠਹਰਕੇ ਨੈਣ ਭਰਆਏ ਤੇ ਗਾਵਿਆਂ:–)

ਸਿਕਦੇ ਰਾਂਹਦੇ ਨੈਣ ਮੇਰੇ ਸਿਕਦੇ
ਰਾਂਹਦੇ। ਰਾਤੀਂ ਵਿਹੋਂ ਸਾਨੂੰ ਧਜਾਨ
ਤੁਸਾਂ ਦਾ ਜਿਉਂ ਦਰਜਾ ਪਏ ਵਾਂਹਦੇ।
ਸੂਰਤ ਤੇਰੀ ਸਾਈਆਂ ਜਗ ਵਿਚ
ਜ਼ਾਹਰ ਉਹਲੇ ਕਿਉਂ ਛਪ ਬਾਂਹਦੇ।
ਨਾਨਕ ਗੁਰੂ! ਤੇਰਾ ਸਭ ਸਦਕਾ ਜੋ
ਗੁਰ ਕੀ ਪੈਰੀ ਪਾਂਦੇ।

ਪਲ ਭਰ ਚੁਪ ਛਾਈ ਰਹੀ।

ਸਤਿਗੁਰ–ਅਕਾਲ ਪੁਰਖ ਦਾ ਦਰ ਸਦਾ ਖੁੱਲਾ ਹੈ, ਸਿਮਰਨ ਦਾ ਰਸਤਾ ਕਦੇ ਬੰਦ ਨਹੀਂ। ਕਿਸੇ ਲਈ ਕਦੇ ਬੰਦ ਨਹੀਂ:–

'ਜੋ ਜੋ ਜਪੈ ਤਿਸਕੀ ਗਤਿ ਹੋਇ'

ਦਾਨਾ ਸਿੰਘ–ਜਪਾਵੋ ਨਾ।

ਸਤਿਗੁਰੂ–ਕਿਓਂ ਫਕੀਰ ਸਾਈਂ, ਕਿਵੇਂ ਆਏ ਹੋ?

ਇਸ ਵੇਲੇ ਬੇਵਸਾ ਹੋ ਫਕੀਰ ਚਰਨਾਂ ਤੇ ਢੈ ਪਿਆ, ਆਪੇ ਢੈ ਪਿਆ, ਬੇਵਸਾ ਢੈ ਪਿਆ, ਹਾਂ

*ਚੌਥੀ ਤੁਕ ਸੂਰਜ ਪ੍ਰਕਾਸ਼ ਵਿਚ ਨਹੀਂ ਹੈ, ਤਵਾਰੀਖ ਵਿਚ ਇਉਂ ਹੈ:–'ਹੁਣ ਹੋਹੁ ਸਿਆਣਾ ਨਹੀਂ ਪ੍ਰਗੂ ਨਿਦਾਨੀ। ਤੇ ਪਾਠਾਂਤ੍ਰ ਇਉਂ ਬੀ ਹੈ "ਉਡਸਾ ਭੌਰ ਭਾਂ ਖਾਕ ਨਿਸ਼ਾਨੀ'।

ਸਰੀਰ ਨੇ ਵੇਕੇ ਦੱਸ ਦਿੱਤਾ ਕਿ ਪਜਾਸੇ, ਦਰ ਦਰਸ਼ਨ ਦੇ ਪ੍ਰੇਮੀ, ਕਿਸਤਰਾਂ 'ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ' ਫਿਰਦੇ ਹਨ।

ਸਤਿਗੁਰ—ਸਿੱਖੀ ਧਾਰੋਗੇ ?

ਫਕੀਰ—ਜੋ ਬਖਸ਼ੋਗੇ !

ਸਤਿਗੁਰ—ਸਾਡੇ ਪਾਸ ਸਭਤੋਂ ਪਜਾਰੀ ਚੀਜ਼ ਸਿੱਖੀ ਹੈ।

ਫਕੀਰ—ਕਰੋ ਮਿਹਰ ! (ਸਿਰ ਚਾਕੇ ਹੱਥ ਨੂੰ ਕੇ)

ਸਤਿਗੁਰੂ—ਭਾਈ ਚਾਰਾ, ਉੱਮਤ, ਗੁੱਸੇ ਹੋ ਜਾਏਗੀ ?

ਫਕੀਰ—ਸਾਰੀਆਂ ਲਾਜਾਂ ਘਰ ਛੱਡ ਆਯਾ ਹਾਂ, ਆਤਮਾ ਵਿਚ ਇਕ ਪਜਾਸ ਹੈ, ਕਾਹਦੀ ? ਪਤਾ ਨਹੀਂ, ਤ੍ਰਿਪਤੀ ਹੋਈ ਹੈ ਤਾਂ ਦਰਸ਼ਨ ਕਰਕੇ। ਮੈਨੂੰ ਇਕ ਭੁੱਖ ਹੈ, ਕਿਉਂ ? ਸੋਝੀ ਨਹੀਂ, ਰੱਜ ਆਯਾ ਹੈ ਤਾਂ ਚਰਨ ਕਮਲ ਪਰਸਕੇ, ਮੈਨੂੰ ਕੀ ਕਰਨਾ ਹੈ? ਆਪ ਜਾਣੋਂ। ਉੱਮਤ ਦੇ ਲੋਕੀ ਮੇਰੇ ਅੰਦਰ ਠੰਢ ਨਹੀਂ ਪਾ ਸਕੇ, ਬਾਹਰ ਦੀ ਬਨਾਵਟ ਮੈਨੂੰ ਥਕਾ ਚੁਕੀ ਹੈ। ਹੁਣ ਤਾਂ ਇਕ ਇਹੋ ਓਟ ਹੈ (ਚਰਨ ਪਕੜਕੇ):—

'ਜਿਉ ਭਾਵੈ ਤਿਉ ਰਾਖਿ ਲੇ'।

ਸਤਿਗੁਰ—ਸਿੱਖੀ ਕਠਨ ਹੈ, ਗਾਖੜੀ ਹੈ, ਜਗਤ ਹੱਸੇਗਾ, ਜਗਤ ਦੁੱਖ ਦੇਵੇਗਾ। ਸਿੱਖੀ ਅਲੂਣੀ ਸਿਲਾ ਹੈ, ਉੱਚੇ ਰਸ ਨੂੰ ਪੈਂਦਿਆਂ ਸਮੇਂ ਲੱਗ ਜਾਂਦੇ ਹਨ। ਹਾਂ, ਸਿਖੀ ਕਮਾਉਣੀ ਕਸ਼ਟਾਂ ਦੇ ਬਨ ਵਿਚ ਫਿੱਗਣਾ ਹੈ। ਫੇਰ ਅੱਜ ਕੱਲ ਸਿੱਖੀ ਧਾਰਨੀ ਜਾਨ ਤਲੀ ਤੇ ਧਰਨੀ ਹੈ।

ਫਕੀਰ—ਜਾਨ ਹੈ ਤੇ ਸੁਖ ਡਿੱਠੇ ਹਨ; ਪਰ ਜਾਨ ਕਿਸੇ ਹੋਰ ਤੜਪ ਵਿਚ ਹੈ, ਇਸ ਨੂੰ ਠੰਢ ਪਾ, ਫੇਰ ਜੋ ਹੋਇ ਸੋ ਹੋਇ। ਦਾਨਾ ਸਿੰਘ ਦੀ ਮੇਹਰ ਨਾਲ ਮੇਰੇ ਕਰਮ ਜਾਲ ਦੇ ਵਹਮ ਤੁੱਟੇ ਹਨ, ਮੇਰੇ ਸੰਸੇ ਨੱਸੇ ਹਨ, ਮੈਂ ਬੁਝਿਆ—ਦੀਵਾ ਕਿਸੇ ਵਿਛੋੜੇ ਦੇ ਦਾਗ ਨਾਲ ਦਾਗਿਆ ਪਿਆ ਹਾਂ, ਦੇਹੁ ਵਸਲ, ਦੇਹੁ ਮੇਲਾ, ਹਾਂ, ਮੇਲ ਲੇ।

ਸਤਿਗੁਰ—ਸਿੱਖੀ ਗਾਖੜੀ ਹੈ, ਅੰਮ੍ਰਿਤ ਛਕਣਾ ਪਏਗਾ।

ਫਕੀਰ—ਤਾਰ ਤਾਰਣਹਾਰ, ਮੁਰਦਾ ਹਾਂ, ਪਿਆ ਆਬੇਹਯਾਤ ਦੀ ਬੂੰਦ, ਤੇ ਜਿਵਾਲ।

ਸਤਿਗੁਰ—ਸਾਬਤ ਸੂਰਤ।

ਫਕੀਰ—ਜੋ ਰੱਬ ਨੇ ਬਨਾਈ ਉਸ ਪਰ ਸ਼ਕ ਕਰਾਂ ਤਾਂ ਕੁਫਰ ਹੈ।

ਸਤਿਗੁਰ—ਸਾਧ ਸੰਗਤ ਖਾਲਸਾ ਜੀ ! ਇਹ ਕੌਣ ਹੈ ?

ਫਕੀਰ—ਮੁਸਲਮਾਨ।

ਸਤਿਗੁਰ—ਕੇਹੜਾ ?

ਹਿੰਦੂ ਜਿਨ੍ਹਾਂ ਨੂੰ ਗਿਲਾਨੀ ਕਰਦੇ ਹਨ, ਅਤੇ ਅਰਬ ਦੇ ਪੈਗੰਬਰ ਦੇ ਨਾਮ ਤੇ ਜੋ ਇਕ ਬਿਰਾਦਰੀ ਹੈ। ਯਾ ਈਮਾਨ-ਦਾਰ, ਅੰਦਰੋਂ ਰੱਬ ਤੇ ਸਿਦਕ ਵਾਲਾ।

ਫਕੀਰ—ਓਹ ਜਿਨ੍ਹਾਂ ਦੇ ਪਰਛਾਵੇਂ ਤੋਂ ਹਿੰਦੂ ਨਫਰਤ ਕਰਦੇ ਹਨ, ਘ੍ਰਿਣਤ ਨੂੰ, ਉਸ ਨੀਵੇਂ ਨੂੰ ਕਬੂਲ ਕਰ।

ਸਤਿਗੁਰ—ਸਾਧ ਸੰਗਤ ਜੀ ! ਇਹ ਮੁਸਲਮਾਨ ਹੈ, ਮੁਸਲਮਾਨ ਤੋਂ ਹਿੰਦੂ ਇਕ ਅਛੂਤ ਲੋਕਾਂ ਦਾ ਭਾਵ ਲੈਂਦੇ ਹਨ, ਤੁਸਾਂ ਖਾਲਸਾ ਕਰਨਾ ਹੈ ?

ਸਭ ਖਾਲਸਾ—ਪਾਤਸ਼ਾਹ ! ਤੇਰੇ ਦਰ ਏਕਤਾ ਹੈ। ਜਾਤ, ਭੇਖ ਜਿਸਮ ਦੀ ਵੰਡ ਨਹੀਂ, ਦਾਨ ਕਰੋ

ਸਤਿਗੁਰੂ—ਤੁਸੀਂ ਪ੍ਰਸੰਨ ਹੋ ?

ਖਾਲਸਾ—ਆਪਦੀ ਰਜ਼ਾਵਿਚ ਅਪਨੀ ਮਰਜ਼ੀ ਸੁਰ ਕਰਨ ਦੇ ਯਤਨ ਵਿਚ ਰਹਣ ਵਾਲੇ ਦਾਸ ਪ੍ਰਸੰਨ ਹਨ।

ਸਤਿਗੁਰੂ—ਮਾਨ ਸਿੰਘ! ਅੰਮ੍ਰਤ ਤਯਾਰ ਕਰੋ, ਤੇ ਸਾਈਂ ਜੀ ਨੂੰ ਛਕਾਵੋ। ਰੱਬੀ ਦੀਦਾਰ ਦੀ ਤੜਪ ਵਾਲਾ ਹ੍ਰਿਦਾ ਹੈ, ਦਰ ਦਰਸ਼ਨ ਦਾ ਪ੍ਰੀਤਮ ਹੈ, ਇਸਦੇ ਅੰਦਰ ਗੁਰ ਨਾਨਕ ਮੇਹਰ ਨਾਲ ਰੱਬੀ ਰੌ ਆ ਵਰਤੀ ਹੈ, ਜੀਵਾ ਹੋਇਆ ਹੈ, ਅੰਮ੍ਰਤ ਦਾਨ ਕਰੋ, ਖਾਲਸਾ ਸਜਾਓ, ਜੋ ਕੱਚ ਪਿੱਲ ਨੇੜੇ ਨਾ ਵਟਕੇ।

ਹੁਕਮ ਹੁੰਦੇ ਹੀ ਫਕੀਰ ਦੇ ਡੇਰਿਓਂ ਸਵਾ ਸਵਾ ਮਣ ਰਸਤ ਕੜਾਹ ਪ੍ਰਸਾਦ ਲਈ ਆਈ, ਲੰਗਰ ਲਈ ਰਸਦ ਆਈ। ਪੰਜ ਪਯਾਰੇ ਆਏ, ਅੰਮ੍ਰਤ ਤਯਾਰ ਹੋਇਆ, ਤੇ ਸਤਗੁਰ ਦੀ ਹਜ਼ੂਰੀ ਵਿਚ ਮਾਨ ਸਿੰਘ ਜੀ ਨੇ ਅਪਨੇ ਹਥੀਂ ਛਕਾਇਆ। ਪਾਤਸ਼ਾਹ ਨੇ ਨਾਮ ਅਜਮੇਰ ਸਿੰਘ ਰੱਖਿਆ*। ਯਥਾ:—

ਸੁਨ ਸ੍ਰੀ ਪ੍ਰਭ ਪ੍ਰਸੰਨਤਾ ਧਾਰੀ।
ਪੂਰਬ ਭਲੀ ਰੀਤ ਤੈਂ ਡਾਰੀ।
ਮੁਸਲਮਾਨ ਹੋਇ ਭਾਵਨਾ ਧਰੈ,
ਮਿਲਨ ਪੰਥ ਮੈਂ ਜੋ ਹਿਤ ਕਰੈ,
ਤਉ ਇਹੁ ਉਚਿਤ ਖਾਲਸੇ ਬੀਚ,
ਅੰਮ੍ਰਤ ਲੈ ਉਚੇ ਕੋ ਨੀਚ।
ਮਾਨਸਿੰਘ ਸਿਉਂ ਹੁਕਮ ਬਖਾਨਾ।
ਖਰੈ ਹੋਹੁ ਕਰ ਸਿੱਖ ਸੁਜਾਨਾ।
ਲੈ ਆਗਯਾ ਅੰਮ੍ਰਤ ਬਨਵਾਯੋ।
ਖਰੇ ਹੋਹੁ ਤਤਕਾਲ ਛਕਾਯੋ।
ਸ੍ਰੀ ਮੁਖ ਤੇ ਤਬ ਨਾਮ ਉਚਰਿਓ।
ਸੁਭ ਅਜਮੇਰਸਿੰਘ ਤਹਿ ਧਰਿਓ।
ਵਾਹਿਗੁਰੂ ਜੀ ਕੀ ਕਹ ਫਤੇ।
ਹੋ ਕਲਯਾਣ ਉਚਿਤ ਮੁਦ ਚਿਤੇ।
ਸਿਮ੍ਰਨ ਕਰਨ ਲਗਿਓ ਗੁਰ ਕੇਰਾ।
ਗੁਰਬਾਣੀ ਪਠ ਸੰਝ ਸਵੇਰਾ।

[ਗੁ: ਪ੍ਰ: ਸੂ:

-੦-

੫.

ਅਜਮੇਰ ਸਿੰਘ ਦਾ ਭੰਡਾਰਾ ਛਕ ਕੇ ਸੰਗਤਾਂ ਗਦ ਗਦ ਸਨ, ਖਾਲਸੇ ਵਿੱਚ ਪ੍ਰੇਮ ਹੁਲਾਰੇ ਲੈ ਰਿਹਾ ਸੀ, ਇਕ ਭਾਰੀ ਪੀਰੀ ਮੁਰੀਦੀ ਵਾਲੇ, ਵਿਦਵਾਨ, ਖੋਜੀ, ਜਗਯਾਸੂ, ਤਪੀ, ਪਰ੍ਹੇ ਦੇ ਆਗੂ ਦਾ ਸਤਿਗੁਰ ਵਿੱਚ ਇਲਾਹੀ ਜੋਤ ਦੀ ਪ੍ਰਤੀਤੀ ਤੇ ਅਨਭਵ ਕਰਕੇ ਉਨ੍ਹਾਂ ਦੇ ਆਦਰਸ਼ ਤੇ ਆ ਟਿਕਣਾ, ਅਪਨੇ ਦੀਨ, ਮਜ਼ਹਬ ਤੇ ਇੱਜ਼ਤ ਦਾ ਨਿਛਾਵਰ ਕਰਨਾ ਉਹ ਕੁਰਬਾਨੀ ਸੀ ਕਿ ਜੋ ਦੇਸ ਵਿੱਚ ਰੂਹ ਫੂਕਣ ਵਾਲੀ ਸੀ। ਅਜਮੇਰ ਸਿੰਘ ਦੀ ਕਥਾ ਫੈਲ ਗਈ, ਖਬਰ ਧੁੰਮ ਗਈ, ਮੁਸਲਮਾਨਾਂ ਵਿਚ ਅਚਰਜ ਹੋਇਆ, ਸਿੱਖਾਂ ਵਿੱਚ ਵਿਸਮਾਦ ਹੋਇਆ, ਹਿੰਦੂ ਹੱਕੇ ਬੱਕੇ ਰਹ ਗਏ, ਪਰ ਭੰਡਾਰੇ ਤੇ ਲੰਗਰ ਵਿੱਚ ਕਿਸੇ ਨੇ ਕੁਛ ਭੀ ਨਹੀਂ ਆਖਿਆ। ਸੱਚੇ ਜਿਵਾਲਨਹਾਰ ਇਹ ਭਾਰੀ ਕਿਲਾ ਫਤਹ ਕਰਕੇ, ਇਹ ਪੱਕੀ ਨੀਂਹ ਧਰਕੇ ਕਿ ਸਿੱਖ ਧਰਮ ਸਰਬ ਦੇਸੀ ਤੇ ਸਰਬ ਕਾਲੀ ਹੈ, ਹੁਣ ਅੱਗੇ ਨੂੰ ਵਿਦਾ ਹੋਣ ਲਈ ਤਯਾਰ ਹੋਏ। ਇਹ ਤਯਾਰੀ ਉਸ ਤੜਫਦੀ ਰੂਹ ਲਈ ਭਾਰੀ ਵਜੋਗ ਸੀ, ਜਿਸ ਰੂਹ ਨੇ ਸੱਚੀ ਪਯਾਸ ਵਿੱਚ, ਸੱਚ ਦੀ ਪਯਾਸ ਵਿੱਚ ਸੱਚੀ ਤਲਾਸ਼ ਵਿੱਚ ਉਮਰਾ ਬਿਤਾਈ ਸੀ ਜਿਸਦੀ ਨਿਰਾ-

*ਤਵਾਰੀਖ ਵਿਚ ਲਿਖਿਆ ਹੈ ਕਿ ਵਡੀ ਮਹਿੰਮਾ ਨਾਲ ਸਿੰਘ ਸਜਣ ਕਰਕੇ ਸਿੰਘਾਂ ਵਿਚ ਅਕਸਰ ਮਹਿਮਾਂ ਸਿੰਘ ਕਰਕੇ ਬੀ ਕੁਆੰਦੇ ਸਨ।

ਸਤਾ ਦੀ ਵਹਣ ਦੀ ਪਜਾਸ ਨੂੰ ਨਾ ਤੋੜ ਸੱਕੀ, ਜਿਸਦੀ ਪਜਾਸ ਨੂੰ ਐਸੂਰਜ ਬੀ ਨਾਂ ਭੁਲਾ ਸੱਕਿਆ, ਉਸਨੂੰ ਠੰਢ ਪੈਂਦਿਆਂ ਠੰਢ ਦੇ ਸੋਮੇਂ ਤੋਂ ਵਿਛੜਦਿਆਂ ਇਕ ਸੱਲ ਸੀ, ਇਕ ਘਾਉ ਸੀ, ਮਰਮੀ ਘਾਉ, ਜਿਸਨੂੰ ਲੱਗੀਆਂ ਵਾਲੇ ਹੀ ਸਮਝ ਸਕਦੇ ਹਨ । ਪਜਾਰ ਨਾ ਲੱਗੇ ਤਾਂ ਸਾਰੇ ਦਾਨੇ ਹਨ ਤੇ ਸਿੱਖਜਾ-ਦਾਤੇ ਹਨ, ਪਰ ਲੱਗੇ ਤਾਂ ਫੇਰ ਸਭ ਸੱਟੀ ਪੱਟੀ ਭੁਲ ਜਾਂਦੀ ਹੈ। ਫੇਰ ਸੱਚਾ ਪ੍ਰੇਮ ਲੱਗੇ ਤਾਂ ਅਕਲੋਂ ਬਿਅਕਲੀ ਨਹੀਂ ਹੋ ਜਾਂਦੀ। ਪ੍ਰੇਮ ਦੇ ਉੱਤੇ ਫੋਕੀ ਅਕਲ ਹਾਵੀ ਨਹੀਂ ਰਹ ਸਕਦੀ। ਅਜਮੇਰਸਿੰਘ ਨੂੰ ਦਿਓ ਉਪਦੇਸ਼, ਕਿ ਵਿਯੋਗ ਦੀ ਪੀੜਾ ਨਾ ਸਹੇ। ਕੁਛ ਲੋੜ ਹੈ ? ਓਹ ਆਪ ਘੰਟਿਆਂ ਬਧੀ ਵਜਾਖਜਾ ਕਰ ਸਕਦਾ ਹੈ, ਪਰ ਇਸ ਅੰਦਰਲੀ ਪੀੜ ਨੂੰ ਕੌਣ ਸਿਖਾਵੇ ? ਬਿਰਹਾ ਬਿਰਹਾ ਹੈ, ਗੱਲਾਂ ਨਹੀਂ ।

ਆਏ ਹਨ ਹੁਣ ਦਾਨਾ ਸਿੰਘ ਜੀ, ਦਨਾਈ ਦਾਨ ਕਰ ਰਹੇ ਹਨ:-

ਦਾਨਾ ਸਿੰਘ-ਪਜਾਰੇ ਜੀ ! ਸਤਿਗੁਰ ਅਪਨੇ ਰੌ ਦੇ ਮਾਲਕ ਹਨ। ਕਿਸੇ ਰੱਬੀ ਰੰਗ ਵਿਚ ਵਿਚਰ ਰਹੇ ਹਨ ਕੌਣ ਕਹੇ ਇਉਂ ਨਹੀਂ ਇਉਂ ਕਰ । ਉਨ੍ਹਾਂ ਜਾਣਾ ਹੈ,ਕਿੱਥੇ ?ਕਿਉਂ ? ਓਹ ਜਾਣਦੇ ਹਨ, ਅਸਾਂ ਹੁਕਮ ਮੰਨਣਾ ਹੈ।

ਅਜਮੇਰ ਸਿੰਘ-ਠੀਕ ਹੈ, ਮੈਂ ਮੰਨਾਂ, ਮੈਂ ਮੰਨਣਾ ਹੈ, ਪਰ ਹੱਥ ਰੱਖ ਕਾਲਜੇ ਤੇ,ਕੱਲ ਰਾਗੀਆਂ ਕੀਹ ਗਾਂਵਿਆਂ ਸੀ:-

ਵਿਛੋੜਾ ਸੁਣੇ ਡੁਖ ਵਿਣੁ ਡਿਠੇ ਮਰਿਓਦਿ । ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥

ਰੱਖ ਖਾਂ ਹੱਥ ਮੇਰੇ ਕਾਲਜੇ ਤੇ (ਹੱਥ ਫੜਕੇ ਰੱਖ ਕੇ) ਵੇਖ ਕੀਹ ਹੁੰਦਾ ਹੈ ? ਮੈਂ ਆਪ ਨੂੰ ਆਖਦਾ ਹਾਂ ਤੂੰ ਮਰਦ ਹੈਂ, ਵਡੀ ਉਮਰ ਦਾ ਹੈਂ, ਤੈਨੂੰ ਸਿਮ੍ਰਨ ਬਾਣੀ ਦਾਨ ਮਿਲਿਆ ਹੈ, ਜੀਵਨ ਕਣੀ ਪ੍ਰਾਪਤ ਹੋਈ ਹੈ, ਰੱਬ ਦਾ ਪਜਾਰ ਪੱਲੇ ਪਿਆ ਹੈ, ਤੂੰ ਖੁਦਾ ਪ੍ਰਸਤ ਹੈਂ, ਤੈਨੂੰ ਲਿਵ ਮਿਲੀ ਹੈ, ਤ੍ਰਿਸ਼ਨਾ ਤੋੜੀ ਗਈ ਹੈ, ਰਹੁ ਲਿਵ ਵਿੱਚ । ਵਜਾਪਕ ਹੈ ਪਰਮੇਸ਼ਰ, ਘਟ ਘਟ ਵਿੱਚ ਵੱਸਦਾ ਹੈ ਪਜਾਰਾ, ਰਹੁ ਉਸਦੇ ਧਜਾਨ ਵਿੱਚ, ਆਪੇ ਦਾ ਪਰਦਾ ਚਾ ਤੇ ਦੀਦਾਰ ਵਿੱਚ ਵੱਸ। ਪਰ ਮੈਂ ਕੀਹ ਕਰਾਂ ? ਮੈਤੋਂ ਵਿਛੜਿਆ ਨਹੀਂ ਜਾਂਦਾ, ਮੈਂ ਸਿੰਘ ਹਾਂ, ਕੇਸਾਧਾਰੀ ਬੀਰ ਹੋਇਆ ਹਾਂ,ਮੈਂ ਖਾਲਸਾ ਹਾਂ, ਮੈਂ ਉਸ ਆਦਰਸ਼ ਦਾ ਪੰਧਾਊ ਹਾਂ ਜੋ ਸਤਗੁਰ ਆਖਦੇ ਹਨ ਕਿ ਰੱਬ ਦਾ ਹੁੰਦਾ ਹੈ ਕਿ ਐਸੇ ਬੰਦੇ ਹੋਣ; ਮੈਂ ਅਭੈ ਪਦ ਦਾ ਰਾਹੀ ਹਾਂ, ਮੈਂ ਸੂਰਬੀਰ ਰਯਾਮ ਫਕੀਰ ਹਾਂ, ਪਰ ਦਾਨਾ ਸਿੰਘ ! ਮੈਂ ਸੁੱਕਾ ਬੰਜਰਨਹੀਂ,ਮੈਂ ਖੁਸ਼ਕ ਚਿਟਾਨ ਨਹੀਂ, ਮੈਂ ਦਿਲਹੀਨ ਰੁਖ ਬਿਰਖ ਨਹੀਂ, ਮੈਂ ਦਿਲ ਵਾਲਾ ਹਾਂ, ਤੇ ਉਸ ਦਿਲ ਵਾਲਾ ਹਾਂ ਜਿਸ ਵਿਚ ਸਤਗੁਰਾਂ ਨੇ ਜਿੰਦ ਪਾ ਦਿਤੀ ਹੈ, ਜਿਸ ਨਾਲ ਦਿਲ ਹਰ ਉੱਤਮ ਵਲਵਲੇ ਨੂੰ ਲਖਦਾ ਹੈ, ਦ੍ਰੱਵਦਾ ਹੈ, ਦੱਸ ਮੈਂ ਕੀ ਕਰਾਂ ? ਮੈਤੋਂ ਵਿਛੜ ਨਹੀਂ ਹੁੰਦਾ।

ਦਾਨਾ ਸਿੰਘ-( ਵੈਰਾਗ ਮੂਰਤ ਹੋਕੇ ) ਸਿੰਘ ਜੀ ! ਸਤਗੁਰੂ ਇਸ ਪ੍ਰੇਮ ਦੇ ਜਾਣੂੰ ਹਨ ਤੇ ਪਸੀਜਨ ਵਾਲੇ ਪ੍ਰੀਤਮ ਹਨ, ਉਹ ਦ੍ਰਵੀਭੂਤ ਹੁੰ ਹਨ, ਪਰ ਉਹ ਕਿਸੇ ਅਪਨੇ ਆਦਰਸ਼, ਕਿਸੇ ਮਰਮ ਕਿਸੇ ਫਰਜ਼ ਦੇ ਮਗਰ ਹਨ। ਕਈ ਵਾਰ ਕਹ ਚੁਕੇ ਹਨ ਕਿ

ਅਕਾਲਪੁਰਖਦੇ ਅਦੇਸ ਦੇਸਤੋਂ ਆਉਣ ਨੂੰ ਚਿੱਤ ਨਹੀਂ ਸੀ, ਹੁਕਮ ਕਰਕੇ ਆਏ ਹਾਂ, ਹੁਕਮ ਕਮਾਂਦੇ ਹਾਂ, ਪਰ ਸੁਰਤ ਪ੍ਰਭੂ ਚਰਨਾਂ ਵਿੱਚ ਹੀ ਰੈਂਹਦੀ ਹੈ, ਉਠਦੀ ਨਹੀਂ, ਪਜਾਰ ਨਹੀਂ ਭੌਂਦਾ ਤੇ ਚੇਤਾ ਨਹੀਂ ਵਿਸਾਰਾ ਖਾਂਦਾ। ਜੋ ਆਪ ਪ੍ਰੀਤ-ਤਾਰ ਖੇਲ ਰਹੇ ਹਨ ਉਹ ਕਦ ਦੂਸਰੇ ਦੀ ਪ੍ਰੀਤ-ਤਰਬ ਦੀ ਝਰਨਾਟ ਨੂੰ ਨਹੀਂ ਪਛਾਣਦੇ, ਤੇ ਨਹੀਂ ਦ੍ਰਵਦੇ, ਪਰ ਅਸੀ ਉਨ੍ਹਾਂ ਦੇ ਚਿੱਤ ਨੂੰ ਨਹੀਂ ਸਮਝ ਸੱਕਦੇ,ਉਹ ਉਦਾਸ ਚਿੱਤ ਹੋ ਨਹੀਂ ਟੁਰ ਰਹੇ, ਜਿਸ ਹੁਕਮ ਨੇ ਰੱਬੋ ਦਰ ਤੋਂ ਐਥੇ ਲੈ ਆਂਦਾ ਹੈ ਉਹੋ ਹੁਕਮ ਹਰ ਪਜਾਰ, ਹਰ ਸੁਖ ਦੇ ਟਿਕਾਣੇ ਤੋਂ ਉਹਨਾਂ ਨੂੰ ਲਈ ਫਿਰਦਾ ਹੈ। ਤੁਸਾਂ ਲਈ ਮੈਂ ਬਿਨੈ ਕੀਤੀ ਸੀ, ਫੁਰਮਾਂਦੇ ਸਨ, ਓਦਰਨ ਦੀ ਜਾਗਾ ਨਹੀਂ, ਸਿਮ੍ਰਨ ਕਰਨ, ਸਿਮ੍ਰਨ ਕਰਨ। ਅਕਾਲ ਪੁਰਖ ਅੰਗ ਸੰਗ ਹੈ, ਸਤਗੁਰ ਨਾਨਕ ਦੀਆਂ ਰੱਖਾਂ ਹਨ, ਰਾਖੀਆਂ ਹਨ, ਪਜਾਰ ਹਨ।

ਅਜਮੇਰ ਸਿੰਘ—ਫੇਰ, ਕੀ ਹੁਕਮ ਹੋਗਿਆ ਹੈ ਕਿ ਮੈਂ ਏਥੇ ਹੀ ਰਹਾਂ ਤੇ ਸਤਗੁਰ ਟੁਰ ਜਾਣ ?

ਦਾਨਾ ਸਿੰਘ—ਸਤਗੁਰ ਜੀ ਟੁਰ ਜਾਣ, ਇਹ ਤਾਂ ਹੁਕਮ ਹੈ।ਤੁਸੀ ਏਥੇ ਰਹੋ, ਇਹ ਸਹਸੁਭਾ ਦੀ ਗੱਲ ਹੈ,ਹੁਕਮ ਜਾਂ ਆਗਜਾ ਨਹੀਂ ਹੋਈ।

ਅਜਮੇਰ ਸਿੰਘ—(ਸੁਖ ਦਾ ਸਾਹ ਲੈਕੇ) ਸ਼ੁਕਰ ਹੈ !

ਦਾਨਾ ਸਿੰਘ—ਕਿਉਂ ?

ਅਜਮੇਰ ਸਿੰਘ—ਮੂੰਹ ਛੋਟਾ ਗੱਲ ਵੱਡੀ ਹੈ। ਭਗ ਜੀਓ ! ਮੈਂ ਕੀ ਕਰਾਂ?ਮੇਰੇ ਵੱਸ ਨਹੀਂ, ਵਿਛੜਕੇ ਰਹਣਾ ਜੇ ਹੁਕਮ ਹੈ ਤਾਂ ਹੋ ਜਾਏਗਾ ? ਪਰ ਇਸ ਵੇਲੇ ਮੈਂ ਬੇਵੱਸ ਲੋਚਦਾ ਹਾਂ, ਕਿ ਮੈਂ ਅੰਗ-ਸੰਗ ਰਹਾਂ, ਮੈਂ ਸੇਵਾ ਕਰਾਂ, ਮੈਂ ਏਹ ਨੈਣ ਰੱਬੀ ਦੀਦਾਰ ਦੇ ਸੀਸ ਤੇ ਟਿਕ ਟਿਕਾਕੇ ਠਰਾਂ, ਮੇਰਾ ਦਿਲ ਠਰੇ; ਮੇਰੇ ਸੁਖ ਵਰਤੇ, ਮੈਂ ਦੂਰ ਨਾ ਹੋਵਾਂ, ਸਾਹਬ ਹੋਣ ਤੇ ਮੈਂ ਸੇਵਕ ਹੋਵਾਂ, ਸੇਵ ਕਮਾਵਾਂ ਜੋ ਮੇਰੇ ਹੱਥ ਪੈਰ ਸਰੀਰ ਸਫਲ ਹੋਵਣ, ਸਤਿਗੁਰ ਕਿਵੇਂ ਨਹੀਂ ਅਟਕਦੇ, ਸੋ ਮੈਂ ਅਪਨੀ ਅਟਕ ਭੰਨਾਂ ਤੇ ਚਰਨਾਂਵਿੱਚ ਹੋ ਟੁਰਾਂ, ਆਗਜਾ ਲੈ ਦੇਹ।

ਦਾਨਾ ਸਿੰਘ—ਅਚਰਜ ਹੋਕੇ, ਏਹ ਡੇਰਾ, ਏਹ ਐਸ੍ਵਰਜ, ਸਿੱਖੀ ਸੇਵਕੀ,ਇਹ ਜ਼ਮੀਨਾਂ ਤੇ ਮਾਲ ?

ਅਜਮੇਰ ਸਿੰਘ—ਨੈਣ ਭਰਕੇ:—

ਸੰਮਨ ਜਉ ਇਸ ਪ੍ਰੇਮ ਕੀ ਦਮ
ਕ੍ਯਿਹੁ ਹੋਤੀ ਸਾਟ। ਰਾਵਨ ਹੁਤੇ
ਸੁ ਰੰਕ ਨਹਿ ਜਿਨਿ ਸਿਰਿ ਦੀਨੇ ਕਾਟਿ।

ਤੁਸੀ ਹੀ ਪੜ੍ਹਿਆ ਕਰਦੇ ਹੋ, ਠੀਕ ਹੈ ਨਾ, ਦੀਦਾਰ ਹੁੰਦੇ ਰਹਨ। ਮੈਂ ਮਾਲ ਮਿਲਖ ਪੀਰੀ ਨੂੰ ਕੀਹ ਕਰਨਾ ਹੈ ? ਮੈਨੂੰ ਦਿਲ ਦੀ ਠੰਢ ਦੀ ਲੋੜ ਹੈ, ਹੋਰ ਲੋੜ ਨਹੀਂ ਹੈ। ਦੀਦਾਰ ਦੀ ਲੋੜ ਹੈ, ਹੋਰਲੋੜ ਮੁਕ ਚੁੱਕੀ ਹੈ।

ਦਾਨਾ ਸਿੰਘ—ਬੜੀ ਕੁਰਬਾਨੀ ਹੈ।

ਅਜਮੇਰ ਸਿੰਘ—ਕਾਹਦੀ ਕੁਰਬਾਨੀ ਹੈ?ਰਹ ਜੁ ਨਹੀਂ ਹੁੰਦਾ, ਰਹ ਹੋਵੇ ਤਦ ਟੁਰਾਂਗਾ, ਤਾਂ ਕੁਰਬਾਨੀ ਹੈ। ਰਹ ਹੋਨਹੀਂ ਹੁੰਦਾ, ਦਿਲ ਦਾ ਦਾਰੂ ਦੀਦਾਰ ਹੋਗਿਆ ਹੈ, ਦਵਾ ਖਾਣੀ ਬੀ ਕੋਈ ਕੁਰਬਾਨੀ ਹੈ? ਇਹ ਤਾਂ ਦਾਰੂ ਹੈ ਤੇ ਅਪਨਾ ਭਲਾ ਹੈ, ਯਾ ਇਉਂ ਕਹੋ ਕਿ ਖ਼ੁਦਗਰਜ਼ੀ ਹੈ। ਮਨ ਦੀ ਠੰਢ ਲਈ ਵਿਛੜਦਾ ਨਹੀਂ, ਵਿਛੜ ਸੱਕਦਾ ਨਹੀਂ। ਹਾਂ, ਕਰ ਮੇਹਰ ਜਿਥੇ ਚਰਨੀਂ ਲਾਯਾ ਹਈ, ਚਰਨੀਂ ਸਮਾ ਬੀ

ਦੇਹੁ, ਲੈ ਦੇਹ ਆਗਜਾ।

ਦਾਨਾ ਸਿੰਘ—ਤੋਲ ਲੈ, ਸੇਵਾ ਧਰਮ ਕਠਨ ਧਰਮ ਹੈ, ਹਰ ਵੇਲੇ ਦੀ ਹਜ਼ੂਰੀ ਤੇ ਸੇਵਾ ਗਾਖੜੀ ਕਮਾਈ ਹੈ, ਸਬਦ ਦੀ ਚੋਟ ਉਸਤੋਂ ਔਖੀ ਹੈ। ਪਿੱਛੋਂ ਜੇ ਦਿਲ ਡੋਲੇ ਤਾਂ ਭਲਾ ਨਹੀਂ,ਪਹਲਾਂ ਕਦਮ ਨਾ ਪੱਟਣਾ ਚੰਗਾ ਹੈ,ਪੱਟਕੇ ਮੁੜਨਾ ਮਾੜਾ ਹੈ।

ਅਜਮੇਰ ਸਿੰਘ—ਦਾਨਿਆਂ ! ਛੱਡ ਦਾਨਾਈਆਂ;ਪਜਾਰਕਰ,ਨਦੀ ਨੂੰ ਸਮੁੰਦਰ ਵਿੱਚ ਡਿੱਗਣ ਦੇਹ, ਵਹਣ ਦੇਹ ਬਹੁਤ ਦੂਰ ਤੋਂ ਆਈ ਹੈ, ਬੜੇ ਪੱਥਰ ਰੜੇ ਰੇਤੇ ਥਲ ਡੂੰਗਰਾਂਵਿੱਚ ਰਗੜਾਂ ਵਿੱਚ ਰਗੜੀਂ-ਦੀ ਤੇ ਟੱਕਰਾਂਦੀ ਆਈ ਹੈ, ਪੈਣ ਦੇਹ ਸੂ ਸਾਗਰ ਵਿੱਚ ਤੇ ਲੈਣ ਦੇਹ ਸੂ ਅਰਾਮ, ਕਿਉਂ ਡਰਾਉਂਦਾ ਤੇ ਹੋੜਦਾ ਹੈਂ?ਤੂੰ ਤਾਂ ਮਹਰਮ ਹੈਂ। ਆਪ ਮਰਮੀ ਹੈਂ,ਪੀੜਾਂ ਦਾ ਜਾਣੂੰ ਤੇ ਪੀੜਾਂ ਵਾਲਾਹੈਂ,ਕਰ ਦੇ ਮੇਹਰ?

ਇਹ ਕਹਕੇ ਅਜਮੇਰ ਸਿੰਘ ਜੀ ਬਿਹਬਲ ਹੋ ਗਏ,ਦਾਨਾ ਸਿੰਘ ਦੇ ਨੈਣ ਨਾ ਰੁਕੇ; ਮਰਦ ਦੇ,ਜੋਧੇ ਦੇ,ਸ਼ੇਰ ਬਹਾਦਰ ਦੇ ਨੈਣ ਬੀ ਭਰ ਆਏ। ਦੋਹਾਂ ਦੇ ਮੂੰਹ ਚੁੱਪ ਤੇ ਨੈਣ ਬੰਦ ਹੋ ਗਏ, ਸੱਨਾਟਾ ਛਾ ਗਿਆ। ਚੁਪ ਵਰਤ ਗਈ।ਆਹ!ਪਜਾਰਾਂ ਦੀਆਂ ਕਸਕਾਂ।

ਆਗਏ ਰੱਬੀ ਪਜਾਰ ਦੇ ਮਹਰਮ, ਆਪ ਰੱਬੀ ਪਜਾਰ ਦੇ ਪਰਵਾਨੇ ਆ ਗਏ, ਪਜਾਰ ਦੀਆਂ ਲਾਟਾਂ ਉਤੇ ਸ਼ਹੀਦ ਹੋਣ ਨਹੀਂ, ਪਰ ਲਾਟਾਂ ਨੂੰ ਖੰਭ ਲਾਕੇ ਉਡਾ ਲੈਣ ਵਾਲੇ, ਇਲਾਹੀ ਪਰਵਾਜ਼ ਵਾਲੇ ਰਬੀ ਜੋਤ ਦੇ ਪਰਵਾਨੇ। ਹਾਂ, ਸਮੁੰ-ਦਰ ਆ ਗਿਆ।

'ਗੁਰੂ ਸਮੁੰਦ ਨਦੀ ਸਭ ਸਿਖੀ'

ਹਾਂ, ਉਛਲ ਪਿਆ ਹੈ ਸ਼ਹੁ ਸਾਗਰ, ਡਿੱਗਣ ਆਈ ਹੈ ਧਾਈ ਨਦੀ ਸਾਗਰ ਵਿੱਚ,ਅੱਗੋਂ ਉਛਲ ਕੇ ਆਯਾਹੈ ਸਾਗਰ, ਥਲ ਉੱਤੇ ਆਗਿਆ ਹੈ ਲੈਣ ਨਦੀ ਨੂੰ, ਹਾਂ ਜੀ, ਇਹ ਬਿਰਦ ਹੈ ਰੱਬੀ ਪਜਾਰ ਦੇ ਸਮੁੰਦਰਾਂ ਦਾ। ਹਾਂ, ਆਗਏ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਰੂਹ ਫੂਕਣਵਾਲੇ, ਜਿਵਾਲਣ ਹਾਰੇ । ਅਜਮੇਰ ਸਿੰਘ ਦਾ ਸਿਰ ਛਾਤੀ ਨਾਲ ਲਾਇਆ, ਪਜਾਰਾ ਸੀਸ ਝੁਕ ਰਿਹਾ ਹੈ ਦਰ ਦਰਸਨ ਦੇ ਪ੍ਰੇਮੀ ਦੇ ਸੀਸ ਉਤੇ, ਤੇ ਮਧਰ ਤੇ ਪਜਾਰੀ ਹੋਰਹੀ ਹੈ ਬਾਣੀ:—

> ਚੱਲ ਪਜਾਰੇ ਰਬ ਸੁਆਰੇ ਅਜਮੇਰ ਸਿੰਘ ! ਚੱਲ ਬਈ ਨਾਲ ਚੱਲ, ਖਾਲਸੇ ਵਿੱਚ ਅੰਗ ਸੰਗ ਰਹੁ,ਕਰ ਸਤਸੰਗ ਤੇ ਕੀਰਤਨ,ਜਪਤੇਜਪਾ, ਰਹੁ ਅੰਗ ਸੰਗ । ਚੱਲ ਬਈ, ਕਿਉਂ ਵਿਛੁੜਕੇ ਰਹਣਾ ਹੈ, ਕੱਠੇ ਰਹਾਂਗੇ,ਕੀਰਤਨ ਕਰਾਂਗੇ,ਪਜਾਰਾਂ ਵਿਚ ਝੂਮਾਂਗੇ। ਰਹੁ ਨਾਲ ਬਈ।

ਇਹ ਅਚਾਨਕ ਬਹੁੜਨਾ,ਇਨਸਾਨੀ ਪੀੜ ਦਾ ਤੜੱਕ ਜਵਾਬ ਦੇਣਾ, ਸਿਖ ਗੁਰੂ ਸਾਹਿਬਾਂ ਦਾ ਅਨੋਖਾ ਢੰਗ ਹੈ। ਜਿੱਥੇ ਪੀੜ ਹੈ ਝਰਨਾਟ ਹੈ, ਜਿੱਥੇ ਲੋੜ ਹੈ ਕਸਕ ਹੈ, ਅੱਪੜੇ ਹਨ । ਵਲਿੱਖਾਂ ਝਾਗ ਕੇ ਅੱਪੜੇ ਹਨ, ਖੇਦ ਝੱਲਕੇ ਅੱਪੜੇ ਹਨ,ਕਿਸੇ ਵਿਲਪਦੀ ਰੂਹ ਦੀ ਪੁਕਾਰ ਸੁਣਕੇ ਕਦੇ ਕੰਨ ਨਹੀਂ ਮੋੜੇ ਤੇ ਬਹੁੜਨੋਂ ਕਦੇ ਚਰਨ ਨਹੀਂ ਹੋੜੇ। ਇਹ ਇਨਸਾਨ ਦੀ ਅੰਦ੍ਰਲੀ ਤੜਪ ਨੂੰ ਉਤ੍ਰ ਦੇਣਾਂ ਪੂਰਨ ਇਲਾਹੀ ਖਸਲਤ ਕਮਾਲ ਦੀ ਆਪ ਵਿਚ ਹੋਈ ਹੈ। ਦਿਲਾਂ ਦੇ ਮਹਰਮ ਦਿਲਾਂ ਨੂੰ ਠਾਰਦੇ ਹਨ । ਇਨਸਾਨ ਕਮਜ਼ੋਰ ਹੈ, ਇਨਸਾਨ ਦੇ ਅੰਦਰ ਅਗੰਮ ਦੇ ਸਾਮਾਨ ਹਨ । ਇਨਸਾਨ ਅੰਦ੍ਰਲੇ ਨੂੰ ਆਪ ਨਹੀਂ ਸਮਝਦਾ।

ਅੰਦੂਲੇ ਦੇ ਉਛਾਲੇ ਤੇ ਵਲੇਵੇਂ, ਵਲਵਲੇ ਤੇ ਉਤਕੰਠਾ ਅਕਹ ਤੜਪਾਂ ਪੈਦਾ ਕਰਦੇ ਹਨ। ਨਾਂ ਬੁੱਝ ਨਾ ਸੁਝੀਂਦੀਆਂ ਡੰਝਾਂ ਲਾਣ ਵਾਲੇ ਤੁੰਗ ਉਠਦੇ ਹਨ। ਕੌਣ ਹੈ ਜੋ ਇਨ੍ਹਾਂ ਦੇ ਲਹਰਾਉ ਵੇਲੇ ਬਹੁੜੇ। ਸੁਧਾਰਕ ਤੇ ਸਿਖਜਾ ਦਾਤੇ; ਉਪਦੇਸ਼ ਤੇ ਮੱਤ ਦਾਤੇ, ਸਮਝਾਣ ਤੇ ਵਜਾਖਜਾ ਦੇਣ ਵਾਲੇ ਅਨੰਤ ਆਏ ਤੇ ਗਏ, ਪਰ ਇਨਸਾਨ ਦੀ ਪੁਕਾਰ, ਪੀੜ ਤੇ ਦਿਲੀਡੰਝ ਉਪਰ ਇਨ੍ਹਾਂ ਮਹਾਂ ਪੁਰਖਾਂ ਵਾਂਗ ਕੌਣ ਤੁਠਾ ਹੈ। ਕਿਉਂ ਨਾ ਇਸ ਤੁਠਨ ਹਾਰੀ ਖੱਸਲਤ ਤੇ ਇਨਸਾਨ ਸਦਕੇ ਹੋਵੇ। ਕਿਉਂ ਨਾ ਦਿਲ, ਇਨਸਾਨ ਦਾ ਦਿਲ, ਇਨ੍ਹਾਂ ਦੇ ਮੋਹ ਵਿਚ ਦੂਵੇ? ਹਰ ਗੁਰੂ ਦੇ ਜੀਵਨ ਵਿਚ ਐਸੇ ਵਾਕਿਆ ਹਨ, ਜਦੋਂ ਆਪ ਇਸ ਸਮਝ ਨਾ ਆਉਣ ਵਾਲੇ ਅਨੰਤ ਭਾਵ ਨਾਲ ਭਰੇ ਇਨਸਾਨੀ ਦਿਲ ਦੀ ਅਬੁੱਝ ਤੇ ਅਸੁੱਝ ਬਿਲਬਲਾਹਟ, ਤੜਪ ਤੇ ਉਤਕੰਠਾ ਉੱਤੇ ਥੰਮ੍ਹਾਂ ਤੋਂ ਬਹੁੜੇ ਹਨ, ਅਪਨੇ ਰੂਹਾਨੀ ਔਜ, ਇਖਲਾਕੀ ਉਚਾਣ, ਜਥ੍ਹੇ ਐਸੂਰਜ ਪ੍ਰਤਾਪ ਦੇ ਕਦੇ ਮਾਣ ਵਿਚ ਨਹੀਂ ਗਏ, ਗਰੀਬ ਅਮੀਰ, ਬਿਰਧ, ਜੁਆਨ, ਮਰਦ, ਤੀਮੀਂ, ਹੀਣੇ, ਬਾਹੂ ਵਾਲੇ, ਕੋਈ ਵਿਰਵਾ ਨਹੀਂ ਕੀਤਾ। ਜਿੱਥੇ ਇਨਸਾਨੀ ਦਿਲ ਤੜਪਿਆ ਹੈ, ਉਥੇ ਹੀ ਗੁਰੂ ਦੀ ਹਜੂਰੀ ਹਾਜਰ ਹੋਈ ਹੈ ਤੇ ਠੰਢੀ ਠੰਢੀ ਮਲ੍ਹਮ ਰਖਣਹਾਰ ਹੋਈ ਹੈ। ਇਨਸਾਨ ਦਾ ਦਿਲ ਕਿਉਂ ਨਾ ਇਸ ਮੇਹਰ ਭਰੀ ਹਮਦਰਦੀ ਤੇ ਏਸ ਪਜਾਰ ਲਹਰੇ ਦੀ ਝਰਨਾਟ ਪਰ ਆਸਾ ਪੂਰਨ ਦੀ ਦੂੱਵਤਾ ਤੱਕਕੇ ਮੋਹਿਤ ਹੋ ਜਾਏ ਅਰ ਕਹੇ ਕਿ ਮੇਰਾ ਆਸ੍ਰਾ, ਸਹਾਰਾ ਰੋਸ਼ਨੀ ਘਰ ਰਹਬਰ, ਰਸਤੇ ਦਾ ਰਾਹਦੱਸ ਤੇ ਦਿਲ ਦੀ ਟੇਕ ਤੇ ਮਨ ਦਾ ਆਧਾਰ ਗੁਰੂ ਹੈ। ਹਾਂ ਜੀ, ਸਮੁੰਦਰ ਉਛਲਕੇ ਦੂਰੋਂ ਚੱਲਕੇ ਆਈ ਨਦੀ ਨੂੰ ਆ ਮਿਲਿਆ ਤੇ ਆਖਦਾ ਹੈ:—ਹਾਂ ਜੀਉ, ਆਓ ਚਲੋ ਮੈਂ ਵਿਚ ਤੇ ਮੈਂ ਦੇ ਅੰਗ ਸੰਗ।

ਅਜਮੇਰ ਸਿੰਘ ਜੀ ਦ੍ਰਵ ਗਏ। ਦ੍ਰਵ ਤਾਂ ਅੱਗੇ ਹੀ ਰਹੇ ਸੇ, ਦ੍ਰਵ ਕੇ ਵਹ ਗਏ। ਹਾਂ ਜੀ, ਦ੍ਰਵਨਾ ਰੱਬੀ ਦਰਬਾਰ ਵਿਚ ਜਾਣ ਲਈ ਲਾਜ਼ਮੀ ਕ੍ਰਿਸ਼ਮਾ ਹੈ:—

> ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ। ਹਰਿ ਦਰਗਹ ਕਹੁ ਕੈਸੇ ਗਵੈ।

ਆਤਮਾ ਦ੍ਰੱਵ ਗਿਆ ਹੈ ਤਾਂ ਹੁਣ ਹਰਿ ਦਰਗਹ ਦੀ ਕੀ ਰੋਕ ਹੈ?

ਹਾਂਜੀ, ਦ੍ਰਵ ਰਹੇ ਅਜਮੇਰ ਸਿੰਘ ਹੋਰ ਦ੍ਰਵੇ ਹਨ, ਬਿਰਦ ਪਾਲਕ ਬਿਰਦ ਦੀ ਕਰਨੀ ਵੇਖਕੇ ਆਪਾ ਘੁਲਕੇ ਘੁਲਮਿਲ ਗਿਆ ਹੈ। ਚਰਨਾਂ ਨੂੰ ਲਪਟ ਗਏ ਹਨ ਤੇ ਬੋਲਦੇ ਹਨ: ਧੰਨ! ਧੰਨ! ਧੰਨ! ਪਰ ਗਲਾ ਰੁਕ ਗਿਆ ਹੈ, ਸ਼ੀਰ ਗਦ ਗਦ ਹੈ ਤੇ ਅਵਾਜ਼ ਰੂਹ ਵਿਚ ਹੀ ਗੁੰਜਾਰ ਦੇ ਰਹੀ ਹੈ ਤੇ ਅਨਹਤ ਰੂਪ ਵਿਚ ਕਹ ਰਹੀ ਹੈ, ਧੰਨ! ਧੰਨ! ਧੰਨ! ਤੇ ਸਤਗੁਰ ਅਨਭਵ ਕਰ ਰਹੇ ਹਨ, ਤੇ ਕਹ ਰਹੇ ਹਨ:—

ਚਲੋ ਅਜਮੇਰ ਸਿੰਘ! ਸੱਜਨਾਂ! ਕੱਠੇ ਰਹਾਂਗੇ।

> ਇਹ ਨਕਸ਼ਾ, ਇਹ ਝਾਕਾ ਗੁਰ ਸਿੱਖ ਸੰਗਮ ਦਾ ਸਦਾ ਅੱਖਾਂ ਅਗੇ ਟਿਕਿਆ ਰਹੇ।

—o—

ਸੂਚਨਾਂ—ਫੇਰ ਸਤਿਗੁਰ ਕਈ ਗਿਰਾਵਾਂ ਬਾਜਕ ਜਸੀ ਆਦਿ ਹੁੰਦੇ ਪਕੇ ਪਿੰਡ ਆ ਗਏ, ਰਸਤੇ ਵਿਚ ਅਨੇਕਾਂ ਕੌਤਕ ਵਰਤੇ, ਮੇਹਰਾਂ ਹੋਈਆਂ। ਇਸ ਤੋਂ ਅਗੇ ਦੇ ਕੌਤਕਾਂ ਦਾ ਕੁਛ ਹਾਲ ਅਗਲੇ ਪ੍ਰਸੰਗ ਵਿਚ ਹੈ:—

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੬੧. ਬੀਬੀ ਦੇਸਾਂ*

੧.

ਜਾਚਕ ਜਨੁ ਜਾਚੈ ਪ੍ਰਭ ਦਾਨੁ ।
ਕਰਿ ਕਿਰਪਾ ਦੇਵਹੁ ਹਰਿ ਨਾਮੁ॥
ਸਾਧ ਜਨਾ ਕੀ ਮਾਗਉ ਧੂਰਿ ॥
ਪਾਰਬ੍ਰਹਮ ਮੇਰੀ ਸਰਧਾ ਪੂਰਿ ॥
ਸਦਾ ਸਦਾ ਪ੍ਰਭ ਕੇ ਗੁਨ ਗਾਵਉ॥
ਸਾਸਿਸਾਸਿਪ੍ਰਭਤੁਮਹਿਧਿਆਵਉ॥
ਚਰਨ ਕਮਲ ਸਿਉ ਲਾਗੈ ਪ੍ਰੀਤਿ॥
ਭਗਤਿਕਰਉਪ੍ਰਭਕੀਨਿਤ ਨੀਤਿ॥
ਏਕ ਓਟ ਏਕੋ ਆਧਾਰੁ ॥
ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥੧॥

ਸੁਖਮਨੀ ਦੀ ਇਹ ਪਜਾਰੀ ਪਜਾਰੀ ਪੌੜੀ ਪਹਾੜੀ ਦੀ ਮਿੱਠੀ ਮਿੱਠੀ ਸੁਰਵਿੱਚ ਕਿਸੇ ਤ੍ਰਿੱਖੇ ਕੋਇਲ ਵਰਗੇ ਗਲੇ ਤੇ ਵਿੱਧੇ ਹੋਏ ਮਨ ਤੋਂ ਗਾਵੀਂ ਜਾ ਰਹੀ ਹੈ। ਰਾਤ ਪਹਰਕੁ ਬੀਤ ਚੁਕੀ ਹੈ, ਨੀਲੇ ਅਕਾਸ ਤੇ ਤਾਰਿਆਂ ਦੀ ਛਟਕ ਡਲ੍ਹਕ ਡਲ੍ਹਕ ਕਰ ਰਹੀ ਹੈ। ਦੇਸ ਭਾਵੇਂ ਡਾਢਾ ਗਰਮ ਹੈ, ਪਰ ਮਾਰੂਥਲੇ ਦਾ ਹੈ ਤੇ ਥਲਾਂ ਨੂੰ ਏਹੋ ਸੁਆਉ ਹੈ ਕਿ ਦਿਨੇ ਅੱਤ ਤਪਦੇ ਹਨ, ਪਰ ਰਾਤ ਨੂੰ ਛੇਤੀ ਠਰ ਜਾਂਦੇ ਹਨ। ਇਸ ਵੇਲੇ ਮਿੱਠੀ ਮਿੱਠੀ ਠੰਢੀ ਠੰਢੀ ਹਵਾ ਵਗ ਰਹੀਹੈ,ਸਮਾਂ ਡਾਢਾ ਸੋਹਣਾ ਤੇ ਸੁਆਦਲਾ ਬਣ ਰਿਹਾ ਹੈ। ਲੋਕਾਂ ਦੇ ਸੌਂ ਜਾਣ ਕਰਕੇ ਚੁਪ ਏਕਾਂਤ ਛਾ ਰਹੀ ਹੈ। ਇਸ ਟਿਕਾਉ ਦੇ ਸਮੇਂ ਉੱਪਰਲਾ ਬੇਨਤੀ ਦਾ ਸ਼ਬਦ ਕਲੇਜੇ ਨੂੰ ਚੀਰਦਾ ਜਾ ਰਿਹਾ ਹੈ। ਸ਼ਬਦ ਗਾਇਣ ਹੋ ਰਿਹਾ ਹੈ ਤੇ ਆਤਮਾ ਅਰਦਾਸਵਿਚ ਜੁੜੀ ਪਈ ਹੈ, ਕਿਸੇ ਦਿੱਸਦੇ ਰੱਬੀ ਰੰਗ ਪਜਾਰੇ ਦੇ ਧਿਆਨ ਵਿੱਚ ਨਿਮਗਨ ਹੈ। ਦੱਤਾਂ ਮੰਗ ਰਹੀ ਹੈ। ਇਹ ਦਿਲੋਂ ਨਿਕਲ ਰਹੀ ਅਰਦਾਸ ਜੋ ਕਦੇ ਗੁਰੂ ਅਰਜਨ ਦੇਵ ਜੀ ਦੇ ਪ੍ਰੇਮ ਪ੍ਰਵਿੱਧੇ ਆਤਮਾਂ ਤੋਂ ਨਿਕਲੀ ਸੀ, ਅੱਜ ਉਨ੍ਹਾਂ ਦੇ ਦਰ ਦੀ ਕਿਸੇ ਪ੍ਰੇਮਣ ਦੇ ਕਲੇਜੇ ਤੋਂ ਨਿਕਲ ਰਹੀ ਹੈ।

ਬਹੁਤ ਸਾਰੀ ਰਾਤ ਬੀਤ ਗਈ।ਆਖਰ ਇਹ ਅਵਾਜ਼ ਚੁਪ ਹੋ ਗਈ। ਅਵਾਜ਼ ਚੁਪ ਹੋ ਗਈ, ਅਰਦਾਸ ਵੀ ਹੁਣ ਨਹੀਂ ਹੋ ਰਹੀ, ਪਰ ਅੱਖਾਂ ਜਾਗਦੀਆਂ ਹਨ ਤੇ ਲੋ ਉਸੇ ਦਰ ਵੱਲ, ਉਸੇ ਰੱਬੀ ਨੂਰ ਵੱਲ ਲੱਗ ਰਹੀ ਹੈ। ਹਾਂ, ਅਰਦਾਸ ਕਬੂਲ ਹੋਕੇ ਚੁਪ ਦੇਸ ਤੋਂ, ਚੁਪ ਦੇ ਮੋਢਿਆਂ ਤੇ ਸ੍ਵਾਰ ਹੋ ਜੁਾਬ ਲੈ ਆਈ ਹੈ

*ਇਹ ਪ੍ਰਸੰਗ ਸੰ: ਨਾ: ੪੫੪ ਦੇ ਗੁਰਪੁਰਬ ਤੇ ਟ੍ਰੈਕਟ ਦੀ ਸੂਰਤ ਵਿੱਚ ਪ੍ਰਕਾਸ਼ਿਆ ਸੀ।

ਕਿ ਮਨ ਵਿਚ ਸਿਮਰਨ ਦੀ ਰੌ ਰਸਭਰੀ ਹੋ ਟੁਰ ਪਈ ਹੈ। ਸੁਰਤਿ ਨਾਮ ਵਿਚ ਪ੍ਰੋਤੀ ਗਈ ਹੈ, ਲੂੰ ਲੂੰ ਤੋਂ ਵਾਹਿਗੁਰੂ ਵਾਹਿਗੁਰੂ ਦੀ ਝੁਨਕਾਰ ਟੁਰ ਪਈ ਹੈ! ਨੈਣਾਂ ਵਿੱਚ ਇਕ ਸਰੂਰ ਹੈ, ਠੰਢੀ ਠੰਢੀ ਹਵਾ ਦੀ ਤ੍ਰੌਂਕ ਮੱਥੇ ਤੇ ਅੱਖਾਂ ਤੇ ਆਕੇ ਵੱਜਦੀ ਇਕ ਅਚਰਜ ਰਸ ਭਰ ਰਹੀ ਹੈ, ਚਾਰ ਚੁਫੇਰੇ ਸੁੰਦਰਤਾ ਦਾ ਮੀਂਹ ਵੱਸਦਾ ਜਾਪ ਰਿਹਾ ਹੈ, ਨਾਮ ਦਾ ਰਸ ਅਪਨੇ ਵਿਚ ਲੈ ਕਰ ਰਿਹਾ ਹੈ. ਸਰੀਰ ਦਾ ਹਲਕਾਪਨ ਇੰਨਾਂ ਹੈ ਕਿ ਸਰੀਰ ਜਾਪਦਾ ਹੀ ਨਹੀਂ। ਸੁਆਦ ਹੈ, ਠੰਢ ਹੈ,ਟਿਕਾਉ ਹੈ, ਇਕ ਖਿੱਚਹੈ,ਉਸ ਦਾ ਰੰਗ ਹੈ ਤੇ ਸਿਮਰਨ ਇਕ ਸੰਗੀਤ ਦੀ ਥਰ੍ਰਾਟ ਵਾਂਙੂ ਲੂੰਆਂ ਵਿਚ ਜਾਰੀ ਹੈ।

ਐਉਂ ਨਿਮਗਨ ਬੈਠਿਆਂ ਜਗਜਾਸੂ ਦੀ ਰਾਤ ਬੀਤ ਰਹੀ ਹੈ,ਨਿੰਦ੍ਰਾਵਲੇ ਨੈਣ ਸੌਂ ਰਹੇ ਹਨ,'ਜਗਤ-ਅੱਖ' ਘੂਕ ਸੁੱਤੀ ਪਈ ਹੈ, ਪਰ ਏਹ ਨੇਹੁੰ ਵਾਲੇ-ਰੱਬੀ ਨੇਹੁੰ ਵਾਲੇ-ਨੈਣ ਜਾਗ ਰਹੇ ਹਨ। ਜਾਗ ਕੇ ਪਯਾਰੇ ਦੀ ਛਬੀ ਵਿਚ ਮਸਤ ਹੋ ਰਹੇ ਹਨ,ਆਪੇ ਦੇ ਰੰਗ ਰੱਤੇ'ਜਾਗਦੀ-ਨੀਂਦ' ਵਿਚ ਹਨ, ਇਸ ਤਰਾਂ ਬੈਠਿਆਂ ਦੂਜਾ ਪਹਰ ਬੀਤ ਗਿਆ।

ਭਾਗਾਂ ਵਾਲਾ ਸਰੀਰ ਹੈ,ਜੋ ਸਤਿਗੁਰਾਂ ਦੀ ਬਖਸ਼ਸ਼ ਵਾਲੇ ਘਰ ਆਯਾ ਹੋਯਾ ਹੈ। ਭਾਈ ਭਗਤੂ ਪਰਲੋਕ ਜਾ ਚੁਕੇ ਹਨ। ਇਹ ਘਰ ਦੀ ਇਕ ਨੋਂਹ ਹੈ, ਜਿਸ ਦਾ ਪਤੀ ਭੀ ਸੱਚਖੰਡ ਪਯਾਨਾ ਕਰ ਚੁਕਾਹੈ, ਇਹ ਬਖਸ਼ੇ ਘ੍ਰਾਣੇ ਦੀ ਰੰਗ ਰੱਤੜੀ ਸ੍ਰੀ ਕਲਗੀਧਰ ਜੀ ਦੇ ਇਲਾਹੀ ਅਨੁਰਾਗ ਵਿੱਚ ਅਪਨਾ ਉੱਚ ਜੀਵਨ ਬਿਤਾ ਰਹੀ ਹੈ। ਜਦ ਕਦੇ ਸਮਾਂ ਲੱਭਾ ਹੈ, ਅਨੰਦਪੁਰ ਗਈ ਹੈ ਤੇ ਦਰਸ਼ਨਾਂ ਨਾਲ ਕ੍ਰਿਤ ਕ੍ਰਿਤ ਹੋਕੇ ਅਪਨੇ ਆਤਮਾਂ ਵਿਚ ਦਾਤੇ ਦੀ ਮੇਹਰ ਨਾਲ ਵਾਹਿਗੁਰੂ ਜੀ ਦਾ 'ਨਾਮ-ਪ੍ਰੇਮ' ਲੈਕੇ ਆਈ ਹੈ। ਆਪਣੇ ਘਰ ਕੁੱਲੇ ਅਲਗ ਥਲੱਗ ਰੈਂਹਦੀ ਹੈ। ਸ਼ਰੀਕਾ ਵਡੇਰਾ ਹੈ,ਜੇਠਾਂ ਦੇ ਪ੍ਰਵਾਰ ਹਨ,ਉਹ ਨੇੜੇ ਨੇੜੇ ਹਵੇਲੀਆਂ ਵਿੱਚ ਰੈਂਹਦੇ ਹਨ,ਉਨ੍ਹਾਂ ਦੇ ਘਰੀਂ ਸਿੱਖਾਂਸੰਗਤਾਂ ਦੇ ਭੌਣ ਪਰਸੀਂਦੇ ਹਨ,ਪਰ ਇਸ ਪ੍ਰੇਮਣ ਨੂੰ ਕਿਸੇ ਨਾਲ ਲੈਣ ਦੇਣ ਨਹੀਂ; ਅਪਨੇ ਘਰ ਅਪਨੇ ਦਾਣਿਆਂ ਵਿਚ ਨਿਰਬਾਹ ਤੇ ਅਪਨੀ ਕੁਲੀ ਵਿੱਚ ਕਜੇਵਾਂ। ਬੱਸ ਉਲਝਣ ਉਲਝਾ ਇਕ ਸਾਈਂ ਦੇ ਨਾਮ ਦਾ, ਹੋਰ ਸਾਈਂ ਦੀਆਂ ਸੱਤੇ ਖੈਰੀਂ! ਰੋਟੀ ਪਕਾ ਲੈਣੀ ਤੇ ਖਾ ਲੈਣੀ, ਕੰਮ ਕਰਨਾ ਤਾਂ ਹਰਿ ਕੇ ਨਾਮ ਦਾ। ਜੇ ਹੱਥ ਚੱਲਣ ਤੇ ਜਰੂਰ ਨਿਚੱਲੇ ਨਾ ਰਹਣ ਤਾਂ ਫੁਟੀ ਚੁਣਨੀ, ਝੰਬਣੀ, ਵੇਲਣੀ, ਵੱਟਣੀ, ਕੱਤਣੀ, ਅਟੇਰਨੀ ਤੇ ਕੋਈ ਸੋਹਣੀ ਸ਼ੈ ਉਨਵਾਉਂਣੀ। ਜਦ ਕਦੇ ਕਿਸੇ ਅਨੰਦ ਪੁਰ ਜਾਣਾ, ਪਿਆਰੇ ਦੇ ਚਰਨ ਕਮਲਾਂ ਵਿੱਚ ਭੇਜ ਨਿਹਾਲ ਹੋ ਜਾਣਾ। ਸਾਰਾ ਕੰਮ ਕਰਦਿਆਂ ਧਿਆਨ ਚਰਨਾਂ ਕਮਲਾਂ ਵਿਚ ਜੁੜਿਆ ਰਹਣਾ, ਧਯਾਨ ਤੇ ਚਾਉ ਦੇ ਲਗਨ ਵਿੱਚ ਹੀ ਕਾਰ ਹੋਣੀ, ਧਯਾਨ ਨੇ ਇਸ ਆਸਰੇ ਬੇਮਲੂੰਮੇ ਟਿਕੇ ਰਹਣਾ,ਜੀਭ ਨੇ ਸਿਮਰਨ ਕਰਦੇ ਧਿਆਨਨੂੰ ਲਾਈ ਰੱਖਣਾ, ਮਨ ਨੇ ਉਡਰਨੋਂ ਟਿਕਾਉ ਖਾਣਾ ਤੇ ਰੱਬੀ ਲਹਰ ਵਿੱਚ ਝੂਮਦੇ ਰਹਣਾ, ਇਸਤ੍ਰਾਂ ਦੇ 'ਜੀਉਂਦੇ ਜਾਗਦੇ ਸਿਮ੍ਰਨ-ਰੰਗਾਂ' ਵਿੱਚ ਇਸ ਬੀਰ ਇਸਤ੍ਰੀ ਨੇ ਅਪਨਾ ਜੀਵਨ ਪਾ ਰਖਿਆ ਸੀ।

ਪਰ ਹਾਇ! ਐਡੇ ਸੋਹਣੇ ਰੰਗਾਂ ਵਿੱਚ ਰਹਣ ਵਾਲੀ ਹੁਣ ਦਿਲਗੀਰ ਹੋ ਜਾਂਦੀ

ਹੈ। ਅਨੰਦ ਪੁਰ ਵਿਰਾਨ ਹੋ ਚੁਕਾ ਹੈ, ਅਰਸ਼ੀ ਜੋਤ ਉਸ ਨੂੰ ਛੱਡ ਚੁੱਕੀ ਹੈ, ਭਾਣੇ ਤੇ ਸਾਕੇ ਵਰਤ ਚੁਕੇ ਹਨ ਤੇ ਇਹ ਕੋਮਲ ਪ੍ਰੇਮ ਵਾਲੀ ਮਾਈ ਜਿਸ ਦਾ ਨਾਮ ਦੇਸਾਂ ਸੀ, ਸਾਰੇ ਖੇਦ ਸੁਣ ਚੁਕੀ ਹੈ, ਚਮਕੌਰ ਦੇ ਸਾਕੇ ਕੰਨੀਂ ਪੈ ਚੁਕੇ ਹਨ, ਸੱਚੇ ਪਾਤਸ਼ਾਹ ਦੇ ਚੋਜ ਸਾਰੇ ਸੁਣੇ ਜਾ ਚੁਕੇ ਹਨ। ਓਹ ਅਨੰਦ ਪੁਰ ਦੇ ਰੱਬੀ ਸੁਆਦਾਂ ਦੇ ਨਜ਼ਾਰੇ ਅੱਖਾਂ ਅੱਗੇ ਆਉਂਦੇ ਹਨ,ਦਿਲ ਖਿੱਚ ਹੋ ਜਾਂਦਾ ਹੈ ਫੇਰ ਓਹ ਖੇਦ, ਓਹ ਜੰਗ,ਓਹ ਕਤਲਾਂ, ਓਹ ਪਿਆਰਿਆਂ ਦੇ ਵਿਛੋੜੇ, ਕਾਲੀਆਂ ਰਾਤਾਂ, ਘਮਸਾਨ, ਸਾਹਿਬਜ਼ਾਦਿਆਂ ਤੇ ਸਿੱਖਾਂ ਦੀਆਂ ਸ਼ਹਾਦਤਾਂ ਅੱਖਾਂ ਅੱਗੇ ਫਿਰਦੀਆਂ ਹਨ, ਕਲੇਜਾ ਡਾਵਾਂਡੋਲ ਹੋਕੇ ਵਹ ਟੁਰਦਾ ਹੈ, ਘੰਟੇ ਹੀ ਵੈਰਾਗ ਵਿੱਚ ਬੀਤਦੇ ਹਨ,ਪਰ ਫੇਰ ਸੁਰਤ ਪਰਤਾ ਮਾਰਦੀ ਹੈ ਤੇ ਤਕੜੀ ਹੋ ਜਾਂਦੀ ਹੈ, 'ਪਿਆਰੇ ਦੇ ਚੋਜ ਹਨ, ਉਸਦੀ ਅਪਨੀ ਰਜ਼ਾ ਹੈ। ਉਸਨੂੰ ਕੌਣ ਦੁੱਖ ਦੇ ਸਕਦਾ ਹੈ? ਇਹ ਸਾਡੇ ਦੁੱਖ ਹਨ ਜੋ ਉਨ੍ਹਾਂ ਨੇ ਮਾਰਨੇ ਹਨ, ਉਨਾਂ ਦਾ ਜੰਗ ਸਾਡੇ ਦੁੱਖਾਂ ਨਾਲ ਹੈ। ਸ੍ਰਿਸ਼ਟੀ ਦਾ ਭਾਰ ਹਰ ਰਹੇ ਹਨ। ਸਾਡੇ ਸਹੇੜੇ ਅਪਨੇ ਤੇ ਲੈਕੇ ਮੁਕਾ ਰਹੇ ਹਨ, ਮਾਲਕ ਹਨ, ਪਾਲਕ ਹਨ, ਚੋਜੀ ਹਨ। ਹਾਂ, ਉਨ੍ਹਾਂ ਨੂੰ ਦੁੱਖ ਕਿਉਂ ਹੈ? ਉਨ੍ਹਾਂ ਦੀ ਤਾਂ ਦੁੱਖ ਦਰਦ ਤੇ ਫਤਹ ਹੈ, ਓਹ ਤਾਂ ਅਕਾਲ ਦੇ ਅਪਨੇ ਹਨ।'

ਐਉਂ ਅਭਜਾਸੀ 'ਨਾਮ-ਅਭਜਾਸੀ-ਮਨ' ਵੈਰਾਗ, ਪ੍ਰੇਮ ਤੇ ਟਿਕਾਉ ਵਿੱਚ ਘੁਮਦਾ ਰੈਂਹਦਾ ਸੀ ਕਿ ਇਹ ਖਬਰਾਂ ਕੰਨੀ ਪਈਆਂ—ਮੁਕਤਸਰ ਫੇਰ ਜੰਗ ਹੋਇਆ ਹੈ, ਤੁਰਕੜੇ ਮਾਰ ਭਜਾਏ ਹਨ, ਬਿਰਾਜਮਾਨ ਸਤਿਗੁਰ ਮਾਲਵੇ ਤੋਂ ਨਿੱਘ-ਮਾਲਵੇ ਆ ਬਿਰਾਜੇ ਹਨ, ਤਲਵੰਡੀ ਸਾਬੋ ਕੀ ਜੋਤ ਆ ਜਗੀ ਹੈ, ਦਮਦਮਾ ਰਚ ਲਿਆ ਨੇ, ਸੰਗਤਾਂ ਆ ਮਿਲੀਆਂ ਹਨ, ਉਸ 'ਹਰਖ ਸੋਗ ਬੈਰਾਗ ਅਨੰਦੀ ਖਲਰੀ ਦਿਖਾਇਓ' ਵਾਲੇ ਦਾਤਾ ਨੇ ਅਨੰਦ ਪੁਰ ਵਰਗਾ ਸਮਾਗਮ ਰਚ ਦਿੱਤਾ ਹੈ।

ਓਹੋ ਦੀਵਾਨ ਤੇ ਕੀਰਤਨ ਹਨ, ਓਹੋ ਇਲਾਹੀ ਦਰਸਨ, ਓਹੋ ਅੰਮ੍ਰਤ ਦੇ ਪ੍ਰਵਾਹ ਜਾਰੀ ਹਨ ਤੇ ਓਹੋ ਹੰਸ ਰੰਗ ਪ੍ਰੇਮੀਆਂ ਦੇ ਝੁੰਡ ਉਮੰਡ ਉਮੰਡ ਆ ਰਹੇ ਹਨ। ਹੁਣ ਜੀ ਦਰਸ਼ਨਾਂ ਨੂੰ ਤੜਫ-ਦਾ ਹੈ, ਦੂਰ ਨਹੀਂ ਹਨ, ਨੇੜੇ ਹੀ ਹਨ, ਪਰ ਅਜੇ ਪੈਰ ਟੁਰਦੇ ਨਹੀਂ ਹਨ। ਖੁਸ਼ੀਆਂ ਤੇ ਚਾਵਾਂ ਦੇ ਸ਼ੁਕਰਾਨੇ ਮਨ ਕਰਦਾ ਹੈ। ਅੱਜ ਪੱਕੀਆਂ ਸੋਆਂ ਦਾਤੇ ਦੇ ਸੁਖੀ ਚੋਜਾਂ ਦੀਆਂ ਕਿਸੇ ਆ ਦੱਸੀਆਂ ਹਨ, ਤਦੇ ਹੀ ਇਸ ਤਰਾਂ ਪਜਾਰ ਵਿੱਚ ਅਰਦਾਸਾਂ ਕਰ ਰਹੀ ਹੈ ਤੇ ਅਪਨੇ ਪਜਾਰੇ ਰੰਗਾਂ ਵਿੱਚ ਸੁਰਤ ਲਿਵ ਵਲ ਰੁਖ਼ ਕਰ ਰਹੀ ਕੁਛ ਮੰਗ ਰਹੀ ਹੈ।

ਅੱਧੀ ਰਾਤ ਬੀਤ ਜਾਣ ਮਗਰੋਂ ਦੇਸਾਂ ਸੁੱਤੀ ਸੀ। ਤ੍ਰਿਪਹਰਾ ਬੀਤ ਗਿਆ, ਅੱਜ ਜਾਗ ਨਹੀਂ ਖੁਲ੍ਹੀ, ਜਾਂ ਕੁੱਕੜ ਬੋਲੇ ਤਾਂ ਅੱਬੜਵਾਂਹੀ ਉੱਠੀ:—

'ਇਉ ਕਿਉ ਕੰਤ ਪਿਆਰੀ ਹੋਵਾਂ।
ਸਹੁ ਜਾਗੇ ਹਉ ਨਿਸ ਭਰਿ ਸੋਵਾਂ।'

ਗਾਉਂਦੀ ਹਾਹੁਕਾ ਭਰਦੀ ਉੱਠੀ, 'ਹਾਇ! ਮੇਰਾ ਰਸ ਸੁਆਦ ਕਿੱਥੇ ਗਿਆ? ਨੀਂਦ ਖਾ ਗਈ, ਨੀਂਦ ਵੈਰਨ ਨੀਂਦ ਸੁਖਦਾਈ ਹੈ,ਥਕਾਨ ਦੂਰ ਕਰਕੇ ਸੁਰਤ ਨੂੰ ਸੁਖੀ ਕਰਦੀਹੈ,ਪਰ ਕਦੇ ਉੱਚੇ ਸੁਖ ਦੇ ਘਰ ਵਿਚ ਗਈ ਹੋਈ

ਸੁਰਤ ਨੂੰ ਤਾਂ ਹੇਠਾਂ ਲੈ ਆਉਂਦੀ ਹੈ। ਪਰ ਹੱਛਾ ! ਮਿੱਟੀ ਦੀ ਦੇਹ ਹੈ, ਨੀਂਦ ਭੁਖ ਦੋ ਇਸ ਦੀਆਂ ਲੋੜਾਂ ਹਨ। ਹੇ ਆਤਮਾ ! ਜਿੰਨਾਂ ਚਿਰ ਤੇਰਾ ਸਾਥ ਇਸ ਮਿੱਟੀ ਦੀ ਮੜ੍ਹੋਲੀ ਨਾਲ ਹੈ, ਇਸ ਦੇ ਗੁਣ ਤੇ ਸੁਭਾ ਵਰਤਣੇ ਹੋਏ। ਸ਼ੋਕ ਨਾ ਕਰ ਤਕੜਾ ਹੋ ਮਾਰ ਹੰਭਲਾ !' ਉੱਠੀ, ਉਠਕੇ ਆਪਨੂੰ ਸੁਚੇਤ ਕੀਤਾ।ਫੇਰ'ਭਲਕੇ ਉਠ ਹਰਿ ਨਾਮੁ ਧਿਆਵੈ' ਦੇ ਰੰਗ ਵਿਚ ਜੁੜ ਬੈਠੀ, ਪਰ ਅੱਜ ਜੁੜਿਆ ਜਾਏ ਨਾ, ਨੀਂਦ ਜ਼ੋਰ ਕਰੇ, ਕਦੇ ਮਨ ਉਠ ਦੌੜੇ, ਸੋ ਦੇਸਾਂ ਉਠ ਖੜੀ ਹੋਈ ਤੇ ਮਿੱਠੀ ਮਿੱਠੀ ਸੁਰ ਵਿੱਚ ਟਹਲਕੇ ਜਪੁਜੀ ਸਾਹਿਬ ਦਾ ਪਾਠ ਕਰਨ ਲੱਗ ਪਈ। ਜਿਸ ਵੇਲੇ'ਆਦੇਸੁ ਤਿਸੈ ਆਦੇਸੁ' ਤੇ ਆਈ ਤਾਂ ਮਨ ਜੁੜ ਗਿਆ, ਸਾਈਂ ਦੇ ਚਰਨਾਂ ਤੇ ਢੇ ਪਿਆ ਇਕ ਵਿਆਪਕ ਵਾਹਿਗੁਰੂ ਦੇ ਚਰਨਾਂ ਕਮਲਾਂ ਦੀ ਛੋਹਦਾ ਮਾਨੋਂ ਝਲਕਾ ਵੱਜਾ। ਲੂੰ ਲੂੰ ਠਰਗਿਆ।ਦੋ ਭੋਗ ਜਪੁਜੀ ਸਾਹਿਬ ਦੇ ਪਾਏ,ਰੌ ਬੱਝਗਿਆ ਫੇਰ ਬੈਠ ਗਈ, ਜੁੜ ਗਈ ਤੇ ਮਨ ਸਾਈਂ ਦੀ ਯਾਦ ਵਿਚ ਸੁਖੀ ਹੋਕੇ ਲੱਗ ਪਿਆ। ਦਿਨ ਹੋ ਆਇਆ, ਹੁਨਾਲੇ ਦੇ ਸੂਰਜ ਨੇ ਨਿਕਲਦੇ ਹੀ ਤ੍ਰਿੱਖੇ ਤੀਰ ਛੱਡੇ। ਦੇਸਾਂ ਹੁਣ ਗੁਰਬਾਣੀ ਬੋਲਦੀ ਅਪਨੇ ਕੰਮ ਕਾਜ ਵਲ ਖਿਆਲ ਕਰਨ ਲੱਗੀ ਸੀ ਕਿ ਅਤੀਸੋ ਸਹੇਲੀ ਆ ਗਈ। ਇਹ ਵੀ ਕੋਈ ਇਸ ਭੁਲ ਵਾਲੇ ਜਗਤ ਵਿੱਚ ਰਬ ਦੀ ਬੰਦੀ ਸੀ। ਇਸਨੇ ਆ ਨਵੇਂ ਹਾਲ ਸੁਣਾਏ। ਸੱਚੇ ਪਾਤਸ਼ਾਹ ਦੇ ਦਮਦਮੇ ਦੇ ਚੋਜਾਂ ਦੇ ਹਾਲ ਦੱਸੇ, ਪਰ ਨਾਲ ਇਕ ਮਾੜੀ ਗੱਲ ਦੱਸੀ ਕਿ ਤੁਹਾਡੇ ਘਰਾਣੇ ਦਾ ਵੱਡਾ ਦਿਆਲਾ ਐਡਾ ਵੱਡਾ ਆਦਮੀ ਹੋਕੇ ਸਤਿਗੁਰ ਦੇ ਦਰੋਂ ਉਦਾਸੀਆਂ ਲੈ, ਆਯਾ ਹੈ। ਜਿਸ ਦਰੋਂ ਪਹਲੇ ਸਤਿਗੁਰਾਂ ਤੋਂ ਅਸੀਸਾਂ ਵਰ ਤੇ ਬਖਸ਼ਸ਼ ਮੰਜੀ ਮਿਲੀ ਸੀ, ਉਸ ਦਰੋਂ ਦਸਵੇਂ ਜਾਮੇ ਹੁਕਮ-ਅਦੂਲੀ ਕਰਕੇ ਲੋਕ ਪ੍ਰਲੋਕ ਵਿਗਾੜ ਆਯਾ ਹੈ।ਉਸਦੀ ਵਿਥਿਆ ਇਹ ਸੁਣੀਂ ਕਿ "ਦਿਆਲਾ ਜਦ ਸੱਚੇ ਪਾਤਸ਼ਾਹ ਜੀ ਨੂੰ ਮਿਲਿਆ ਹੈ ਤਾਂ ਉਹਨਾਂ ਕਿਹਾ—ਗੁਰੂ ਕਿਆ ! ਤੁਸਾਂ ਤੇ ਗੁਰੂ ਸਾਹਿਬਾਂ ਜੀ ਦੀ ਅਤ ਮੇਹਰ ਹੋਈ ਹੈ,ਤੁਸੀ ਭਾਈ ਭਗਤੂ ਦੀ ਵੰਸ ਹੋ, ਡਾਢੇ ਪਿਆਰੇ ਹੋ, ਹੁਣ ਸਿੰਘ ਸਜ ਜਾਓ, ਅੰਮ੍ਰਤ ਛਕੋ ਤੇ ਖਾਲਸਾ ਹੋਕੇ ਸੇਵਾ ਕਰੋ। ਦਿਆਲੇ ਨੇ ਕਿਹਾ-ਜੀ! ਉਮਰ ਵਡੇਰੀ ਹੈ, ਸਿੱਖੀ ਤੁਸਾਂ ਤੇ ਆਪਦੇ ਵਡਿਆਂ ਬਖਸ਼ ਰਖੀ ਹੈ। ਸਤਿਗੁਰਾਂ ਕਿਹਾ—ਸਿਖੀ ਹੀ ਖਾਲਸਾ ਹੈ, ਖਾਲਸਾ ਹੀ ਸਿੱਖੀ ਹੈ। ਰੰਗ ਨਵਾਂ ਹੈ ਰੰਗੇ ਜਾਓ। ਪਰ ਦਿਆਲੇ ਨੇ ਨਾ ਮੰਨਿਆਂ ਤਾਂ ਬਖਸ਼ਿੰਦ ਜੀ ਨੇ ਕਿਹਾ: 'ਲਓ ਤੁਸਾਂ ਤੋਂ ਅਸੀਂ ਕੁਛ ਮੰਗਦੇ ਨਹੀਂ, ਦੇਂਦੇ ਹਾਂ, ਇਹ ਬਖਸ਼ਸ਼ ਹੈ ਲੈ ਲਓ। ਜੇ ਹੁਣ ਪ੍ਰੇਮ ਨਾਲ ਮਿਲਦੀ ਨਹੀਂ ਲੈਂਦੇ ਹੋ ਤੇ ਮੇਰੇ ਅਪਨੇ ਹੱਥੋਂ ਨਹੀਂ ਲੈਂਦੇ ਹੋ ਤਾਂ ਸਮਾਂ ਆਰਿਹਾ ਹੈ ਕਿ ਤੁਸੀਂ ਤਰਲੇ ਕਰਕੇ ਸਿਖਾਂ ਦੇ ਦਰਾਂ ਤੇ ਰੁਲ ਰੁਲਕੇ ਇਹ ਦਾਤ—ਅੰਮ੍ਰਿਤ—ਮੰਗੋਗੇ'ਇਹ ਕਹਕੇ ਮਾਲਕ ਜੀ ਚੁਪ ਹੋ ਰਹੇ ਤੇ ਦਿਆਲਾ ਗਮਰੁਠ ਜਿਹਾ ਹੋ ਟੁਰ ਆਇਆ ਹੈ।"

ਆਹ ! ਅਜ ਦਿਨ ਆਇਆ,ਪਹਲਾ ਦਿਨ ਆਇਆ ਕਿ ਬੀਬੀ ਦੇਸਾਂ ਨੂੰ ਪਤੀ ਦਾ ਵਿਯੋਗ 'ਭਾਣਾ' ਨਹੀਂ, ਪਰ 'ਕਹਰ' ਹੋ ਭਾਸਿਆ। ਸੋਚਦੀ ਹੈ, ਕਿ ਜੇ ਪਤੀ ਜੀ ਅੱਜ ਜੀਉਂਦੇ ਹੁੰਦੇ, ਮੈਂ ਹੁਣੇ ਓਹਨਾਂ ਸਮੇਤ ਜਾ ਚਰਨਾਂ ਤੇ ਡਿੱਗਦੀ ਤੇ ਆਖਦੀ ਦਾਤਿਆ ! ਸਿੱਖੀ ਵੀ ਤੂੰ

ਬਖਸ਼ੀ ਤੇ ਖਾਲਸਾ ਵੀ ਤੂੰ ਬਖਸ਼ਣਾਹੈ,ਨਾਮ ਅੰਮ੍ਰਤ ਵੀ ਤੂੰ ਦਿੱਤਾ ਤੇ ਖੰਡੇ ਦਾ ਅੰਮ੍ਰਤ ਵੀ ਤੂੰ ਦੇਹ ? ਤੂੰ ਦਾਤਾ ਅਸੀਂ ਲੈਣ ਹਾਰ, ਦੇਹ ਦਾਤਾ? ਭਰ ਸਾਡੇ ਝੋਲੇ ?ਪਰ ਹਾਇ ! ਕੀਹ ਕਰਾਂ? ਕਿਸ ਦਿਆਂ ਖੰਭਾਂ ਤੇ ਉੱਡਾਂ? ਜੇ ਸਿਰ ਦਾ ਸਾਂਈ, ਹਾਇ ! ਇਕ ਨਿਸ਼ਾਨੀ ਛਡ ਜਾਂਦੇ—ਕੁਖ ਦਾ ਜਾਯਾ ਇਕ ਪੁਤ ਵੀ ਹੁੰਦਾ—ਮੈਂ ਉਡਦੀ ਤੇ ਜਾ ਚਰਨਾਂ ਤੇ ਲਾਲ ਦਾ ਸੀਸ ਧਰ ਕੇ ਆਖਦੀ, ਹੇ ਪ੍ਰਾਣ ਦਾਤੇ ! ਤੁਸਾਂ ਅੰਮ੍ਰਤ, ਖੰਡੇ ਦਾ ਅੰਮ੍ਰਤ ਦੇਣ ਦਾ ਹੁਕਮ ਕੀਤਾ ਹੈ । ਲਓ ! ਇਹ ਲਾਲ ਹਾਜਰ ਹੈ, ਅੰਮ੍ਰਤ ਛਕਾਓ, ਚਰਨੀਂ ਲਾਓ ਤੇ ਜੇ ਲੋੜ ਹੈ ਤਾਂ ਓਸ ਰਾਹ ਟੋਰ ਦਿਓ ਜਿਸ ਰਾਹੇ ਅਪਨੇ ਹੱਥੀਂ ਟੋਰੇ ਜੇ ਅਜੀਤ ਸਿੰਘ ਤੇ ਜੁਝਾਰ ਸਿੰਘ, ਫਿਰ ਮੈਨੂੰ ਵੀ ਠੰਢ ਪਵੇ ਜੋ ਮਾਲਕ ਦੇ ਚੋਜਾਂ ਵਿੱਚ ਅਸੀਂ ਸੁਭਾਗ ਹੋਏ ਹਾਂ। ਇਹ ਜੀਵਨ ਖੇਲ ਹੈ, ਤੇਰੇ ਹੱਥਾਂ ਦੀ ਖੇਲ ਹੈ । ਅਸੀਂ ਕੌਣ ਹਾਂ ਤੇ ਸਾਡਾ ਕੀ ਹੈ ? 'ਜੋ ਕੁਛ ਹੈ ਸੋ ਤੇਰਾ' । ਤੂੰ ਨਾਮ ਦੇਕੇ ਸਾਨੂੰ ਜਿਵਾ ਦਿੱਤਾ ਹੈ, ਤੇਰੇ ਨਾਮ ਦਾਨ ਨੇ ਸਾਨੂੰ ਰੂਹ ਬਨਾ ਦਿੱਤਾ ਹੈ । ਹੁਣ ਦੇਹ ਸਾਡੀ ਸਾਨੂੰ ਛਿੱਲੜ ਦੀਹਦੀ ਹੈ। ਹੇ ਪਾਤਸ਼ਾਹ ! ਜੇ ਛਿੱਲੜਾਂ ਨੂੰ ਕਿਸੇ ਅਰਥ ਲਾਕੇ ਤੁਸੀਂ ਰੀਝਦੇ ਹੋ ਤਦ ਸਾਨੂੰ ਇਸਤੋਂ ਵੱਧ ਕੀ ਖੁਸ਼ੀ ਹੈ?

ਪਰ ਆਹ ! ਮੈਂ ਕਿਥੇ ਹਾਂ ? ਮੈਂ ਤਾਂ ਐਉਂ ਕਰ ਰਹੀ ਹਾਂ ਕਿ ਮਾਨੋਂ ਸਚੀ ਮੁਚੀ ਪੁਤ ਵਾਲੀ ਹਾਂ, ਸਚੀ ਮੁਚੀ ਸੋਹਣੇ ਹੀਰੇ ਮ੍ਰਿਗ ਵਰਗੇ ਗੱਭਰੂ ਪੁਤ ਨੂੰ ਸਤਿਗੁਰਾਂ ਦੇ ਚਰਨਾਂ ਤੇ ਪਾਈ ਅਰਦਾਸ ਕਰ ਰਹੀ ਹਾਂ । ਲਓ ਮਹਾਰਾਜ ! ਜੇ ਸਾਡੇ ਜੇਠ ਨੇ ਭੁਲ ਕੀਤੀ ਹੈ ਤਾਂ ਭਾਈ ਭਗਤੂ ਦੇ ਨਾਮ ਨੂੰ ਵੱਟਾ ਨਾ ਲੱਗੇ, ਇਹ ਉਸੇ ਆਪਦੇ ਪਿਆਰੇ ਭਗਤੂ ਦੀ ਅੰਸ ਹੈ, ਉਸੇ ਦਾ ਲਹੂ ਹੈ। ਲਓ ਪਾਤਸ਼ਾਹ | ਇਸਦਾ ਸਿਰ ਹਾਜਰ ਹੈ,ਨਿਮਾਣੀ ਭੇਟ ਕਬੂਲੋ !

ਮੈਂ ਕਮਲੀ ਤਾਂ ਨਹੀਂ ਹੋ ਗਈ,ਕਿਵੇਂ ਮਾਨੋਂ ਸੱਚੀ ਮੁੱਚੀ ਮੈਂ ਪੁਤ ਪਈ ਭੇਟ ਕਰਦੀ ਹਾਂ । ਹੇ ਸ਼ਹਿਨਸ਼ਾਹ ! ਪੁਤ ਹੋਇਆ ਹੀ ਨਾ ਤੇ ਮੈਂ ਭੇਟ ਕੀ ਕਰਾਂ? ਐਵੇਂ ਅਭਿਲਾਖ !

ਚੰਗਾ ਮਨਾਂ!ਅਜ ਤੂੰ ਵੀ ਦੁਖੀ ਕੀਤਾ, ਸੁਖੀ ਹੋਕੇ ਰਬ ਦੇ ਬਖਸ਼ੇ ਨਾਮ ਵਰਗੇ ਲਾਲ ਦੀ ਖਿਡਾਵੀ ਮਾਂ ਹੋਕੇ ਤੂੰ ਪੁਤਾਂ ਦਾ ਦੁਖ ਕੀਤਾ। ਛੱਡ ਦੇਹ । ਹਾਂ,ਕੀਹ ਕਰਾਂ? ਇਹ ਗਲ ਖਾਂਦੀ ਹੈ ਕਿ ਭਾਈ ਭਗਤੂ ਦੀ ਅੰਸ ਅਪਨੇ ਮਾਲਕ ਦੇ ਹੁਕਮ ਤੋਂ ਸਿਰ ਫੇਰ ਆਈ ਹੈ, ਪਰ ਸਭ ਭਾਣਾ ਹੈ ਤੇ ਦੁਖ ਕਰਨਾ ਮੂਰਖਤਾ ਹੈ ! ਇਹ ਤਨ ਹਾਜ਼ਰ ਹੈ, ਚੱਲਾਂ ਤੇ ਆਖਾਂ, ਪਾਤਸ਼ਾਹ! ਮੈਂ ਵੀ ਭਾਈ ਭਗਤੂ ਦੇ ਘਰਾਣੇ ਦੀ ਟਹਲ ਵਾਲੀ ਹਾਂ, ਸਰੀਰ ਕਿਸੇ ਜੁਧ ਜੰਗ ਜਾਂ ਕਿਸੇ ਸੇਵਾ ਵਿੱਚ ਸ਼ਹੀਦ ਕਰਾਕੇ ਸਫਲਾ ਕਰ ਲਓ। ਜੇ ਮਰਦ ਮੂੰਹ ਮੋੜ ਆਯਾ ਹੈ ਤਾਂ ਤ੍ਰੀਮਤ ਤੇ ਭਾਈ ਭਗਤੂ ਦੀ ਮੇਹਰ ਹੈ, ਇਹ ਹਾਜ਼ਰ ਹੈ !

ਵਾਸ਼ਨਾਂ,ਸੋਹਣੀਆਂ ਵਾਸ਼ਨਾਂ ! ਪਜਾਰੇ ਦੇ ਚਰਨਾਂ ਕਮਲਾਂ ਤੋਂ ਸਦਕੇ ਕਰ ਦੇਣ ਵਾਲੀਆਂ ਵਾਸ਼ਨਾਂ ਉਠੀਆਂ,ਪਰ ਹੇ ਮਨ! ਤਕੜਾ ਹੋ, ਸਾਰੇ ਅਸੀਂ ਸੇਵਕ ਹਾਂ ਤੇ ਹੁਕਮੀ ਬੰਦੇ ਹਾਂ । ਤੈਨੂੰ ਹੁਕਮ ਨਾਮ-ਸਿਮ੍ਰਨ ਦਾ ਹੈ, ਤੂੰ ਆਪਣਾ ਹੁਕਮ ਬਜਾ ਲਿਆ, ਐਸਾ ਨਾ ਹੋਵੇ ਕਿ ਹੋਰਨਾਂ ਨੂੰ ਮਿਲੇ ਹੁਕਮਾਂ ਦੀਆਂ ਰੀਸਾਂ ਕਰਕੇ ਤੂੰ ਹਾਹੁਕਿਆਂ ਵਿਚ ਜਾ ਪਵੇਂ ਤੇ ਜੋ ਹੁਕਮ ਤੈਨੂੰ ਹੈ ਓਸਦੀ ਕਮਾਈ ਵਿਚ ਕਸਰ ਰਹ

ਜਾਵੇ। ਤੈਨੂੰ ਹੁਕਮ ਸੀ 'ਦਮ ਬਦਮ ਵਾਹਿਗੁਰੂ ਜੀ ਦਾ ਸਿਮ੍ਰਨ ਕਰ' ਤੇਰਾ ਦੰਮ ਖਾਲੀ ਨਾ ਜਾਵੇ, ਤੈਥੋਂ ਮਾਲਕ ਏਹੋ ਸੇਵਾ ਮੰਗੀ ਹੈ। ਤੂੰ ਏਹੋ ਕਰ, ਗਾਫਲ ਨਾ ਹੋ। ਵੇਖ ਚੌਥੇ ਪਾਤਸ਼ਾਹ ਦੇ ਬੇਟੇ ਪ੍ਰਿਥੀਏ ਜੀ ਨੇ ਕਿੰਨੀ ਸੇਵਾ ਅਪਨੇ ਭਾਣੇ ਨਾਲ ਕੀਤੀ, ਪਰ ਥਾਂ ਕੋਈ ਨ ਪਈ। ਤੇ ਛੋਟੇ ਬੇਟੇ ਗੁਰੂ ਅਰਜਨ ਦੇਵ ਜੀ ਨੇ ਪਿਤਾ ਦੇ ਹੁਕਮ ਵਿੱਚ ਸਾਈਂ ਦੀ ਯਾਦ ਤੇ ਧਯਾਨ-ਮਗਨਤਾ ਦੀ 'ਹਰਿ-ਸੇਵਾ'* ਦੀ ਘਾਲ ਘਾਲੀ। ਹੋਰ ਸੇਵਾ ਵਲ ਗਏ ਹੀ ਨਹੀਂ। ਉਹ ਦੇਖੋ! ਕਿੰਨੀ ਕਬੂਲ ਪਈ? ਆਪ ਗੁਰੂ ਹੋਏ! ਮਨਾਂ! ਹੁਕਮੀ ਬੰਦਾ ਹੋ ਤਾਂ ਸੁਖ ਪਾਏਂਗਾ। ਵੇਖ! ਹਾਹੁਕਿਆਂ ਤੇ ਹਾਵਿਆਂ ਵਿਚ ਤੇਰਾ ਕਿੰਨਾਂ ਸਮਾਂ ਲੰਘ ਗਿਆ, ਕਿੰਨਾਂ ਕਾਲ ਸਿਮ੍ਰਨ ਤੋਂ ਵਿਛੜੀ ਰਹੀ? ਤਕੜੀ ਹੋ ਤੇ ਸੰਭਾਲ ਅਪਣੀ ਕਾਰ। ਅਪਣਾ ਹੁਕਮ ਕਮਾ ਤੇ ਕਹੁ-ਹੇ ਸਤਿਗੁਰੂ! ਮੇਹਰ ਕਰ, ਜੋ ਅਸੀਂ ਤੇਰਾ ਹੁਕਮ ਮੰਨ ਦਰਗਾਹ ਪ੍ਰਵਾਨ ਹੋਵੀਏ!

—:—

## ੨.

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੇਸ ਵਿੱਚ ਪ੍ਰਵੇਸ਼ ਕਰਦੇ ਅੱਗੇ ਹੀ ਅੱਗੇ ਵਧਦੇ ਹੁਣ ਪੱਕੇ ਪਿੰਡ ਆਏ। ਏਥੇ ਡੇਰੇ ਲਾਏ। ਅਜੇ ਤੱਕ ਨਿਸ਼ਾਨ ਬਾਕੀ ਹੈ, ਜਿਥੇ ਸ੍ਰੀ ਜੀ ਦੀ ਸਵਾਰੀ ਦਾ ਘੋੜਾ ਜੰਡ ਵੱਢਕੇ ਨਵੇਂ ਕਿੱਲੇ ਘੜਕੇ ਬੱਧਾ ਸੀ, ਓਥੇ ਹੀ ਉਹੋ ਕਿੱਲੇ ਮਗਰੋਂ ਫੁੱਟ ਪਏ ਤੇ ਜੰਡ ਦੇ ਰੁੱਖ ਬਣ ਗਏ ਜੋ ਹੁਣ ਤੱਕ ਹਰੇ ਭਰੇ ਹਨ।

ਏਥੇ ਤ੍ਰੈਕੁ ਦਿਨ ਡੇਰਾ ਰਿਹਾ। ਸੰਗਤਾਂ ਦੇ ਵਹੀਰ ਦੀਨੇ ਤੋਂ ਸ਼ੁਰੂ ਹੋਏ ਸਨ ਤੇ ਹਰ ਕਯਾਮ ਉਤਾਰੇ ਦੇ ਥਾਂ ਦਰਸ਼ਨ ਕਰਨ ਪਹੁੰਚਦੇ ਸੇ, ਏਥੇ ਬੀ ਪਹੁੰਚੇ। ਤੀਸਰੇ ਦਿਨ ਚੋਜੀ ਮਹਾਰਾਜ ਨੇ ਅੱਗੇ ਕੂਚ ਕੀਤਾ। ਹੁਣ ਆਏ ਤਲਵੰਡੀ 'ਸਾਬੋ ਕੀ ਤਲਵੰਡੀ'। ਏਥੋਂ ਦਾ ਸਿਰਕਰਦਾ ਸੀ ਡੱਲਾ। ਡੱਲਾ ਇਕ ਤਰਾਂ ਦਾ ਰਾਜਾ ਸੀ। ਰਾਜਾ ਤਾਂ ਨਹੀਂ; ਪਰ ਰਾਜਿਓਂ ਘਟ ਨਹੀਂ। ਤਲਵੰਡੀ ਦੇ ਸਾਰੇ ਵਾਸੀ ਇਸਦਾ ਹੁਕਮ ਮੰਨਦੇ ਸੇ, ਸਾਰੇ ਨੱਗਰ ਵਾਸੀ ਜੋਧੇ ਬੀ ਸੇ ਤੇ ਮੀਂਹ ਪਏ ਤੇ ਕ੍ਰਿਸਾਨ ਬੀ ਸੇ। ਖੇਤੀ ਬਾੜੀ ਦਾ ਕੰਮ ਕਾਜ ਕਰਦੇ, ਡੱਲੇ ਦੇ ਹੁਕਮ ਤੇ ਸਾਰੇ ਸ਼ਸਤ੍ਰਧਾਰੀ ਹੋ ਸੰਗ੍ਰਾਮ ਨੂੰ ਬੀ ਉੱਠ ਟੁਰਦੇ, ਆਲੇ ਦੁਆਲੇ ਦੇ ਗਿਰਾਵਾਂ ਦੇ ਲੋਕੀ ਸਭ ਡੱਲੇ ਦੇ ਹੁਕਮ ਵਿਚ ਸਨ। ਤਲਵੰਡੀ ਵਿਚ ਡੱਲੇ ਦਾ ਕਿਲਾ ਬੀ ਛੋਟਾ ਜਿਹਾ ਸੀ, ਠਾਠ ਬਾਠ ਬੀ ਜੰਗਲ ਦੇ ਅਮੀਰਾਂ ਵਰਗਾ ਸੀ ਤੇ ਆਪ ਉਹ ਸਿਪਾਹੀ ਤੇ ਜੱਥੇਦਾਰ ਬੀ ਪੂਰਾ ਸੀ। ਸ੍ਰੀ ਗੁਰੂ ਘਰ ਦਾ ਸਿਖ ਸੀ। ਸਿਖੀ ਤਾਂ ਪਿਤਾ ਪੁਰਖੀ ਉਧਰ ਅਗੇ ਹੀ ਸੀ।

ਜਦ ਗੁਰੂ ਜੀ ਆਉਂਦੇ ਸੁਣੇ ਤੇ ਪਤਾ ਲੱਗਾ ਕੇ ਤਲਵੰਡੀ ਵਲ ਮੁਹਾੜਾਂ ਮੁੜ ਰਹੀਆਂ ਹਨ, ਤਦ ਡੱਲੇ ਨੇ ਅਗੋਂ ਹੀ ਆਦਰ ਭਾਉ ਦੇ ਸਾਮਾਨ ਕੀਤੇ, ਪੱਕੇ ਪਿੰਡ ਬੀ ਆਦਰ ਸਤਿਕਾਰ, ਲੰਗਰ, ਸੇਵਾ ਡੱਲੇ ਦੇ ਹੀ ਹੁਕਮ ਹੇਠ ਇਸਦੇ ਭਾਈ ਬੰਦਾਂ ਨੇ ਕੀਤੀ। ਡੱਲਾ ਅਪਨੇ ਭਾਈ ਬੰਦਾਂ, ਕੁਲ ਗੋਤ ਦਾ ਬੀ ਮੰਨਿਆਂ ਪ੍ਰਮੰਨਿਆਂ ਆਗੂ ਸੀ। ਸੋ ਹਰ ਬਾਵੇਂ ਸਤਿਗੁਰਾਂ ਦਾ ਉਹ ਆਦਰ ਕਰਦੇ ਸੇ। ਅਖੀਰ ਵਹੀਰ ਪਾ ਸਤਿਗੁਰ ਤਲਵੰਡੀ ਅੱਪੜੇ। ਅਜੇ ਨਗਰੋਂ ਬਾਹਰ ਹੀ ਸਨ ਕਿ ਚਾਰ ਸੌ

*ਨਿਧ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਣਪ ਸਗਲ ਅਕਾਬ' ॥

ਸੂਰਮਿਆਂ ਨੂੰ ਨਾਲ ਲੈਕੇ ਡੱਲਾ ਅੱਗੋਂ ਆ ਮਿਲਿਆ ਤੇ ਚਰਨਾਂ ਤੇ ਸੀਸ ਧਰਕੇ ਕ੍ਰਿਤ ਕ੍ਰਿਤ ਹੋਇਆ। ਇਕ ਘੋੜਾ ਤੇ ਸੌ ਰੁਪੱਯਾ ਭੇਟ ਕੀਤਾ ਤੇ ਰਕਾਬ ਦੇ ਨਾਲ ਪੈਦਲ ਹੋ ਟੁਰਿਆ । ਜਾਂ ਪਿੰਡ ਨੇੜੇ ਆਇਆ ਤਾਂ ਇਕ ਥਾਉਂ ਗੁਰੂ ਜੀ ਅਝਕ ਗਏ ਤੇ ਛੇਤੀ ਨਾਲ ਘੋੜੇ ਤੋਂ ਉਤਰਕੇ ਖੜੇ ਹੋ ਗਏ।ਬੋਲੇ—"ਡੱਲਿਆ! ਹਾਲੇ ਡੇਰਾ ਏਥੇ ਹੀਕਰਾਂਗੇ,ਤੇਰੀ ਨਗਰੀ ਅੰਦਰ ਫੇਰ ਚੱਲਾਂਗੇ।"

ਡੱਲੇ ਨੇ ਸੀਸ ਨਿਵਾਇਆ । ਵੇਖਦੇ ਹੀ ਦੇਖਦੇ ਉਥੇ ਤੰਬੂ ਲੱਗ ਗਏ। ਇਹ ਥਾਉਂ ਸੀ,ਜਿੱਥੇ ਕਦੇ ਸਾਹਿਬ ਗੁਰੂ ਤੇਗ-ਬਹਾਦਰ ਜੀ ਦੋ ਦਿਨ ਜੋਤ ਜਗਾਕੇ ਜੰਗਲ ਵਿੱਚ ਮੰਗਲ ਲਾ ਗਏ ਸੇ। ਨੇੜੇ ਹੀ ਕੋਈ ਪੁਰਾਤਨ ਵਰਮੀ ਸੀ, ਜੋ ਚੋਖੀ ਉੱਚੀ ਸੀ, ਉਸੇ ਨੂੰ ਪੱਧਰਿਆਂ ਕਰਾਕੇ ਸਤਿਗੁਰਾਂ ਖੁਸ਼ ਹੋਕੇ ਆਖਿਆ—"ਇਹ ਅਨੰਦ ਪੁਰ ਦਾ ਦਮਦਮਾਂ ਹੈ" ਇਸ ਉੱਤੇ ਸ਼ਾਮਿਆਨਾਂ ਲੁਆਕੇ ਬੈਠੇ ਤੇ ਕਮਰਕੱਸਾ ਖੁਹਲਿਆ। ਤਦ ਤੋਂ ਇਸ ਅਸਥਾਨ ਦਾ ਨਾਉਂ 'ਦਮਦਮਾਂ ਸਾਹਿਬ' ਪ੍ਰਸਿੱਧ ਹੋਇਆ।

ਪੰਜ ਚਾਰ ਦਿਨ ਡੇਰਾ ਇਸੇ ਤਰਾਂ ਰਿਹਾ, ਪ੍ਰਸ਼ਾਦ ਲੰਗਰ ਰਸਦ ਸਭ ਡੱਲੇ ਦੇ ਕਿਲੇ ਤੋਂ ਆਵੇ । ਦੋਨੋਂ ਵੇਲੇ ਦੀਵਾਨ ਸਜੇ। ਡੱਲੇ ਨੇ ਇਕ ਦਿਨ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਜੋ ਬੈਰਾੜ ਤਨਖਾਹਦਾਰ ਸਿਪਾਹੀ ਆਪਦੇ ਨਾਲ ਹਨ, ਇਨ੍ਹਾਂ ਨੂੰ ਆਪ ਹੁਣ ਵਿਦਾ ਕਰ ਦਿਓ। ਪ੍ਰੇਮ ਦੀ ਸੇਵਾ ਵਾਲੇ ਆਪ ਦੇ ਨਾਲ ਬਹੁਤੇ ਹਨ ਤੇ ਹੁਣ ਲੋੜ ਬੀ ਕੋਈ ਨਹੀਂ। ਆਪ ਆਪਣੇ ਘਰ ਵਿੱਚ ਹੋ ਤੇ ਏਥੇ ਹੁਣ ਅਰਾਮ ਕਰੋ ਤੇ ਜੋਤਾਂ ਜਗਾਓ। ਸ੍ਰੀ ਗੁਰੂ ਜੀ ਨੇ ਸਾਰੇ ਦਲ ਨੂੰ ਜੋ ਤਨਖਾਹਦਾਰ ਸੀ, ਪ੍ਰਸਾਦ ਛਕਾਇਆ ਤੇ ਤਲਬਾਂ ਚੁਕਾਕੇ ਵਿਦਾ ਕੀਤਾ । ਇਕ ਦਲ ਤਾਂ ਪਹਲਾਂ ਟੋਰ ਚੁਕੇਸੇ ਜੋ ਬੇਦਾਵੇ ਤਕ ਅੱਪੜੇ ਸੇ,ਇਹ ਦੂਸਰਾ ਸੀ,ਜੋ ਬੇਮੁਖ ਨਹੀਂ ਹੋਇਆ, ਬਾਕੀ ਜੋ ਪ੍ਰੇਮ ਵਾਲੇ ਸੇ, ਸੋ ਨਾਲ ਰਹੇ। ਇਥੇ ਹੁਣ ਉਹੋ ਅਨੰਦ ਪੁਰ ਵਾਲਾ ਸੌਜ ਸਾਮਾਨ, ਖਾਲਸਈ ਪ੍ਰਚਾਰ ਅਰੰਭ ਹੋਗਿਆ। ਦੇਸ ਜੰਗਲ ਦਾ ਸੀ ਰੇਤੇ ਵਾਲਾ,ਵੱਸੋਂ ਵਿਰਲੀ,ਲੋਕ ਸਿੱਧੇ, ਮੂਲੋਂ ਹੀ ਸਿੱਧੇ ਸਾਧੇ, ਪਾਤਸ਼ਾਹੀ ਸੈਨਾਂ ਪਾਣੀਆਂ ਦੀ ਥੁੜ ਖੁਣੋਂ ਕੋਈ ਲੰਮੀ ਮੁਹਿੰਮ ਏਥੇ ਪਹੁੰਚਾ ਨਹੀਂ ਸਕਦੀ ਸੀ। ਸੋ ਫੇਰ ਉਹੋ ਜਗਤ ਰਖਿਆ ਦਾ ਕੰਮ, ਉਹੋ ਖਾਲਸਾ ਆਦਰਸ਼ ਦਾ ਪ੍ਰਚਾਰ ਛਿੜ ਪਿਆ, ਮਾਨੋਂ ਅਨੰਦ ਪੁਰ ਹੀ ਮਾਲਵੇ ਆਗਿਆ ਹੈ।

ਇਕ ਦਿਨ ਕੀਰਤਨ ਮਗਰੋਂ ਦੀਵਾਨ ਵਿੱਚ ਸਾਹਿਬ ਜੀ ਕੁਛ ਬਚਨ ਬਿਲਾਸ ਕਰ ਰਹੇ ਸੇ ਕਿ ਡੱਲੇ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਅਰ ਅਨੰਦ ਪੁਰ ਦੇ ਸਾਕੇ ਪਰ ਬੜੀ ਹਮਦਰਦੀ ਪ੍ਰਗਟ ਕਰਦਿਆਂ ਆਖਿਆ ਕਿ ਮਹਾਰਾਜ ਜੀ! ਮੇਰੀ ਕੌਮ ਦੇ, ਮੇਰੇ ਦਲ ਵਾਲੇ ਭਾਈਬੰਦ, ਜੰਗਲ ਦੇ ਵਾਸੀ ਬੜੇ ਗਾਠ ਹਨ, ਕਦੇ ਸੱਚੇ ਪਾਤਸ਼ਾਹ ਏਸ ਜੰਗ ਵਿੱਚ ਮੈਨੂੰ ਯਾਦ ਕਰਦੇ ਤਾਂ ਇਹ ਦਾਸ ਬੀ ਜੰਗ ਵਿੱਚ ਆ ਰਲਦੇ। ਸ੍ਰੀ ਜੀ ਦੇ ਸੂਰਮਿਆਂ ਨੇ ਤੁਰਕਾਂ ਦੇ ਚੰਗੇ ਦੰਦ ਖਟੇ ਕੀਤੇ, ਪਰ ਜੇ ਵਿੱਚ ਮੇਰਾ ਦਲ ਬੀ ਹੁੰਦਾ ਤਾਂ ਆਪ ਦੀ ਰਛਾ ਵਿੱਚ ਤੁਰਕਾਂ ਨੂੰ ਦਲ ਹੀ ਸੱਟਦੇ। ਤਦੋਂ ਆਪ ਮੁਸਕ੍ਰਾਏ ਤੇ ਬੋਲੇ—ਡੱਲਿਆ! ਤੇਰੀ ਬਿਰਾਦਰੀ ਸਿੱਖ ਤਾਂ ਹੈ, ਪਰ ਬਾਣੀ ਨਾਮ ਵਿਚ ਢਿੱਲੀ ਹੈ ਤੇ

ਖਾਲਸਾ ਨਹੀਂ ਸਜੀ। ਡੱਲੇ ਆਖਿਆ— ਪਾਤਸ਼ਾਹ! ਤੇਰੇ ਚਰਨਾਂ ਦੀ ਸਾਰੇ ਧੂੜ ਹਨ, ਪਰ ਬਹਾਦਰੀ ਤਾਂ ਡੌਲਿਆਂ ਦੀ ਸ਼ੈ ਹੈ ਤੇ ਡੌਲੇ ਇਨ੍ਹਾਂ ਦੇ ਬੜੇ ਤਕੜੇ ਹਨ, ਇਹ ਜ਼ਰੂਰ ਸੌ ਸੌ ਤੇ ਇਕ ਇਕ ਭਾਰੂ ਹੁੰਦਾ। ਕਈ ਵੇਰ ਇਨ੍ਹਾਂ ਨੂੰ ਮਾਮਲੇ ਪਏ ਹਨ, ਏਹ ਸ਼ਹਰਾਂ ਤੇ ਵੱਸਦੇ ਪਿੰਡਾਂ ਦੇ ਸਿਪਾਹੀਆਂ ਤੋਂ ਡਾਢੇ ਭਾਰੂ ਪੈਂਦੇ ਹਨ। ਸਤਿਗੁਰਾਂ ਕਿਹਾ ਡੱਲਿਆ! ਜੋ ਬੀਤ ਗਿਆ ਸਮਾਂ ਸੋ ਬੀਤ ਗਿਆ, ਜੋ ਹੁਕਮ ਸੀ ਵਰਤ ਗਿਆ, ਅਗੋਂ ਦਾ ਸੰਭਾਲਾ ਰੱਖੋ। ਹੁਣ ਤੁਸੀ ਜੀਉ ਉਠੋ, ਸਾਰੇ। ਮਨ ਤੇ ਸਰੀਰ ਕਰਕੇ ਮੁਰਦਾਪਨ ਛਾਰਿਹਾ ਹੈ, ਕੱਢੋ। ਬੀਤ ਗਈ ਸੋ ਬੀਤ ਗਈ, ਜੋ ਆਉਂਣੀ ਹੈ ਉਸ ਵਿਚ ਨਿਤਰੋ।

ਡੱਲੇ ਕਹਿਆ—ਸੱਤ ਹੈ, ਮਹਾਰਾਜ ਜੀ! ਪਰ ਅਰਮਾਨ ਜੀ ਵਿਚ ਰਹ ਗਿਆ, ਅਸੀਂ ਐਥੇ ਬੈਠੇ ਰਹੇ, ਐਡੇ ਐਡੇ ਕੱਦਾਵਰ ਜਵਾਨ, ਦੇਵਾਂ ਨੂੰ ਪਰੇ ਸੱਟ ਦੇਣ ਵਾਲੇ; ਤੇ ਸਾਡੇ ਪਿਆਰੇ ਸਾਹਿਬਜ਼ਾਦੇ ਲਵੇ ਬਚੇ ਸਨਮੁਖ ਜੁਝਦੇ ਤੀਰਾਂ ਅਗੇ ਛਾਨਣੀ ਹੁੰਦੇ ਰਹੇ, ਧ੍ਰਿਗ ਹੈ ਸਾਡੇ ਜੀਉਂਣ ਦੇ।

ਸਤਿਗੁਰ ਫੇਰ ਮੁਸਕ੍ਰਾਏ ਤੇ ਬੋਲੇ— ਡੱਲਿਆ! ਉਹ ਬੀਤ ਗਈ ਤੇ ਬੀਤ ਗਈ। ਉਹ ਬੱਚੇ ਸ਼ੇਰ ਬੱਚੇ ਸਨ, ਜੀਉਂਦੇ ਸਨ, ਉਹ ਕੋਮਲ ਸ਼ੀਰਖੋਰ ਗਾਜ਼ਿਆਂ, ਗਿਲਜ਼ਿਆਂ ਤੇ ਮੁਗਲਾਂ ਦੇ ਆਹੂ ਲਾਹੁੰਦੇ ਗਏ ਹਨ। ਲੜਨਾਂ ਜਾਂ ਜਿੱਤਨਾ ਮਨੋਰਥ ਨਹੀਂ। ਮਨੋਰਥ ਤਾਂ ਪਰਜਾ ਦਾ ਸੁਖ ਹੈ:—ਆਤਮ ਸੁਖ, ਮਾਨਸਕ ਸੁਖ, ਸ੍ਰੀਰਕ ਸੁਖ। ਦੁਖ ਆ ਪਏ ਤੇ, ਮੁਰਦਿਹਾਂਨ ਛਾ ਗਿਆਂ ਤੇ ਸ਼ਰੀਰ ਕੌਮਾਂ ਤੇ ਸ੍ਰਿਸਟੀ ਫੇਰ ਕਿਸੇ ਉੱਚੇ ਖਿਆਲ ਨਾਲ ਮੁੜਕੇ ਜੀਊਂਦੀਆਂ ਹਨ; ਉਚੇ ਆਦਰਸ਼ ਤੇ ਨਜ਼ਰ ਟਿਕਾਕੇ ਉੱਚੀਆਂ ਹੁੰਦੀਆਂ ਹਨ; ਅੰਦਰੋਂ ਰੂਹ 'ਸਾਂਈ—ਚਰਨੀ' ਜਾ ਠਹਕੇ ਤਾਂ ਜੀਵਨ ਰੁਮਕੇ ਆਉਂਦੀਆਂ ਹਨ। ਸੋ ਇਹੋ ਕੁਛ ਅਨੰਦਪੁਰ ਹੋਇਆ, ਇਹੋ ਕੁਛ ਖਾਲਸਾ ਹੈ, ਇਹੋ ਮਨੋਰਥ, ਇਹੋ ਜਿੱਤ ਹੈ। ਹਾਰ ਜਿੱਤ, ਬਾਹੂਬਲ ਤੇ ਬਾਹੂ ਨਾਬਲ, ਏਹ ਗੱਲਾਂ ਹੇਠਾਂ ਦੀਆਂ ਹਨ।

ਡੱਲੇ ਕਿਹਾ—ਸੱਤ ਹੈ, ਸੱਚੇ ਪਾਤਸ਼ਾਹ! ਪਰ ਅਰਮਾਨ ਡਾਢਾ ਰਹ ਗਿਆ। ਮੇਰੇ ਐਡੇ ਐਡੇ ਜਵਾਨਾਂ ਦੇ ਹੁੰਦਿਆਂ ਮੇਰੇ ਸਿਰਾਂ ਦੇ ਸ਼ਾਹਜ਼ਾਦੇ ਮਾਰੇ ਗਏ। ਤੱਕੋ ਨਾ ਮਹਾਰਾਜ! ਮੇਰੇ ਬੀਰ ਕੇਡੇ ਕੇਡੇ ਉਕੱਦ ਹਨ? ਸਤਗੁਰਾਂ ਤੱਕਿਆ, ਹੱਸੇ ਤੇ ਬੋਲੇ— ਡੱਲਿਆ! ਅਜੇ ਇਹ ਜੀਵੇ ਨਹੀਂ।

ਇਹ ਗਲ ਕਰ ਹੀ ਰਹੇ ਸਨ ਕਿ ਲਾਹੌਰ ਦਾ ਇਕ ਸਿਖ ਕਾਰੀਗਰ ਆਯਾ, ਅਗੇ ਵਧਕੇ ਚਰਨਾਂ ਤੇ ਢੱਠਾ ਤੇ ਇਕ ਸੁਬਕ ਜੇਹੀ ਡਾਢੀ ਸੋਹਣੀ ਤੁਪਕ ( ਬੰਦੂਕ ) ਅਗੇ ਵਧਕੇ ਬੋਲਿਆ:—

ਪਾਤਸ਼ਾਹ! ਨਿਮਾਣੀ ਭੇਟ ਹੈ। ਸ੍ਰੀ ਗੁਰੂ ਜੀ ਨੇ ਚਾਈ ਤੇ ਪਰਖੀ। ਬੜੇ ਖੁਸ਼ ਹੋਏ ਆਖਣ ਲਗੇ—ਇਹ ਨਵੀਂ ਕਾਢ ਹੈ, ਵਧੇਰੀ ਦੂਰ ਮਾਰ ਕਰਨ ਵਾਲੀ ਹੈ (ਡੱਲੇ ਵੱਲ ਤੱਕਕੇ ਬੋਲੇ):—

ਡੱਲਿਆ! ਸੱਜਨਾਂ! ਦੋ ਇਕ ਆਦਮੀ ਅਪਨੀ ਕੌਮ ਦੇ ਲੈ ਆਓ; ਆਪਸ ਵਿੱਚ ਪੰਜਾਹ ਪੰਜਾਹ ਕਦਮ ਦੀ ਵਿੱਥ ਤੇ ਦੱਖਣ ਪਾਸੇ ਵੱਲ ਔਸ ਰੁੱਖ ਤੋਂ ਪਰੇ ਖੜੇ ਕਰ ਦਿਓ, ਅਸੀਂ ਇਹ ਬੰਦੂਕ ਚਲਾਕੇ ਨਸ਼ਾਨਾਂ ਫੁੰਡਾਂਗੇ ਤੇ ਵੇਖਾਂਗੇ ਕਿ ਏਸ ਸਿੱਖ ਦੀ ਕਾਰੀਗਰੀ ਕਿੱਥੋਂਕੁ ਤੱਕ

ਅੱਪੜੀ ਹੈ? ਇਹ ਕਹ ਕੇ ਆਪ ਤਾਂ ਬੰਦੂਕ ਨੂੰ ਸੜਾ ਕਰਨ ਤੇ ਤੋੜਾ ਮੰਗਾਣ ਦੇ ਕੌਤਕਾਂ ਵਿਚ ਮਾਨੋਂ ਰੁਝ ਗਏ ਤੇ ਡੱਲੇ ਨੇ ਅਪਨੇ ਦਲ ਵੱਲ ਤੱਕਿਆ: ਅੱਧੇਕੁ ਆਦਮੀ ਤਾਂ ਤੱਕਣ ਤੋਂ ਪੈਹਲਾਂ ਖਿਸਕੰਤ ਹੋ ਗਏ ਸਨ। ਡੱਲੇ ਨੇ ਓਹਨਾਂ ਦੇਵਕੱਦ ਭਰਾਵਾਂ ਤੇ ਹੁਕਮੀ ਬੰਦਿਆਂ ਦੀਆਂ ਪਿੱਠਾਂ ਹੀ ਵੇਖੀਆਂ, ਬਾਕੀ ਸਿਰ ਨੀਵਾਂ ਪਾਈ ਸੋਚ ਰਹੇ ਸਨ। ਡੱਲਾ ਆਪ ਬੀ ਵੈਹਮੀਂ ਪੈਗਿਆ ਸੀ ਕਿਬੰਦੂਕ ਪਰਖਣ ਲਈ ਦੋ ਜਵਾਨ ਘਾਤ ਕਰ ਦੇਣੇ ਗੁਰੂ ਜੀ ਨੇ ਇਹ ਕੀ ਸੋਚੀ ਹੈ? ਅਕਾਰਥ ਜਾਨ ਕੌਣ ਦੇਵੇ? ਪਰ ਅਜੇ ਡੱਲੇ ਨੇ ਆਪਣੇ ਦਲ ਨੂੰ ਵੰਗਾਰਿਆ ਨਹੀਂ ਸੀ ਕਿ ਕੁਛ ਹੋਰ ਖਿਸਕ ਪਏ। ਹੁਣ ਡੱਲੇ ਨੇ ਬੜਾ ਹੀਆ ਕਰਕੇ ਤੇ ਆਪਣੀ ਅਬਰੋ ਦਾ ਧਿਆਨ ਕਰਕੇ ਲਲਕਾਰਕੇ ਅਵਾਜ਼ ਦਿੱਤੀ, ਪਰ ਪਲੋ ਪਲੀ ਵਿਚ ਡੱਲਾ ਹੀ ਡੱਲਾ ਰਹ ਗਜਾ। ਤ੍ਰੈ ਸੌ ਜੁਆਨ ਨੇ, ਜਿਨ੍ਹਾਂ ਦੀ ਡੀਲ ਵੇਖਕੇ ਪਠਾਣ ਕੰਬ ਜਾਣ, ਆਪਨੀਆਂ ਛਬੀਲੀਆਂ ਦੇਹਾਂ ਲੈਕੇ ਤਲਵੰਡੀ ਆ, ਮਿੱਟੀ ਦੀਆਂ ਕੰਧਾਂ ਦੇ ਅੰਦਰ ਖੁੱਲਾ ਸਾਹ ਲੀਤਾ,ਜਿੱਥੇ ਕਿ ਬੰਦੂਕ ਚੱਲੇ ਬੀ ਤਾਂ ਅਵਾਜ਼ ਦੀ ਸੱਟ ਦੇ ਸਿਵਾ ਹੋਰ ਕੋਈ ਮਾਰ ਨਾਂ ਕਰ ਸੱਕੇ। ਗੁਰੂ ਜੀ ਉਧਰ ਜਾਣਕੇ ਬੰਦੂਕ ਨਾਲ ਖੇਲਾਂ ਕਰਦੇ, ਹੁਣ ਉਸਨੂੰ ਠੋਕ, ਭਰ, ਪਲੀਤਾ ਸੁਲਗਾ, ਤਿਆਰ ਹੋ ਗਏ। ਡੱਲਾ ਨੀਂਵੀ ਗਿੱਚੀ ਪਾਈ ਬੈਠਾ ਹੈ, ਸਰੀਰ ਉਹੋ,ਕੱਦ ਉਹੋ, ਡੌਲੇ ਉਹੋ, ਪਰ ਚੇਹਰੇ ਤੇ ਮੁਰਦਿਹਾਨ ਹੈ, ਸ਼ਰਮਿੰਦਗੀ ਤੇ ਉਦਾਸੀ ਹੈ,ਇਕੱਲਾ ਹੈ ਤੇ ਸੋਚੀਂ ਗਰਕ ਹੈ। ਹੁਣ ਸੱਚੇ ਹੁਲਾਸੀ ਪਾਤਸ਼ਾਹ ਘਰਬਾਰ; ਕਿਲੇਕੋਟ, ਪਾਤਸ਼ਾਹੀ ਅਮੀਰੀ, ਪੁੱਤ੍ਰ, ਪਿਆਰੇ, ਸਰਬੰਸ ਉਜਾੜਕੇ ਦਿਲਗੀਰ ਨਾਂ ਹੋਣ ਵਾਲੇ ਖਾਲਸਾ ਸਤਿਗੁਰੂ ਜੀ ਹੱਸੇ ਤੇ ਇਕ ਸਿੱਖ ਨੂੰ ਬੋਲੇ: "ਖਾਲਸਾ ਜੀਉ! ਡੇਰੇ ਵਿਚ ਔਹ ਦੋ ਸਿੱਖ ਜੋ ਦੀਹਦੇ ਹਨ, ਓਹਨਾਂ ਨੂੰ ਹੁਕਮ ਸੁਣਾ ਦਿਓ ਕਿ 'ਇਕ ਸਿੱਖ ਬੰਦੂਕ ਦਾ ਨਿਸ਼ਾਨਾਂ ਪਰਖਣ ਵਾਸਤੇ ਲੋੜੀਏ; ਛੇਤੀ ਆਓ, ਜੋ ਤੋੜਾ ਬੁਝ ਨਾਂ ਜਾਏ, ਛੇਟਾ ਹੈ'। ਕਿਸੇ ਦਾ ਨਾਮ ਨਹੀਂ ਲੈਣਾ।"

"ਇਕ ਸਿੱਖ ਗੁਰੂ ਜੀ ਮੰਗਦੇ ਹਨ ਜੋ ਜਾਨ ਦੇਣ ਵਾਸਤੇ ਆਵੇ, ਕੰਮ ਕੇਵਲ ਬੰਦੂਕ ਪਰਖਣੀ ਹੈ।" ਇਹ ਹੁਕਮ ਜਦ ਗੁਰੂ ਕੇ ਡੇਰੇ ਵਿੱਚ ਪਹੁੰਚਾ, ਤਦ ਉਨ੍ਹਾਂ ਦੋਨਾਂ ਸਿੰਘਾਂ ਨੇ ਸੁਣਿਆਂ; ਦੋਵੇਂ ਪੱਗਾਂ ਬੰਨ੍ਹ ਰਹੇ ਸਨ, ਸੁਣਦੇ ਸਾਰ ਦੋਵੇਂ ਉਠ ਦੌੜੇ, ਇਕ ਨੇ ਅੱਧੀ ਪੱਗ ਬੱਧੀ ਹੱਥ ਵਿਚ ਫੜੀ ਸੀ, ਦੂਏ ਨੇ ਅਜੇ ਸ਼ੁਰੂ ਕੀਤੀ ਸੀ, ਉਹ ਦੋਹਾਂ ਹੱਥਾਂ ਨਾਲ ਐਵੇਂ ਪੱਗ ਸਿਰਤੇ ਨੱਪੀ ਨੱਠਾ ਆਇਆ। ਇਕ ਕਹੇ ਮਹਾਰਾਜ! ਮੇਰਾ ਹੱਕ ਹੈ, ਦੂਜਾ ਕਹੇ ਮੇਰਾ। ਗੁਰੂ ਜੀ ਮੱਥੇ ਤੇ ਰਤਾਕੁ ਵੱਟ ਪਾਕੇ ਬੋਲੇ-ਕਿਉਂ ਝਗੜਦੇ ਆ ਰਹੇ ਹੋ, ਅਸਾਂ ਇਕ ਬੁਲਾਇਆ ਸੀ, ਦੋ ਕਿਉਂ ਆ ਗਏ ਹੋ?ਇਕ ਨੇ ਹੱਥ ਜੋੜਕੇ ਕਿਹਾ: ਪਾਤਸ਼ਾਹ! ਸਿੰਘ ਨੇ ਨਾਮ ਨਹੀਂ ਲੀਤਾ, ਇਸ ਕਰਕੇ ਦੋਏ ਆ ਗਏ ਹਾਂ ਤੇ ਮੈਂ ਕੈਂਹਦਾ ਹਾਂ ਮੇਰਾ ਹੱਕ ਹੈ, ਕਿਉਂਕਿ ਪਹਲਾਂ ਮੈਂ ਸੁਣਿਆਂ ਹੈ! ਦੂਜੇ ਨੇ ਕਿਹਾ- ਪਾਤਸ਼ਾਹ! ਇਹ ਮੇਰਾ ਵੀਰ ਮੇਰੇ ਨਾਲੋਂ ਵਧੀਕ ਉੱਦਮੀ, ਭਜਨ ਵਾਲਾ ਤੇ ਸੂਰਮਾਂ ਹੈ, ਮੈਂ ਚਹੁੰਦਾ ਹਾਂ ਕਿ ਇਸ ਵੇਲੇ ਮੈਂ ਹਜ਼ੂਰ ਦੇ ਕੰਮ ਆਂਵਾਂ ਤੇ ਇਹ ਚੰਗਾ ਵੀਰ ਫੇਰ ਕਿਸੇ ਹੋਰ ਉਖੇਰੇ ਵੇਲੇ

ਸ੍ਰੀ ਜੀ ਦੇ ਚਰਨਾਂ ਤੋਂ ਬਲਿਹਾਰ ਹੋਵੇ।

ਇਹ ਸੁਣਕੇ ਡੱਲੇ ਦੇ ਕੰਨਾਂ ਵਿਚ ਕਰੁਣਾਂਰਸ ਦੀ ਸੁਰਲਾਟ ਹੋਈ, ਨੈਣਾਂ ਨੇ ਦਰਸ਼ਨ ਝੱਲ ਨਾਂ ਸਕਿਆ। ਦੇਵ-ਕੱਦ ਜੋਧੇ ਦੇ ਨੈਂਣ ਤ੍ਰੱਪ ਤ੍ਰੱਪ ਕਿਰ ਪਏ। ਬਾਹਰ ਦੀ ਸੰਗਤ ਤੇ ਗੁਰਾਂ ਦੇ ਨਾਲ ਦੇ ਸਿੰਘ ਜੋ ਸਭਾ ਵਿਚ ਸਨ, ਸਾਰੇ ਭਾਵੇ ਪਜਾਰ ਦੇ ਰੰਗ ਵਿਚ ਗਦ ਗਦ ਕੰਠ ਹੋ ਗਏ! ਡੱਲੇ ਦਾ ਪੀਲਾ ਭੱਭ ਵਰਗਾ ਰੰਗ ਹੁਣ ਚਿੱਟਾ ਸੁਫੈਦ ਹੋਗਿਆ, ਸੋਚੇ:-ਇਹ ਆਦਮੀ ਹਨ ਕਿ ਬਿਦੇਹ ਰੂਹਾਂ ਹਨ, ਇਹ ਸੂਰਮੇ ਹਨ ਕਿ ਬੀਤ ਰਾਗ ਜੋਗੀ ਹਨ? ਨਿਕੰਮੀ ਇਕ ਖੇਲ ਵਾਸਤੇ ਜਾਨ ਦੇਣ ਨੂੰ ਤਿਆਰ ਹਨ ਤੇ ਕਿਸ ਉਤਸ਼ਾਹ ਵਿਚ ਹਨ, ਕਿਸ ਪਜਾਰ ਵਿਚ ਹਨ ਤੇ ਇਕ ਦੂਸਰੇ ਤੇ ਵਾਧਾ ਕਿਸ ਪ੍ਰੇਮ ਤੇ ਤਿਆਗ ਵਿਚ ਮਾਰਦੇ ਹਨ*। ਕਈ ਰੰਗ ਖਿਆਲ-ਮੰਡਲ ਵਿੱਚੋਂ ਅਸਮਝੇ ਲੰਘਣ ਤੇ ਰੰਗ ਬਦਲਦਾ ਜਾਵੇ। ਕਦੇ ਚਿੱਟਾ, ਕਦੇ ਕੱਚਾ ਸਾਵਾ, ਕਦੇ ਪੀਲਾ, ਕਦੇ ਮਿੱਟੀ ਰੰਗਾ, ਛੇਕੜ ਰੰਗ ਨੇ ਪਲਟਾ ਖਾਧਾ। ਸਤਿਗੁਰੂ ਜੀ ਬੋਲੇ-ਡੱਲਿਆ! ਉਦਾਸ ਨਾ ਹੋ। ਮੁਰਦਾ ਮੁਰਦਾ ਹੈ ਚਾਹੇ ਕਿਤਨਾਂ ਲੰਮਾ ਤੇ ਵੱਡਾ ਹੋਵੇ, ਮੁਰਦਾ ਮੁਰਦਾ ਹੈ ਚਾਹੇ ਕਿਤਨਾ ਵਿਦਵਾਂਨ ਹੋਵੇ, ਮੁਰਦਾ ਮੁਰਦਾ ਹੈ ਚਾਹੇ ਕਿਤਨਾਂ ਧਨਪਾਤ੍ਰ ਤੇ ਇਖਲਾਕੀ ਹੋਵੇ, ਮਨੁੱਖ ਮੁਰਦਾ ਹੈ, ਕੌਮ ਮੁਰਦਾ ਹੈ, ਦੇਸ ਮੁਰਦਾ ਹੈ। ਤਕੜਾ ਹੋ, ਅੰਮ੍ਰਿਤ ਛੱਕ ਤੇ ਫੇਰ ਨਾਮ ਅੰਮ੍ਰਿਤ ਅਠ ਪਹਰ ਅੰਦਰ ਵਸਾਉ, ਮਨ ਤੇ ਆਤਮਾ ਕਰਕੇ ਜੀਵੇਂਗਾ। ਅਸਾਂ ਨਿਸ਼ਾਨਾਂ ਫੁੰਡਣ ਬਦਲੇ ਆਦਮੀ ਮਾਰ ਨਹੀਂ ਦੇਣੇ, ਤੈਨੂੰ ਖਾਲਸਾ ਦਾ ਆਦਰਸ਼ ਸਮਝਾਣਾਂ ਹੈ।

ਜਿਤਨੇ ਆਦਮੀ ਜਗਤ ਵਿਚ ਦੇਖਦਾ ਹੈਂ ਇਹ ਸਾਰੇ ਬੁਤ ਤਾਂ ਆਦਮੀ ਦਾ ਹਨ, ਪਰ ਇਨ੍ਹਾਂ ਕਲਬੂਤਾਂ ਦੇ ਅੰਦਰ ਜਿੰਦ ਆਦਮੀ ਦੀ ਹੈ ਕਿ ਜਾਨਵਰ ਦੀ ਹੈ?ਇਹ ਗਲ ਪਰਖਣ ਵਾਲੀ ਹੈ।ਜਿਸ ਆਦਮੀ ਦੇ ਅੰਦਰ ਲਗਾਤਾਰ ਲਗਨ ਅਕਾਲ ਪੁਰਖ ਦੇ ਚਰਨਾਂ ਦੀ ਨਹੀਂ, ਜਿਸਦੇ ਅੰਦਰ ਭਗਤੀ ਦਾ ਚਾਉ ਨਹੀਂ, ਜਿਸਦੇ ਅੰਦਰ ਅਪਨੇ ਕਰਤਾ, ਅਪਨੇ ਕਾਰਨ ਵਾਹਿਗੁਰੂ ਦੇ ਮਿਲਾਉ ਦੀ ਚਾਹਨਾਂ ਨਹੀਂ ਹੈ, ਉਸਦੇ ਅੰਦਰ ਮਨੁੱਖਾਂ ਵਾਲੀ ਜਾਨ ਨਹੀਂ ਹੈ, ਨਾਂ ਉਸਦੇ ਵਿਚ ਅਸਲੀ ਬਲ ਹੈ ਅਤੇ ਨਾਂ ਅਸਲੀ ਖਸਲਤ। ਫਿਰ ਜਿਸਨੇ ਜੀਵਨ ਮਨੋਰਥ ਨਹੀਂ ਸਮਝਿਆ, ਉਹ ਉਸ ਆਦਰਸ਼ ਤੇ ਨਹੀਂ ਆਇਆ ਜਿਸ ਨਾਲ ਆਦਮੀ ਦਾ ਓਹ ਕੁਛ ਬਣ ਸਕੇ ਜੋ ਆਦਮੀ ਦਾ ਰਚਨਹਾਰ ਚਾਹੁੰਦਾ ਹੈ ਕਿ ਆਦਮੀ ਬਣੇ।

ਡੱਲਿਆ! ਉਦਾਸ ਨਾ ਹੋ, ਤੇਰੇ ਆਦਮੀ ਬਹਾਦਰ ਹਨ, ਪਰ ਜਦ ਉਨ੍ਹਾਂ ਦੇ ਹੰਕਾਰ ਤੋਂ ਵਡੇਰਾ ਦੁੱਖ ਉਨ੍ਹਾਂ ਉਤੇ ਝੁਲ ਪਏਗਾ ਤਾਂ ਉਨ੍ਹਾਂ ਦੀ ਬਹਾਦਰੀ ਉਥੇ ਲੰਮੀ ਪੈ ਜਾਏਗੀ, ਪਰ ਜੇ ਉਨ੍ਹਾਂ ਦੀ ਬਹਾਦਰੀ ਚੜ੍ਹਦੀਆਂ ਕਲਾਂ ਵਿਚ ਹੈ ਤਦ ਉਸ ਬਹਾਦਰੀ ਦੀ ਨੀਂਹ ਉੱਚੀ ਜਾ ਚੜ੍ਹੀ ਹੈ, ਤਦ ਤਨ ਜਾਏਗਾ, ਧਨ ਜਾਏਗਾ, ਧਾਮ ਜਾਏਗਾ, ਸਰਬੰਸ ਜਾਏਗਾ, ਪਰ ਉਨਾਂ ਦੀ ਸੂਰਬੀਰਤਾ ਨਹੀਂ ਜਾਏਗੀ।

ਮਲੂਮ ਸਰੀਰ ਵਡਾ ਹੁੰਦਾ ਹੈ, ਪਰ

*ਇਸ ਵੇਲੇ ਗੁਰਾਂ ਨੇ ਬੰਦੂਕ ਦਾ ਮੂੰਹ ਉਦੇਰਾ ਕਰਕੇ ਚਲਾ ਦਿੱਤੀ ਸੀ, ਜੋ ਨਸ਼ਾਨਾ ਕਿਸੇ ਨੂੰ ਨਾ ਲੱਗੇ॥

ਵੱਡਾ ਮਨ ਹੈ। ਖਿਆਲ ਦਾ ਮੰਡਲ ਵੱਡਾ ਹੈ, ਦੁਖ ਸੁਖ ਖਿਆਲ ਵਿਚ ਵੱਸਦਾ ਹੈ ਜਦ ਖਿਆਲ ਵਿਚੋਂ ਪੀੜ ਜਿੱਤ ਲਈਦੀ ਹੈ ਤਾਂ ਸੂਰਮਾਂ ਅਗੇ ਵਧਕੇ ਘਾਉ ਖਾਕੇ ਮਰਦਾ ਹੋਯਾ ਬੀ ਪੀੜ ਨਹੀਂ ਮੰਨਦਾ। ਸਤੀ (ਭਾਵੇਂ ਮਾੜਾ ਕੰਮ ਹੈ) ਚਿਖਾ ਚੜ੍ਹਦੀ ਪੀੜ ਦੀ ਪਰਵਾਹ ਨਹੀਂ ਕਰਦੀ।

ਖਿਆਲ ਵਿਚੋਂ ਪੀੜ ਤੇ ਫਤਹ ਪਾਣ ਲਈ ਖਿਆਲ ਬਲਵਾਨ ਕਰਨਾਂ ਲੋੜੀਏ।ਖਿਆਲ ਪੂਰਾ ਤੇ ਅਸਲੀ ਤ੍ਰੀਕੇ ਦਾ ਬਲਵਾਨ ਵਾਹਿਗੁਰੂ ਦੀ ਸਮੀਪਤਾ ਨਾਲ ਹੁੰਦਾ ਹੈ, ਵਾਹਿਗੁਰੂ ਦੀ ਸਮੀਪਤਾ ਉਸਦੀ ਬਾਣੀ ਤੇ ਨਾਮ ਦੇ ਅਭ੍ਯਾਸ ਨਾਲ ਹੁੰਦੀ ਹੈ, ਇਸ ਕਰਕੇ ਗੁਰੂ ਘਰ ਵਿਚ ਬਾਣੀ ਤੇ ਨਾਮ ਦਾ ਪ੍ਯਾਰ ਹੈ। ਤੁਸੀਂ ਸਿਖ ਹਓ, ਪਰ ਜੰਗਲਾਂ ਵਿਚ ਵੱਸਦੇ ਬਾਣੀ ਨਾਮ ਨਾਲ ਘੱਟ ਜੁੜੇ ਹੋ। ਬਾਣੀ ਵਾਹਿਗੁਰੂ ਦਾ ਤੀਰ ਹੈ ਤੇ ਨਾਮ ਵਾਹਿਗੁਰੂ ਦਾ ਰੂਪ ਹੈ, ਬਾਣੀ ਛੇਕ ਪਾਕੇ ਮਨ ਵਿਨ੍ਹਦੀ ਹੈ ਤੇ ਨਾਮ ਪ੍ਰਵੇਸ਼ ਕਰਕੇ ਆਤਮਾਂ ਨੂੰ ਪ੍ਰਮਾਤਮਾ ਦੇ ਨਾਲ ਠਹਕਾ ਦੇਂਦਾ ਹੈ, ਫੇਰ ਰੱਬੀ ਲੋ ਆਤਮਾ ਵਿਚ ਹਰ ਵੇਲੇ ਆਉਂਦੀ ਹੈ, ਫੇਰ ਇਸ ਬੰਦੇ ਦਾ ਬਲ ਵਾਹਿਗੁਰੂ ਦੇ ਬਲ ਨਾਲ ਜੁੜਕੇ ਉਥੋਂ ਤਾਕਤ ਲੈਂਦਾ ਹੈ, ਇਸ ਕਰਕੇ ਅਸੀਂ ਆਖਦੇ ਹਾਂ ਕਿ—

"ਵਾਹਿਗੁਰੂ ਜੀ ਕਾ ਖਾਲਸਾ"

ਖਾਲਸਾ ਵਾਹਿਗੁਰੂ ਜੀ ਦਾ ਹੈ। ਐਉਂ ਨਹੀਂ ਜਿਵੇਂ ਕਿਲਾ, ਤਲਵੰਡੀ, ਛੋਲੇ ਤੇ ਬਾਜਰਾ ਤੇਰੀ ਮਾਲਕੀ ਹੈ ਤੇ ਓਹ ਮੁਰਦਾ ਚੀਜ਼ਾਂ ਤੇਰੇ ਕਬਜ਼ੇ ਵਿਚ ਹਨ, ਪਰ ਜਿਵੇਂ ਕਿਰਨਾਂ ਸੂਰਜ ਦੀਆਂ ਹਨ, ਜਿਵੇਂ ਬੂਟੇ ਨਾਲ ਲੱਗਾ ਫਲ ਬੂਟੇ ਦਾ ਹੈ, ਜਿਵੇਂ ਚਸ਼ਮੇਂ ਦੀ ਆਡ ਨਾਲ ਲੱਗਾ ਸਰੋਵਰ ਚਸ਼ਮੇਂ ਦਾ ਹੈ, ਹਾਂ, ਡੱਲਿਆ! ਤਿਵੇਂ ਖਾਲਸਾ ਵਾਹਿਗੁਰੂ ਦਾ ਹੈ ਅਪਨਾ ਤੇ ਅਪਨੇ ਨਾਲ ਪ੍ਰੋਤਾ।

ਹੁਣ ਸਮਝ ਡੱਲਿਆ! ਜਦ ਬਾਣੀ ਨਾਲ ਸਾਡੇ ਮਨ ਦਾ ਪਰਦਾ ਜੋ ਸਾਨੂੰ ਪਸੂ ਤੇ ਜੀਵ ਬਣਾ ਰਿਹਾ ਹੈ, ਫੱਟਿਆ ਤੇ ਨਾਮ ਨੇ ਸਾਡੇ ਅੰਦਰਲੇ ਨੂੰ ਵਾਹਿਗੁਰੂ ਨਾਲ ਜੋੜ ਦਿਤਾ, ਤਦ ਆਪਾ ਰੱਬ ਦਾ ਹੋਗਿਆ। ਉਸ ਦੇ ਨਾਲ ਹਰਦਮ ਜੁੜਿਆ, ਉਸਤੋਂ ਪਲ ਰਿਹਾ ਪਾਲਨਾਂ ਲੈਰਿਹਾ ਹੈ, ਹਰਦਮ ਉਸਦੇ ਸਮਰੱਥਾ ਬਲ ਤੇ ਸਾਰੇ ਗੁਣਾਂ ਦਾ ਸਾਂਝੀਵਾਲ ਹੋ ਰਿਹਾ ਹੈ, ਹਰਦਮ। ਦੱਸ ਇਹ ਆਪਾ ਜੀ ਉਠਿਆ ਕਿ ਨਾਂ?

ਡੱਲਾ—ਜੀ ਸੱਚੇ ਪਾਤਸ਼ਾਹ!

ਹੁਣ ਸਮਝ: ਸਰੀਰ ਦੀ ਮੌਤ—ਇਸ ਜੀ ਉਠੇ ਆਪੇ ਨੂੰ ਸਰੀਰ ਦੀ ਮੌਤ—ਕੀ ਸ਼ੈ ਰਹੀ? ਕੁਛ ਬੀ ਨਾਂ! ਮਰਨ ਦਾ ਭਰਮ ਬਿਲਾ ਗਿਆ, ਭਰਮ ਬਿਲਾ ਗਿਆ ਤਾਂ ਭੈ ਦੂਰ ਹੋਗਿਆ। ਜਿਸਦੇ ਅੰਦਰ ਵਾਹਿ-ਗੁਰੂ ਦੀ ਜੋਤ ਨਾਲ ਸਨਬੰਧ ਹੋਕੇ ਹਰਦਮ ਭਾਸਦਾ ਹੈ ਕਿ ਆਹ ਮੈਂ ਮਿਲਿਆਪਿਆ ਹਾਂ, ਆਹ ਜੋਤ ਜਗ ਰਹੀ ਹੈ, ਉਹ ਆਪਣੇ ਜੀਵਨ ਨੂੰ ਕਦੇ ਨਾਂ ਮਰਨ ਵਾਲਾ ਦੇਖ ਰਿਹਾ ਹੈ। ਉਸਨੂੰ ਹੁਣ ਮੌਤ ਦਾ ਕੀ ਡਰ ਹੈ? ਉਹ ਜਾਣਦਾ ਹੈ ਕਿ ਸਰੀਰ ਤਾਂ ਰਹਣਾਂ ਹੀ ਨਹੀਂ, ਇਸ ਨੇ ਮਰਨਾ ਹੀ ਹੈ ਤੇ ਜੋ ਹਿਸਾ ਇਸ ਵਿਚ 'ਮੈਂ' ਦਾ ਸੀ ਸੋ ਹੁਣ ਜਾਗਦੀ ਜੋਤ ਨਾਲ ਲੱਗ ਕੇ ਜਾਗਤ ਹੋਇਆ ਹੈ, ਜੀਉ ਪਿਆ ਹੈ, ਜਗਮਗਾ ਰਿਹਾ ਹੈ*,

*'ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਿਖਾਲਸ ਜਾਨੈ' ॥

ਤਦ ਉਹ ਮੌਤ ਤੋਂ ਕਿਉਂ ਡਰਦਾ ਹੈ? ਮੌਤ ਦਾ ਡਰ ਫਤਹ ਹੋਗਿਆ। ਇਹ ਖਾਲਸਾ ਹੈ ਬਈ! ਜਦੋਂ ਪੂਰਨ ਜੋਤ ਵਾਹਿਗੁਰੂ ਦੀ ਅੰਤਰ ਆਤਮੇ ਅਪਨੇ ਵਿਚ ਜੋਤ ਜਗ ਪਈ, ਇਹ ਖਾਲਸਾ ਹੋਗਿਆ ਤੇ ਇਹ ਖਾਲਸਾ ਜੋਤ ਨਾਲ ਜੋ ਜਗਿਆ, ਵਾਹਿਗੁਰੂ ਦਾ ਹੋਗਿਆ। ਸੋ ਕਹੁ ਨਾ:-

ਵਾਹਿਗੁਰੂ ਜੀ ਕਾ ਖਾਲਸਾ।

ਉਹ ਵਾਹਿਗੁਰੂ ਸਦਾ ਹੈ ਤੇ ਇਹ ਨਾਲ ਰਲਕੇ ਸਦਾ ਹੋਗਿਆ† । ਜਦ ਇਹ ਜੋਤ ਜਗ ਪਈ, ਮੌਤ ਜਿੱਤੀ ਗਈ। ਡੱਲਿਆ! ਲੈ ਹੋਰ ਤਰਾਂ ਸਮਝ:-

ਖੰਡਾ ਪ੍ਰਿਥਮੈਂ ਸਾਜ ਕੈ
ਜਿਨ ਸਭ ਸੈਂਸਾਰ ਉਪਾਇਆ।

ਸਾਈਂ ਨੇ ਪਹਿਲੇ ਖੰਡਾ ਸਾਜਿਆ, ਖੰਡਾ-ਖੰਡਣ ਵਾਲਾ ਸ਼ਸਤ੍ਰ । ਤਦੋਂ ਜਗਤ ਬਨਾਇਆ, ਜਦੋਂ ਪਹਲਾਂ ਜਗਤ ਨੂੰ ਭੰਨਣ ਦਾ ਸਾਮਾਨ ਕੀਤਾ, ਪਹਲਾਂ ਮੌਤ ਰਚੀ, ਸੋ ਖਾਲਸੇ ਨੂੰ ਸਮਝ ਆ ਗਈ ਕਿ ਮੌਤ ਬਰਹਕ ਹੈ।

ਫੇਰ ਖਾਲਸਾ ਸੋਚਦਾ ਹੈ ਕਿ ਮੌਤ ਆਉਣੀ ਹੈ ਤੇ ਮੈਂ ਮਰਨਾ ਕੋਈ ਨਹੀਂ ਤਾਂਤੇ ਮੌਤ ਝੂਠੀ ਹੈ ਮੇਰਾ ਮੌਤ ਦਾ ਕੋਈ ਸਨਬੰਧ ਨਹੀਂ, ਚੋਲਾ ਬਦਲਨਾਂ ਹੈ ਕਿਵੇਂ ਬਦਲ ਗਿਆ। ਅਕਸਰ ਚੋਲਾ ਪੀੜਾ ਨਾਲ ਬਦਲਦਾ ਹੈ, ਸੋ ਜਦ ਆਪ ਜੋਤਸਰੂਪ ਵਿਚ ਜਗ ਰਿਹਾ ਹੈ, ਫਿਰ ਪੀੜ ਕੀਹ ਤੇ ਮੌਤ ਕੀ? ਉਹ ਫਿਰ ਪੀੜ ਤੇ ਫਤਹ ਪਾਂਦਾ ਹੈ। ਐਉਂ ਉਹ ਸੂਰਬੀਰ ਮੌਤ ਤੇ ਪੀੜ ਤੋਂ ਅਭੈ ਹੋ ਜਾਂਦਾ ਹੈ!

ਡੱਲਾ-ਪਾਤਸ਼ਾਹ! ਅਸੀਂ ਜਾਂਗਲੀ ਲੋਕ ਹਾਂ ਤੇ ਆਪ ਮੇਹਰਾਂ ਕਰ ਰਹੇ ਹੋ, ਪਰ ਇਕ ਮੇਰਾ ਮੂਰਖ ਦਾ ਸੰਹਸਾ ਮੇਟਣਾਂ! ਜਦੋਂ ਮੌਤ ਬਰਹੱਕ ਦਿੱਸੀ ਫੇਰ ਕਿਉਂ ਸੂਰਬੀਰਤਾ ਕਰੇਗਾ? ਵੈਰਾਗ ਧਾਰ ਕੇ ਪਹਾੜਾਂ ਵਿੱਚ ਨਾਂ ਜਾ ਸਮਾਧੀ ਲਾਏਗਾ? ਉਸ ਨੂੰ ਫਤਹ ਕਰਨ ਦਾ ਉਤਸ਼ਾਹ, ਕਿ ਪਿਆਰ ਕਰਨ ਦਾ ਉਮਾਹ, ਤੇ ਕੰਮ ਕਰਨ ਦਾ ਚਾਉ ਕਿਸ ਆਸਰੇ ਰਹੇਗਾ? ਮਨ ਤੇ ਪੜਦਾ ਪਿਆ ਰਹੇ, ਜ਼ਿੰਦਗੀ ਅੰਦੋਂ ਲੈਣ ਨੂੰ, ਪਿਆਰ ਕਰਨ ਨੂੰ, ਹੱਸਣ ਖੇਡਣ ਨੂੰ ਉਮਲੀ ਰਹੇ ਤਾਂ ਹੀ ਤਾਂ ਸਾਰੇ ਕੰਮ ਹੋ ਸਕਦੇ ਹਨ, 'ਲੈਣ ਲੈਣ' ਦਾ ਚਾਉ ਹੀ ਤਾਂ ਮਨ ਨੂੰ ਕੰਮਾਂ ਵਿੱਚ ਲਈ ਫਿਰਦਾ ਹੈ, ਨਹੀਂ ਤਾਂ ਫੇਰ ਦਿਲ ਦਿਲਗੀਰ ਹੋਕੇ ਨਿੰਮੋਝਾਣ ਪਿਆ ਰਹੂ, ਜੀਉਂਣ ਦਾ ਕੀ ਸਵਾਦ ਤੇ ਕੰਮ ਕਰਨ ਦਾ ਕੀਹ ਲਾਭ? ਖਿਮਾਂ ਕਰਨੀ, ਮੈਂ ਜਾਂਗਲੀ ਆਦਮੀ ਹਾਂ।

ਗੁਰੂ ਜੀ-ਡੱਲਿਆ! ਡਿੱਠਾ ਨਹੀਓਂ ਨਾ, ਤਾਹੀਓਂ ਪਿਆ ਆਖਦਾ ਹੈਂ ਨਾ। ਜਦ ਅੰਦਰ ਜੋਤ ਜਗੀ ਤਾਂ ਉਹ ਕੋਈ ਭਾਂਬੜ ਤਾਂ ਨਹੀਂ ਬਲ ਪੈਣਾਂ, ਉਹ ਸਾਡਾ ਅੰਦਰਲਾ ਜਗਤ ਦੇ ਆਧਾਰ ਅਨੰਤ ਸੱਤਾ ਦੇ ਨਾਲ ਲੱਗ ਕੇ ਉਸਦੇ ਅਸਰ ਨਾਲ ਇਕ ਉੱਚੇ ਉਤਸ਼ਾਹ, ਉੱਚੇ ਪ੍ਰਭਾਉ ਇਕ ਉਚਿਆਣ ਦੇ ਰੰਗ ਵਿੱਚ ਰਹੇਗਾ। ਉਹੋ ਅਸਲੀ ਸੱਤਜਾ, ਉਹੋ ਅਸਲੀ ਤਾਕਤ ਇਸ ਵਿਚ ਇਕ ਸੁਆਦ ਦਾ ਰੰਗ ਭਰੇਗੀ । ਇਹ ਉਸ ਵਿਚ ਜੀਏਗਾ, ਬਿਗਸੇਗਾ । ਸਾਈਂ ਆਨੰਦ ਰੂਪ ਹੈ, ਇਹ ਆਨੰਦ ਰਹੇਗਾ। ਸੋ ਆਨੰਦ ਤਾਂ ਆਗਿਆ। ਹੁਣ ਰਿਹਾ ਕੰਮ ਕਰਨ ਵਿਚ ਉਤਸ਼ਾਹ, ਸਾਈਂ

---

†'ਜਹਿ ਅਬਿਗਤ ਭਗਤ ਤਹ ਆਪਿ'॥
'ਥਿਰ ਪਾਰਬ੍ਰਹਮ ਪਰਮੇਸਰੋ ਸੇਵਕ ਥਿਰੁ ਹੋਸੀ॥'

ਸੱਰਬ ਸਮਰੱਥ ਹੈ, ਉਸਦੀ ਸਮਰੱਥਾਇਸ ਵਿਚ ਆਵੇਗੀ। ਸਾਈਂ ਨੇ ਜਗਤ ਰਚਿਆ ਹੈ, ਇਹ ਉਸ ਰਚਨਾ ਵਿਚ ਉਸ ਸਾਈਂ ਦੇ ਕੰਮ ਦਾ ਸਾਂਝੀ—ਵਾਲ ਕਾਮਾ ਬਣੇਗਾ। ਸੋ ਇਹ ਗੱਲ ਅਸਾਂ ਖਾਲਸਾ ਆਦਰਸ਼ ਵਿਚ ਰੱਖੀ ਹੈ ਕਿ ਅੰਦਰਲਾ ਪਿਆ ਜਾਗ, ਮੌਤ ਤੇ ਪੀੜ ਗਈ ਜਿੱਤੀ, ਹੁਣ ਸਰੀਰ ਜੋ ਸਾਈਂ ਨੇ ਦਿੱਤਾ, ਉਸਨੂੰ ਸਫਲਾ ਕਰੋ। ਸਰੀਰ ਉਸਨੇ ਐਵੇਂ ਨਹੀਂ ਦਿਤਾ, ਇਹ ਕਿਸ ਕੰਮ ਵਾਸਤੇ ਹੈ। ਇਸਦਾ ਕੰਮ ਹੈ ਆਤਮਾਂ ਦਾ ਉਧਾਰ। ਤੁਸੀਂ ਉਧਰੇ ਹੋ, ਹੋਰਨਾਂ ਨੂੰ ਉਧਾਰੋ!

ਜਦ ਉਧਰੇ ਹੋਏ ਲੋਕ ਦੂਸਰਿਆਂ ਨੂੰ ਉਧਾਰਦੇ ਹਨ, ਤਦ ਲੋਕੀ ਈਰਖਾ ਕਰਦੇ ਹਨ। ਓਹ ਬੇਪ੍ਰਵਾਹ ਆਪਨੇ ਰੰਗ ਤੁਰਦੇ ਹਨ, ਨਿਰਵੈਰ ਹੁੰਦੇ ਹਨ, ਪਰ ਲੋਕੀ ਉਨ੍ਹਾਂ ਨੂੰ ਤੰਗ ਕਰਦੇ ਹਨ, ਓਹ ਸਹਾਰਦੇ ਹਨ! ਇਹਨਾਂ ਲੋਕਾਂ ਦੇ ਸੱਚੇ ਸੁੱਚੇ ਤੇ ਪਵਿੱਤ੍ਰ ਜੀਵਨ, 'ਸੱਚੀ ਜ਼ਿੰਦਗੀ' ਦਿਖਾ ਦੇਂਦੇ ਹਨ। ਫੇਰ ਪੁਰਾਣੇ ਮਰ ਚੁੱਕੇ ਧਰਮ ਦੇ ਆਗੂ, ਮੁਰਦਾ ਪੁਜਾਰੀ ਤੇ ਪੂਜਾ ਦੇ ਧਾਨ ਤੇ ਪਲ ਰਹੇ ਲੋਕੀ ਜਿਨ੍ਹਾਂ ਵਿਚ ਧਰਮ ਦੀ ਅੰਸ਼ ਮੁਕ ਚੁਕੀ ਹੁੰਦੀ ਹੈ, ਘਬਰਾਉਂਦੇ ਹਨ, ਕਿਉਂਕਿ ਲੋਕਾਂ ਦੀ ਸ਼ਰਧਾ ਇਨ੍ਹਾਂ ਦੀ ਮੁਰਦਾ ਪ੍ਰਸਤੀ ਤੋਂ ਹਟਕੇ ਜੀਉਂਦੀ ਜ਼ਿੰਦਗੀ ਵੱਲ ਪਲਟਾ ਖਾਂਦੀ ਹੈ, ਏਹ ਫੇਰ ਉਨ੍ਹਾਂ ਨਾਲ ਈਰਖਾ ਕਰਦੇ ਹਨ! ਇਨ੍ਹਾਂ ਦੀ ਈਰਖਾ ਦੀ ਪੇਸ਼ ਨਹੀਂ ਜਾਂਦੀ, ਫੇਰ ਏਹ ਵਕਤ ਦੇ ਹਾਕਮਾਂ ਨੂੰ ਕੋਈ ਨਾ ਕੋਈ ਬੁਤਾ, ਧੋਖਾ, ਲਾਲਚ ਦੇਕੇ ਨਾਲ ਰਲਾਂਦੇ ਹਨ। ਰਾਜਾ ਨਾਲ ਨਾ ਰਲੇ ਤਾਂ ਰਾਜਾ ਨੂੰ 'ਰਾਜ—ਭੈ' ਦੱਸਦੇ ਹਨ ਕਿ ਏਹ ਲੋਕ ਬਹੁਤ ਹੋ ਗਏ ਹਨ, ਆਪੋ ਵਿਚ ਏਕੇ ਵਾਲੇ ਹਨ, ਐਸਾ ਨਾ ਹੋਵੇ ਕੋਈ ਰਾਜ ਉਪੱਦ੍ਰਵ ਕਰ ਦੇਣ, ਏਸ ਤਰਾਂ ਫੇਰ ਰਾਜਾ ਉਨ੍ਹਾਂ ਜੀਉਂਦਿਆਂ ਪਰ ਸਖਤੀ ਕਰਦਾ ਹੈ। ਓਹ ਉੱਤਰ ਨਹੀਂ ਦੇਂਦੇ, ਝਲਦੇ ਝਲਦੇ ਮਰ ਮਿਟਦੇ ਹਨ, ਐਉਂ ਜੋਤ ਜਗ ਜਗ ਕੇ ਬੁਝਦੀ ਹੈ ਫੇਰ ਜਗਦੀ ਹੈ, ਫੇਰ ਐਉਂ ਬੁਝਦੀ ਹੈ। ਖਾਲਸੇ ਦੇ ਖਿਆਲ ਵਿੱਚ, ਖਾਲਸੇ ਦੇ ਆਦ੍ਰਸ਼ ਵਿੱਚ ਇਹ ਗੱਲ ਹੁਣ ਹੋਰਵੇਂ ਹੈ। ਉਹ ਇਉਂ ਹੈ ਕਿ ਜਦ ਅੰਦਰ ਜੋਤ ਜਗ ਪਈ ਤਦ ਹੋਰਨਾਂ ਅੰਦਰ ਜੋਤ ਜਗਾਕੇ ਉਨ੍ਹਾਂ ਨੂੰ ਖਾਲਸੇ ਬਣਾਉਂਨਾ ਹੈ, ਤੇ ਇਸ ਕੰਮ ਵਿਚ ਉਤਸ਼ਾਹ ਤੇ ਉਮਾਹ 'ਅੰਦਰਲਾ ਰੱਬੀ ਪਿਆਰ ਵਾਲਾ' ਹੋਣਾ ਹੈ। ਜਦੋਂ ਰੋਕਾਂ ਪੈਣ, ਜ਼ੁਲਮ ਹੋਵੇ, ਤਦ ਨਿਰਵੈਰ ਰਹਣਾ ਹੈ, ਪਰ ਨਿਰਵੈਰ ਰਹਣ ਲਈ ਜੰਗਲਾਂ ਵਿੱਚ ਲੁਕਣਾ ਨਹੀਂ, ਭੱਜ ਨਹੀਂ ਜਾਣਾ, ਮਰ ਨਹੀਂ ਜਾਣਾ, ਸਗੋਂ ਨਾਲ 'ਨਿਰਭਉ' ਰਹਣਾ ਹੈ। ਭੈ ਨਹੀਂ ਮੰਨਣਾ, ਭੈ ਦਾ ਸਮਾਂ ਆਵੇ ਤਾਂ ਸੁਰਤ ਉੱਚੀ ਹੋਕੇ ਦੁਖ ਝੱਲੇ, ਜੇ ਭਰਾਵਾਂ ਤੇ ਕਸ਼ਟ ਪਏ ਤਾਂ ਇਹ ਸਰੀਰ ਮਿੱਥਿਆ ਹੈ, ਉਨ੍ਹਾਂ ਦੀ ਰਾਖੀ ਤੇ ਇਹ ਲਾ ਦੇਵੇ, ਐਉਂ ਲੋੜ ਪਏ ਤੇ 'ਸਰੀਰ ਲਾਕੇ ਬੀ ਰਖਿਆ ਕਰਨ, ਭਲੇ ਕਰਨ ਦਾ ਉਮਾਹ' ਪਜਾਰ ਤੇ ਜ਼ਿੰਦਗੀ ਦੇ ਹੁਲਾਰੇ ਵਿੱਚ ਝੂਲੇਗਾ। ਇਹ ਹੁਲਾਰਾ ਹੁਣ ਖਾਲਸੇ ਨੇ ਵਰਤਣਾ ਹੈ ਤੇ ਜ਼ੁਲਮ, ਮੂਰਖਤਾ ਅਗਜਾਨ ਦੇ ਅੱਗੇ ਧਰਮ ਤੇ ਧਰਮੀਆਂ ਨੂੰ ਤਬਾਹ ਨਹੀਂ ਹੋਣ ਦੇਣਾ। ਸੋ ਇਹ ਆਦਰਸ਼ ਖਾਲਸੇ ਨੂੰ ਅਨਜਾਯ ਤੇ ਧੱਕੇ ਦੇ ਕੱਟਣ ਵਾਸਤੇ ਸ਼ਮਸ਼ੇਰਧਾਰੀ ਬਣਾਂਉਂਦਾ ਹੈ।

ਖਾਲਸੇ ਵਿਚ ਕਾਮ ਕ੍ਰੋਧ ਲੋਭ ਮੋਹ

ਹੰਕਾਰ ਤੋਂ ਖਾਲੀ ਮੁਰਦਾਪਨ ਦਾ ਜੋਗ ਨਹੀਂ ਰਹੇਗਾ, ਪਰ ਸਾਰੇ ਅੰਦੂਲੇ ਮਹਾਂ ਬਲੀ ਇਸਦੇ ਨੌਕਰ ਹੋ ਵਰਤਣਗੇ। ਸਾਹਿਬੀ ਇਨ੍ਹਾਂਦੀ ਹੋਵੇਗੀ ਨੌਕਰੀ ਅੰਦੂ-ਲੀਆਂ ਤਾਕਤਾਂ ਦੀ ਹੋਵੇਗੀ।ਲੋਭਰਹੇਗਾ, ਪਰਮੇਸ਼ਰ ਨਾਲ ਲੋਕਾਂ ਨੂੰ ਜੋੜਨ ਦਾ। ਕਾਮਨਾ ਰਹੇਗੀ ਹਰ ਵੇਲੇ ਸਾਈਂ ਨਾਲ ਅੰਤਰ ਆਤਮੇ ਲੱਗੇ ਰਹਣ ਦੀ। ਕ੍ਰੋਧ ਰਹੇਗਾ ਆਪੇ ਨੂੰ ਹਰ ਨੀਚਤਾ ਤੋਂ ਉਚੇ ਰੱਖਣ ਦਾ। ਮੋਹ ਰਹੇਗਾ ਗੁਰੂ ਦੇ ਚਰਨਾਂ ਨਾਲ, ਗੁਰਮੁਖ ਨਾਲ, ਸਾਧ ਸੰਗਤ ਨਾਲ, ਜੀਉ ਉਠਿਆਂ ਬੰਦਿਆਂ ਨਾਲ, ਖਾਲਸੇ ਨਾਲ। ਹੰਕਾਰ ਰਹੇਗਾ, ਅਭੈ ਰਹਣ ਦੀ ਉਚਤਾਈ ਵਿਚ,ਅੰਦਰੋਂ ਜੋਤ ਨਾਲੋਂ ਵਿੱਥ ਨਾ ਪੈਣ ਵਿਚ, ਸ਼ਬਦ ਨਾਮ ਦੇ ਅਭਜਾਸ ਵਿੱਚ, ਨਾਮ ਨਾਲ ਵਿੱਥ ਨਾ ਪੈਣ ਦੇਣ ਦੀ ਸਾਵਧਾਨਤਾ ਦੇ ਰੂਪ ਵਿੱਚ ਸਾਵਧਾਨ ਰਹਣ ਵਿੱਚ,ਅਪਨੇ ਮਨ ਉੱਤੇ ਕਿਸੇ ਦਾ ਮਾੜਾ ਅਸਰ ਪਰ-ਭਾਉ ਨਾ ਪੈਣ ਦੇਣ ਵਿੱਚ, ਜਗਤ ਵੱਲ ਨੂੰ ਮਨ ਦਾ ਰੁਖ (ਫਨ ਖਿਲਰੇ ਭੁਜੰਗੀ ਵਰਗਾ,ਦੁਖ ਦੇਨ ਵਾਲਾ ਨਾਂ, ਪਰ) ਕਿਸੇ ਦੇ ਅਸਰ ਹੇਠ ਆਕੇ ਉਸ ਅੱਗੇ ਮਨ ਨੂੰ ਮਫਊਲੀਅਤ ਦੀ ਹਾਲਤ ਵਿਚ ਨਾ ਲੈ ਜਾਣ ਵਾਲਾ ਰੁੱਖ, ਸਦਾ ਸਾਖੀ ਤੇ ਫਾਇਲੀਅਤ ਵਿਚ ਰਹਣੇ ਦਾ ਰੁਖ। ਸੋ ਭੱਲਆ............।

ਭੱਲਾ—ਮਹਾਰਾਜ ! ਬੁਧ ਮੋਟੀ ਤੇ ਠੁੱਲੀ ਹੈ।

ਗੁਰੂ ਜੀ ਸੌਖੀ ਕਰ ਦੱਸਾਂਗੇ। ਸੋ ਭੱਲਿਆ!ਖਾਲਸਾ ਅੰਦਰੋਂ ਜੋਤ ਨਾਲ ਲੱਗਾ ਰਹੇ;ਇਹ ਤੂੰ ਸਮਝੀ; ਫੇਰ ਹੋਰਨਾਂ ਦੇ ਘਟ ਜੋਤ ਜਗਾਵੇ, ਇਹ ਤੂੰ ਸਮਝੀ; ਤੀਸਰੀ ਗੱਲ ਇਹਹੈ ਕਿ ਧਰਮ ਵੈਖੀਆਂ ਨਾਲ ਨਿਰਵੈਰ ਰਹੇ, ਪਰ ਨਿਰਭਉ ਜ਼ਰੂਰ ਰਹੇ। ਨਿਰਭਉ ਰਹਣ ਵਾਲੇ ਨੂੰ ਜੰਗ ਤੱਕ ਨੌਬਤ ਜ਼ਰੂਰ ਪੁਜ ਜਾਂਦੀ ਹੈ, ਸੋ ਜੇ ਜੁਧ ਆ ਪਵੇ ਤਾਂ ਆ ਪਵੇ, ਫੇਰ ਮੌਤ ਤੇ ਪੀੜ ਨੂੰ ਜਿੱਤ ਚੁਕੇ ਜੋਗੀ ਸੂਰਮੇ ਬਣਦੇ ਹਨ, ਉਨ੍ਹਾਂ ਦੀ ਸੂਰਮਤਾਈ ਜਗਤ ਤੋਂ ਨਿਰਾਲੀ ਹੁੰਦੀ ਹੈ। ਓਹ ਕੰਮ ਕਰਦੇ ਹਨ ਅਪਨੇ ਵਾਹਿਗੁਰੂਦੀਪ੍ਰਸੰਨਤਾ ਦੇ ਉਤਸ਼ਾਹ ਵਿੱਚ। ਜੋ ਕਰਦੇ ਹਨ, ਉਸ ਨੂੰ ਅਰਪਦੇ ਹਨ। ਓਹ ਆਪਣੇ ਨਿਜ ਦੇ,ਗ੍ਰਹਸਤ ਦੇ, ਪਰਵਾਰ ਦੇ, ਕੌਮ ਦੇ, ਦੇਸ ਦੇ ਤੇ ਸ੍ਰਿਸ਼ਟੀ ਦੇ ਸਾਰੇ ਕੰਮ ਕਰਦੇ ਹਨ,ਪਰ ਅੰਦਰੋਂ ਹਰ ਵੇਲੇ ਅਨੰਤ ਨਾਲ ਵਾਹਿਗੁਰੂ ਨਾਲ ਲੱਗੇ ਰੰਹਦੇ ਹਨ।ਅੰਤਰ ਆਤਮੇ ਵਾਹਿਗੁਰੂ ਤੋਂ ਸਾਕਤ* ਹੋਕੇ ਵਿਛੜਕੇ ਓਹ ਕੋਈ ਕੰਮ ਨਹੀਂ ਕਰਦੇ। ਜਿਵੇਂ ਬੱਚਾ ਮਾਂ ਦੀ ਗੋਦ ਵਿਚ ਬੈਠਦਾ ਹੱਸਦਾ, ਖੇਲਦਾ,ਖਾਂਦਾ, ਪੀਂਦਾ ਉਛਲ-ਦਾ ਹੈ, ਗੋਦੋਂ ਵਿਛੜਕੇ ਰੋਂਦਾ ਤੇ ਘਬ-ਰਾਉਂਦਾ ਹੈ, ਗੋਦੀ ਦੇ ਬਾਲ ਵਾਂਙੂ ਓਹ ਜਗਤ ਦੇ ਸਾਰੇ ਕੰਮ ਡਾਢੀ ਸੂਰਮਤਾਈ ਨਾਲ,ਬਲ ਨਾਲ,ਉਤਸ਼ਾਹ ਨਾਲ ਕਰਦੇ ਹਨ। ਕੰਮ ਕਰਦੇ ਹਨ,ਪਰ ਸਾਕਤ ਨਹੀਂ ਹੁੰਦੇ,ਲਿਵ,ਲਗਨ,ਲਗਾਉ ਵਿਚ ਰਹਕੇ ਸਾਰੇ ਕੰਮ ਕਰਦੇ ਹਨ।

ਤੇਰੇ ਭਰਾ ਬੜੇ ਸੂਰਮੇਂ ਹਨ, ਪਰ ਖਾਲਸੇ ਵਰਗੇ ਨਹੀਂ।ਓਹ ਕਿਸੇ ਲੋਭ ਲਈ ਲੜਨਗੇ, ਕਿਸੇ ਭੈ ਪਿਆਂ ਲੜ-ਨਗੇ,ਕਿਸੇ ਰਾਖੀ ਲਈ ਜੂਝਨਗੇ। ਜਦੋਂ ਅਪਨੇ ਤੋਂ ਬਲ ਵਧੇਰਾ ਪੈ ਜਾਇਗਾ, ਹਾਰ ਮੰਨ ਜਾਣਗੇ। ਜਦੋਂ ਜਿੱਤ ਜਾਣਗੇ, ਹੰਕਾਰ ਦੇ ਗੱਡੇ ਚੜ੍ਹ ਜਾਣਗੇ, ਫੇਰ ਉਹੋ ਜ਼ੁਲਮ, ਧੱਕੇ,ਵਧੀਕੀਆਂ ਆਪ ਕਰਨਗੇ,

*ਸਾਕਤ=ਟੁੱਟਾ ਹੋਇਆ।

ਜਿਨ੍ਹਾਂ ਲਈ ਉਨ੍ਹਾਂ ਨੇ ਵੈਰੀ ਨੂੰ ਮਾਰਿਆ ਸੀ, ਫੇਰ ਉਹ ਜਗਤ-ਨਿਆਉਂ ਵਿਚ ਆਪ ਮਾਰੇ ਜਾਣਦੇ ਜੋਗ ਬਣ ਜਾਣਗੇ। ਜੇ ਭੱਲਿਆ! ਓਹ ਹਾਰ ਜਾਣਗੇ ਤਾਂ ਜਿੱਤੇ ਹੋਏ ਵੈਰੀ ਦੇ ਅੱਗੇ ਅਪਨਾ ਮਨ ਬੀ ਹਾਰ ਦੇਣਗੇ, ਸੁਰਤ ਤੇ ਰੂਹ ਬੀ ਤਬਾਹ ਕਰ ਬੈਠਣਗੇ। ਮਨ ਗੁਲਾਮੀ ਵਿਚ, ਸਰੀਰ ਗੁਲਾਮੀ ਵਿਚ ਟੁਰ ਜਾਇਗਾ, ਐਉਂ ਉਹ ਆਪ ਤੇ ਉਨ੍ਹਾਂ ਤੋਂ ਬਣੀ ਕੌਮ ਮੁਰਦਾ ਹੋ ਜਾਇਗੀ।

ਹਾਂ, ਭੱਲਿਆ! ਹੰਕਾਰ ਦੇ ਆਸਰ ਆਦਮੀ ਸੂਰਮਗਤੀ ਕਰ ਗੁਜ਼ਰਦਾ ਹੈ, ਕੁਰਬਾਨ ਬੀ ਹੋ ਜਾਂਦਾ ਹੈ, ਪਰ ਨਿਰੇ ਹੰਕਾਰ ਦੇ ਆਸਰੇ ਵਾਲੇ ਨੂੰ ਤ੍ਰੈ ਡਰ ਹਨ—੧. ਜਦੋਂ ਅਪਨੇ ਤੋਂ ਵੱਡੇ ਹੰਕਾਰੀ, ਵੱਡੇ ਬਲ ਵਾਲੇ ਤੇ ਵੱਡੇ ਜਥੇਬੰਦ ਨਾਲ ਟੱਕਰਨਗੇ,ਤਦ ਹਾਰ ਜਾਣਗੇ।੨. ਹਾਰਕੇ, ਦੇਸ, ਧਨ, ਧਾਮ ਦੇਂਦੇ ਹੋਏ ਮਨ ਕਰਕੇ ਗੁਲਾਮ ਹੋ ਜਾਣਗੇ ਤੇ ਅੰਤ ਮਰਦਿਹਾਨ ਵਰਤੇਗੀ। ੩. ਜੇ ਜਿੱਤ ਗਏ ਤਾਂ ਆਪ ਜ਼ਾਲਮ ਧੱਕੇ ਖੋਰ ਬਣਨਗੇ, ਧੱਕੇ ਨਾਲ ਧਨ ਕੱਠਾ ਕਰਕੇ ਧਨੀ ਬਣਨਗੇ; ਧਨੀ ਹੋਕੇ ਐਸ਼ ਵਿਚ ਪੈਣਗੇ, ਐਸ਼ ਤੋਂ ਨਿਰਬਲ ਹੋ ਜਾਣਗੇ,ਨਿਰਬਲ ਹੋਕੇ ਫੇਰ ਮਨ ਆਸਕਤ ਤੇ ਮੁਰਦਾ ਹੋਕੇ ਸਰੀਰ, ਮਨ ਤੇ ਆਤਮਾ ਦਾ ਬਲ ਖੀਨ ਹੋ ਜਾਏਗਾ। ਚੌਥਾ ਉਨ੍ਹਾਂ ਦਾ ਇਕ ਹੋਰ ਨੁਕਸਾਨ ਨਿਸਚੇ ਹੋਵੇਗਾ ਕਿ ਓਹ ਪਰਲੋਕ ਗੁਆ ਲੈਣਗੇ। ਗੁਰੂ ਬਾਬੇ ਨੇ ਦੱਸਿਆ ਹੈ:—

ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥ ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ। ਅਤਿ ਕ੍ਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥ ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥ ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ॥੯॥

ਸੋ ਨਿਰਾ ਹੰਕਾਰੀ ਜਿੱਤੇ ਚਾਹੇ ਹਾਰੇ, ਮਰਕੇ ਸੁਖੀ ਨਹੀਂ ਹੋ ਸਕਦਾ।

ਇਸ ਲਈ ਨਿਰਾ ਹੰਕਾਰੀ ਸੂਰਮਾ ਆਦਰਸ਼ਕ ਸੂਰਮਾ ਨਹੀਂ ਹੈ।

ਖਾਲਸਾ ਅੰਦਰੋਂ ਜੋਤ ਜਗੀ, ਸਦਾ ਜਾਗਦੀਜੋਤ ਨੂੰ ਜਪਦਾ, ਹੰਕਾਰਤੋਂ ਉੱਠ ਚੜ੍ਹਦੀਆਂ ਕਲਾਂ ਵਿੱਚ ਵੱਸਦਾ ਹੈ। ਸਾਰੇ ਕੰਮ ਬੀ ਕਰਦਾ ਹੈ ਤੇ ਜੰਗ ਵਿੱਚ ਬੀ ਜਾ ਘੁਸਦਾ ਹੈ। ਨਾ ਤਾਂ ਉਹ ਨਿਰੇ ਤਿਆਗੀ ਵਾਂਙੂ ਢੈਂਹਦੀਆਂ ਕਲਾਂ ਵਿੱਚ ਜਾਂਦਾ ਹੈ, ਨਾ ਹੰਕਾਰੀ ਵਾਂਙੂ ਜ਼ੋਰ ਜ਼ੁਲਮ ਕਮਾਂਦਾ ਹੈ। ਉਹ ਜੰਗ ਵਿੱਚ ਜਾਂਦਾ ਹੈ,ਪਰ ਉਹ ਜੰਗ ਵਿੱਚ ਵੀ ਖੇਡੇਗਾ,ਓਹ ਧਰਮ ਪਿੱਛੇ,ਨੇਕੀ ਪਿੱਛੇ, ਉਪਕਾਰ ਪਿੱਛੇ ਜੁੱਧ ਵਿੱਚ ਜਾਏਗਾ, ਫਿਰ ਓਹ ਜਿੱਤ ਲਈ ਨਹੀਂ ਲੜੇਗਾ ਓਹ....

ਭੱਲਾ—ਤੇ ਜੀ ਫੇਰ ਓਹ ਕਾਹਦੇ ਲਈ ਲੜੇਗਾ? ਬਾਵਰਾ ਤਾਂ ਨਹੀਂ, ਐਵੇਂ ਲੜੇਗਾ?

ਗੁਰੂ ਜੀ—(ਮੁਸਕ੍ਰਾਕੇ) ਓਹ ਜਾਣਦਾ ਹੈ ਕਿ ਵਾਹਿਗੁਰੂ ਸਭ ਤੋਂ ਬਲੀ ਹੈ ਤੇ ਜਿੱਤ ਓਸਦੀ ਹੈ ਜੋ ਸਭ ਤੋਂ ਬਲੀ ਹੈ। ਸੋ ਜਿੱਤ ਸਦਾ ਰੱਬ ਦੀ ਹੈ, ਤੇ ਅਸੀਂ ਤੈਨੂੰ ਦੱਸ ਆਏ ਹਾਂ ਕਿ ਖਾਲਸਾ ਉਹ ਹੈ ਜੋ ਵਾਹਿਗੁਰੂ ਦਾ ਹੋ ਚੁੱਕਾ ਹੈ। ਸੋ ਖਾਲਸਾ ਹਿਗੁਰੂ ਦਾ ਹੈ, ਵਾਹਿਗੁਰੂ ਦਾ ਖਾਲਸਾ ਜਾਣਦਾ ਹੈ ਕਿ ਜਿੱਤ ਸਦਾ ਵਾਹਿਗੁਰੂ ਦੀ ਹੈ, ਓਹ ਸਭ ਤੋਂ ਬਲੀ ਜੁ ਹੋਯਾ। ਹੁਣ ਤੂੰ ਸਮਝ ਲੈ

ਕਿ ਖਾਲਸਾ ਵੀ ਵਾਹਿਗੁਰੂ ਦਾ ਤੇ ਜਿੱਤ ਵੀ ਵਾਹਿਗੁਰੂ ਦੀ, ਤਦ ਜਿੱਤ ਤੇ ਖਾਲਸਾ ਆਪੋ ਵਿਚ ਇਕ ਮਾਲਕ ਇੱਕ ਪਿਤਾ ਦੇ ਹੋਏ। ਸੋ ਜਿੱਤ ਖਾਲਸੇ ਦੀ ਹੋਈ; ਇਸ ਕਰਕੇ ਖਾਲਸਾ ਜਿੱਤ ਲਈ ਨਹੀਂ ਲੜਦਾ। ਖਾਲਸਾ ਜਾਣਦਾ ਹੈ ਕਿ ਜਿੱਤ ਮੇਰੇ ਵਾਹਿਗੁਰੂ ਦੀ ਹੈ ਤੇ ਮੈਂ ਵਾਹਿਗੁਰੂ ਦਾ ਹਾਂ, ਸੋ ਜਿੱਤ ਤਾਂ ਮੇਰਾ ਵਿਰਸਾ ਹੈ ਜਿੱਤਣਾ ਹੈ ਤਾਂ ਉਸ ਅਮਿਤ ਬਲ ਨਾਲ ਜੋ ਮੇਰਾ ਨਹੀਂ, ਪਰ ਅੰਦਰੋਂ ਨਾਲ ਲੱਗੇ ਰਹਣ ਕਰਕੇ ਸਾਈਂ ਵਿਚੋਂ ਮੇਰੇ ਵਿਚ ਆਉਂਦਾ ਹੈ, ਜਿੱਤ ਓਹਦੀ, ਜਿਸਦਾ ਬਲ ਮੇਰੇ ਵਿਚ ਆ ਰਿਹਾ ਹੈ। ਤਾਂਤੇ ਖਾਲਸਾ ਲੜਦਾ ਹੈ ਅਸੂਲ ਲਈ, ਸੱਚ ਲਈ। ਸੱਚ ਤੇ ਅਸੂਲ ਜਦ ਜਗਤ ਦੇ ਜ਼ੁਲਮ ਨਾਲ ਤਬਾਹ ਹੋਣ ਲੱਗੇ; ਤਦ ਖਾਲਸੇ ਦਾ ਨੇਮ ਹੈ ਕਿ ਬੀਰਤਾ ਨਾਲ ਉਸਨੂੰ ਬਚਾਵ। ਜਗਤ ਦੇ ਜ਼ੁਲਮ ਅੱਗੇ ਅਪਨਾ ਖ਼ੂਬਸੂਰਤ ਆਪਾ ਲੰਮਾ ਨਾ ਪਾ ਦੇਵੇ, ਪਰ ਬੀਰਤਾ ਨਾਲ ਜ਼ੁਲਮ ਨੂੰ ਕੱਟ ਸੁੱਟੇ।

ਭੌਲਾ—ਮਹਾਰਾਜ ਜੀ! ਮੈਂ ਮੂਰਖ ਨੇ ਤਾਂ ਇਹ ਡਿੱਠਾ ਹੈ ਕਿ ਜੋ ਜੋਗੀ ਬਣੇ, ਵਿਰਾਗੀ ਬਣੇ ਉਹ ਫੇਰ ਲੁਕ ਹੀ ਗਏ, ਤੇ ਜੋ 'ਲੈ ਲੈਣ' ਵਲ ਲੱਗੇ ਓਹ ਜਰਵਾਣੇ ਡਾਕੂ, ਪਠਾਣਾਂ ਮੁਗਲਾਂ ਵਰਗੇ ਜ਼ਾਲਮ ਹਾਕਮ ਬਣੇ। ਜੋਗੀਆਂ ਨੇ ਕਦੇ ਜ਼ਾਲਮਾਂ ਦਾ ਮੂੰਹ ਨਾ ਮੋੜਿਆ ਤੇ ਜ਼ਾਲਮਾਂ ਕਦੇ ਸੁਖ ਨਾ ਵਰਤਾਈ, ਨਿਆਂ ਨਾ ਕੀਤਾ।

ਗੁਰੂ ਜੀ—ਖਾਲਸਾ ਸੋ ਜੋ ਅੰਦਰੋਂ ਜੋਗੀ ਹੋਵੇ, ਜੋਗ ਨਾਮ ਤੇ ਬਾਣੀ ਦਾ ਖਾਲਸਾ ਸੋ ਜੋ ਜ਼ਾਲਮ ਦੀ ਇੱਟ ਆਵੇ, ਤਾਂ ਪੱਥਰ ਨਾਲ ਉਸਦੀ ਇੱਟ ਭੰਨਦੇਵੇ। ਆਪੇ ਤੇ ਫਤੇਮੰਦ ਹੋਵੇ, ਮੌਤਨੂੰ ਛੁੱਟ ਸਮਝ ਕੇ ਡਰੇ ਨਾ, ਪਰ ਅੰਦਰਲੇ ਉਮਾਹ ਨਾਲ ਦੇਹੀ ਨੂੰ ਸਫਲਾ ਕਰੇ। ਹਰ ਇਕ ਸਿਖ ਜੋਤ ਜਗੀ ਵਾਲਾ, ਅੰਦਰੋਂ 'ਇਕ ਦੀ' ਟੇਕ ਵਾਲਾ, ਨਿਰਭੈ ਰਹਣ ਵਾਲਾ, ਪਰ ਭੈ ਨਾ ਦੇਣ ਵਾਲਾ, ਨਿਰਵੈਰ, ਖਾਲਿਸਾ ਹੈ। ਐਸੇ ਸਾਰੇ ਸਿੱਖਾਂ ਦਾ ਇਕੱਠ ਖਾਲਿਸਾ ਹੈ। ਗੁਰੂ ਬੀ ਖਾਲਿਸਾ ਹੈ, ਖਾਲਿਸਾ ਬੀ ਗੁਰੂ ਹੈ, ਖਾਲਿਸਾ ਰੱਬ ਦੀ ਗੋਦ ਵਿਚ ਖੇਲ ਰਿਹਾ ਇਕ ਰੂਹਾਨੀ ਖਿਆਲ—ਧਿਆਨ ਹੈ, ਆਦਰਸ਼ ਹੈ, ਜਿਸ ਉੱਤੇ ਹਰ ਸਿੱਖ ਦਾ ਖਿਆਲ ਟਿਕ ਰਿਹਾ ਹੈ, ਜਿਵੇਂ ਜਹਾਜ਼ ਚਲਾਣ ਵਾਲੇ ਦਾ ਖਯਾਲ ਅਪਣੀ ਸੇਧ ਦੇ ਸਿਤਾਰੇ ਉਤੇ ਯਾ 'ਚਾਂਨਣ—ਮੁਨਾਰੇ' ਦੇ ਦੀਵੇ ਤੇ ਟਿਕਦਾ ਹੈ। ਖਾਲਸਾ ਉਹ ਨਮੂਨਾਂ ਹੈ, ਜਿਸ ਉੱਤੇ ਆਇਆਂ ਜਗਤ ਦੀ ਕਲਿਆਨ ਹੁੰਦੀ ਹੈ।

ਭੌਲਾ—ਮੈਂ ਮੂਰਖ ਨੂੰ ਮੋਟੀ ਜਿਹੀ ਗੱਲ ਦੱਸੋ ਜੇ ਖਾਲਸਾ ਹਾਰ ਜਾਏ ਤਾਂ ਰੱਬ ਦੀ ਹਾਰ?

ਗੁਰੂ ਜੀ—ਨਹੀਂ ਸੋਹਣਿਆਂ! ਵਾਹਿਗੁਰੂ ਦੀ ਹਾਰ ਕਦੇ ਨਹੀਂ। ਜਿਸਨੂੰ ਤੂੰ ਹਾਰ ਸਮਝਦਾ ਹੈਂ, ਉਹ ਬੀ ਜਿਕੂੰ ਤੈਨੂੰ ਸਮਝਾਯਾ ਹੈ, ਜਿੱਤ ਹੁੰਦੀ ਹੈ। ਇਹੋ ਤਾਂ ਖਾਲਸੇ ਦਾ ਮਨ ਨੀਵਾਂ ਹੈ ਤੇ ਮਨ ਉੱਚੀ ਮੱਤ ਦੇ ਵੱਸ ਵਿਚ ਹੈ ਤੇ ਉਹ ਮੱਤ ਵਾਹਿਗੁਰੂ ਦੀ ਰਖਵਾਲੀ ਵਿੱਚ ਟੁਰਦੀ ਹੈ ਤੇ ਦੱਸਦੀ ਹੈ ਕਿ ਜੋ ਹਾਰ ਹੈ ਇਸਦਾ ਫਲ ਜਿੱਤ ਨਿਕਲੇਗਾ। ਵਾਹਿਗੁਰੂ ਨੇ ਭਾਣਾਂ ਵਰਤਾਯਾ ਹੈ, ਸਾਡੀ ਸਮਝ ਸਮਝਦੀ ਨਹੀਂ, ਇਸਦਾ ਫਲ ਅੱਜ ਉਹ ਜਿੱਤ ਨਹੀਂ ਸੀ, ਜੋ ਅਸੀਂ ਜਿੱਤ ਸਮਝਦੇ ਹਾਂ, ਇਸਦਾ ਫਲ ਅੱਗੇ ਚਲਕੇ ਜਿੱਤ ਹੈ।

ਜਿਨ੍ਹਾਂ ਸਾਡੇ ਨਾਲ ਜੂਝਨ ਵਾਲਿਆਂ ਨੇ ਅੱਜ ਜਿੱਤ ਮਨਾਈਹੈ,ਇਹਜਿੱਤ ਓਹਨਾਂ ਦੇ ਹਾਰ ਦੀ ਨੀਂਹ ਪਟੀ ਗਈ ਹੈ। ਖਾਲਸਾ ਕਦੇ ਨਹੀਂ ਹਾਰੇਗਾ । ਹਾਂ ! ਜਿਸ ਦਿਨ ਨਾਮ ਨਾਲ ਪ੍ਰੀਤ ਛੱਡੇਗਾ, ਗੁਰਬਾਣੀ ਦਾ ਇਲਹਾਮ ਇਸਦੇ ਅੰਦਰ ਨਾ ਰਹੇਗਾ, ਜੋਤ ਨਾਲੋਂ ਵਿੱਥ ਕਰ ਜਾਏਗਾ, ਤਦੋਂ ਫੇਰ ਜੋ ਚੁਰਾਸੀ ਦੇ ਭਾਗ ਹੁੰਦੇ ਹਨ, ਭੋਗੇਗਾ। ਜਦ ਤਕ ਪੂਰਨ ਜੋਤ ਨੂੰ ਜਪਦਾ ਹੈ, ਬਾਣੀ ਦੀ ਗਜ਼ਾ ਤੇ ਮਨ ਨੂੰ ਪਾਲਦਾਹੈ,ਨਿਰਵੈਰ ਹੈ,ਭੈ ਦੇਂਦਾ ਨਹੀਂ,ਪਰ ਭੈ ਮੰਨਦਾ ਬੀ ਨਹੀਂ,ਤਦਤੱਕ ਕੌਣ ਹਰਾਨ ਵਾਲਾ ਜੰਮਿਆ ਹੈ ? ਇਹੋ 'ਉਚਜੀਵਨ'ਹੀ ਜਿੱਤ ਹੈਤੇ ਇਸਜੀਵਨ ਵਾਲਾ ਜਿਸ ਸੰਗ੍ਰਾਮ ਵਿਚ ਡਟੇਗਾ ਉਹ ਜਿੱਤੇਗਾ, ਕਦੇ ਕਿਵੇਂ, ਕਦੇ ਕਿਵੇਂ ।

ਤੂੰ ਸਮਝਦਾਹੈਂ ਪਹਾੜੀਏ ਰਾਜੇ ਜਿਤੇ ਹਨ, ਖਾਲਸਾ ਸਮਝਦਾ ਹੈ ਕਿ ਗੁਲਾਮੀ ਦਾ ਤੌਕ ਉਨ੍ਹਾਂਨੇ ਆਪਣੇ ਗਲੇ ਵਿਚਹੋਰ ਪੀਡਾ ਕਰਲਿਆਹੈ।ਤੂੰਸਮਝਦਾਹੈਂ ਤੁਰਕਾਂ ਫਤਹ ਪਾਈ ਹੈ, ਖਾਲਸਾ ਸਮਝਦਾ ਹੈ ਕਿ ਉਨ੍ਹਾਂ ਆਪਨੀ ਜੜ੍ਹਾਂ ਤੇਕੁਹਾੜਾਆਪ ਮਾਰਿਆ ਹੈ । ਤੂੰ ਸਮਝਦਾ ਹੈਂ ਚਾਰ ਸਾਹਿਬਜ਼ਾਦੇ ਮਾਰੇ ਗਏ ਹਨ, ਖਾਲਸਾ ਸਮਝਦਾ ਹੈ ਕਿ ਉਨ੍ਹਾਂ ਦੇ ਲਹੂ ਦੀ ਬੂੰਦ ਬੂੰਦ ਤੋਂ 'ਸਦਾ ਖਾਲਸਾ ਫਲ' ਦੇਣ ਵਾਲੇ ਬ੍ਰਿਛ ਉੱਗ ਪਏ ਹਨ । ਤੂੰ ਸਮਝਦਾ ਹੈਂ ਮੁਗਲ ਰਾਜ ਨੇ ਖਾਲਸੇ ਤੇ ਫ਼ਤਹ ਪਾਈ ਹੈ, ਖਾਲਸਾ ਸਮਝਦਾ ਹੈ ਕਿ ਮੁਗਲ ਰਾਜ ਦੀ ਜੜ੍ਹ ਕੱਟੀ ਗਈ ਹੈ। ਜੜ੍ਹ ਕੱਟ ਜਾਣੀ ਫਤਹ ਹੈ, ਹੁਣ ਕਿਸੇ ਬੱਲੇ ਨੇ ਇਸਨੂੰ ਡੇਗ ਘੱਤਨਾਂ ਹੈ। 'ਸਾਈਂ ਸੰਗ ਜੁੜਿਆਂ' ਨਾਲ ਲੜਕੇ ਜ਼ਾਲਮ ਮੁਗਲਾਂ ਦੀਜੜ੍ਹਮੇਖ ਤ੍ਰੁਟ ਗਈ ਹੈ। ਖਾਲਸੇ ਦਾ ਜੁੱਧ ਧਰਮ ਰੱਖਜਾਲਈ ਸੀ, ਧਰਮ ਪੱਕਾ ਹੋ ਗਿਆ, ਝਾੜ ਝਾੜ ਤੋਂ ਖਾਲਸਾ ਉੱਗਮੇਗਾ । ਤੇਰੇ ਵਰਗੇ ਖਾਲਸੇ ਸਜਣਗੇ । ਜਿਸ ਖਾਲਸੇ ਨੂੰ ਵਜੀਦਾ ਮੁਕਾ ਗਿਆ ਹੈ, ਉਹ ਖਾਲਸਾ ਅਨੰਦਪੁਰ ਨਾਲੋਂ ਵਧੇਰੇ ਵਧ ਰਿਹਾ ਹੈ, ਜ਼ਾਲਮ ਸਰਹਿੰਦ ਦੀ ਇੱਟ ਨਾਲ ਇੱਟ ਖੜਕੇਗੀ, ਦਿੱਲੀ ਵਿੱਚ ਜ਼ਾਲਮ ਮੁਗਲ ਅੰਨ ਮੰਗਦੇ ਦਿੱਸਣਗੇ, ਤਖਤ ਤਾਜ ਹਕਮ ਹਾਸਲ ਸੁਪਨਾ ਹੋ ਜਾਣਗੇ ।

੩.

ਸੱਚੇ ਪਾਤਸ਼ਾਹ ਕੁਛ ਹੋਰ ਵਾਰਤਾ-ਲਾਪ ਕਰਕੇ ਫੇਰ ਡੇਰੇ ਚਲੇ ਗਏ, ਪਰ ਡੱਲਾ ਕੁਛ ਨੀਮ ਬਾਵਰਾ ਜਿਹਾ ਫਿਰਦਾ ਰਿਹਾ। ਉਸਨੂੰ ਸਮਝ ਆਵੇ ਕਿ ਅਸੀਂ ਬੜੇ ਬਹਾਦਰ ਸਾਂ, ਪਰ ਗੁਰੂ ਜੀ ਨੇ ਛਿਨ ਵਿਚ ਕਾਇਰ ਸਾਬਤ ਕਰ ਦਿੱਤੇ, ਸੱਚ ਮੁਚ ਜਿਸ ਅਨੰਦਪੁਰ ਵਿਚ ਇਨ੍ਹਾਂ ਦੋਂਹੁ ਸਿੱਖਾਂ ਵਰਗੇ ਸੂਰਮੇ ਸਨ ਜੋ ਮੌਤ ਨੂੰ ਕੁਛ ਚੀਜ਼ ਨਹੀਂ ਸੇ ਸਮਝਦੇ, ਤਾਂ ਉਥੇ ਕਿੰਨਾਂ ਕੁ ਕਹਰ ਦਾ ਸੰਗ੍ਰਾਮ ਹੋਯਾ ਹੋਊ ? ਪਾਤਸ਼ਾਹੀ ਬਲ, ਸੈਨਾ, ਮਾਯਾ ਕਿੰਨੀ ਲਗੀ ਹੋਊ ਕਿ ਐਸੇ ਅਜਿਤ ਸੂਰਮੇ ਜਿੱਥੇ ਜੂਝੇ ਹਨ, ਜੋ ਸਭ ਕੁਛ ਵਾਰਕੇ ਫਿਰ ਅਭੈ ਹਨ ਤੇ ਅਛੋਭ ਹਨ ? ਮੇਰੇ ਸੂਰਮੇ ਹੋਰ ਸਪਾਹੀਆਂ ਤੇ ਪੰਜਾਬ ਦੇ ਪਿੰਡ ਵਾਸੀਆਂ ਤੋਂ ਬੀ ਤਕੜੇ ਹਨ, ਪਰ ਫੇਰ ਮੌਤ ਤੋਂ ਡਰਦੇ ਹਨ । ਅਸਲ ਬਹਾਦਰੀ ਨਿਰੀ ਵੱਡੀ ਡੀਲ ਵਿਚ,ਨਿਰੇ ਵੱਡੇ ਕੱਦ ਵਿਚ ਨਹੀਂ, ਨਿਰੀ ਕਿਸੇ ਜ਼ਾਤ ਵਿਚ ਨਹੀਂ, ਇਹ ਕੋਈ ਮਨ ਦੀ, ਆਤਮਾ ਦੀ ਚੀਜ਼ ਹੈ !

ਸ਼ਾਮਾਂ ਵੇਲੇ ਡੱਲਾ ਇਸ ਤਰਾਂ ਸਿਰ

ਧੁਨਦਾ ਇਕ ਜੰਡ ਹੇਠ ਬੈਠਾ ਸੀ ਕਿ ਮਾਈ ਭਾਗੋ ਆ ਗਈ । ਲੰਮੀ ਡੀਲ, ਭਰਵਾਂ ਸਰੀਰ, ਹੱਥ ਵਿੱਚ ਲੰਮੀ ਦੁਸਾਂਗ, ਸਰੀਰ ਨਗਨ*, ਸਿਰ ਦੇ ਕੇਸ ਖੁਲ੍ਹੇ ਲਹਰੇ ਲੈ ਰਹੇ ਹਨ।ਮਾਈ ਮੁਕਤਸਰ ਦੇ ਜੰਗ ਮਗਰੋਂ ਇਤਨੀ ਆਤਮ ਅਰੂੜ ਅਵਸਥਾ ਵਿੱਚ ਚੜ੍ਹੀ ਸੀ ਕਿ ਉਸ ਤਨ ਦੇ ਕੱਪੜੇ ਦੀ ਬੀ ਸੋਝੀ ਨਹੀਂ ਸੀ ਰਹੀ। ਉਸ ਦੇ ਚੇਹਰੇ ਤੇ ਰੱਬੀ ਨੂਰ ਤੇ ਤੇਜ ਐਨਾਂ ਸੀ ਕਿ ਜਿੱਧਰ ਜਾਵੇ ਸਭ ਦਾ ਸੀਸ ਚਰਨਾਂ ਵਲ ਝੁਕਦਾ ਸੀ । ਉਹ ਬੀਤਰਾਗੁ ਮਗਨਾਨੰਦ ਗੁਨ ਵਾਲੀ ਬੋਲੀ:—

ਓਇ ਡੱਲਿਆ ਮੱਲਿਆ ! ਮਾਸ ਦੇ ਥੈਲੇ ਬਹਾਦਰ ਨਹੀਂ ਹੁੰਦੇ, ਬਹਾਦਰ ਮਨ ਹੁੰਦਾ ਹੈ। ਸਰੀਰ ਤੇ ਮਨ ਬਲੀ ਹੈ, ਮਨ ਤੇ ਆਤਮਾ, ਆਤਮਾ ਤੇ ਪਰਮਾਤਮਾ। ਦੇਖ ! ਮੈਂ ਇਸਤ੍ਰੀ, ਫੇਰ ਮੈਂ ਆਤਮ-ਰੰਗ ਦੀ ਜਗਜਾਸੂ । ਅੰਮ੍ਰਤ ਛਕਕੇ ਮੈਂ ਖਾਲਸਾ ਹੋ ਗਈ, ਮੈਂ ਜੁੱਧ ਕੀਤਾ, ਮੈਂ ਫਤਹ ਪਾਈ, ਮੈਂ ਗਿਲਜੇ ਤੇ ਪਠਾਣਾਂ ਤੇ ਭਾਰੂ ਹੋਈ। ਜਿੱਤ ਪਾਕੇ, ਮੁਕਤਸਰ ਫਤਹ ਕਰਕੇ ਮੈਂ ਮੋਈ ਜੀਵੀ, ਜੀਉਕੇ ਮੈਂ ਹੋਰ ਆਤਮ ਅਰੂੜ ਹੋਈ। ਫੇਰ ਮੈਂ ਖਾਲਸਾ ਹਾਂ, ਉਮਾਹ ਵਿੱਚ ਹਾਂ, ਜੋਤ ਦੇ ਰੰਗ ਵਿੱਚ ਹਾਂ, ਨਿਰਭੈ ਹਾਂ, ਨਿਰਵੈਰ ਹਾਂ, ਜੰਗ ਕਰਨ ਨੂੰ ਫੇਰ ਤਯਾਰ ਹਾਂ, ਸਭ ਤੋਂ ਉੱਚੀ ਹਾਂ, ਪਰ ਮੈਂ ਨਹੀਂ, ਮੇਰੇ ਵਿੱਚ ਜੋ ਆਪਾ ਹੈ, 'ਖਾਲਿਸਾ' ਖਾਲਿਸਾ ਹੈ, ਉਹ ਗੁਰੂ ਕਾ ਖਾਲਿਸਾ ਹੈ। ਖਾਲਿਸਾ ਬਿਜਈ ਹੈ ਸਰੀਰ ਉੱਤੇ, ਮਨ ਉੱਤੇ, ਵੈਰੀ ਉੱਤੇ, ਜਗਤ ਉੱਤੇ ਮੈਂ ਕੁਛ ਨਹੀਂ ।........ਤਕੜਾ ਹੋ !

ਡੱਲਾ—(ਚਰਨਾਂ ਤੇ ਮੱਥਾ ਟੇਕਕੇ) ਅੰਮਾਂ ! ਅੱਜ ਜੋ ਗੁਰਾਂ ਸਮਝਾਇਆ ਮੇਰੀ ਸਮਝੋਂ ਪਰੇ ਹੈ, ਮੈਂ ਗੁਆਰ ਜਾਂਗਲੀ, ਉਹ ਗੱਲਾਂ ਆਤਮਾਂ ਦੀਆਂ, ਮੈਂ ਬਾਵਰਾ ਹੋ ਰਿਹਾ ਹਾਂ।

ਮਾਈ—ਤੂੰ ਨਾ ਜਾ ਥ੍ਰੀਕੀਆਂ ਵਿੱਚ ਮੇਰੇ ਵਾਂਗੂੰ ਮੋਟਾ ਹੋ, ਛੱਕ ਅੰਮ੍ਰਤ ਬੱਚਿਆ, ਸਤਿਗੁਰਾਂ ਤਾਂ ਆਤਮ ਬਾਣ ਮਾਰੇ । ਤੂੰ ਕਹਣਾ ਸੀ—ਜੀ ! ਸਤ ਹੈ ਮੈਨੂੰ ਵਲ ਦੱਸੋ ਕਿਵੇਂ ਬਣਾ ? ਮੂਰਖਾ ! ਇਕ ਤਾਂ ਹੁੰਦਾ ਹੈ ਗਯਾਨ, ਇਕ ਹੁੰਦਾ ਹੈ ਉੱਥੇ ਅੱਪੜਨ ਦਾ ਵੱਲ। ਤੂੰ ਵੱਲ ਕਿਉਂ ਨਾ ਪੁੱਛਿਆ ?

ਡੱਲਾ—ਮਾਏ ! ਮੂਰਖ ਜੁ ਹੋਯਾ, ਉੱਕ ਗਿਆ।

ਮਾਈ—ਤੂੰ ਉੱਕਦਾ ਹੀ ਰੈਂਹਦਾ ਹੈਂ, ਇਕ ਵੇਲਾ ਆਉਣਾ ਹੈ ਕਿਤੇ ਫੇਰ ਨਾ ਉੱਕ ਜਾਏਂ।

ਡੱਲਾ—ਮਾਈ ! ਤੂੰ ਤਾਂ ਬਾਵਰੀ ਜਾਪਦੀ ਸੈਂ, ਵਿੱਚੋਂ ਕੇਡੀ ਸਿਆਣੀ ਹੈਂ? ਤੂਹੇਂ ਰਸਤੇ ਪਾ ਦੇ।

ਮਾਈ—ਅਸੀਂ ਉਸ ਗੁਰੂ ਦੇ ਹਾਂ।ਮੂਰਖ, ਸਿਆਣੇ,ਮਸਤ, ਕਿ ਹੋਸ਼ਾਂ ਵਾਲੇ ਸਭ ਉਹ ਜਾਣੇ। ਜਿਉ ਪ੍ਰੇਰੇ ਕਰਨਾ, ਕਾਠ ਕੇ ਪੁਤ੍ਰੇ ਕਿਆ ਜਾਨਨ। ਮਸਤੀ ਸਿੱਖੀ ਵਿਚ ਰਵਾ ਨਹੀਂ, ਸਦਾ ਹੋਸ਼, ਉੱਚੀ ਹੋਸ਼, ਬਹੁਤੀ ਹੋਸ਼,ਹੋਸ਼ ਦੀ ਬਹੁਲਤਾ।

ਲੈ ਤਕੜਾ ਹੋ,ਕਾਕਿਆ! ਬੱਲਿਆ !!

---

*ਮਾਈ ਭਾਗੋ ਨੂੰ ਤਲਵੰਡੀ ਹੀ ਇਕ ਦਿਨ ਦਸਮੇ ਪਾਤਸ਼ਾਹ ਨੇ ਬੜੀ ਪਯਾਰ ਭਰੀ ਸਿੱਖਯਾ ਦੇਕੇ ਚਾਦਰੇ ਦੀ ਗਾਤੀ ਪਹਨਵਾ ਦਿੱਤੀ ਸੀ ਕਿ ਤੂੰ ਤਾਂ ਪੂਰਨ ਪਦ ਤੇ ਹੈਂ, ਪਰ ਅਸੀਂ ਮ੍ਰਯਾਦਾ ਪ੍ਰਸ਼ੋਤਮ ਹਾਂ, ਸਾਡੇ ਨਾਲ ਰਹਣ ਵਾਲੇ ਸਰੀਰ ਸਭ ਮਰਯਾਦਾ ਵਿਚ ਟੁਰਨਾ ਇਹ ਸਾਡੀ ਸਿਖਯਾ ਹੈ।

ਬਾਣੀ ਪੜ੍ਹ, ਜਪੁ ਸਾਹਿਬ ਦਾ ਪਾਠ ਕਰ, ਤੈਨੂੰ ਸੁਬਤ ਆਵੇ ਤੇ ਮਨ ਦੀ ਮੈਲ ਲਹੇ। ਅੰਮ੍ਰਿਤ ਛਕ ਜੋ ਜੋਤ ਨਾਲ ਜੋਤ ਠਹਕਾ ਖਾ ਜਾਵੇ। ਨਾਮ ਜਪ ਜੋ ਜੋਤ ਨਾਲ ਠਹਕਾ ਵੱਜਦਾ ਹੀ ਰਹੇ, ਜਦ ਜੋਤ ਨਾਲ ਠਹਕਾ ਲੱਗਾ ਤੇ ਫੇਰ ਨਿੱਤ ਲਗਦਾ ਹੀ ਰਹਣ ਲੱਗ ਪਿਆ, ਤਦ ਆਪੇ ਖਾਲਿਸਾ ਬਣ ਗਿਆ, ਅਸਾਂ ਕੀਹ ਬਨਾਉਣਾ ਹੈ? ਸੂਰਮਾਂ ਤੂੰ ਹੈਂ ਹੀ, ਅਪਨੇ ਸਰੀਰ ਦੀ ਮੌਤ ਤੇ ਜਿੱਤ ਪਾਈ, ਨਿਰਭੈ ਹੋਗਿਆ। ਭੋਲਿਆ! ਅੰਬ ਨਾ ਗਿਣ, ਬੂਟੇ ਨਾ ਪਰਖ। ਅੰਬ ਖਾਹ। ਪੜ੍ਹੇ ਲੋਕ ਪਏ ਗੇਣਤੀਆਂ ਕਰਨ। ਤੂੰ ਮੇਰੇ ਵਰਗਾ ਮੂਰਖ! ਗੱਫੇ ਲਾ, ਅੰਬ ਛਕ, ਸੁਆਦ ਨਾ ਪਰਖ, ਛਕ ਤੇ ਅਮਲ ਕਰ, ਜਿੱਤ ਇਹ ਰਤਨ ਅਮੋਲਕ ਜਨਮ, ਕੋਈ ਦਿਨ ਦੀ ਖੇਡ ਹੈ।

ਡੱਲਾ—ਅੱਮਾਂ ਕਿਵੇਂ ਕਰਾਂ?

ਭਾਗੋ—ਭੋਲਿਆ! ਖਾਲਿਸਾ ਸਜ।

ਡੱਲਾ—ਕਿੰਵੇ?

ਭਾਗੋ—ਪੂਰਨ ਜੋਤ ਅੰਦਰ ਜਗਾ ਤੇ ਨਾਲ ਲੱਗਾ ਰਹੁ।

ਡੱਲਾ—ਓਹ ਕਿੰਵੇਂ?

ਭਾਗੋ—ਜਿਵੇਂ ਗੁਰੂ ਨੇ ਆਪ ਕਿਹਾ ਹੈ।

ਡੱਲਾ—ਕਿੰਵੇਂ?

ਭਾਗੋ—'ਜਾਗਤ ਜੋਤ ਜਪੈ ਨਿਸਬਾਸਰ' ਦਿਨ ਰਾਤ ਵਾਹਿਗੁਰੂ ਨੂੰ ਜਪ।

ਡੱਲਾ—ਜਪਾਂ ਕਿੰਵੇਂ?

ਭਾਗੋ—ਨਾਮ ਦਾਤੇ ਗੁਰੂ ਦੇ ਚਰਨ ਪਕੜ ਤੇ ਕਹੁ ਜੀ ਨਾਮ ਦਾਨ ਦਿਓ।

ਡੱਲਾ—ਉਹ ਕਹ ਦੇਣਗੇ ਜਪੁ ਤੇ ਮੈਂ ਕੀਕੂ ਜਪੂੰ?

ਭਾਗੋ—ਓਹ ਕਹਣਗੇ ਤੈਨੂੰ ਨਾਲ ਅੰਮ੍ਰਿਤ ਛਕ ਖੰਡੇ ਦਾ।

ਡੱਲਾ—ਫੇਰ ਛਕ ਲਿਆ, ਸ਼ਰਬਤ ਪੀ ਲਿਆ, ਕਈ ਵੇਰ ਸ਼ਰਬਤ ਪੀਤੇ।

ਭਾਗੋ—ਮੂਰਖ ਜਾਂਗਲੀ! ਅੰਮ੍ਰਿਤ ਤੇ ਸ਼ਰਬਤ ਇਕ ਹੈ? ਦੇਖ! ਸ਼ਰਬਤ ਕਈ ਵੇਰ ਪੀਤਾ, ਮੈਂ ਤ੍ਰੀਮਤ ਰਹੀ। ਅੰਮ੍ਰਿਤ ਪੀਤਾ, ਇਧਰ ਮੈਂ ਗਜ਼ਾਤਗੇਯ ਹੋਗਈ, ਚਾਨਣ-ਦਿਮਾਗ ਹੋਗਈ, ਜੋਤ ਜਗ ਪਈ, ਉਧਰ ਮੁਗਲਾਂ ਪਠਾਣਾਂ ਨੂੰ ਦੁਰਗਾ ਤੋਂ ਵਧੇਰੇ ਮੈਂ ਤੱਛ ਮੁੱਛ ਕੀਤਾ।

ਡੱਲਾ—ਆਹੋ ਆਹੋ ਅੰਮਾਂ ਪਰਤੱਖ ਗੱਲ ਹੋਈ। ਜੀ ਹਾਂ, ਪ ਰ ਤ ਖ ਜੀ ਸਾਮਰਤੱਖ ਸਾ ਮ ਰ ਤ ਖ। ਠੀਕ! ਹਾਂ, ਅੰਮਾਂ! ਕਿਵੇਂ ਕੀਹ ਕਰਾਂ?

ਮਾਈ—ਸਤਿਗੁਰ ਆਤਮ ਰੰਗ ਵਾਲੇ, ਸਿੱਖ ਆਤਮਰੰਗ ਵਾਲੇ ਅੰਮ੍ਰਿਤ ਛਕਾਕੇ ਤੇਰੇ ਵਿਚ ਆਤਮਾ ਦੀ ਰਾਸ ਭਰ ਦੇਣਗੇ, ਉਨ੍ਹਾਂ ਦਾ ਆਤਮ ਬਲ ਤੇਰੇ ਅੰਦਰ ਨਾਮ ਦਾਨ ਦਾ ਪ੍ਰਵੇਸ਼ ਕਰਾਕੇ ਨਿਵਾਸ ਕਰਾ ਦੇਵੇਗਾ। ਅੰਮ੍ਰਿਤ ਨਾਮ ਦੀ ਰਾਸ ਹੈ, ਘਟਜੋਤ ਜਗਣ ਦੀ ਪੂੰਜੀ ਹੈ, ਅੰਮ੍ਰਿਤ ਛਕ ਜੋ ਨਾਮ ਜਪੇਂ। ਨਾਮ ਜਪੇਂ, ਜੋਤ ਨਾਲ ਜਾਗ ਪਵੇਂ, ਜਾਗ ਪਿਆ ਖਾਲਿਸਾ, ਨਿਰਭੈ ਹੋਗਿਆ ਖਾਲਿਸਾ, ਫੇਰ ਤੂੰ ਖਾਲਿਸਾ, ਤੇਰਾ ਗੁਰੂ ਖਾਲਿਸਾ, ਇਹ ਪੰਥ ਖਾਲਿਸਾ। ਜੋ ਪੰਥ ਦਾ ਸੋ ਤੇਰਾ, ਜੋ ਤੇਰਾ ਸੋ ਖਾਲਿਸੇ ਦਾ। ਅਕਾਲਪੁਰਖ ਦੀ ਗੋਦੀ ਖਾਲਿਸਾ ਓਹ ਤੇਰੀ ਟੇਕ, ਫੇਰ ਜੀਉ ਪਿਆ। ਡੱਲਿਆ! ਫੇਰ ਤੂੰ 'ਪੰਜ ਪਜਾਰੇ ਚਾਲੀ ਮੁਕਤਿਆਂ' ਵਾਂਗੂ ਖਾਲਿਸਾ, ਪਰ ਕਾਂਪ ਨਾ ਖਾਈਂ।

ਐਉਂ ਕੈਂਹਦੀ ਮਾਈ ਡੱਲੇ ਦੇ ਕੰਨ ਮਰੋੜਦੀ ਉਪਕਾਰੀ ਵਾਯੂ ਵਾਂਗੂ ਕਿਤੇ ਚਲੀ ਗਈ।

ਭੱਲਾ ਕੁਛ ਸੁਖੀ ਹੋ ਗਿਆ, ਕੁਛ ਬੇ ਮਲੂੰਮ ਵਾਹਿਗੁਰੂ ਉਚਾਰਨ ਲੱਗ ਪਿਆ। ਉੱਠਕੇ ਦੀਵਾਨ ਵਿਚ ਆਯਾ, ਅੱਗੇ ਭੋਗ ਪੈ ਹਟਿਆ ਸੀ ਰਹੁਰਾਸ ਦਾ, ਮਹਾਰਾਜ ਬੈਠੇ ਸਨ ਤੇ ਓਸੇ ਵੇਲੇ ਮਾਤਾ ਸੁੰਦ੍ਰੀ ਜੀ ਤੇ ਬ੍ਰਹਮਜਤੀ ਮਾਤਾ ਸਾਹਿਬ ਦੇਵਾਂ ਜੀ ਦਿੱਲੀ ਤੋਂ ਆਣ ਅੱਪੜੀਆਂ ਸਨ, ਚਰਨ ਪਰਸਕੇ ਅੱਖਾਂ ਭਰ ਆਈਆਂ ਤੇ ਸੁੰਦ੍ਰੀ ਜੀ ਦੇ ਮੂੰਹੋਂ ਨਿਕਲਿਆ-'ਹੇ ਜਗਤ ਪ੍ਰਾਣ ਦਾਤਾ-

ਮੇਰੇ ਚਾਰੇ ਲਾਲ....

ਇਹ ਕਹਿੰਦੀ ਦਾ ਗਲ ਰੁਕ ਗਿਆ ਤੇ ਸਾਰੀ ਸੰਗਤ ਤੇ ਐਸਾ ਵੈਰਾਗ ਛਾਯਾ ਕਿ ਸਭ ਦੇ ਮਾਨੋਂ ਸੰਘ ਮਿਲ ਗਏ, ਨੈਂਣ ਵਗ ਟੁਰੇ ਤੇ ਲੂੰ ਕੰਡੇ ਹੋ ਗਏ! ਸਤਿਗੁਰਾਂ ਦੇ ਨੈਣ ਮੁੰਦ ਗਏ, ਇਕ ਚੁਪ ਚਾਪ ਸਨਾਟੇ ਦਾ ਰੰਗ ਛਾ ਗਿਆ, ਅੱਧੀ ਘੜੀ ਕੋਈ ਬੋਲਿਆ ਨਹੀਂ, ਪੱਤ ਨਹੀਂ ਹਿੱਲਿਆ, ਹੁਣ ਸਤਿਗੁਰਾਂ ਦੇ ਨੈਣ ਖੁਲ੍ਹੇ। ਇਕ ਡਾਢੀ ਮਿਠੀ ਚਾਨਣੀ ਉਨਾਂ ਤੋਂ ਬਰਸੀ, ਸਾਰੇ ਦੀਵਾਨ ਤੇ ਇਕ ਐਸਾ ਅਸਰ ਛਾਇਆ ਜਿਵੇਂ ਕੋਈ ਠੰਢੀ ਠੰਢੀ ਮਰ੍ਹਮ ਦਿਲਾਂ ਤੇ ਲੱਗ ਗਈ ਹੈ। ਫ਼ੇਰ ਮੁਖਾਰਬਿੰਦ ਖੁਲ੍ਹਿਆ, ਇਲਾਹੀ ਨਾਦ ਹੋਇਆ:-

*ਰਾਖੁ ਸਦਾ ਪ੍ਰਭ ਅਪਨੈ ਸਾਥ ॥ ਤੂ ਹਮਰੋ ਪ੍ਰੀਤਮੁ ਮਨਮੋਹਨੁ ਤੁਝ ਬਿਨੁ ਜੀਵਨੁ ਸਗਲ ਅਕਾਥ ॥ ੧ ॥ ਰਹਾਉ ॥
ਰੰਕ ਤੇ ਰਾਉ ਕਰਤ ਖਿਨ ਭੀਤਰਿ ਪ੍ਰਭੁ ਮੇਰੋ ਅਨਾਥ ਕੋ ਨਾਥ॥ਜਲਤ ਅਗਨਿ ਮਹਿ ਜਨ ਆਪਿ ਉਧਾਰੇ ਕਰਿ ਅਪੁਨੇ ਦੇ ਰਾਖੇ ਹਾਥ॥ ੧ ॥
ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ ॥ ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ ॥ ੨ ॥

ਸ਼ਬਦ ਦੀ ਸਮਾਪਤੀ ਤੇ ਮਹਾਰਾਜ ਫੇਰ ਮੋਨ ਧਾਰ ਗਏ, ਸਾਰੇ ਹਿਰਦੇ ਸਾਈਂ-ਵਾਹਿਗੁਰੂ-ਦੇ ਮਾਨੋ ਚਰਨਾਂਨਾਲ ਲਿਪਟ ਗਏ, ਮਾਤਾ ਜੀ ਵੀ ਜੋਤ ਵਿਚ ਜੁੜ ਗਏ। ਇਸ ਹਾਲਤ ਵਿੱਚ ਇਕ ਨਿੱਕਾ ਜਿਹਾ ਝੂਟਾ ਆਇਆ, ਕੀ ਦੇਖਦੇ ਹਨ ਕਿ ਚਾਰੋਂ ਬੇਟੇ ਤੇਜਮਈ ਜਾਮੇ ਵਿਚ ਅਰਸ਼ਾਂ ਵਿਚ ਬਿਰਾਜ ਰਹੇ ਹਨ। ਏਹ ਝਲਕਾ ਕਈ ਸਰੀਰਾਂ ਨੂੰ ਵੱਜਾ, ਤਦੋਂ ਦਾਤਾ ਜੀ ਫੇਰ ਬੋਲੇ:-

"ਮਰੇ ਨਹੀਂ ਇਹ ਜੀਂਵਦੇ
ਅਟਲ ਗੋਦ ਵਿਚਕਾਰ।
ਸਾਡੀ ਗੋਦੀ ਖਾਲਸਾ
ਪੁੱਤਰ ਅਮਰ ਅਪਾਰ।"

ਠੰਢ ਪੈ ਗਈ। ਪੁੱਤ੍ਰ ਵਿਯੋਗ, ਦੈਵੀ ਪੁਤ੍ਰ ਵਿਯੋਗ, ਇਕ ਨਹੀਂ ਚਾਰ ਪੁਤ੍ਰ ਵਿਯੋਗ, ਇਤਨੇ ਜ਼ੁਲਮ, ਕਸ਼ਟ, ਬੇਰਹਮੀ, ਦੁਖਾਂ, ਤਸੀਹਿਆਂ ਦੇ ਮੂੰਹ ਪੁਤ੍ਰ ਵਿਯੋਗ ਦਾ ਕਸ਼ਟ ਮਾਂ ਦੇ ਹਿਰਦੇ ਤੋਂ ਇਸ ਅਰਸ਼ੀ ਦਾਤੇ ਦੀ ਮੇਹਰ ਨਾਲ ਸ਼ੁਕਰ ਵਿਚ ਪਲਟ ਗਿਆ। ਠੰਢ ਵਰਤ ਗਈ। ਹੱਸ ਬੋਲੇ ਸੁਆਮੀ ਤਦੋਂ:-

ਸ਼ੇਰ ਹੋ ਜਾਓ ਖਾਲਸਾ! ਤੁਸੀ ਮੇਰੇ ਪੁਤ੍ਰ ਹੋ, ਉਨ੍ਹਾਂ ਪੁੱਤ੍ਰਾਂ ਦੇ ਖ਼ੂਨ ਚੋਂ ਜਨਮੇ ਹੋ! ਤੁਸੀ ਜਗਤ ਵਿਚ ਅਮਰ ਪੁਤ੍ਰ ਹੋ! ਖਾਲਿਸਾ ਸਦਾ ਜੀਏਗਾ! ਤੁਸੀ ਓਹ ਪੁਤ੍ਰ ਹੋ, ਜੋ ਜਗਤ-ਮਾਤਾ ਨੂੰ ਸੁਖ ਦਿਓਗੇ!

*ਬਿਲਾਵਲ ਮਃ ੫॥

ਹੁਣ ਡੱਲਾ ਹੋਰ ਹੈਰਾਨ ਸੀ ਕਿ ਕਿਤਨਾਂ ਕਸ਼ਟ ਦਾ ਸਮਾਂ ਸੀ, ਕਿਵੇਂ ਸਤਿਗੁਰਾਂ ਨੇ ਠੰਢ ਵਰਤਾਈ ? ਆਪ ਦੁੱਖਦੇ ਹਨ, ਪਰ ਕਿਸਤਰਾਂ ਅਛੋਭ ਹਨ।

ਡੱਲੇ ਨੇ ਮਾਤਾ ਜੀ ਲਈ ਕਿਲੇ ਵਿਚ ਥਾਂ ਅਰਪਨ ਕੀਤੀ, ਪਰ ਉਨ੍ਹਾਂ ਨੇ ਉਥੇ ਹੀ ਤੰਬੂ ਲਗਵਾਕੇ ਚਰਨਾਂ ਕਮਲਾਂ ਵਿਚ ਰਹਨਾਂ ਪਸੰਦ ਕੀਤਾ।

ਏਥੇ ਗੁਰੂ ਜੀ ਦਾ ਪੱਕਾ ਰਹਣਾ ਵਿਦਤ ਹੁੰਦਾ ਗਿਆ ਤੇ ਸੰਗਤਾਂ ਆਵਾਜਾਈ ਪੱਕੀ ਹੋਗਈ। ਅਨੇਕ ਸਾਖੀਆਂ ਸਿਖਾਂ ਦੇ ਪ੍ਰੇਮ, ਗੁਰਾਂ ਦੇ ਤਾਰਨ-ਹਾਰ ਬਿਰਦ ਦੀਆਂ ਵਰਤੀਆਂ। †ਡੱਲੇ ਨੂੰ ਸਮਝ ਆ ਗਈ ਤੇ ਉਸਨੇ ਅੰਮ੍ਰਿਤ ਛਕਿਆ, ਉਸਦੇ ਦੇਵ-ਕਦ ਵਾਲੇ ਭਾਈ-ਬੰਦਾਂ ਅੰਮ੍ਰਿਤ ਛਕਿਆ, ਸਿੱਖੀ ਰਹੁਰੀਤ ਵਿਚ ਆਕੇ ਬਾਣੀ ਨਾਮ ਦੇ ਆਸਰੇ ਉੱਚੇ ਮਨ ਹੋਕੇ ਇਨ੍ਹਾਂ ਲੋਕਾਂ ਨੂੰ ਸਮਝ ਆਈ ਕਿ ਸਾਡਾ ਪਹਲਾ ਬਲ-ਬੀਰਤਾ ਹਾਥੀ, ਝੋਟੇ ਦੇ ਬਲ ਵਾਂਙੂ ਇਕ ਸਰੀਰਕ ਖੇਲ ਸੀ। ਹੁਣ ਜੋ ਬਲ ਆਯਾ ਹੈ, ਜਿਸ ਨੇ ਮੌਤ ਦਾ ਭੈ ਤੇ ਪੀੜਾ ਦਾ ਸੰਤਾਪ ਤੋੜ ਦਿਤਾ ਹੈ ਤੇ ਖਿਆਲ ਅਭੈ ਪਦ ਵਿਚ ਗੱਡ ਦਿਤਾ ਹੈ, ਇਹ ਅਸਲ ਸੂਰਬੀਰਤਾ ਹੈ। ਸਤਿਗੁਰੂ ਜੀ ਜਦ ਸਮਾਂ ਬਣੇ ਸੰਗਤਾਂ ਨੂੰ ਇਹ ਗੱਲ ਤਰਾਂ ਤਰਾਂ ਨਾਲ ਨਿਰਣੇ ਕਰਕੇ ਦੱਸਿਆ ਕਰਦੇ ਸੇ ਕਿ ਨਿਰਾ ਸਰੀਰ ਪਸ਼ੂਆਂ ਦਾ ਬੀ ਤਕੜਾ ਹੈ। ਮਨ ਦੀ ਸ਼ਕਤੀ ਦੇ ਆਸਰੇ ਉੱਚੇ ਖਿਆਲ, ਉੱਚੇ ਆਦਰਸ਼ ਦੇ ਆਸਰੇ ਜੋ ਅੰਦਰ ਉੱਗ ਹੁੰਦਾ ਹੈ, ਉਹ ਬੀਰਤਾ ਅਸਲ ਹੈ। ਨਿਰੇ ਹੰਕਾਰ ਦੇ ਗੱਡੇ ਚੜ੍ਹਕੇ ਧੱਕਾ ਕਰਨਾ, ਦੂਸਰੇ ਦਾ ਹੱਕ ਗੁਆਣਾ, ਹੈਂਕੜ ਵਿੱਚ, ਜ਼ੋਰ ਜ਼ੁਲਮ ਵਿੱਚ ਸੂਰਮਾ ਸਦਵੌਣਾ ਬੀਰਤਾ ਨਹੀਂ। ਇਹ ਉਹੋ ਅਨਜਾਯ ਹੈ, ਜਿਸਨੂੰ ਤੋੜਨ ਲਈ ਅਸੀਂ ਆਪਾ ਸਦਕੇ ਕਰ ਰਹੇ ਹਾਂ, ਇਸ ਲਈ ਖਾਲਿਸਾ ਜਤਨ ਸਦਾ ਕਰੇਗਾ ਕਿ ਇਹ ਆਤਮ ਅਸੂਲ ਬੀਰਤਾ ਦਾ ਕਾਇਮ ਰਹੇ; ਹਾਂ, ਕਿਉਂਕਿ ਮਾਯਾ ਪ੍ਰਬਲ ਹੈ ਤੇ ਬਲ ਆਇਆਂ ਹੰਕਾਰ ਵਧਦਾ ਹੈ ਤੇ ਆਪ ਜਗਤ ਨੂੰ ਭਵਸਾਗਰੋਂ ਪਾਰ ਕਰਨੇ ਵਾਲੇ ਸੇ, ਇਸ ਲਈ ਹਰ ਗਲਤੀ ਪੈਣ ਤੋਂ ਸੂਝਤਾ ਬਖਸ਼ਦੇ ਰਹਿੰਦੇ ਸੇ। ਇਸਦੇ ਨਾਲ ਹੀ ਇਹ ਉਪਦੇਸ਼ ਬੀ ਹੁੰਦਾ ਰਹਿੰਦਾ ਕਿ ਸਰੀਰਕ ਬਲ ਬੀ ਵਧਾਉਣਾ ਹੈ, ਨਿਤਾਣੇ ਰੋਗੀ ਨਹੀਂ ਬਣ ਜਾਣਾ, ਐਸੇ ਸਾਧਨ ਨਹੀਂ ਕਰਨੇ ਜੋ ਸਰੀਰ ਬਲਹੀਨ ਹੋ ਜਾਵੇ।

ਖਾਲਸਾ ਖੁਸ਼ ਖਿੜਿਆ, ਅੰਦਰੋਂ ਜਾਗਦੀ ਜੋਤ ਦੀ ਛੁਹ ਵਿਚਬੀਰਬਾਂਕਰਾ ਛੈਲ ਛਬੀਲਾ ਹੁਣ ਦਮਦਮੇ ਦੇ ਚਾਰ ਚੁਫੇਰੇ ਗੱਜਣ ਲੱਗਾ। ਮਾਲਵੇ ਦੇ ਲੋਕ ਆ ਆਕੇ ਅੰਮ੍ਰਿਤ ਛਕਣ ਲੱਗੇ, ਇਧਰੋਂ ਪੰਜਾਬ ਆਦਿਕ ਥਾਵਾਂ ਤੋਂ ਸੰਗਤਾਂ ਪਹੁੰਚਣ ਲੱਗ ਪਈਆਂ। ਲਿਖਿਆਹੈਕਿ ਅੰਮ੍ਰਿਤਸਰ ਦੇ ਲਾਗੇ ਚੱਬੇ ਦੀ ਮਾਈ ਸੁਲੱਖਣੀ ਪੁਤ੍ਰ ਕਾਮਨਾ ਲਈ ਏਥੇ ਹੀ ਅੱਪੜੀ ਸੀ‡। ਮਹਾਰਾਜ ਸ਼ਿਕਾਰ ਖੇਲਣ

---

†ਇਸਦੇ ਅੰਮ੍ਰਿਤ ਛਕਣ ਦਾ ਪ੍ਰਸੰਗ ਅਗੇ ਅਪਨੇ ਥਾਂ ਸਿਰ ਆਵੇਗਾ, ਇਥੇ ਸਾਂਗੇ ਸਿਰ ਐਵੇਂ ਜ਼ਿਕਰ ਆਯਾ ਹੈ॥

‡ਕਈਆਂ ਦਾ ਖਿਆਲ ਹੈ ਕਿ ਇਹ ਵਾਕਿਆ ਚੱਬੇ ਦਾ ਹੈ ਜੋ ਅੰਮ੍ਰਿਤਸਰ ਕੋਲ ਹੈ, ਪਰ ਚੱਬੇ ਦਸਮ ਸਤਿਗੁਰੂ ਜੀ ਆਏ ਨਹੀਂ ਲਿਖੇ॥ ਇਹ ਖਯਾਲ ਬੀ ਹੈ ਕਿ ਇਹ ਮਾਈ ਹੋਰ ਸੀ ਤੇ ਚੱਬੇ ਵਾਲੀ ਮਾਈ ਛੇਵੇਂ ਗੁਰਾਂ ਨੂੰ ਚੱਬੇ ਹੀ ਮਿਲੀ ਸੀ। ਪ੍ਰਸੰਗ ਇਕੋ ਜਿਹਾ ਹੋਣ ਕਰਕੇ ਰਲਾ ਪੈਂਦਾ ਹੈ॥

ਚੜ੍ਹੇ ਹੀ ਸਨ ਕਿ ਇਸ ਮਾਈ ਨੇ ਸੱਦ ਲਾਈ:—

ਸੋਹਣੀਏ ਦਾੜ੍ਹੀਏ ਬੀਬੀਏ ਪੱਗੇ,
ਬਿਨੈ ਕਰੇਂਦੀ ਗੁਰਗੋਬਿੰਦਸਿੰਘਅਗੇ।
ਗੋਤ ਵਡ਼ਾਇਣ ਰੰਹਦੀਆਂ ਚੱਬੇ,
ਅੱਫਲ ਜਾਂਦੀ ਨੂੰ ਇਕ ਫਲ ਲੱਗੇ।

ਸਦਾ ਹੁਲਾਸ ਤੇ ਹੁਲਾਰਿਆਂਵਿਚਰਹਣ ਵਾਲੇ ਸਤਿਗੁਰ ਨੇ ਕਿਹਾ, "ਤੇਰੇ ਕਰਮਾਂ ਵਿਚ ਪੁਤ ਨਹੀਂ" ਓਹ 'ਬੋਲੀ "ਉਥੇ ਕਰਮ ਲਿਖਣ ਵਾਲਾ ਤੂੰਹੀਂ ਹੈਂ" ਜੇ ਓਥੇ ਨਹੀਂ ਸਾਜੇ ਲਿਖਿਆ ਤਾਂ ਹੁਣ ਲਿਖ ਦਿਓ? ਆਪ ਹੱਸ ਬੋਲੇ, "ਲਿਆ ਕਲਮ! ਕਿਸੇ ਨੇ ਦੁਆਤ ਕਲਮ ਅਗੇ ਕੀਤੀ, ਹੱਸਦੇ ਹੱਸਦੇ ਓਸਦੇ ਮੱਥੇ ਤੇ ਏਕਾ ਲਿਖਣ ਲੱਗੇ ਤਾਂ ਘੋੜਾ ਹਿਲ ਪਿਆ। ਏਕੇ ਦਾ ਸਾਤਾ ਵਹ ਗਿਆ, ਫਿਰ ਤਾਂ ਕੌਤਕੀ ਗੁਰੂ ਜੀ ਬਹੁਤ ਹੱਸੇ ਤੇ ਕਹਣ ਲੱਗੇ—ਅੱਛਾ ਸੱਤਿ ਸਹੀ! ਲਿਖਿਆ ਹੈ ਕਿ ਇਸਦੇ ਘਰ ਸਤ ਬੇਟੇ ਹੋਏ।

———

੪.

ਹੁਣ ਆਈ ਉਹ ਵਾਰਤਾ, ਜਿਸਦੀ ਦੁਖੀਆ ਅਸਾਂ ਇਸ ਸੈਂਚੀ ਦੇ ਅਰੰਭ ਵਿਚ ਵਾਚੀ ਸੀ। ਦਮਦਮੇ ਸਾਹਿਬ ਦੀਵਾਨ ਸਜ ਰਿਹਾ ਸੀ, ਮਹਾਰਾਜ ਨੇ ਕਈ ਵੇਰ ਲਿੱਖਣਾਂ ਘੜਕੇ ਸੱਟੀਆਂ ਤੇ ਆਖਿਆ ਏਥੇ ਗੁਰਬਾਣੀ ਦੇ ਲੇਖਕ ਹੋਣਗੇ! ਕਈ ਵੇਰ ਕਿਹਾ—ਏਥੇ ਅੰਬ ਲੱਗੇ ਹਨ, ਕਣਕਾਂ ਦੇ ਖੇਤ ਲਹ ਲਹ ਕਰ ਰਹੇ ਹਨ। ਡੱਲੇ ਨੇ ਕਿਹਾ—ਪਾਤ-ਸ਼ਾਹ। ਜੇ ਕਣਕਾਂ ਹੋ ਪਈਆਂ ਤੁਰਕ ਨਹੀਂ ਰਹਣ ਦੇਣਗੇ! ਬਾਜਰਾ ਹੀ ਬਖਸ਼ੀ ਰਖੋ! ਸਤਿਗੁਰਾਂ ਕਿਹਾ—ਤਕੜਾ ਹੋ, ਕਾਂਪ ਨਾ ਖਾਹ, ਤੁਰਕ ਮਰ ਮਿਟਣਗੇ ਤੇ ਏਥੇ ਨੈਹਰਾਂ ਵਹੇਣਗੀਆਂ,* ਸਰਹਿੰਦ ਦੇ ਪਦਾਰਥ ਏਥੇ ਉੱਗਣਗੇ, ਇਸ ਤਰਾਂ ਕੌਤਕਾਂ ਵਿੱਚ ਭਾਈ ਭਗਤੂ ਦੇ ਪੁੱਤ ਭਾਈ ਗੌਰੇ ਦਾ ਪੁੱਤ ਦਿਆਲਾ ਆਇਆ। ਰਸਮ ਰਵਾਜ ਮੂਜਬ ਗੁਰ-ਗਾਦੀ ਅੱਗੇ ਆਕੇ ਨਿਵਿਆਂ, ਭੇਟਾ ਚੜ੍ਹਾਈ ਤਦ ਮਾਲਕ ਜੀ ਹੱਸ ਬੋਲੇ, ਦਿਆਲਾ ਭਾਈ! ਤੂੰ ਸੱਤਵੇਂ ਗੁਰਾਂ ਦੀ ਬਖਸ਼ਸ਼ ਹੈਂ, ਆਪ ਮਲਾਹ ਹੈਂ, ਪਰ ਬਈ ਬੇੜੀ ਪੁਰਾਣੀ ਹੋਈ ਹੈ। ਪੂਜਾ ਅਸਰ ਕਰ ਰਹੀ ਹੈ, ਜਰਜਰੀ ਬੇੜੀ ਨਵੀਂ ਕੀਚੇ। ਦਿਆਲੇ ਕਿਆ—ਜੀ ਉਮਰ ਵਡੇਰੀ ਹੈ, ਕਿਵੇਂ ਕਰਾਂ? ਹੱਸ ਬੋਲੇ—ਪੁਰਾਣਾਂ ਦਿਆਲਾ ਅੰਦਰੋਂ ਟੋਰਦੇ, ਨਵਾਂ ਸਾਥੋਂ ਲੈ। ਫਿਰ ਬੋਲਿਆ—ਹੱਡ ਪੁਰਾਣੇ ਹਨ, ਨਵਾਂ ਕਿਵੇਂ ਬਣਾਂ? ਮੁੜ ਕਿਵੇਂ ਉਪਜਾਂ?

ਗੁਰੂ ਜੀ—ਗੁਰ ਕੇ ਗ੍ਰਹ ਜਨਮੋਂ।†

ਦਿਆਲਾ—ਗੁਰੂ ਜੀ! ਸਿਖੀ ਤਾਂ ਖਾਂਨ-ਦਾਨ ਵਿੱਚ ਹੈ, ਤੁਸਾਡੀ ਬਖਸ਼ਸ਼ ਹੈ।

ਗੁਰੂ ਜੀ—ਮੁੜ ਜੀ ਉਠੋ, ਉਹ ਸਿੱਖੀ ਪੂਜਾ ਦੇਣ ਵਾਲੇ ਖਾ ਗਏ। ਮੁੜ ਜੀਓ।

———

*ਇਹ ਵਰ ਦਾਨ ਦੇਣੇ ਭਾਈ ਸੰਤੋਖ ਸਿੰਘ ਜੀ ਨੇ ਲਿਖੇ ਹਨ, ਉਹਨਾਂ ਦੇ ਲਿਖਣੇ ਤੋਂ ਕਿਤਨੇ ਵਰਹੇ ਹੀ ਮਗਰੋਂ ਮਾਲਵ ਵਿਚ ਨਹਰ ਗਈ। ਜਿਸਤੋਂ ਸਿਧ ਹੋਇਆ ਕਿ ਭਾਈ ਸੰਤੋਖ ਸਿੰਘ ਜੀ ਨੇ ਸਤਗੁਰਾਂ ਦੇ ਏਹ ਕਹੇ ਹੋਏ ਵਾਕ ਤਦੋਂ ਲਿਖੇ ਹਨ, ਜਦੋਂ ਨਹਰਾਂ ਨਹੀਂ ਸਨ ਚਲੀਆਂ। ਗੁਰੂ ਦਾ ਵਰ ਬੀ ਨਹਰਾਂ ਤੋਂ ਬਹੁਤ ਹੀ ਅਗੇਤ੍ਰਾ ਤੇ ਭਾਈ ਸੰਤੋਖ ਸਿੰਘ ਜੀ ਦਾ ਲਿਖਣਾ ਬੀ ਨਹਰਾਂ ਤੋਂ ਬਹੁਤ ਅਗੇਤ੍ਰਾ ਸੀ।

†ਸਤਿਗੁਰ ਕੇ ਜਨਮੇ ਗਵਨ ਮਿਟਾਇਆ।

ਦਿਆਲਾ—ਕਿਵੇਂ ?

ਗੁਰੂ ਜੀ—ਅੰਮ੍ਰਿਤ ਛਕੋ,ਖਾਲਿਸਾ ਸਜੋ!

ਦਿਆਲਾ—(ਭੈ ਖਾਕੇ)ਪਾਤਸ਼ਾਹ!ਸਿੱਖੀ ਵਿੱਚ ਰਖੋ ਤੇ ਨਿਬਾਹ ਲਓ! ਅੰਮ੍ਰਤ ਦੀ ਸਮਰੱਥਾ ਨਹੀਂ।

ਗੁਰੂ ਜੀ—ਸਮਰੱਥਾ ਤਾਂ ਹੈ, ਕਾਣ ਹੈ! ਕਾਣ ਦੂਰ ਕਰੋ! ਹੁਕਮ ਤੇ ਆਓ! ਦਿਆਲੇ ਨੇ ਨਾ ਮੰਨਿਆਂ 'ਜਿਵੇਂ ਹਾਂ ਰਹਣ ਦਿਓ' ਕੈਂਹਦਾ ਗਿਆ! ਹੁਕਮ ਹੋਯਾ:—ਚੰਗਾ! ਸਾਡਾ ਆਖਾ ਨਹੀਂ ਮਨਿਆ, ਵਕਤ ਆਵੇਗਾ, ਸਿੱਖਾਂ ਤੋਂ ਅੰਮ੍ਰਤ ਮੰਗੋਗੇ, ਤਰਲੇ ਕੱਢੋਗੇ ਤੇ ਖੈਰ ਮਰ ਮਰ ਕੇ ਮਿਲੇਗੀ! ਪਜਾਰੇ ਦੀ ਅੰਸ ਬੀ ਮਸੰਦ ਹੋਗਈ।

ਇਹ ਕਹਕੇ ਗੁਰੂ ਜੀ ਨੇ ਫੇਰ ਉਸ ਨੂੰ ਕੁਝ ਨਾ ਕਿਹਾ, ਪਰ ਇਹ ਗੱਲ ਇਨ੍ਹਾਂਦੇ ਆਪਣੇ ਪਿੰਡ ਦੇ ਆਲੇ ਦੁਆਲੇ ਫੈਲ ਗਈ! ਇਹ ਖਬਰ ਭਾਈ ਭਗਤੂ ਦੀ ਦੂਸਰੀ ਉਲਾਦ ਨੂੰ ਬੀ ਪਹੁੰਚੀ ਕਿ ਦਿਆਲੇਨੇ ਸਤਿਗੁਰਾਂਦਾਵਾਕ ਉਲੰਘਨ ਕੀਤਾ ਹੈ। ਸਭ ਤੋਂ ਪੈਹਲਾਂ ਇਹ ਖਬਰ ਦੇਸਾਂ ਨੂੰ ਪਹੁੰਚੀ ਸੀ, ਜੋ ਬਾਲਪਨੇ ਤੋਂ ਗੁਰੂ-ਚਰਨਾਂ ਦੀ ਪ੍ਰੇਮਣ ਤੇ 'ਵਾਹਿਗੁਰੂ ਵਿਚ ਵਿੱਥ ਨਾ ਪਵੇ' ਦੇ ਤਰਲੇ ਲੈਣ ਵਾਲੀ ਬੀਬੀ ਸੀ,ਨਾਮ ਦੀ ਰਸੀਆ ਸੀ। ਪਤੀ ਨਾਲ ਕਦੇ ਜਾਕੇ ਸਾਹਿਬਾਂ ਦੇ ਦਰਸ਼ਨ ਕਰਕੇ ਕ੍ਰਿਤ ਕ੍ਰਿਤ ਹੋ ਗਈ ਸੀ! ਸੋ ਕਦੇ ਵੀ ਉਨ੍ਹਾਂ ਦੇ ਚਰਨਾਂ ਕੰਵਲਾਂ ਤੋਂ ਉਹਲੇ ਨਹੀਂ ਸੀ ਹੋਈ। ਸਦਾ ਹਜ਼ੂਰੀ ਦਾ ਵਾਸ ਆਤਮਾ ਵਿਚ ਵਸਾਈ ਰਖਦੀ ਸੀ*। ਇਹ ਖਬਰ ਸੁਣਕੇ ਜੋ ਵਜ਼ਾਕੁਲਤਾ ਇਸ ਨੂੰ ਹੋਈ ਸੋ ਪਿਛੇ ਅਸੀਂ ਦੱਸ ਆਏ ਹਾਂ। ਇਸ ਬੀਬੀ ਨੂੰ ਸਾਰੇ ਚਾਚੀ ਸੱਦਿਆ ਕਰਦੇ ਸੇ, ਕਿਉਂਕਿ ਇਹ ਛੋਟੀ ਨੌਂਹ ਸੀ!

ਅਗਲੇ ਦਿਨ ਪਿੰਡ ਵਿਚ ਪਸਰਦੀ ਇਹ ਕਥਾ ਭਾਈ ਭਗਤੂ ਦੇ ਦੂਸਰੇ ਪੁਤ ਜੀਉਂਣੇ ਦੀ ਉਲਾਦ ਦੇ ਪਰਵਾਰ ਵਿਚ ਪਸਰੀ, ਜੀਵਣ ਉਹ ਸਿੱਖ ਹੈ, ਜਿਸ ਨੂੰ ਸਪਤਮ ਸਤਿਗੁਰੂ ਅੱਤ ਪਿਆਰ ਕਰਦੇ ਸੇ, ਜਿਸਦੀ ਨਾਮ ਲੀਨਤਾ ਪ੍ਰਸਿੱਧ ਸੀ, ਇਸ ਨੂੰ ਵੰਗਾਰ ਕੇ ਇਕ ਬ੍ਰਾਹਮਨ ਦੇ ਮੋਏ ਯਾ ਮਰ ਰਹੇ ਪੁੱਤ ਨੂੰ ਲੋਕਾਂ ਜਿਵਾਯਾ ਸੀ ਤੇ ਇਸਨੇ ਆਪਨੀ ਜਾਨ ਬਦਲੇ ਵਿਚ ਦਿੱਤੀ ਸੀ। ਜਦੋਂ ਖਬਰ ਸਤਿਗੁਰਾਂ ਤੱਕ ਪੁੱਜੀ ਤਾਂ ਬੋਲੇ—ਤੁਸਾਂ ਬੜਾ ਪਾਪ ਕਮਾਇਆ ਹੈ, ਇਕ ਮੁਰਦਾਰ ਜ਼ਿੰਦਗੀ ਨੂੰ ਜੀਵਾ ਕਰਨ ਲਈ ਤੁਸਾਂ ਮੇਰੇ ਜੀਉਂਦੇ ਪੁੱਤ੍ਰ ਦੀ ਜਾਨ ਭੇਟ ਦਿਤੀ ਹੈ।

ਇਸ ਜੀਉਣ ਦੇ ਚਾਰ ਬੇਟੇ ਸਨ, ਰਾਮਾ, ਫਤੂ, ਤਖਤਾ, ਬਖਤਾ। ਜਦ ਇਨ੍ਹਾਂ ਨੇ ਅਪਨੇ ਵਡੇ ਦਿਆਲੇ ਦੀ ਗੱਲ ਸੁਣੀ ਤਾਂ ਏਹ ਵੀ ਡਾਢੇ ਘਾਬਰੇ ਕਿ ਕੁੱਲ ਦੇ ਵੱਡੇ ਨੇ ਜੋ ਹੁਕਮ ਨਹੀਂ ਮੰਨਿਆਂ, ਇਹ ਕਿਤੇ ਸਾਰੀ ਕੁਲ ਦੀ ਅਵੱਗਜਾ ਨਾ ਹੋ ਜਾਵੇ, ਅਸੀਂ ਸਤਿਗੁਰਾਂ ਦੀ ਬਖਸ਼ਸ਼ ਦੇ ਤਾਂ ਹੋਏ, ਸਾਡਾ ਹੋਰ ਠਿਕਾਣਾ ਕੀ ਹੈ? ਇਹ ਸੋਚ ਵਿਚਾਰ ਚਾਰੇ ਭਰਾ ਪਿੱਛੋਂ ਟੁਰਕੇ ਦਮਦਮੇ ਸਾਹਿਬ ਆਏ ਤੇ ਚਰਨਾਂ ਪੁਰ ਸੀਸ ਧਰਕੇ ਬੋਲੇ:—"ਸੱਚਿਆ ਪਾਤਸ਼ਾਹ! ਆਪ ਨੇ ਜੋ 'ਖਾਲਿਸਾ' ਰੂਪ ਧਾਰਿਆ ਤੇ ਵਰਤਾਯਾ ਹੈ, ਸਾਨੂੰ ਬਖਸ਼ੋ? ਕੁੱਲ ਦੇ ਵੱਡੇ ਨੇ ਆਪਦੀ ਬਖਸ਼ੀ ਦਾਤ ਨਹੀਂ ਲਈ, ਪਰ ਅਸੀਂ ਆਪ ਦੀ ਮੇਹਰ ਦੇ ਵਰੋਸਾਏ ਹਾਂ, ਸਾਰੇ ਦਰ ਦੇ

*ਹਾਜ਼ਰਾ ਹਜ਼ੂਰ ਦਰ ਪੇਸ਼ ਤੂੰ ਮਨੀ। ਪਨਾ:—ਹੇ ਹਜ਼ੂਰ ਕਤ ਦੂਰਿ ਬਤਾਵਹੁ।

ਕੂਕਰ ਹਾਂ,ਅਸੀ ਝੋਲੀ ਅੱਡਕੇ ਖੈਰ ਲੈਣ ਆਏ ਹਾਂ, ਖੁਸ਼ੀ ਹੋਵੇ ਤਾਂ ਸਾਨੂੰ ਦਾਨ ਬਖਸ਼ੋ ?" ਸਤਿਗੁਰ ਨੇ ਪ੍ਰਸੰਨ ਹੋਕੇ ਆਖਿਆ-"ਭਾਈ ਭਗਤੂ ਦੀ ਰੱਖ ਲਈ ਜੇ!" ਫੇਰ ਚੌਂਹਾਂ ਨੂੰ ਅੰਮ੍ਰਿਤ ਛਕਾਇਆ। ਰਾਮ ਸਿੰਘ, ਫਤੇ ਸਿੰਘ, ਤਖਤ ਸਿੰਘ ਤੇ ਬਖਤ ਸਿੰਘ ਚਾਰੇ ਸੂਰਮੇਂ ਭਰਾ ਗੁਰੂ ਕੇ ਸਿੰਘ ਸਜ ਗਏ।

ਇਸ ਵਾਰਤਾ ਨੂੰ ਕੁਛ ਮਹੀਨੇ ਬੀਤ ਗਏ, ਚਾਰੇ ਭਰਾ ਕਈ ਵੇਰ ਦਰਸ਼ਨਾਂ ਨੂੰ ਆਏ, ਸਦਾ ਸਤਿਗੁਰਾਂ ਦੇ ਉਪਦੇਸ਼ ਤੇ ਕ੍ਰਿਪਾ ਤੋਂ ਸੁਖੀ ਹੋਕੇ ਗਏ। ਕਦੇ ਕਦੇ ਸਤਿਗੁਰ ਆਖਿਆ ਕਰਨ-ਰਾਮ ਸਿੰਘ! ਤੁਹਾਡੇ ਪਿੰਡ ਜਾਣ ਦੀ ਧੂਹ ਪੈਂਦੀ ਹੈ, ਪਤਾ ਨਹੀਂ ਓਥੇ ਕੀ ਹੈ ? ਤੁਸੀਂ ਮਿਲ ਜਾਂਦੇ ਹੋ, ਫੇਰ ਕਈ ਵੇਰ ਚਿੱਤ ਕੀਤਾ ਹੈ। ਰਾਮ ਸਿੰਘ ਨੇ ਕਿਹਾ-ਪਾਤਸ਼ਾਹ! ਸਾਡੇ ਪਿੰਡ ਕੀ ਹੈ ? ਰੇਤੇ ਦਾ ਦੇਸ ਹੈ, ਰੇਤੇ ਦੇ ਬਣੇ ਘਰ ਹਨ। ਆਓ, ਭਾਗ ਲਾਓ! ਸਾਡੇ ਜਨਮ ਸਫਲ ਕਰੋ, ਪਰ ਹੈ ਆਪ ਨੂੰ ਖੇਚਲ! ਫੇਰ ਸ੍ਰੀ ਗੁਰੂ ਜੀ ਨੇ ਕਿਹਾ-ਬਈ ਚੱਲ! ਕਰ ਤਿਆਰੀ,ਅਸੀ ਆਵਾਂਗੇ।

ਧੰਨ ਭਾਗ ਜਾਣਕੇ ਚਾਰੇ ਭਰਾ ਚਲੇ ਗਏ। ਪਿੰਡ ਜਾਕੇ ਇਕ ਕੱਖਾਂ ਦਾ ਕੁੱਲਾ ਪਾਯਾ, ਡਾਢਾ ਮੋਟਾ ਥਰ ਕੱਖਾਂ ਦਾ ਉੱਤੇ ਪਾਯਾ ਜੋ ਤਪੇ ਨਾਂ ਤੇ ਅੰਦਰ ਕੱਕਾ ਰੇਤਾ ਵਿਛਾਕੇ ਪਾਣੀ ਪਾ ਪਾ ਐਸਾ ਠੰਢਾ ਥਾਂ ਕਰ ਦਿੱਤਾ ਕਿ ਗਰਮੀ ਨਾ ਪੋਹੇ।

ਚੋਜੀ ਗੁਰੂ ਜੀ ਭੀ ਇਕ ਦਿਨ ਟੁਰ ਪਏ, ਨਾਲ ਮਾਤਾ ਜੀ ਬੀ ਡੋਲੇ ਸਵਾਰ ਹੋਈਆਂ, ਹੋਰ ਸਿੰਘ ਬੀ ਨਾਲ ਹੋ ਲਏ। ਪਹਲਾਂ ਭਾਗੀਬਾਦਰ ਪਿੰਡ ਆਏ, ਲੋਕਾਂ ਨੇ ਬੜਾ ਪ੍ਰੇਮ ਕੀਤਾ, ਰਾਤ ਓਥੇ ਰਹੇ।

ਇਥੋਂ ਸਮੀਰ ਦੇ ਕੋਟ ਵਾਲੇ ਆਪਨੇ ਪਿੰਡ ਲੈ ਗਏ, ਬੜਾ ਆਦਰ ਭਾਉ ਕੀਤਾ ਲੈਜਾਣ ਵਾਲਾ ਕਵੀ ਬਿਹਾਰੀ ਸੀ ਜੋ ਦੀਵਾਨੇ ਸਾਧਾਂ ਦਾ ਆਗੂ ਸੀ ਤੇ ਕਵੀਸ਼ਰੀ ਭੀ ਕਰਦਾ ਸੀ, ਉਸਦੀਆਂ ਮਾਝਾਂ ਦਿਵਾਨੇ ਸਾਧ ਧਮਾਲਾਂ ਪਾਕੇ ਗਾਂਵਿਆਂ ਕਰਦੇ ਸਨ। ਸਤਿਗੁਰਾਂ ਨੂੰ ਸੋਹਣੇ ਥਾਂ ਡੇਰਾ ਦੇਕੇ, ਸਭ ਤਰਾਂ ਆਦਰ ਭਾ ਸੇਵਾ ਕਰਕੇ ਫੇਰ ਏਹਨਾਂ ਧਮਾਲ ਪਾਕੇ ਦੱਸੀ, ਜਿਸਨੂੰ ਵੇਖਕੇ ਸਤਿਗੁਰੂ ਜੀ ਖੁਸ਼ ਹੋਏ ਤੇ ਮਾਤਾ ਜੀ ਪ੍ਰਸੰਨ ਹੋਈਆਂ, ਬਿਹਾਰੀ* ਦੀਆਂ ਮਾਝਾਂ ਦੀ ਵਨਕੀ ਇਹ ਹੈਃ-

੧. ਅੰਮਾਂ ਨੀ ਹਉ ਮਰਦੀ ਮਾਏ,
ਮੈਨੂੰ ਉੱਠਨ ਸੂਲ ਕਲੇਜੈ।
ਬਿਰਹੁ ਕਸਾਈ ਅੰਦਰ ਵੜਿਆ
ਜਿਨ ਕੀਤੀ ਰੇਜੇ ਰੇਜੈ।
ਜਿਸ ਦਿਨ ਦੀ ਘਰ ਖੇੜੇ ਦੇ ਆਈ,
ਸੁੱਖ ਨਾ ਸੁੱਤੀ ਸੇਜੈ।
ਤਿਨਾਂ ਵਿਟਹੁ ਕੁਰਬਾਨ ਬਿਹਾਰੀ;
ਜੋ ਚਾਕ ਅਸਾਥੇ ਭੇਜੈ।

---

੨. ਮਿਤ੍ਰ ਮਿਤ੍ਰਾਂ ਕੋਲੋਂ ਵਿਦਾਜਿ ਮੰਗਦੇ,
ਆਖ ਦਿਖਾਂ ਕੀ ਕਰੀਐ ?
ਸਿਰਕਾਟ ਰੀਸਾਲ ਬਣਾਈਐ,
ਪੇਸ਼ ਮਿੱਤ੍ਰਾਂ ਦੀ ਧਰੀਐ।
ਜੇ ਸਿਰ ਦਿਤੇ ਰਾਜੀ ਥੀਵਨ,
ਸਿਰ ਦੇਂਦਿਆਂ ਢਿੱਲ ਨਾਂ ਕਰੀਐ।
ਸਿਰ ਸਦਕੈ ਕੁਰਬਾਨ ਬਿਹਾਰੀ,
ਜੇ ਵਿਚ ਨਿਗਾਹਾਂ ਦੇ ਮਰੀਐ।

---

੩. ਕਰ ਮਸਲਤ ਦਰਯਾਉ ਜੇ ਤਰੀਐ,

*ਬਿਹਾਰੀ ਜਾਪਦਾ ਹੈ ਕਿ ਅਨੰਦਪੁਰਕਵੀਆਂ ਵਿੱਚ ਵੀ ਰਹ ਆਯਾ ਸੀ ॥

ਮਸਲਤ ਲਾਵੇ ਬੰਨੇ
ਕਰ ਮਸਲਤ ਵੈਰੀ ਜਿੱਤ ਲੀਜੇ,
ਮਸਲਤ ਦਾਵਾ ਮੰਨੇ ।
ਕਰ ਮਸਲਤ ਗੜ੍ਹ ਆਕੀ ਲੀਜੇ,
ਮਸਲਤ ਲੋਹੇ ਭੰਨੇ ।
ਸੱਭੋ ਮਸਲਤ ਸਲਾਹ ਬਿਹਾਰੀ,
ਪਰ ਇਸ਼ਕ ਨ ਮਸਲਤ ਮੰਨੇ।

———

੪. ਆਸ਼ਕ ਆਸ਼ਕ ਸਭ ਕੋਈ ਆਖੇ;
ਟੇਢੀ ਪਗੜੀ ਧਰਕੈ ।
ਸਿਰ ਤੇ ਪਰੇ ਇਸ਼ਕ ਦਾ ਡੇਰਾ,
ਸਭ ਮੁੜ ਆਏ ਡਰ ਕੈ ।
ਮਾਨ ਮੁਨੀ ਤੇ ਖ਼ੁਦੀ ਤਕੱਬਰ,
ਕੋਇ ਨ ਰਹਯੋ ਜਰ ਕੈ ।
ਮਹਬੂਬਾਂ ਦੇ ਮਹਲ ਬਿਹਾਰੀ,
ਕੋਈ ਆਸ਼ਕ ਪਹੁਚਨ ਮਰ ਕੈ !

———

ਇਨ੍ਹਾਂ ਮਾਝਾਂ ਵਿਚ ਕਹੇ ਇਸ਼ਕ ਦਾ ਅਰਥ ਅਗਲੀਆਂ ਮਾਝਾਂ ਵਿਚ ਹੈ:—

੫. ਮਨ ਅਸਵਾਰ ਪਵਨ ਕਾ ਘੋੜਾ,
ਅਸਾਂ ਗਗਨ ਤਮਾਸੇ ਜਾਣਾ ।
ਗਗਨ ਅੰਦਰ ਇਕ ਬਾਗ ਅਜਾਇਬ,
ਚੁਣ ਅੰਮ੍ਰਿਤ ਫਲ ਖਾਣਾ ।
ਮਿੱਠਾ ਬੋਲਣ ਤੇ ਨਾਮ ਅਰਾਧਣ,
ਸੀਤਲ ਪਵਨ ਫੁਹਾਰਾ ।
ਮਨ ਦੀਆਂ ਵਾਗਾਂ ਹੱਥ ਬਿਹਾਰੀ,
ਤਿਨਾਂ ਕਵਣ ਮਿਲੈ ਅਸਵਾਰਾ ।

———

੬. ਇਸ਼ਕ ਨਗੀਨਾ ਸੋਈ ਜਾਣਨ,
ਜੋ ਹੋਵਨ ਆਪ ਨਗੀਨੇ ।
ਇਸ਼ਕ ਮੁਸ਼ਕ ਦੀ ਸਾਰ ਨ ਜਾਣਨ,
ਕੋਈ ਕਾਇਰ ਲੋਕ ਕਮੀਨੇ ।
ਇਸ਼ਕ ਨਹੀਂ ਕੋਈ ਤਿਖੀਆਂ ਛੁਰੀਆਂ,
ਘਾਉ ਕਰਨ ਵਿਚ ਸੀਨੇ ।।
ਫਟ ਇਸ਼ਕ ਦੇ ਮਿਲਨ* ਬਿਹਾਰੀ
ਜੇ ਗੁਰ ਮਿਲਨ ਨਗੀਨੇ ।

———

੭. ਰੱਬ ਬਿਸਾਰਿਆ ਤੈਂ ਕਿਤ ਭਰਵਾਸੇ,
ਤੈਂ ਕਿਉਂ ਗੁਮਾਨ ਕੀਤੋ ਈ ?
ਅਵੇ ਲਾਲਚਲੱਗ ਤੈਂ ਜਨਮ ਗਵਾਯਾ
ਤੈਨੂੰ ਖ਼ੁਦੀ ਖ਼ਰਾਬ ਕੀਤੋਈ ।
ਧਰਮ ਰਾਇ ਤੈਥੋਂ ਲੇਖਾ ਮੰਗੈ,
ਤੇਰਾ ਭਾਈ ਬੰਦ ਨਾ ਕੋਈ ।
ਵੇ ਸਤਿਗੁਰ ਕੇ ਪਰਸਾਦ ਬਿਹਾਰੀ,
ਤੇਰੀ ਸਿਮਰਨ ਤੇ ਗਤਿ ਹੋਈ ।

## ੫.

ਦੇਸਾਂ ਅਪਨੇ ਘਰ ਬੈਠੀ ਹੈ, ਅਤੀਸੋ ਆਈ ਹੈ,ਪਿੰਡ ਵਿਚੋਂ ਖ਼ਬਰਾਂ ਲਿਆਈ ਹੈ । ਪਹਲੀ ਖ਼ਬਰ ਤਾਂ ਇਹ ਲਿਆਈ ਹੈ ਕਿ ਤੇਰਾ ਸ਼੍ਰੀਕਾ ਭਾਈ ਜੀਉਣ ਦਾ ਪ੍ਰਵਾਰ ਜੋ ਅੰਮ੍ਰਿਤ ਛਕ ਸਿੰਘ ਸਜ ਗਿਆ ਹੈ, ਗੁਰੂ ਜੀ ਕੇ ਹਜ਼ੂਰ ਬਹੁਤ ਆਉਂਦਾ ਹੈ ਤੇ ਗੁਰੂ ਤੋਂ ਖੁਸ਼ੀਆਂ ਲੈਂਦਾ ਹੈ । ਗੁਰੂ ਜੀ ਕਦੇ ਕਦੇ ਰਾਮ ਸਿੰਘ ਨੂੰ ਕੰਹਦੇ ਰਹੇ ਹਨ ਕਿ ਤੇਰੇ ਪਿੰਡ ਧੂਹ ਪੈਂਦੀ ਹੈ, ਕਦੇ ਚੱਲਣਾ ਹੈ ।ਇਹ ਸੁਣਕੇ ਖ਼ੁਸ਼ੀ ਹੋਈ ਕਿ ਦਰਸ਼ਨ ਹੋਣਗੇ । ਫੇਰ ਅਤੀਸੋ ਦੱਸਿਆ ਕਿ ਆਪਨੇ ਹੁਕਮ ਦੇ ਦਿਤਾ ਹੈ ਅਰ ਰਾਮ ਸਿੰਘ ਆਦਿਕਾਂ ਨੇ ਆਪਦੇ ਉਤਾਰੇ ਵਾਸਤੇ ਪਿੰਡੋਂ ਬਾਹਰ ਬੜੇ ਸੋਹਣੇ ਛਾਉਂ ਹੇਠ ਇਕ ਕੱਖਾਂ ਦਾ ਵਡਾ ਕੁੱਲਾ ਜਾਂ ਬੰਗਲਾ ਜਿਹਾ ਪੁਆਯਾ ਹੈ ਤੇ ਕੱਕੇ ਰੇਤ ਵਿਛਾਕੇ ਠਾਰ ਰਹੇ ਹਨ । ਫੇਰ ਦੱਸਿਆ ਕਿ ਮਹਾਰਾਜ ਟੁਰ ਬੀ ਪਏ ਹਨ ਤੇ ਅੱਜ ਕਲ ਆਉਣ ਵਾਲੇ ਹਨ । ਦੇਸਾਂ

*ਪਾਠਾਂਤ੍ਰ ਹੈ, 'ਤਨ ਦੀਆਂ ਤਪਤਾਂ ਮਿਟਨ ।

ਲਈ ਸੱਭੇ ਖੁਸ਼ੀ ਦੀਆਂ ਖਬਰਾਂ ਸਨ, ਪਰ ਵਿਚ ਇਕ ਪੀੜਾ ਬੀ ਸੀ। ਉਹ ਇਹ ਸੀ ਕਿ ਇਹ ਸਤਵੰਤੀ ਅਕਸਰ ਘਰੇ ਰੰਹਦੀ ਤੇ ਬਾਹਰ ਅੰਦਰ ਖੁਲ੍ਹੀ ਨਹੀਂ ਫਿਰਦੀ ਸੀ, ਅਰ ਭਾਈਕਿਆਂ ਦਾ ਘਰ ਪਤਵੰਤਾ ਹੋਣ ਕਰਕੇ ਤੇ ਆਪ ਇਕੱਲੀ ਹੋਣ ਕਰਕੇ ਬੀ ਅੰਦਰੇ ਰਹਣਾ ਚੰਗਾ ਜਾਣਦੀ ਸੀ। ਦੂਸਰੇ ਸਿਮਰਨ ਦੀ ਲਗਨ ਪੱਕੀ ਹੋਣ ਕਰਕੇ ਬਹੁ ਦੁਖਦੀ ਭੀ ਨਹੀਂ ਸੀ ਕਿ 'ਮੈਂ ਕਿਉਂ ਖੁਲ੍ਹੀ ਨਹੀਂ ਫਿਰਦੀ'।ਸਰੀਕੇ ਵਾਲੇ ਭਾਵੇਂ ਭਾਈਕੇ ਸਨ ਤੇ ਉਪਦੇਸ਼ ਦੇਣ ਵਾਲੇ, ਪਰ ਓਹ ਰੰਗਤ ਭਾਈ ਭਗਤੂ ਵਾਲੀ ਘਟ ਗਈ ਸੀ, ਏਸੇ ਕਰਕੇ ਦਸਮੇ ਪਾਤਸ਼ਾਹ ਮੁੜ ਨਵੀਂ ਜਿੰਦ ਪਾਉਂਦੇ ਸੇ, ਇਸ ਕਰਕੇ ਇਸਨੂੰ ਸਰੀਕੇ ਦਾ ਡਰ ਬੀ ਰੰਹਦਾ ਸੀ। ਨਿਮਾਣੀ ਹੋਣ ਕਰਕੇ ਸਰੀਕੇ ਦੀਆਂ ਇਸਨੂੰ ਪਜਾਰ ਦੀ ਥਾਂ ਕੁਛ ਨਿਰਾਦਰ ਨਾਲ ਤੱਕਦੀਆਂ ਸਨ, ਗ੍ਰੀਬੀ ਦੁਨੀਆਂ-ਦਾਰ ਦੀ ਅੱਖ ਵਿੱਚ ਇਕ ਐਬ ਹੈ,ਸੋ ਇਸ ਦੋਸ ਵਾਲੀ 'ਦੇਸਾਂ' ਆਪ ਹੀ ਪਰੇ ਪਰੇ ਰੰਹਦੀ ਸੀ, ਉਸਨੂੰ ਹੁਣ ਇਹ ਦੁਖ ਸੀ ਕਿ ਜੇ ਮੈਂ ਕੱਕੇ ਰੇਤੇ ਵਾਲੇ ਕੁੱਲੇ ਚਰਨ ਪਰਸਨ ਗਈ ਤਾਂ ਖਬਰੇ ਭਤੀਏ ਜੇਠ ਕੋਈ ਗੁੱਸੇ ਹੋਣ ਕਿ ਸਾਊ ਤ੍ਰੀਮਤਾਂ ਦਾ ਕੀਹ ਕੰਮ ਹੈ ਮਰਦਾਵੇਂ ਥਾਵਾਂ ਆਉਣ ਦਾ, ਤੇ ਜੇ ਸਤਿਗੁਰੂ ਜਿਸ ਵੇਲੇ ਸਰੀਕੇ ਦੇ ਘਰ ਆਏ, ਅਤੇ ਮੈਂ ਉਥੇ ਗਈ ਤਾਂ ਸ੍ਰੀਕਣੀਆਂ ਬੋਲੀਆਂ ਮਾਰਨ-ਗੀਆਂ, ਮਨ ਦਾ ਕੋਈ ਵਿਸਾਹ ਨਹੀਂ ਕਿ ਇਹ ਝੱਲੇਗਾ ਕਿ ਨਹੀਂ। ਹੌਸਲਾ ਤਾਂ ਬੰਨ੍ਹ ਖਲੋਤੀ ਕਿ ਸਭ ਨਿਰਾਦਰ ਸਹਾਰ ਕੇ ਬੀ ਸਰੀਕੇ ਦੇ ਘਰ ਮੱਥਾ ਟੇਕ ਆਵਾਂਗੀ,ਪਰ ਮਰਮ ਦੀ ਗੱਲ ਇਹ ਸੀ ਕਿ ਇਸ ਨਿਮਾਣੀ ਨੇ ਮੁੱਦਤਾਂ ਲਾਕੇ ਇਕ ਖੇਸ ਤਜਾਰ ਕੀਤਾ ਸੀ। ਹੱਥੀਂ ਸਾਰਾ ਕੰਮ ਕੀਤਾ ਸੀ। ਗੁਰੂ ਗੁਰੂ ਜਪਦੀ ਨੇ ਸਾਰੀ ਕਾਰ ਨਿਬਾਹੀ ਸੀ। ਬ੍ਰੀਕ ਐਸਾ ਕੱਤਿਆ ਸੀ ਕਿ ਖੇਸ ਡਾਢਾ ਮੁਲਾ-ਇਮ ਰੇਸ਼ਮ ਵਰਗਾ ਬਾਰੀਕ ਤੇ ਤੋਲ ਵਿੱਚ ਡਾਢਾ ਹਲਕਾ ਬਣਿਆਂ ਸੀ, ਰੇਸ਼ਮ ਦੇ ਡੋਰੇ ਕੰਨੀਆਂ ਪਵਾਏ ਸਨ,ਇਹਰੇਸ਼ਮ ਬੀ ਹੱਥੀਂ ਤਣਿਆਂ ਸੀ, ਫੇਰ ਕਿਨਾਰੇ ਕਿੰਗਰੀ ਸੂਈ ਤੇ ਰੇਸ਼ਮ ਨਾਲ ਕੱਢੀ ਸੀ। ਕਈ ਵਰਹੇ ਦੀ ਭਜਨ ਭਰੀ ਲਗਨ ਦੀ ਇਹ ਸ਼ੈ ਤਜਾਰ ਹੋਈ ਸੀ, ਪਰ ਉਸ ਦਾ ਦਿਲ ਜਾਣਦਾ ਸੀ ਕਿ ਮੈਂ ਗ੍ਰੀਬ ਹਾਂ, ਭੇਟ ਡਾਢੀ ਨਿਕਾਰੀ ਹੈ, ਇਹ ਖੇਸ ਇਕ ਦੀਨਦੁਨੀ ਦੇ ਵਾਲੀ ਅੱਗੇ ਕੀ ਸ਼ੈ ਹੈ? ਇਹ ਧਰਾਂ ਤਾਂ ਕਿਸੇ ਦੇ ਸਾਹਮਣੇ ਨਾ ਅੱਗੇ ਧਰਾਂ, ਕੋਈ ਸਰਬੰਧ ਬਣੇ ਜੋ ਮੈਂ ਇਕੱਲੀ ਹੋਵਾਂ ਤੇ ਸਤਿਗੁਰ ਹੋਣ, ਫੇਰ ਮੈਨੂੰ ਅੱਗੇ ਧਰਦਿਆਂ ਸ਼ਰਮ ਨਾ ਆਵੇ, ਕਿਉਂ ਜੋ ਉਹ ਗ੍ਰੀਬ ਨਿਵਾਜ ਤੇ ਨਿਮਾਣਿਆਂ ਦਾ ਪਜਾਰਾ ਹੈ, ਓਹ ਨੀਚਾਂ ਨੂੰ ਬੀ ਸੰਮ੍ਹਾਲਦਾ ਹੈ॥

ਬੀਬੀ ਦੇ ਇਸ ਮਰਮ ਨੂੰ ਅਤੀਸੋ ਜਾਣਦੀ ਸੀ, ਉਹ ਕਦੇ ਕੋਈ ਅਪਣੀ ਅਕਲ ਦਾ ਰਸਤਾ ਦੱਸਦੀ ਬੀ ਸੀ, ਪਰ ਉਹ ਪਜਾਰ ਵਾਲੇ ਦਿਲ ਨੂੰ ਪੁਗਦਾ ਨਹੀਂ ਸੀ ਹੁੰਦਾ, ਉਨ੍ਹਾਂ ਵਿੱਚੋਂ ਇਕ ਇਹ ਸੀ ਕਿ ਤੁਸਾਂ ਧਜਾਨ ਧਰਕੇ ਤੇ ਨਾਮ ਜਪਕੇ ਖੇਸ ਬਣਾ ਲਿਆ। ਸੁਰਤ ਦਾ ਅਭਜਾਸ ਇਕ ਰੁਖ ਰਹਣ ਦਾ ਪਕਾ-ਉਂਣਾ ਸੀ, ਉਹ ਪਜਾਰ ਦੀਆਂ ਖਿੱਚਾਂ ਵਾਲਾ ਪੱਕ ਗਿਆ, ਹੁਣ ਇਹ ਪਕੜ ਛੱਡ ਦਿਓ ਕਿ ਖੇਸ ਇਕ ਵੇਰ ਸਤਿਗੁਰਾਂ

ਦੇ ਚਰਨਾਂ ਨਾਲ ਛੂਹ ਜਾਵੇ।ਪਰ ਅਤੀਸੋ ਅਜੇ ਹੁਣੇ ਦੁਰੀ ਸੀ, ਉਸਨੂੰ ਕੀਹ ਪਤਾ ਸੀ ਕਿ ਭਗਤੀ ਪ੍ਰੇਮ ਦੇ ਰੰਗ ਕੀਹ ਹੁੰਦੇ ਹਨ ? ਇਸੇ ਤਰਾਂ ਇਕ ਦਿਨ ਉਸ ਨੇ ਪੁਛਿਆ ਸੀ, ਕਿ ਗੁਰੂ ਉਪਦੇਸ਼ ਦੇਂਦੇ ਹਨ, ਤੁਸੀਂ ਲੋਕ ਗੁਰਾਂ ਨਾਲ ਐਉਂ ਸਨਬੰਧਤ ਹੁੰਦੇ ਹੋ ਕਿ ਮਾਨੋਂ ਗੁਰੂ ਕੋਈ ਨੇੜੇ ਦਾ ਸਾਕੇਦਾਰ ਹੈ। ਇਸ ਪਰ ਬੀਬੀ ਨੇ ਰੋਕੇ ਕਿਹਾ ਸੀ–ਮੈਂ ਤੇ ਕੰਗਾਲ ਹਾਂ, ਸਾਡੇ ਪੰਥ ਸਾਰੇ ਵਿਚ ਜੀ ਜੀ ਉਨ੍ਹਾਂ ਨੂੰ ਆਪਨਾ ਸਾਕੇਦਾਰ ਤੋਂ ਉਤੇ ਨਿਰਾ ਅਪਨਾ ਤੇ ਸਾਰਾ ਅਪਨਾ ਸਮਝਦਾ ਹੈ, ਕਾਰਨ ਇਹ ਹੈ ਕਿ ਇਹ ਗੁਰ-ਅਵਤਾਰ ਪਿਛਲੇ ਸਭ ਤੋਂ ਭਾਰੀ ਅਵਤਾਰ ਹਨ, ਇਹ ਸ੍ਰਿਸ਼ਟੀ ਨੂੰ ਅਪਨਾਕੇ ਪਿਆਰ ਕਰਦਾ ਹੈ, ਸਾਡੀਆਂ ਪੀੜਾਂ ਨਾਲ ਪੀੜਤ ਹੁੰਦਾ ਹੈ, ਬ੍ਰਹਮ ਗਜਾਨੀ ਬ੍ਰਹਮ ਰੂਪ ਨਿਰਲੇਪ ਹੈ, ਪਰ ਸਾਡੀ ਪੀੜਾ ਤੋਂ ਅਛੋਭ ਨਹੀਂ।ਇਹ ਐਸਾ ਵਾਧਾ ਹੈ ਜੋ ਸਭ ਨੂੰ ਉਨ੍ਹਾਂ ਦਾ ਬਨਾਉਂਦਾ ਹੈ। ਹੁਣ ਦੇਖੋ ਕੀ ਹੈ?ਤੁਰਕ ਰਾਜ ਦੀ ਪੀੜਾ ਕੋਈ ਨਵੀਂ ਹੈ?ਸਦੀਆਂ ਤੋਂ ਗਿੱਚੀ ਦਾ ਫੋੜਾ ਦੁੱਖ ਦੇ ਰਿਹਾ ਹੈ, ਪਰ ਸਾਡੀ ਇਸ ਪੀੜਾ ਨੂੰ ਅਪਨੀ ਪੀੜਾ ਮੰਨਿਆਂ ਨੇ, ਫਕੀਰ ਹੋਕੇ ਸ਼ਹਿਨਸ਼ਾਹ ਨਾਲ ਜੰਗ ਰਚਾ ਦਿੱਤਾ ਨੇ। ਧਨ,ਧਾਮ, ਸੁਖ, ਗ੍ਰਹ,ਪੁੱਤ੍ਰ, ਸਰਬੰਸ ਵਾਰ ਘੱਤਿਆ ਨੇ। ਅਸਾਂ ਵਿੱਚੋਂ ਬੇਦਾਵੇ ਬੀ ਦੇਣ ਵਾਲੇ ਸਨ, ਤਲਬਾਂ ਲੈਣ ਦੀ ਖਾਤਰ ਸਾਮ੍ਹਣੇ ਆਕੀ ਹੋ ਖਲੋਣ ਵਾਲੇ ਭੀ ਸਨ, ਪਰ ਉਨ੍ਹਾਂ ਨੇ ਸਾਡਾ ਦਾਵਾ ਨਹੀਂ ਛੱਡਿਆ, ਕਿੰਨੇ ਖੇਦ ਸਹਾਰੇ ਨੇ, ਫੇਰ ਸਾਡੇ ਉਧਾਰ ਵਿਚ ਲਗੇ ਰਹੇ ਹਨ। ਫੇਰ ਹਰ ਇਕ ਸਿੱਖ ਸਿੱਧਾ ਉਨਾਂ ਦੇ ਆਤਮਾ ਦੀ ਛੁਹ ਤੋਂ ਜੀ ਉੱਠਿਆਹੈ।ਓਹਆਪਨੀ ਆਤਮ-ਸੱਤਾ ਨਾਲ ਜਿਵਾਲਦੇ ਹਨ। ਜੀਵੇ ਫੇਰ ਸਮਝਦੇ ਹਨ,ਪ੍ਰਤੀਤ ਕਰਦੇ ਹਨ ਕਿ ਇਹ ਮੇਰਾ ਹੈ, ਇਹ ਮੇਰਾ ਹੈ, ਬਾਪੂ ਹੈ ਚਾਹੋ ਮਾਂ ਹੈ, ਪਰ ਮੇਰਾ ਹੈ ਤੇ ਸਾਰਾ ਮੇਰਾ ਹੈ, ਇਸ ਕਰਕੇ ਨਿੱਜ ਦਾ ਜਾਤੀ ਪਜਾਰ ਸਾਡਾ ਡੁਲ੍ਹ ਡੁੱਲ੍ਹ ਪੈਂਦਾ ਹੈ। ਇਸ ਤਰਾਂ ਦੀਆਂ ਵਾਰਤਾਂ ਵਿੱਚ ਅਤੀਸੋ ਬੀ ਪ੍ਰੇਮਣ ਤੇ ਸਿਮਰਨ ਵਾਲੀ ਹੁੰਦੀ ਜਾਂਦੀ ਹੈ ਤੇ ਹਰ ਹਾਲ ਅਪਨੀ ਸਹੇਲੀ ਦੀ ਮੱਦਦ–ਪਜਾਰ ਕਰਦੀ ਹੈ,ਪਰ ਅੱਜ ਦੀ ਪੀੜਾ ਦਾ ਦਾਰੂ ਅਜੇ ਨਹੀਂ ਸੁੱਝਾ। ਦੇਸਾਂ ਐਨੀ ਤਜਾਰ ਤਾਂ ਹੋ ਪਈ ਹੈ ਕਿ ਰਾਮ-ਸਿੰਘ ਦੇ ਘਰ ਜਾਕੇ ਸਤਿਗੁਰ ਦੀ ਧੂੜੀ ਵਿਚ ਨਹਾ ਆਵੇ, ਪਰ ਓਹ ਨਿਮਾਣੀ, ਪਰ ਪਜਾਰੀ ਨਿੱਕੀ ਸ਼ੈ ਕਿਸੇ ਦੇ ਸਾਮ੍ਹਣੇ ਅੱਗੇ ਧਰਨ ਨੂੰ ਜੀ ਨਹੀਂ ਤੇ ਧਰੇ ਬਿਨ ਰਹ ਨਹੀਂ ਹੁੰਦਾ।

ਆਖਰ ਓਹ ਵੇਲਾ ਆਯਾ ਕਿ ਦਾਤਾ ਜੀ ਪਿੰਡ ਆਏ,ਰੱਖਾਂ ਦੇ ਕੁੱਲੇ ਵਿਚ ਆ ਥਿਰੇ,ਠੰਢਾ ਠਾਰ ਥਾਂ ਵੇਖ ਪ੍ਰਸੰਨ ਹੋਏ, ਪ੍ਰਸਾਦ ਓਥੇ ਹੀ ਤਯਾਰ ਹੋਇਆ। ਗੁਰੂ ਜੀ ਤੇ ਸੰਗਤ ਨੇ ਛਕਿਆ,ਪਰ ਮਹਾਰਾਜ ਕਿਸੇ ਕਿਸੇ ਵੇਲੇ ਅਚਾਨਕ ਚਾਰ ਚੁਫੇਰੇ ਤੱਕਦੇ ਹਨ, ਰਾਤ ਪਈ, ਠੰਢ ਵਰਤੀ, ਪਰ ਅਜੇ ਧੁ ਪੈਂਦੀ ਹੈ।ਰਾਤ ਬੀਤ ਗਈ, ਪਰ ਸਾਰੀ ਰਾਤ ਐਉਂ ਜਾਪੇ ਜਿਵੇਂ ਕੋਈ ਪ੍ਰੇਮੀ ਸ੍ਰੀ ਗੁਰੂ ਜੀ ਦੇ ਚਰਨਾਂ ਨਾਲ ਲੱਗਾ ਸਿਮਰਨ ਵਿੱਚ ਨਿਮਗਨ ਹੈ ਤੇ ਦਰਸ਼ਨਾਂ ਦੀ ਅਜਰ ਚਾਹਨਾ ਵਿਚ ਹੈ। ਦਿਨ ਹੋਇਆ, ਅੱਜ ਪ੍ਰਸਾਦ ਰਾਮ ਸਿੰਘ ਦੇ ਘਰ ਸੀ, ਸ੍ਰੀ ਗੁਰੂ ਜੀ ਨੇ ਉੱਥੇ ਜਾਕੇ ਛਕਣਾਂ ਸੀ। ਮਾਤਾ ਜੀ ਤਾਂ ਭਾਈਕਿਆਂ ਦੇ ਘਰ ਪਹਲੇ ਅੱਪੜ ਗਏ। ਗੁਰੂ ਜੀ ਘੋੜੇ ਤੇ ਚੜ੍ਹਕੇ ਚੱਲੇ, ਸੰਗਤ ਅੱਗੇ

ਟੋਰੀ,ਰਾਮ ਸਿੰਘ ਘੋੜੇ ਦੇ ਅੱਗੇ ਟੁਰਿਆ। ਸਾਹਿਬ ਹਰ ਕਦਮ ਤੇ ਕੁਛ ਤੱਕਣ, ਫੇਰ ਟੁਰ ਪੈਣ । ਜਦ ਪਿੰਡ ਵੜੇ ਤਾਂ ਇਕ ਥਾਵੇਂ ਘੋੜਾ ਅੜਕਿਆ । ਸ੍ਰੀ ਗੁਰੂ ਜੀ ਦੇ ਦਿਲ ਨੇ ਕੋਈ ਪਛਾਣਵੀਂ ਖਿੱਚ ਖਾਧੀ। ਘੋੜਾ ਥੰਮ੍ਹ ਲਿਆ। ਰਾਮ ਸਿੰਘ ਨੇ ਅਵਾਜ਼ ਦਿਤੀ–ਮਹਾਰਾਜ ਜੀ! ਘੋੜਾ ਲਈ ਆਓ! ਮੇਰੇ ਘਰ ਦਾ ਰਸਤਾ ਅੱਗੇ ਹੈ, ਪਰ ਜਾਣੀ ਜਾਣ ਛਾਲ ਮਾਰਕੇ ਦੇਸਾਂ ਦੀ ਡੇਉਢੀ ਜਾ ਵੜੇ । ਉਹ ਅੱਗੇ ਡੇਉਢੀ ਦੇ ਬਾਹਰਲੇ ਬੂਹੇ ਦੇ ਤਾਕ ਨਾਲ ਚੰਬੜੀ ਖੜੀ ਸੀ, ਐਉਂ ਕਿ ਜਾਪੇ ਨਾਂ ਜੋ ਕੋਈ ਖੜਾ ਹੈ, ਪਰ ਉਸਨੂੰ ਦਾਤਾ ਜੀ ਦੇ ਦਰਸ਼ਨ ਹੋ ਜਾਣ । ਜਦ 'ਨਾਥ ਅਨਾਥਾਂ ਬਾਣ ਧੁਰਾਂ ਦੀ' ਬਾਣ ਵਾਲੇ ਬਿਰਧਪਾਲ ਦੀਨ ਦੁਨੀ ਦੇ ਮਾਲਕ ਅੰਦਰ ਆ ਵੜੇ ਬੀਬੀ ਦੇਸਾਂ ਨੇ ਤੱਕੇ ਤਦ ਧਾਕੇ ਚਰਨਾਂ ਤੇ ਡਿੱਗ ਪਈ:–

"ਓ ਮੇਰੇ ਆਪਣੇ ਸਤਿਗੁਰ!
ਓ ਮੇਰੇ ਦਾਤੇ ਸਤਿਗੁਰ!
ਓ ਗ਼ੀਬਾਂ ਦੇ ਪਜਾਰੇ ਸਤਿਗੁਰ!
ਓ ਨੀਚਾਂਦੇ ਪ੍ਰਤਿਪਾਲਕਸਤਿਗੁਰ!"

ਹਾੜੇ ਸਨ ਜੋ ਬੇਵਸੇ ਨਿਕਲ ਗਏ ਤੇ ਦੇਸਾਂ ਚਰਨਾਂ ਨਾਲ ਭੌਰੇ ਵਾਂਙੂ ਚੰਬੜ ਗਈ; ਚੰਬੜ ਗਈ। ਉਹ ਸੁਹਾਵੇ ਜੋੜੇ ਵਾਲੇ ਚਰਨ ਮੱਥੇ ਨੂੰ ਛੋਹੇ, ਮੱਥਾ ਠਰਗਿਆ, ਪਾਰਸ ਛੁਹ ਵਾਂਙੂ ਆਪਾ ਪਲਟ ਗਿਆ। ਸ਼ੁਕਰ ਦਾ ਭਾਵ ਉਸਦੇ ਆਪੇ ਨੂੰ ਚਰਨਾਂ ਵਿਚ ਮਾਨੋਂਸਮਾਗਿਆ, ਪਰ ਉਸ ਦਿਲਾਂ ਦੇ ਮਹਰਮ ਤੇਦਿਲਾਂਦੇ ਠੰਢ ਪਾਣ ਵਾਲੇ ਸੋਹਣੇ ਅਰਸ਼ੀ ਨੂਰ ਨੇ ਉਸਦੀ ਆਤਮਾ ਨੂੰ ਅਪਣੀ ਸੁਰਤ ਨਾਲ ਉਹ ਰੱਬੀ ਜੋਤ ਦਾ ਰੰਗ ਲਾਯਾ ਕਿ:–

"ਰੂਪ ਨ ਰੇਖ ਨ ਰੰਗ ਕਿਛੁ
ਤ੍ਰਿਹੁ ਗੁਣ ਤੇ ਪ੍ਰਭ ਭਿੰਨ"

ਦੇ ਮਿਲਾਪ ਦਾ ਲਹਰਾ ਬੀਬੀ ਦੇ ਆਤਮਾਂ ਨੇ ਖਾਧਾ, ਸੱਚ ਹੈ:–

'ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁ ਪ੍ਰਸੰਨ' ਪ੍ਰਸੰਨ ਜੁ ਹੋਗਿਆ। ਪ੍ਰਸੰਨ ਹੋਏ ਨੇ ਅਕਾਲ, ਅਸੀਮਾਂ, ਅਨੰਤ, ਅਰੂਪ, ਅਰੰਗ, ਅਰੇਖ ਵਿਚ ਰੁਸਦੇ ਆਤਮਾ ਦਾ ਲੜ ਛੁਹਾ ਦਿਤਾ। ਦੇਸਾਂ ਕ੍ਰਿਤ ਕ੍ਰਿਤ ਹੋਗਈ। ਬੀਬੀ ਦੇ ਪ੍ਰੇਮ ਉਛਾਹ ਨਾਲ ਆਪ ਗਦ ਗਦ ਹੋ ਰਹੇ ਸੇ। ਹੁਣ ਆਪ ਨਿਵੇਂ, ਹਾਂ ਜੀ! ਸ਼ਹਿਨਸ਼ਾਹ ਝੁਕੇ, ਵੱਠੀ ਪਈ ਤੇ ਚਰਨ ਕਮਲ ਦੀ ਮੌਜ ਵਿਚ ਸਮਾਈ ਦਾ ਸਿਰ ਪਜਾਰ ਨਾਲ ਠਕੋਰਿਆ,ਕਰ ਕਮਲਾਂ ਨਾਲ ਚਾਇਆ। ਕੰਬਦੀ ਕੰਬਦੀ ਉੱਠੀ, ਨੈਣ ਭਰ ਤੱਕਿਆ,ਪਰ ਜਲਵਾ ਝੱਲ ਨਾ ਹੋਇਆ, ਮੁੜ ਚਰਨਾਂ ਤੇ ਢਹ ਪਈ। ਮੁੜ ਦਾਤੇ ਨੇ ਉਠਾਯਾ, ਮੁੜ ਢੱਠੀ, ਮੁੜ ਚਾਯਾ। ਇਉਂਮੁੜ ਮੁੜ ਚਰਨਾਂ ਤੇ ਢਵੇ। ਦਾਤੇ ਨੇ ਵਰ ਦਿੱਤਾ–"ਉੱਠ ਬੀਬੀ! ਤੇਰੀ ਸਾਂਈ ਦਰ ਸਮਾਈ। ਨਿਹਾਲ ਬੀਬੀ! 'ਭਾਈ ਭਗਤੂ–ਪਰਵਾਰ' ਧੰਨ ਸਿੱਖੀ!!"

ਉਹ ਨਿਮਾਣਾ ਖੇਸ ਅਜੇ ਕੱਛ ਵਿਚ ਸੀ, ਜਿਸ ਦਾ ਲੜ ਲਾਲ ਕੰਨੀ ਵਾਲਾ ਦਿੱਸ ਰਿਹਾ ਸੀ, ਡਾਢੇ ਪਿਆਰ ਨਾਲ ਸਤਿਗੁਰੂ ਨੇ ਖਿੱਚ ਲਿਆ, ਡਿੱਠਾ! ਹਾਂ, ਡਿੱਠਾ ਤੇ ਛਾਤੀ ਨਾਲ ਲਾ ਲਿਆ।

'ਇਕ ਤਿਲ ਨਹੀ ਭੰਨੈ ਘਾਲੇਐ।'

ਨਿਮਾਣਿਆਂ ਦੀ ਕਾਰ, ਨਿੱਕੇ ਦਿਲਾਂ ਦਾ ਪਜਾਰ, ਕਿਵੇਂ ਕਬੂਲਦਾ ਹੈ? ਖੇਸ ਹੇਠ ਵਿਛਾਣ ਲਈ ਸੀ,ਊਆ ਖੇਸ ਛਾਤੀ ਨਾਲ ਲਾਕੇ ਆਖਦਾ ਹੈ:–

ਰੂੰ ਰੂੰ ਵਿੱਚ ਤੂੰ
ਲੂੰ ਲੂੰ ਵਿੱਚ ਤੂੰ

ਤੂੰਈ ਦਾ ਤਾਣਾ
ਤੂੰਈ ਦਾ ਪੇਟਾ
ਤੂੰਈ ਦਾ ਕੱਤਣ
ਤੂੰਈ ਦਾ ਤੁੰਮਣ
ਤੂੰਈ ਦਾ ਖੇਸ
ਤੂੰਈ ਦਾ ਵੇਸ
ਤੂੰਈ ਦੀ ਮਾਈ
ਤੂੰਈ ਵਿਚ ਸਮਾਈ

ਮਨੁੱਖ ਦੀ ਦਿਲੀ ਪੀੜਾ ਨਾਲ ਅਪਨਾ ਦਿਲ ਲਾਕੇ ਪੀੜਾ ਹਰਨ ਵਾਲੇ ਦਾਤੇ ਦੇ ਆਪਣੇ ਨੈਣਾਂ ਵਿਚ ਇਲਾਹੀ ਜੋਤ ਵਾਲੇ ਨੈਣਾਂ ਵਿਚ ਦੋ ਤ੍ਰੁਪੇ ਕਿਸੇ ਡਾਢੇ ਅਰਸ਼ੀ ਪਜਾਰ ਦੇ ਭਰ ਆਏ। "ਬੀਬੀ ਮੇਰੀ ਅਮਾਨਤ ਰੱਖ, ਮੈਂ ਆਕੇ ਰੋਟੀ ਖਾਂਦਾ ਹਾਂ।" ਇਹ ਕੰਹਦੇ ਤੇ ਸਿਰ ਤੇ ਇਕ ਪਜਾਰ ਦਾ ਦਿਲਾਸਾ ਦੇਂਦੇ ਆਪ ਬਿਜਲੀ ਦੀ ਫੁਰਤੀ ਨਾਲ ਘੋੜੇ ਤੇ ਚੜ੍ਹ ਤੇ ਉਡੀ-ਕਦੇ ਰਾਮ ਸਿੰਘ ਦੇ ਬੂਹੇ ਜਾ ਉਤਰੇ। ਅਤੀਸੋ ਦੇਸਾਂ ਨੂੰ ਬਾਹੋਂ ਫੜ ਅੰਦਰ ਲੈ ਗਈ। ਖੇਸ ਅਦਬ ਨਾਲ ਉੱਚਾ ਧਰਿਆ ਤੇ ਉਹ ਕਿਸੇ ਰਸ ਵਿਚ ਡੁੱਬੀ ਮਗਨਾਨੰਦ ਭੈਣ ਨੂੰ ਸਹਜੇ ਸਹਜੇ ਘੁੱਟਣ ਦੱਬਣ ਲਗ ਪਈ।

ਰਾਮ ਸਿੰਘ ਅਪਨੇ ਵੇਹੜੇ ਲੈ ਜਾਕੇ ਖੁਸ਼ੀ ਹੋਇਆ, ਉਤਾਰਾ ਉੱਪਰਲੇ ਚੁਬਾਰੇ ਦੇਣਾ ਸੀ, ਪਰ ਚੁਬਾਰੇ ਨੂੰ ਪੌੜੀ ਨਾਲ ਦੇ ਘਰੋਂ ਸੀ। ਇਹ ਘਰ ਬਖਤੂ ਸਿੰਘ ਸਰੀਕ ਦਾ ਸੀ, ਸ਼ਰੀਕ ਦੇ ਘਰੋਂ ਗੁਰੂ ਜੀ ਨਾ ਲੰਘਣ, ਇਹ ਕਾਈ ਅਜੇ ਅੰਦਰ ਸੀ, ਸੋ ਗੁਰੂ ਜੀ ਨੂੰ ਅਪਨੇ ਵਿਹੜਿਓਂ ਕਾਠ ਦੀ ਪਉੜੀ ਚੜ੍ਹਾਯਾ। ਉਪਰ ਜਾਕੇ ਜਦ ਸਿੱਧੀ ਮਿੱਟੀ ਦੀ ਪਉੜੀ ਨਾਲ ਦੇ ਘਰੋਂ ਵੇਖੀ ਤਾਂ ਸਤਿਗੁਰ ਜੀ ਬੋਲੇ:—

ਇਹ ਕਿਆ ਰਾਮਸਿੰਘ ਤੈਂ ਕੀਨਾ।
ਕਠਨ ਥਾਨ ਹੋ ਮਾਰਗ ਦੀਨਾ।
ਕਰਤ ਸਰੀਕਾ ਇਤਹਿ ਚੜ੍ਹਾਏ।
ਐਸੇ ਨਹਿ ਤੁਝ ਕੋ ਬਨਿ ਆਏ।
[ਗੁ: ਪ੍ਰ: ਸੂਰਜ

ਖੈਰ! ਰਾਤ ਗੁਰੂ ਜੀ ਉਸੇ ਚੁਬਾਰੇ ਰਹੇ। ਉਥੇ ਹੀ ਪ੍ਰਸਾਦ ਰਾਤ ਦਾ ਛਕਿਆ। ਸਵੇਰੇ ਉੱਠਕੇ ਉਥੇ ਹੀ ਇਸ਼ਨਾਨ ਕੀਤਾ। ਰਾਮਸਿੰਘ ਅਜੇ ਤਿਆਰੀ ਹੀ ਕਰ ਰਿਹਾ ਸੀ ਕਿ ਦੀਨਾਨਾਥ ਮਿੱਟੀ ਦੀ ਪਉੜੀ ਰਸਤੇ ਉਤਰੇ, ਬਖਤ ਸਿੰਘ ਤਖਤ ਸਿੰਘ ਦੇ ਵੇਹੜੇ ਜਾ ਪਹੁੰਚੇ। ਦੋਵੇਂ ਭਰਾ ਦੌੜਕੇ ਚਰਨੀਂ ਢੱਠੇ। ਪਲੰਘ ਡਾਹਿਆ। ਆਪਨੂੰ ਉੱਤੇ ਬਿਠਾਕੇ ਚਰਨ ਚੁੰਮੇ ਤੇ ਸਦਕੇ ਸਦਕੇ ਹੋਗਏ। "ਧੰਨ ਹੋ ਦਿਲਾਂ ਦੇ ਜਾਨਣਹਾਰ! 'ਇਕ—ਨਜ਼ਰ—ਵੇਖਣ-ਹਾਰ' ਪਜਾਰ ਦਾਤੇ!! ਧੰਨ ਤੂੰ" ਕਹਕੇ ਉਸਤਤ ਗਾਵੀਂ, ਪਰ ਉਹ ਵਿਤਕਰੇ ਦੀਆਂ ਪਾਲਾਂ ਢਾਣ ਵਾਲਾ ਅਜੇ ਹੋਰ ਨੀਵੇਂ ਪਾਸੇ ਮੇਹਰ ਦੀ ਰੌ ਵਗਾਈ ਲੋਚਦਾ ਹੈ। ਰਾਮ-ਸਿੰਘ ਫਤੇਸਿੰਘ ਹੁਣ ਆ ਗਏ ਸਨ। ਬਖਤ ਸਿੰਘ ਦਾ ਇਕ ਬੱਚਾ ਸਤਿਗੁਰਾਂ ਦੀ ਗੋੱਦੀ ਆ ਬੈਠਾ। ਰਾਮ ਸਿੰਘ ਨੇ ਝਿੜਕਿਆ, ਚਰਨੀਂ ਲਗ ਮੂਰਖ! ਮਹਾਂ ਪੁਰਖਾਂ ਦੀ ਬੇਅਦਬੀ ਕਰਦਾ ਹੈਂ? ਗਲੇ ਲਾਗੇ ਦਾਤੇ ਨੇ ਆਖਿਆ:— ਰਾਮ ਸਿੰਘ! ਨਾ ਝਿੜਕ, ਇਹ ਬੱਚਾ ਇਕ ਉੱਚਾ ਪੁਰਖ ਹੋਵੇਗਾ, ਇਉਂ ਕਹਿ ਉੱਠੇ। ਕੰਹਦੇ ਹਨ ਕਿ ਵੇਹੜੇ ਦੀ ਪਰਲੀ ਕੰਧ ਵਿੱਚ ਇਕ ਬੂਹਾ ਮਿੱਟੀ ਨਾਲ ਚਿਣਕੇ ਬੰਦ ਕੀਤਾ ਹੋਇਆ ਸੀ, ਇਥੇ ਆਕੇ ਦਾਤੇ ਨੇ ਹਲਕਾ ਜਿਹਾ ਧੱਕਾ ਪੈਰ ਦਾ ਦਿੱਤਾ ਤਾਂ ਇਹ ਚਿਣੀ ਹੋਈ

ਕੰਧ ਪਰਲੇ ਪਾਸੇ ਜਾ ਪਈ, ਰਾਹ ਖੁਲ੍ਹ ਗਿਆ ਤੇ ਅੱਗੇ ਆਗਿਆ ਵਿਹੜਾ ਉਸ ਗ੍ਰੀਬ ਨਿਮਾਣੀ 'ਦੇਸਾਂ' ਦਾ, ਜਿਸਨੂੰ ਗ੍ਰੀਬ ਜਾਣਕੇ ਸ੍ਰੀਕੇ ਨੇ ਤਾਹਿਆ ਹੋਇਆ ਸੀ। ਖ਼ਿਤਕਰੇ ਦੀ ਪਾਲ ਭੰਨਣਹਾਰ ਨੇ ਹੁਣ ਅੱਗੇ ਕਦਮ ਵਧਾਏ ਤਾਂ ਕੀਹ ਦੇਖਦੇ ਹਨ ਕਿ ਇਕ ਕੋਠੇ ਵਿਚ ਥਾਂ ਝਾਵੀ ਸਾਫ ਕਰਕੇ ਚੌਂਕੀ ਧਰੀ ਹੈ, ਉੱਤੇ ਖੇਸ ਵਿਛਿਆ ਹੈ, ਅੱਗੇ ਵਾਰ ਛੋਟੀ ਚੌਂਕੀ ਧਰੀ ਹੈ,ਇਸ ਪਰ ਥਾਲ ਪ੍ਰੋਸਿਆ ਪਿਆ ਹੈ ਤੇ ਦੇਸਾਂ ਚੌਂਕੀ ਦੇ ਪਾਸ ਬੈਠੀ ਪੱਖਾ ਕਰ ਰਹੀ ਹੈ। ਨੈਣ ਬੰਦ ਹਨ, ਸਰੀਰ ਸੁੱਧ ਵਿਚ ਨਹੀਂ ਜਾਪਦਾ, ਪਰ ਉਹ ਮਾਨੋਂ ਐਉਂ ਪੱਖਾ ਸਹਜੇ ਸਹਜੇ ਕਰ ਰਹੀ ਹੈ, ਕਿ ਉਸਦੇ ਭਾਣੇ ਮਹਾਰਾਜ ਬੈਠੇ ਪ੍ਰਸ਼ਾਦ ਛਕ ਰਹੇ ਹਨ। ਦਾਤਾ ਜੀ ਮਲਕੜੇ ਅੱਗੇ ਵਧੇ ਤੇ ਚੌਂਕੀ ਉੱਪਰ ਬੈਠ ਗਏ ਤੇ ਪ੍ਰਸਾਦ ਜੋ ਪ੍ਰੋਸਿਆ ਪਿਆ ਸੀ, ਛਕਣ ਲੱਗ ਪਏ । ਰਾਮ ਸਿੰਘ ਫਤਹ ਸਿੰਘ ਤੇ ਤਖਤ ਬਖਤ ਸਿੰਘ ਅਚੰਭਾ ਹੋ ਰਹੇ ਸਨ ਕਿ ਇਹ ਕੀ ਕੌਤਕ ਵਰਤ ਰਿਹਾਹੈ?ਅਸੀਂ ਵੱਡੇ,ਅਸੀਂ ਬਖਸ਼ੇ ਹੋਏ ਪਿਛਲੇ ਗੁਰਾਂ ਦੇ, ਅਸੀਂ ਅੰਮ੍ਰਿਤ ਛਕਿਆ, ਇਹ ਪ੍ਰਾਏ ਪ੍ਰਵਾਰ ਵਿੱਚੋਂ ਆਈ ਗਰੀਬ ਕੰਗਲੀ, ਕਰਮਾਂ ਦੀ ਮਾਰੀ; ਨਾ ਨਾਂ, ਨਾ ਥਾਂ, ਇਸਦੇ ਘਰ ਆ ਗਏ, ਕਿਸਤਰਾਂ ਕੰਧ ਢਾਹਕੇ ਆਏ, ਕਿਵੇਂ ਇਸਦਾ ਪ੍ਰਸਾਦ ਪ੍ਰੋਸਿਆ ਪਿਆ ਹੈ, ਛਕਣ ਲੱਗ ਪਏ ਹਨ ? ਕੀਹ ਕੌਤਕ ਹੈ ? ਕੁਛ ਘਬਰਾਉਂਦੇ ਤੇ ਸ਼ਰਮਿੰਦੇ ਹੁੰਦੇ ਸਨ, ਫਿਰ ਇਹ ਗਲ ਫੁਰਦੀ ਸੀ ਕਿ ਜਾਣੀ ਜਾਣ ਹਨ, ਗ੍ਰੀਬ ਨਿਵਾਜ਼ ਹਨ, ਕੀੜੀ ਦੀ ਪੁਕਾਰ ਪਹਲਾਂ ਸੁਣਦੇ ਹਨ, ਹਾਥੀ ਦੀ ਚਿੰਘਾੜ ਪਿੱਛੋਂ ਸੁਣਦੇ ਹਨ, ਕੁਛ ਸ਼ਰੀਕੇ ਦੇ ਭਾਉ ਵਿਚ ਆਕੇ ਖਿਝਦੇ ਬੀ ਸਨ ਕਿ ਇਥੇ ਕਿਉਂ ਆ ਗਏ, ਪਰ ਨਹੀਂ ਸਨ ਜਾਣਦੇ ਕਿ ਚੰਦ ਕਿਸੇ ਕੁਨਾਲੀ ਨਾਲ ਢੱਪਿਆ ਨਹੀਂ ਜਾ ਸਕਦਾ। ਸਤਿਗੁਰ ਨੇ ਇਸ਼ਾਰਾ ਕਰਕੇ ਚਵ੍ਹਾਂ ਨੂੰ ਡੱਠੀ ਹੋਈ ਫੂੜੀ ਤੇ ਬਹਾਲਿਆ ਤੇ ਆਪ ਪ੍ਰਸਾਦ ਛਕਦੇ ਗਏ, ਥੋੜਾ ਛਕਕੇ ਬੋਲੇ "ਬੀਬੀ! ਪਾਣੀ!"

"ਪਾਣੀ"

ਪਾਣੀ ਸੁਣਕੇ ਤ੍ਰੱਬਕੀ, ਨੈਣ ਖੁਲ੍ਹੇ, ਪ੍ਰਤੱਖ ਦਰਸ਼ਨ ਡਿੱਠੇ, ਓਹ ਜੋ ਧਿਆਨ-ਮਗਨ ਨੇ ਚਾਹੇ ਸੇ,ਚਰਨਾਂਤੇਢੱਠੀ।ਉੱਠੀ, ਹਾਂ! ਪੱਲਾ ਨੀਵਾਂ ਕਰਨ ਦਾ ਕਿਸਨੂੰ ਚੇਤਾ ਹੈ ? ਪਜਾਰ ਹੈ, ਸੇਵਾ ਦਾ ਚਾਉ ਹੈ, ਘੜੇ ਵਿੱਚੋਂ ਰਾਤ ਦਾ ਠਰਿਆ ਜਲ ਆਂਦਾ, ਛੰਨਾਂ ਭਰਕੇ ਅੱਗੇ ਧਰਿਆ, ਖੁਸ਼ ਹੋਕੇ ਦਾਤੇ ਨੇ ਪ੍ਰਸ਼ਾਦ ਛਕਿਆ। ਫੇਰ ਪ੍ਰਸ਼ਾਦ ਚਵ੍ਹਾਂ ਭਰਾਵਾਂ ਨੂੰ ਦਿੱਤਾ, ਉਸ ਗ੍ਰੀਬ ਦੇ ਪੱਕੇ ਪ੍ਰਸ਼ਾਦੇ ਚਵ੍ਹਾਂ ਅਮੀਰਾਂ ਨੂੰ ਖੁਲਾਏ ਤੇ ਫੇਰ ਸਿੰਘ ਨਾਦ ਵਿਚ ਬੋਲੇ:—

ਸੁਹਣਿਓਂ! ਅੰਦਰੋਂ ਪਾਲਾਂ ਢਾਓ ਇਕ ਨਜ਼ਰ ਕਰੋ, ਤੁਸੀਂ ਸਤਿਗੁਰਾਂ ਨੇ ਉਪਦੇਸ਼ ਦਾਤੇ ਥਾਪੇ ਸੇ; ਤੁਸਾਂ ਵਿਚ ਪਜਾਰ ਲੋੜੀਏ ।

ਚੇਤੇ ਰੱਖੋ ! ਈਰਖਾ ਇਕ ਭੂਤ ਹੈ ਜੇਹੜਾ ਸਤਿਸੰਗ ਵਿਚ ਬੀ ਲੁਕ ਛਿਪ ਆ ਵੜਦਾ ਹੈ, ਇਸਦੀ ਬਾਹਲੀ ਖਬਰਦਾਰੀ ਰਖਿਆ ਕਰੋ,ਵਿਤਕਰਾ ਤੁਸਾਂ ਵਿਚ ਨਹੀਂ ਸੋਭਦਾ,ਤੁਹਾਨੂੰ ਅੰਮ੍ਰਿਤਛਕਾਯਾਹੈ,ਖਾਲਸਾ ਸਾਜਿਆ ਹੈ,ਫੇਰ ਤੁਸੀ ਬਖਸ਼ਸ਼ ਵਾਲੇ ਦੀ ਵੰਸ ਹੋ, ਤੁਸਾਂ ਵਿਚ ਸਰੀਕਾ ਵਿਤਕਰਾ ਹੁਣ ਨਾ ਫੇਰਾ ਪਾਵੇ,ਭਜਨ ਬੰਦਗੀ ਵਾਲੇ ਦਾ ਅੰਦਰ—

"ਮਨ ਮੈਦਾਨ ਕਰਿ ਟੋਏ ਟਿਬੇ ਲਾਹ" ਵਾਲਾ ਲੋੜੀਏ।

ਤੱਕੋ ਭਾਈ ਭਗਤੂ ਦੀ ਕਮਾਈ ਵੱਲ, ਤੱਕੋ ਜੀਉਣ ਵੱਲ, ਤੁਸੀ ਚੰਗੇ ਹੋ, ਬਾਣੀ ਪੜ੍ਹਦੇ ਹੋ, ਨਾਮ ਦਾ ਤਰਲਾ ਲੈਂਦੇ ਹੋ, ਹੁਣ ਅੰਮ੍ਰਿਤ ਛਕਕੇ ਨਵੇਂ ਰੰਗ ਵਿਚ ਪ੍ਰੇਮ ਚਾਹੀਏ। ਘਬਰਾਓ ਨਹੀਂ; ਕਮਜ਼ੋਰੀਆਂ ਤੇ ਕਸਰਾਂ ਆ ਜਾਂਦੀਆਂ ਹਨ, ਪੂਰਾ ਨਾਮ ਸਾਈਂ ਦਾ ਹੈ, ਪਰ ਗਾਫਲ ਨਹੀਂ ਹੋਣਾ, ਮਨ ਤੇ ਸਦਾ ਪਹਰਾ ਦੇਣਾ, ਸਿਮਰਨ ਤੋਂ ਗਾਫਲ ਨਹੀਂ ਹੋਣਾ; ਪਰ ਦੂਤਾਂ ਦਾ ਵਸਾਹ ਨਹੀਂ ਖਾਣਾ।

ਇਹ ਬੀਬੀ ਤੁਸਾਡੀ ਚਾਚੀ ਹੈ, ਮਾਤਾ ਹੈ; ਇਸਨੂੰ ਮਾਤਾ ਤੁੱਲ ਪਜਾਰ ਕਰੋ, ਸ੍ਰੀਕੇ ਦਾ ਭਾਵ ਤੁਸਾਂ ਵਿਚ ਕਦੇ ਫੇਰਾ ਨਾ ਪਾਵੇ।

ਰਾਮ ਸਿੰਘ! ਇਹ ਸਿਮ੍ਰਨਵਾਲੀ ਦੇਵੀ ਹੈ, ਇਸ ਦਾ ਭਾਉ ਤੇ ਭਗਤੀ ਸਾਨੂੰ ਧੂਹਕੇ ਇੱਥੇ ਲਿਆਯਾ ਹੈ, ਇਸ ਦੀ ਆਤਮਾ ਅਰੋਗ ਤੇ ਸੁਤੰਤ੍ਰ ਹੋਈ ਹੈ, ਇਹ ਸਾਈਂ ਦਰ ਥਾਂ ਪਈ ਹੈ, ਇਸ ਦਾ ਅਦਬ ਰਖੋਗੇ ਤਾਂ ਸੁਖ ਪਾਓਗੇ। ਸਾਈਂ ਦੇ ਦਰ ਜਾਤ, ਜਨਮ, ਉੱਚਤਾ, ਦੌਲਤ ਗਰਬ ਪ੍ਰਵਾਨ ਨਹੀਂ ਹੈ, ਓਥੇ ਸਿਦਕ, ਪਜਾਰ ਹਲੀਮੀ ਨਾਮ-ਰੁਹ ਦਾ ਸਾਈਂ-ਚਰਨੀ ਸਮਾਵਣਾ, ਸਦਾ ਲਗਨ ਵਿਚ ਰਹਣਾ, ਪ੍ਰਵਾਨ ਹੈ। ਸੀਸ ਝੁਕਾਓ ਤੇ ਇਸ ਨੂੰ ਮਾਤਾ ਸਮਝਕੇ ਆਦਰ, ਸਤਕਾਰ ਦਿਓ।

ਇਉਂ ਸੁਣਕੇ ਚੌਹ੍ਵਾਂ ਭਰਾਵਾਂ ਦੇ ਅੰਦਰੋਂ ਇਕ ਗੁਬਾਰ ਢੱਠਾ, ਦਿਲ ਸੁਖੀ ਹੋਯਾ; ਤ੍ਰਾਹੀ ਹੋਈ 'ਦੇਸਾਂ' ਠੰਢੀ ਠੰਢੀ ਦੇਵੀ ਨਜ਼ਰ ਆਈ, ਦਾਤੇ ਦੀ ਮੇਹਰ ਤੇ ਬਿਰਦ ਦੇ ਸਦਕੇ ਹੋਏ ਚਰਨੀਂ ਢੈਕੇ ਬੋਲੇ—ਮਾਲਕਾ! ਬਖਸ਼ ਲੈ!!

ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥ ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ।

ਐਉਂ ਮਾਯਾ ਦੀ ਮੈਲ ਹਰਕੇ, ਅਪਨੇ ਮਗਰ ਲੱਗਿਆਂ ਦੇ ਮਨ ਉੱਜਲ ਕਰਕੇ ਦਾਤਾ ਸਾਈਂ ਜੀ ਉੱਠ ਖੜੇ ਹੋਏ, ਬੋਲੇ—ਰਾਮ ਸਿੰਘ! ਆਹ ਚਾ ਲੈ ਖੇਸ ਤੇ ਲੈ ਚਲ ਸਾਡੇ ਨਾਲ। ਇਹ ਤੁਸਾਡੀ ਮਾਤਾ ਨੇ ਗੁਰੂ ਗੁਰੂ ਜਪਕੇ ਤਜਾਰ ਕੀਤਾ ਹੈ, ਇਹ ਭੇਟ ਦਰ ਪ੍ਰਵਾਨ ਹੋਈ ਹੈ।

ਐਉਂ ਤਾਰਦੇ, ਠਾਰਦੇ, ਅਪਨਾਉਂਦੇ ਗ੍ਰੀਬ ਨਿਵਾਜ ਜੀ ਠੰਢੇ, ਸੁਹਾਵੇ, ਸੋਹਣੇ ਸਤਿਗੁਰੂ ਜੀ 'ਦੇਸਾਂ' ਦੇ ਘਰੋਂ ਟੁਰਕੇ ਫੇਰ ਬਾਹਰਲੇ ਕੋਖਾਂ ਦੇ ਕੁੱਲੇ ਵਲ ਆ ਗਏ।

—o—

ਸੂਚਨਾ—ਏਹ ਕੌਤਕ ਵਰਤਾਕੇ ਗੁਰੂ ਜੀ ਬਠਿੰਡੇ ਗਏ ਤੇ ਕਿਲੇ ਵਿਚ ਇਕ ਉਚੇ ਟਿਕਾਣੇ ਡੇਰਾ ਕੀਤਾ ਜਿਥੇ ਅਜੇ ਮੰਦਰ ਹੈ। ਆਖਦੇ ਹਨ ਕਿ ਕਿਲੇ ਵਿਚੋਂ ਕੋਈ ਕਾਲਾ ਦੇਓ ਨਾਮੇਂ ਦੁਖਦਾਤਾ ਦੂਰ ਕੀਤਾ। ਏਥੇ ਬੀ ਬੜਾ ਹੀ ਪ੍ਰਚਾਰ ਹੋਇਆ; ਸੰਗਤਾਂ ਟੁਟਕੇ ਆਈਆਂ। ਮਾਈ ਭਾਗੋ ਨੂੰ ਜੋ ਅਪਨੇ ਉਚੇ ਰੰਗਾਂ ਵਿੱਚ ਰੰਹਦੀ ਸੀ ਤੇ ਕੱਪੜੇ ਲੱਤੇ ਬੀ ਪਹਨਣੋਂ ਰਹ ਚੁਕੀ ਸੀ, ਸਤਿਗੁਰਾਂ ਦੀ ਆਗਿਆ ਹੋਈ ਕਿ ਬਸਤ੍ਰ ਪਹਨੋ, ਸੋ ਗਲ ਲੰਮਾ ਚੋਲਾ ਤੇ ਕੱਛਾ ਸਿਰ ਦਸਤਾਰਾ, ਮੋਢੇ ਚਾਦਰਾ* ਧਾਰਨ ਕਰਕੇ ਮਰਦਾਵੇਂ ਵੇਸ ਵਿਚ ਰਹਨ ਲਗੀ। ਮਾਈ ਦੀਆਂ ਚੜ੍ਹਦੀਆਂ ਕਲਾਂ ਉਨਮਨ

*ਤੇੜ ਕਛਹਿਰਾ, ਸਿਰ ਦਸਤਾਰਾ ਤੇ ਗਲ ਚਾਦਰ ਦਾ ਗਿਲਤੀ ਬੀ ਮਾਈ ਦੀ ਪੁਸ਼ਾਕ ਹੁੰਦੀ ਸੀ।

ਸਮਾਧੀਆਂ, ਬੰਦਗੀ ਦੇ ਰੰਗ ਭਾਵੇ ਪ੍ਰਭਾਵ ਵਾਲੇ ਸੇ ਇਸਤਰਾਂ ਭਾਈ ਦਿਆਲ ਦਾ ਅੰਮ੍ਰਿਤ ਛੱਕਣਾ ਤੇ ਹੋਰ ਅਨੇਕ ਕੌਤਕ ਵਰਤੇ। ਸਤਿਗੁਰਾਂ ਨੇ ਕਈ ਦਿਨ ਮਗਰੋਂ ਫੇਰ ਇੱਥੋਂ ਟੁਰਕੇ ਸਰਕਾਰੀ ਲੱਖੀ ਜੰਗਲ* ਦੇ ਵਿਚ ਦੀ ਹੁੰਦੇ ਰਾਤ ਰਸਤੇ ਗੁਜ਼ਾਰਦੇ ਫੇਰ ਦਮਦਮੇ ( ਤਲਵੰਡੀ ਸਾਬੋ )ਆ ਗਏ। ਏਥੇ ਕਈ ਕੌਤਕ ਵਰਤੇ, ਔੜ ਲੱਗੀ ਤੇ ਮੀਂਹ ਵਸਾਇਆ । ਤਪਾਲੀ ਪਈ ਤਾਂ ਅੰਮ੍ਰਿਤਦਾਨ ਦੇਕੇ ਦੂਰ ਕੀਤੀ, ਇਨ੍ਹੀਂ ਦਿਨੀਂ ਡੱਲੇ ਵੱਲ ਸਰਹੰਦ ਦੇ ਨਵਾਬ ਦਾ ਪਰਵਾਨਾ ਆਇਆ ਕਿ ਗੁਰੂ ਜੀ ਨੂੰ ਸਾਡੇ ਹਵਾਲੇ ਕਰਦੇ, ਯਾ ਬਹੁ ਦੱਸ ਅਸੀਂ ਆਕੇ ਲੈ ਜਾਈਏ । ਡੱਲੇ ਨੇ ਜਵਾਬ ਘੱਲਿਆ ਕਿ ਗੁਰੂ ਜੀ ਮੇਰੀ ਜਾਨ ਦੇ ਨਾਲ ਹਨ, ਜੇ ਆਪ ਜੰਗ ਕਰਨ ਆਓ ਤਾਂ ਆਓ।ਇਨ੍ਹਾਂ ਰੇਤ ਥਲਿਆਂ ਵਿਚ ਮੈਂ ਤੇ ਗੁਰੂ ਤੁਹਾਡੇ ਹੱਥ ਨਹੀਂ ਆ ਸਕਦੇ। ਡੱਲੇ ਦਾ ਪ੍ਰੇਮ ਇੰਨਾਂ ਵਧ ਗਿਆ ਸੀ ਕਿ ਅਪਨਾ ਤਨ,ਮਨ ਤੇ ਧਨ ਬੀ ਸਮਝਦਾ ਸੀ ਕਿ ਗੁਰਾਂ ਤੋਂ ਵਾਰ ਦਿਆਂ। ਅੰਮ੍ਰਿਤ ਛੱਕਣ ਦੀ ਅਜੇ ਕਸਰ ਸੀ, ਜੀਕੂੰ ਡੱਲੇ ਦਾ ਮਨ ਅੰਮ੍ਰਿਤ ਤੇ ਨਿਸਚੇਵਾਨ ਹੋਇਆ,ਅਗਲੇ ਪ੍ਰਸੰਗ ਵਿਚ ਹੈ:-

—o—

# ੬੨. ਕਲਗੀਆਂ ਵਾਲੇ ਦੇ ਰੰਗ†

[੧. ਕਰਾਮਾਤ]

ਛਤਿਆਣੇ ਦੀ ਟਿੱਬੀ ਦਾ ਸੱਯਦ ਇਬ੍ਰਾਹੀਮ ਵਿਦਵਾਨ, ਤਪੀ, ਰਜਾਸ਼ਤੀ ਜਦ ਸਿੰਘ ਸਜ ਗਿਆ ਤਦ ਉਸਦੀ ਆਤਮਾਂ ਦੀ ਠੰਢ ਨੇ ਤੇ ਟਿਕਾਉ ਨੇ ਤੇ ਬ੍ਰਹਮਾਨੰਦ ਨੇ ਜੋ ਪ੍ਰਾਪਤ ਹੋਇਆ ਉਸਨੂੰ ਸਤਿਗੁਰ ਦਾ ਹੋਰ ਭੌਰਾ ਬਣਾ ਦਿੱਤਾ ਤੇ ਇੰਨਾਂ ਪ੍ਰੇਮਾਤੁਰ ਕੀਤਾ ਕਿ ਡੇਰਾ ਟਿਕਾਣਾ ਸੇਵਕੀ ਪਿਆਰੇ ਸਭ ਛੱਡਕੇ ਸਤਗੁਰ ਦੇ ਨਾਲ ਹੋ ਟੁਰਿਆ ਤੇ ਸਦਾ ਚਰਨ ਸ਼ਰਨ ਰਹਣ ਦੀ ਠਾਣਕੇ ਸੇਵਾ ਵਿੱਚ ਰਹ ਪਿਆ । ਸਤਿਗੁਰ ਜੀ ਕਈ ਪਿੰਡ ਹੁੰਦੇ ਹੋਏ ਉਸ ਟਿਕਾਣੇ ਆ ਟਿਕੇ ਸਨ ਕਿ ਜਿਸਨੂੰ ਆਪ ਨੇ ਦਮਦਮਾਂ ਆਖਿਆ ਤੇ ਚੋਖੇ ਮਹੀਨੇ ਨਿਵਾਸ ਰੱਖਿਆ, ਇਸਦੇ ਸਮਾਚਾਰ ਪਿਛੇ ਆ ਚੁਕੇ ਹਨ । ਇਥੇ ਇਕ ਦਿਨ ਅਜਮੇਰ ਸਿੰਘ ਜੀ ਤੇ ਦਾਨਾ ਸਿੰਘ ਜੀ ਏਕਾਂਤ ਬੈਠੇ ਉਸ ਸਰ ਦੇ ਕਿਨਾਰੇ ਵਾਰਤਾਲਾਪ ਕਰ ਰਹੇ ਸਨ ਕਿ ਜਿਸ

*ਸਰਕਾਰੀ ਦਫਤ੍ਰਾਂ ਵਿਚ ਏਹ ਇਲਾਕਾ ਤਦੋਂ ਲੱਖੀ ਜੰਗਲ ਲਿਖੀਂਦਾ ਸੀ, ਪਰ ਗੁਰੂ ਜੀ ਨੇ ਜਿਸਨੂੰ ਲੱਖੀ ਜੰਗਲ ਕਿਹਾ ਹੈ ਉਹ ਪਿੱਛੇ ਆ ਚੁਕਾ ਹੈ।

†ਇਹ ਪ੍ਰਸੰਗ ਸੰ: ਨਾ: ੪੫੧ ਨੂੰ ਗੁਰਪੁਰਬ ਸਪਤਮੀ ਦੇ ਸਮੇਂ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।

ਵਿੱਚ ਇਕ ਦਿਨ ਸਤਿਗੁਰਾਂ ਨੇ ਲਿੱਖਣਾਂ ਘੜ ਘੜ ਸੁਟੀਆਂ ਤੇ ਆਖਿਆ:— "ਲਿੱਖਣ ਸਰ" "ਏਥੇ ਬੜੇ ਲਿਖਾਰ ਹੋਣਗੇ"।ਅਜਮੇਰ ਸਿੰਘ ਤੇ ਦਾਨਾ ਸਿੰਘ ਜੀ ਦੇ ਪਾਸ ਰਾਇ ਡੱਲਾ ਆਕੇ ਬੈਠ ਗਿਆ ਤੇ ਆਖਣ ਲੱਗਾ:—

ਖਾਲਸਾ ਜੀ ! ਮੈਂ ਜੰਗਲ ਵਾਸੀ ਆਦਮੀ ਹਾਂ, ਸਤਗੁਰ ਦਾ ਪ੍ਰੇਮੀ ਹਾਂ, ਬਹੁਤ ਦਿਨਾਂ ਤੋਂ ਅੰਗ ਸੰਗ ਹਾਂ,ਸਤਗੁਰ ਰੀਝੇ, ਤ੍ਰੁੱਠੇ ਭੀ ਮੇਰੇ ਉੱਤੇ ਅੱਤ ਹਨ, ਮੈਂ ਉਹਨਾਂ ਨੂੰ ਕਰਾਮਾਤ ਦਾ ਸਾਹਿਬ ਮੰਨਦਾ ਬੀ ਹਾਂ, ਅੱਖੀਂ ਕਰਾਮਾਤ ਵੇਖ ਚੁੱਕਾ ਹਾਂ,ਔੜ ਲੱਗ ਜਾਣ ਤੇ ਮੈਂ ਬੇਨਤੀ ਕੀਤੀ ਕਿ ਮੀਂਹ ਵੱਸੇ, ਤਦ ਪੈਹਲੇ ਤਾਂ ਰਜ਼ਾ ਦਾ ਉਪਦੇਸ਼ ਕਰਦੇ ਰਹੇ, ਪਰ ਜਦ ਮੈਂ ਖਹੜਾ ਕਰ ਲੀਤਾ ਤਾਂ ਬਿਰਦ-ਪਾਲ ਆਖਣ ਲੱਗੇ:—ਡੱਲਿਆ ! ਕੁਦਰਤ ਜੜ੍ਹ ਹੈ, ਜੀਵਨ ਚੇਤਨ ਹੈ, ਚੇਤਨ ਜੜ੍ਹ ਪਰ ਭਾਰੂ ਹੈ, ਇਸ ਜੜ੍ਹ ਕੁਦਰਤ ਨੂੰ ਹੁਕਮ ਦੇਹ ਕਿ ਮੀਂਹ ਪਾਵੇ। ਮੈਂ ਕਿਹਾ: ਪਾਤਸ਼ਾਹ ! ਮੈਂ ਨਿਰਬਲ ਕੀਹ ਜਾਣਾਂ?ਆਪਦੇ ਹੁਕਮ ਵਿੱਚ ਸਾਰਾ ਕੁਛ ਹੈ, ਮੇਹਰ ਕਰੋ? ਕਹਣ ਲੱਗੇ,ਰਜ਼ਾ ਹੈ ਮੀਂਹ ਵੱਸੇ, ਸੋ ਵੱਸੇਗਾ, ਕੁਦਰਤ ਭੈ ਵਿਚ ਹੈ, ਸਚ ਦੀ ਵੇਗਾਰ ਕੱਢੇਗੀ। ਸੋ ਠੀਕ ਬਰਖਾ ਹੋਈ ਤੇ ਬਰਖਾ ਹੋਈ। ਹੁਣ ਜਦ ਤਪਾਲੀ ਪੈ ਗਈ ਹੈ, ਤਾਂ ਮੈਂ ਅਰਜ਼ ਕੀਤੀ ਪਾਤਸ਼ਾਹ ! ਮੇਹਰ ਕਰੋ। ਤਾਂ ਹੁਕਮ ਹੋਯਾ ਜੋ ਅੰਮ੍ਰਿਤ ਛਕੇ ਸੋ ਰਾਜ਼ੀ। ਹੁਣ ਅੰਮ੍ਰਿਤ ਤਿਆਰ ਰੈਂਹਦਾ ਹੈ, ਜੋ ਛਕਦਾ ਹੈ ਨਾਲੇ ਤਾਂ ਪਿੰਡੇ ਦਾ ਤਾਪ ਉਤਰ ਜਾਂਦਾ ਹੈ, ਨਾਲੇ ਮਨ ਦਾ ਤਾਪ ਤ੍ਰੁਟ ਜਾਂਦਾ ਹੈ । ਇਹ ਕੀ ਗੱਲ ਹੋਈ?

ਦਾਨਾ ਸਿੰਘ—ਤੁਹਾਡਾ ਕੀ ਮਤਲਬ ਹੈ ਕਿ ਇਹ ਕੁਛ ਕੋਈ ਭੁਲ ਭੁਲਾਵਾ ਹੈ?

ਡੱਲਾ—ਮੇਰਾ ਅੰਦਰ ਬਾਹਰ ਸੜੇ ਜੇ ਮੇਰੇ ਅੰਦਰ ਸਾਹਿਬ ਸਤਗੁਰੂ ਗੋਬਿੰਦ ਸਿੰਘ ਜੀ ਦੇ ਕਰਾਮਾਤੀ ਹੋਣ ਵਿੱਚ ਸ਼ੱਕ ਹੋਵੇ ਤਾਂ, ਮੈਨੂੰ ਪੱਕਾ ਭਰੋਸਾ ਅਰ ਅੱਖੀਂ ਡਿੱਠਾ ਤੇ ਹੱਡੀਂ ਵਰਤਿਆ ਭਰੋਸਾ ਹੈ। ਮੇਰੀ ਬੇਨਤੀ ਇਹ ਹੈ ਕਿ ਇਹ ਕਿਸਤਰਾਂ ਹੁੰਦਾ ਹੈ ਕਿ ਉਨ੍ਹਾਂ ਦੇ ਕਹਣ ਨਾਲ ਉਹ ਕੁਛ ਹੋ ਜਾਂਦਾ ਹੈ, ਜੋ ਕੁਛ ਕਿ ਹੋਣਾ ਔਖਾ ਦੀਂਹਦਾ ਹੈ ? ਗੱਲ ਕੀ ਹੈ ? ਹੈ ਤਾਂ ਸੱਚ, ਪਰ ਹੈ ਕਿਵੇਂ ?

ਅਜਮੇਰ ਸਿੰਘ—ਡੱਲਿਆ! ਜਦ ਤੇਰੇ ਹੱਥ ਵਿਚ ਦੇਵੀਏ ਖਿੱਦੂ ਤੇ ਆਖੀਏ ਪੁਜਾ ਦੇਹ ਦਸਾਂ ਕੁ ਗਜ਼ਾਂ ਦੇ ਉੱਤੇ; ਤੂੰ ਦਸ ਬਾਰਾਂ ਗਜ਼ ਟੁਰਕੇ ਉਸਨੂੰ ਛੋੜਨ ਤਾਂ ਨਹੀਂ ਜਾਂਦਾ, ਓਥੋਂ ਹੀ ਰੇੜ੍ਹ ਦੇਂਦਾ ਹੈਂ, ਖਿੱਦੂ ਰਿੜ੍ਹਕੇ ਦੂਰ ਚਲਾ ਜਾਂਦਾ ਹੈ। ਚਾਹੀਦਾ ਇਹ ਸੀ ਕਿ ਖਿੱਦੂ ਤੇਰੇ ਹਥ ਨਾਲ ਧੱਕਿਆ ਤਦ ਤੱਕ ਰਿੜ੍ਹਦਾ ਜਦ ਤਕ ਕਿ ਤੇਰਾ ਹਥ ਖਿੱਦੂ ਦੇ ਨਾਲ ਲੱਗਾ ਉਸਨੂੰ ਰੇੜ੍ਹੀ ਜਾਂਦਾ, ਤੂੰ ਹੱਥ ਛੱਡ ਦੇੱਤਾ ਖਿੱਦੂ ਆਪੇ ਕੀਕੂੰ ਰਿੜ੍ਹਦਾ ਚਲਾ ਗਿਆ ? ਦੇਖ ਗੱਡ ਤਦ ਤਕ ਤੁਰਦੀ ਹੈ ਜਦ ਤਕ ਬੈਲ ਧੂਈ ਜਾਂਦੇ ਹਨ। ਪੰਡ ਤਦ ਤਕ ਖੇਤ ਤੋਂ ਘਰ ਵਲ ਨੂੰ ਤੁਰੀ ਆਉਂਦੀ ਹੈ, ਜਦ ਤਕ ਪਾਂਡੀ ਸਿਰ ਤੇ ਚਾਈ ਟੁਰਿਆ ਰੈਂਹਦਾ ਹੈ, ਨਾਂ ਬੈਲਾਂ ਦੇ ਲੱਗ ਕੇ ਖਿੱਚੇ ਬਿਨਾਂ ਗੱਡੀ, ਨਾਂ ਪਾਂਡੀ ਦੇ ਸਿਰ ਡਾਹ ਚੁੱਕ ਕੇ ਤੁਰੇ ਬਿਨਾਂ ਪੰਡ ਇਕ ਥਾਂ ਤੋਂ ਦੂਸਰੀ ਥਾਂ ਜਾ ਸਕੇ, ਪਰ ਤੇਰਾ ਖਿੱਦੂ ਆਪੇ ਰਿੜ੍ਹਕੇ ਟਿਕਾਣੇ ਪੁੱਜ ਗਿਆ, ਇਹ ਕੋਈ ਕਰਾਮਾਤ ਹੈ ਕਿ ਨਹੀਂ ?

ਡੱਲਾ—ਇਹ ਕਾਹਦੀ ਕਰਾਮਤ ਹੈ? ਸਭ ਕੋਈ ਕਰ ਲੈਂਦਾ ਹੈ।

ਅਜਮੇਰ ਸਿੰਘ—ਕਰਾਮਤ ਕਰਾਮਤ ਹੈ,ਚਾਹੇ ਇਕ ਕਰ ਸਕੇ ਚਾਹੇ ਸਭ ਕੋਈ। ਕਰਾਮਤ ਹੈ ਕਿ ਨਹੀਂ?

ਡੱਲਾ—ਉਹ ਕਾਹਦੀ ਕਰਾਮਤ ਹੈ ਜੋ ਰੋਜ਼ ਵਰਤਦੀ ਹੈ, ਸਭ ਕੋਈ ਕਰਦਾ ਹੈ ਤੇ ਰੋਜ਼ ਹੋਣ ਕਰਕੇ ਅਚਰਜ ਕੋਈ ਨਹੀਂ ਹੋਂਦਾ।

ਅਜਮੇਰ ਸਿੰਘ—ਫੇਰ ਕਰਾਮਤ ਅਚ-ਰਜ ਕਰਨ ਵਾਲੀ ਗੱਲ ਨੂੰ ਸਮਝਦਾ ਹੈਂ? ਅਚਰਜ ਤਾਂ ਮਦਾਰੀ ਦੇ ਤਮਾਸ਼ੇ ਵਾਲੇ ਭੀ ਕਰ ਲੈਂਦੇ ਹਨ, ਪਰ ਤੂੰ ਜਾਣਦਾ ਹੈਂ ਕਿ ਓਹ ਸਾਰੀ ਚਾਲਾਕੀ ਤੇ ਹੱਥਨਾਟਕ ਹੈ ਤੇ ਤੂੰ ਜਾਣਦਾ ਹੈਂ ਕਿ ਕਰਾਮਤਸੱਚਹੈ।

ਡੱਲਾ—(ਘਬਰਾਕੇ) ਠੀਕ ਆਹਦੇ ਹੋ, ਪਰ ਮੈਨੂੰ ਦੱਸੋ ਨਾਂ ਫੇਰ ਹੈ ਕੀ?

ਅਜਮੇਰ ਸਿੰਘ—ਪਹਲੇ ਤੁਸੀ ਦੱਸੋ ਕਿ ਖਿੱਧੂ ਦਾ ਆਪੇ ਪੁੱਜ ਪੈਣਾ ਕਰਾਮਤ ਹੈ ਕਿ ਨਹੀਂ?

ਡੱਲਾ—ਇਹ ਓਸਤਰਾਂ ਦੀ ਕਰਾਮਤ ਨਹੀਂ, ਜਿਸਤਰਾਂ ਦੀ ਮੈਂ ਪੁਛਦਾ ਹਾਂ।

ਅਜਮੇਰ ਸਿੰਘ—ਪਰ ਹੈ ਕਰਾਮਤ?

ਡੱਲਾ—ਲੱਗਦੀ ਤਾਂ ਹੈ।

ਅਜਮੇਰ ਸਿੰਘ—ਕਦੇ ਤੇਰੇ ਘਰ ਦੇ ਬੂਹੇ ਕਿਸੇ ਦੇ ਹੱਥਾਂ ਨਾਲ ਯਾ ਕਿਸੇ ਹੁਝ ਆਦਕ ਸਰੀਰਕ ਧੱਕੇ ਦਿੱਤੇ ਬਿਨਾਂ ਖੁੱਲ੍ਹੇ ਹਨ? ਕਦੇ ਬੂਹੇ ਆਪ ਸਰੀਰਕ ਵਸੀਲੇ ਨਾਲ ਭੀੜੇ ਬਿਨਾਂ ਬੰਦਹੋਏਹਨ?

ਡੱਲਾ—ਨਹੀਂ ਜੀ।

ਅਜਮੇਰ ਸਿੰਘ—ਕਦੇ ਤੇਰੀ ਮਰਜ਼ੀ ਮਾਤ੍ਰ ਨਾਲ ਘਰ ਦੇ ਬੂਹੇ ਖੁਲ੍ਹੇ ਯਾ ਬੰਦ ਹੋਏ ਹਨ? ਤੂੰ ਚਾਹਿਆ ਹੋਵੇ ਕਿ ਬੂਹਾ ਬੰਦ ਹੋ ਜਾਏ ਤਾਂ ਬੰਦ ਹੋ ਗਿਆ ਹੋਵੇ, ਤੂੰ ਚਾਹਿਆ ਹੋਵੇ ਕਿ ਬੂਹਾ ਖੁਲ੍ਹ ਜਾਵੇ ਤਾਂ ਖੁਲ੍ਹ ਗਿਆ ਹੋਵੇ?

ਡੱਲਾ—ਕਦੇ ਨਹੀਂ, ਕੋਈ ਖੋਹਲੇ ਭੀੜੇ ਤਾਂ ਖੁਲ੍ਹਦੇ ਭਿੜਦੇ ਹਨ, ਮੇਰੀ ਮਰਜ਼ੀ ਮਾਤ੍ਰ ਨਾਲ ਤਾਂ ਨਹੀਂ ਖੁਲ੍ਹਦੇ ਮਿਟਦੇ।

ਅਜਮੇਰ ਸਿੰਘ—ਪਰ ਸਵੇਰ ਨੂੰ ਜਦ ਤੂੰ ਜਾਗਦਾ ਹੈਂ ਤਾਂ ਤੇਰੀਆਂ ਅੱਖਾਂ ਦੇ ਬੂਹੇ,ਜਿਨ੍ਹਾਂ ਨੂੰ ਅੱਖਾਂ ਦੇ ਛੱਪਰ ਆਖਦੇ ਹਨ, ਕਿਸਤਰਾਂ ਖੁਲ੍ਹਦੇ ਹਨ? ਕੀ ਤੂੰ ਉਹਨਾਂ ਨੂੰ ਆਪਣੇ ਹੱਥਾਂ ਨਾਲ ਖੋਹਲਦਾ ਹੈਂ ਯਾ ਕੋਈ ਤੇਰੇ ਲਈ ਉਹਨਾਂ ਨੂੰ ਖੋਹਲਦਾ ਹੈ?

ਡੱਲਾ—(ਘਬਰਾ ਕੇ) ਨਹੀਂ, ਓਹ ਆਪੇ ਖੁਲ੍ਹ ਜਾਂਦੇ ਹਨ।

ਅਜਮੇਰ ਸਿੰਘ—ਘਬਰਾਓ ਨਹੀਂ, ਸੋਚੋ, ਕੰਘੀ ਮਾਰੋ ਮਨ ਵਿਚ! ਅੱਖਾਂ ਦੇ ਛੱਪਰ ਆਪੇ ਨਹੀਂ ਖੁਲ੍ਹਦੇ,ਤੁਸੀ ਅੰਦਰੋਂ ਚਾਹੁੰਦੇ ਹੋ ਕਿ ਖੁਲ੍ਹ ਜਾਣ, ਓਹ ਖੁਲ੍ਹ ਜਾਂਦੇ ਹਨ, ਤੁਸੀ ਇੱਛਾ ਕਰਦੇ ਹੋ ਓਹ ਬਦ ਹੋ ਜਾਣ, ਓਹ ਬੰਦ ਹੋ ਜਾਂਦੇ ਹਨ! ਕੇਵਲ ਤੁਹਾਡੀ ਇੱਛਾ ਨਾਲ, ਨਿਰਾ ਤੁਹਾਡੇ ਚਾਹੁਣ ਨਾਲ ਅੱਖਾਂ ਦੇ ਬੂਹੇ ਖੁਲ੍ਹ ਮਿਟ ਜਾਂਦੇ ਹਨ, ਕਿਸੇ ਸਰੀਰਕ ਵਸੀਲੇ ਦੀ ਲੋੜ ਨਹੀਂ ਪੈਂਦੀ।

ਡੱਲਾ—ਇਹ ਤਾਂ ਇਉਂ ਹੀ ਹੁੰਦਾ ਹੈ।

ਅਜਮੇਰ ਸਿੰਘ—ਕੀ ਇਹ ਕਰਾਮਤ ਨਹੀਂ?

ਡੱਲਾ—ਹੈ ਤਾਂ ਅਚਰਜ, ਪਰ ਰੋਜ਼ ਵਰਤਦਾ ਹੈ ਤੇ ਸਭ ਕੋਈ ਕਰ ਸਕਦਾ ਹੈ, ਇਸ ਕਰਕੇ ਕਦੇ ਧਿਆਨਿਆਂ ਨਹੀਂ ਕਿ ਕਿਵੇਂ ਨਿਰਾ ਚਾਹੁਣ ਮਾਤ੍ਰ ਨਾਲ ਸਰੀਰ ਦੇ ਦਰਵਾਜ਼ੇ ਖੁਲ੍ਹ ਮਿਟ ਜਾਂਦੇ ਹਨ।

ਅਜਮੇਰ ਸਿੰਘ—ਜਦੋਂ ਤੁਸੀ ਇਕ ਪਿੰਡ ਤੋਂ ਦੂਏ ਪਿੰਡ ਚਲੇ ਜਾਂਦੇ ਹੋ ਤਾਂ ਤੁਸੀ ਪਹਲਾਂ ਚਾਹੁੰਦੇ ਹੋ ਕਿ ਫਲਾਣੇ ਥਾਂ ਚੱਲੀਏ, ਫੇਰ ਚਾਹੁੰਦੇ ਹੋ ਕਿ ਟੁਰੀਏ,ਫੇਰ ਚਾਹੁੰਦੇ ਹੋ ਕਿ ਲੱਤ ਇਕ ਅੱਗੇ ਹੋਵੇ ਤੇ ਦੂਈ ਪਿੱਛੇ। ਫੇਰ ਪਿਛਲੀ ਅੱਗੇ ਜਾ ਪਵੇ ਤੇ ਫੇਰ ਜੋ ਪਿੱਛੇ ਰਹ ਗਈ ਹੈ ਓਹ ਉਸਤੋਂ ਅੱਗੇ ਜਾ ਪਵੇ ਤੇ ਐਉਂ ਚਾਹੀ ਜਾਂਦੇ ਹੋ ਤਾਂ ਵੇਖੋ ਅਚਰਜ, ਬਿਨਾਂ ਹਿਲਾਏ, ਬਿਨਾਂ ਚੁਕੇ, ਬਿਨਾਂ ਧੱਕਾ ਦਿਤੇ ਆਪੇ ਨਿਰਾ ਚਾਹੁਣ ਮਾਤ੍ਰ ਨਾਲ ਲੱਤਾਂ ਟੁਰੀ ਜਾਂਦੀਆਂ ਹਨ, ਡੱਲਿਆ! ਕੀ ਇਹ ਕਰਾਮਤ ਨਹੀਂ ?

ਡੱਲਾ—(ਹੋਰ ਅਚਰਜ ਹੋਕੇ) ਕਦੇ ਗਉਲਿਆ ਨਹੀਂ ਸੀ। ਹੈ ਤਾਂ ਕਰਾਮਾਤ ਵਾਂਙ ਹੀ, ਪਰ ਸਭ ਕੋਈ ਕਰਦਾ ਹੈ, ਤੇ ਰੋਜ ਹੁੰਦਾ ਹੈ। ਕਦੇ ਅਚਰਜ ਨਹੀਂ ਹੋਈਦਾ।

ਅਜਮੇਰ ਸਿੰਘ—ਡੱਲਿਆ! ਤੂੰ ਰਾਜਾ ਹੈਂ, ਤੇਰਾ ਰਾਜ ਭਾਵੇਂ ਥੋੜਾ ਹੈ, ਪਰ ਅਪਨਾ ਰਾਜ ਹੈ। ਤੂੰ ਫੇਰ ਸਿਪਾਹੀ ਰਾਜਾ ਹੈਂ। ਕਦੇ ਸਵਾਰੀ ਘੋੜੇ ਦੀ ਕੀਤੀ ਆ ?

ਡੱਲਾ—(ਮੁਸਕ੍ਰਾਕੇ) ਹੋਰ ਕੰਮ ਹੀ ਕੀਹ ਹੈ ?

ਅਜਮੇਰ ਸਿੰਘ—ਚੇਤਾ ਕਰਕੇ ਤੇ ਗਹੁ ਕਰਕੇ ਦੱਸੀਂ ਕਿ ਨਿੱਤ ਘੋੜਾ ਤੇਰੀ ਰਾਸ ਦੇ ਇਸ਼ਾਰੇ ਚਲਦਾ ਹੈ, ਕਦੇ ਡਿੱਠਾ ਹਈ? ਕਦੇ ਇਕ ਅਧ ਵੇਰ ਐਸਾ ਵਰਤਿਆ ਹੈ ਕਿ ਤੂੰ ਘੋੜੇ ਤੇ ਚੜ੍ਹਕੇ ਕਿਸੇ ਨਵੇਂ ਟਿਕਾਣੇ ਨੂੰ ਟੁਰਿਆ ਹੈਂ,ਜਿੱਥੇ ਅੱਗੇ ਘੋੜਾ ਕਦੇ ਨਹੀਂ ਗਿਆ, ਫੇਰ ਜਿਥੋਂ ਤੂੰ ਕਿਤੇ ਰਸਤੇ ਤੋਂ ਸੱਜੇ ਖੱਬੇ ਰਾਸ ਮੋੜਕੇ ਟਿਕਾਣੇ ਦੀ ਸੇਧ ਕਰਨੀ ਸੀ,ਤੂੰ ਰਾਸ ਨਹੀਂ ਮੋੜੀ,ਪਰ ਚਿੱਤ ਵਿਚ ਓਥੇ ਪਹੁੰਚਣ ਦੀ ਤੀਖਣਤਾ ਯਾ ਕਾਹਲੀ ਤੈਨੂੰ ਉਸ ਥਾਂ ਦੇ ਧਯਾਨ ਵਿਚ ਗਰਕ ਕਰ ਰਹੀ ਹੈ, ਤੇ ਤੂੰ ਉਸ ਗਰਕਾਉ ਵਿੱਚ ਘੋੜੇ ਨੂੰ ਰਾਸ ਦਾ ਇਸ਼ਾਰਾ ਦੇਣਾ ਬੀ ਭੁਲ ਗਿਆ ਹੈਂ। ਪਰ ਵੇਖੋ ਉਸ ਮੋੜ ਤੇ ਜਿੱਥੋਂ ਤੂੰ ਰਾਸ ਮੋੜਨੀ ਸੀ, ਘੋੜਾ ਆਪੇ ਅਝੱਕ ਗਿਆ ਹੈ,ਖੜੋ ਗਿਆ ਹੈ,ਯਾ ਤੁਹਾਡੇ ਮਨਚਾਹੇ ਰਸਤੇ ਵਲ ਮੁੜ ਪਿਆ ਹੈ,ਆਪੇ ਬਿਨਾਂ ਰਾਸ ਦੇ ਤਣੁਕੇ ਦਿੱਤੇ ਦੇ। ਇਹ ਵਾਕਿਆ ਰੋਜ ਨਹੀਂ ਹੁੰਦੇ ਤੇ ਹਰੇਕ ਨਾਲ ਨਹੀਂ ਵਾਪਰਦੇ, ਪਰ ਕਦੇ ਕਦੇ ਕਿਸੇ ਅਸਵਾਰ ਨੇ ਐਸਾ ਡਿੱਠਾ ਹੈ ਯਾ ਕਿਸੇ ਨਾਲ ਵਰਤਿਆ ਹੈ। ਕੀ ਕਦੇ ਤੇਰੇ ਨਾਲ ਬੀ ਐਸਾ ਵਰਤਿਆ ਹੈ?

ਡੱਲਾ—ਹਾਂ, ਇਕ ਦੋ ਵਾਰੀ ਐਸਾ ਹੋਇਆ ਹੈ, ਮੈਂ ਕਿਸੇ ਔਕੜ ਦੇ ਕੰਮ ਉਸ ਕੰਮ ਦੇ ਧਿਆਨ ਵਿੱਚ ਗਰਕ ਜਾ ਰਿਹਾ ਸਾਂ ਤੇ ਇੰਨਾਂ ਤ੍ਰਿਖਾ ਤੇ ਜ਼ੋਰਦਾਰ ਅੰਦਰੋਂ ਉਸ ਪਾਸੇ ਡੁਬ ਰਿਹਾ ਸਾਂ ਕਿ ਰਾਸ ਨਹੀਂ ਮੋੜੀ, ਪਰ ਮੇਰੀ ਹੈਰਾਨੀ! ਤਦੇ ਹੀ ਮੈਨੂੰ ਪਤਾ ਲਗਾ ਜਾਂ ਘੋੜਾ ਬੂਹੇ ਅਗੇ ਜਾ ਖੜੋਤਾ, ਜਿਥੇ ਅਗੇ ਓਹ ਕਦੇ ਨਹੀਂ ਸੀ ਗਿਆ। ਹਾਂ, ਸਾਈਂ ਜੀਵੇ ਸਾਈਂ ਲੋਕ ਜੀ! ਇਹ ਗੱਲ ਉੱਪਲੀਆਂ ਤੋਂ ਬੀ ਅਸਚਰਜ ਕਰਨ ਵਾਲੀ ਹੈ, ਪਰ ਇਹ ਬਹੁਤ ਘਟ ਵਰਤੋਂ ਵਿਚ ਕਦੇ ਕਦੇ ਹੋਣ ਵਾਲੀ ਹੈ।

ਅਜਮੇਰ ਸਿੰਘ—ਕੀ ਇਹ ਕਰਾਮਾਤ ਨਹੀਂ ?

ਡੱਲਾ—ਹੋਊ,ਪਰ ਮੇਰੀ ਕਰਨ ਦੀ ਤਾਂ ਨਹੀਂ ਨਾਂ, ਨਾਂ ਮੈਂ ਆਪ ਕਰ ਸਕਦਾ ਹਾਂ, ਆਪੇ ਕਦੇ ਹੋ ਜਾਂਦੀ ਹੈ।

ਅਜ: ਸਿੰ:—ਹੋ ਤਾਂ ਜਾਂਦੀ ਹੈ ਨਾਂ। ਹੈ ਅਚਰਜ, ਪਰ ਐਸੀ ਹੈ ਜੋ ਵਰਤਦੀ ਹੈ ਤੇ ਆਮ ਆਦਮੀ ਸਮਝਦੇ ਹਨ ਕਿ ਵਰ-

ਤਦੀ ਹੈ ਤੇ ਹੈ ਓਸੇ ਤਰਾਂ ਦੀ ਜਿਸਤਰਾਂ ਦੀ ਕਰਾਮਤ ਹੁੰਦੀ ਹੈ।

ਡੱਲਾ—ਠੀਕ ਹੈ, ਪਰ ਸਤਿਗੁਰ ਤਾਂ ਬੀਮਾਰੀ ਉਤਾਰ ਦੇਂਦੇ ਹਨ।

ਅਜ: ਸਿੰ:-ਤੂੰ ਭੀ ਕਈਵਾਰ ਬੀਮਾਰੀ ਉਤਾਰੀ ਹੋਊ। ਕੀ ਕਦੇ ਤੇਰੇ ਕਿਸੇ ਬੱਚੇ ਨੂੰ ਹਿਚਕੀ ਲਗੀ ਹੈ?

ਡੱਲਾ—ਕਈ ਵੇਰ।

ਅਜ: ਸਿੰ:—ਕੀ ਕਦੇ ਐਸਤਰਾਂ ਦਾ ਇਲਾਜ ਕੀਤਾ ਜੇ ਕਿ ਬੱਚਾ ਆਯਾ ਹੈ ਤੇ ਤੁਸਾਂ ਆਖਿਆ ਹੋਵੇ, ਦੇਖ ਕਾਕਾ! ਤੂੰ ਕਲ੍ਹ ਮਾਂ ਦੇ ਪੈਸੇ ਚੁਰਾ ਲਏ ਸਨ ਤੇ ਮੈਂ ਤੇਰੇ ਨਾਲ ਗੁਸੇ ਹੋ ਗਿਆ ਹਾਂ, ਸੋ ਅਜ ਤੋਂ ਮੈਂ ਤੇਰੇ ਨਾਲ ਨਹੀਂ ਬੋਲਣਾ ਤੇ ਤੇਰੇ ਐਸਾ ਕੰਹਦੇ ਸਾਰ ਮੁੰਡੇ ਦੀ ਹਿਚਕੀ ਬੰਦ ਗਈ ਹੋਵੇ?

ਡੱਲਾ—ਹਾਂ ਹੋਇਆ ਹੈ, ਸਵਾ ਪਹਰ ਇਕ ਦਿਨ ਕਾਕੇ ਦੀ ਹਿਚਕੀ ਨਹੀਂ ਸੀ ਰੁਕੀ, ਫੇਰ ਮੈਂ ਉਹਨੂੰ ਏਸੇ ਤਰਾਂ ਦੀ ਗੱਲ ਆਖੀ ਤਾਂ ਹਟ ਗਈ, ਪਰ ਜਦ ਉਸਨੂੰ ਪਤਾ ਲੱਗ ਗਿਆ ਕਿ ਮੈਂ ਉਹਨੂੰ ਗੱਲ ਵਿਲਾਣ ਵਾਸਤੇ ਆਖੀ ਸੀ, ਤਦ ਦੂਜੀ ਵੇਰ ਇਸਤਰਾਂ ਨਾ ਹਟੀ।

ਅਜ: ਸਿੰ:—ਡੱਲਿਆ! ਇਹ ਗੱਲ ਵੱਖਰੀ ਹੈ, ਪਰ ਹਿਚਕੀ ਹਟ ਤਾਂ ਗਈ ਸੀ ਨਾਂ, ਬਿਨਾਂ ਦਵਾ ਤੋਂ ਆਪੇ ਤੇਰੇ ਕੁਛ ਆਖਣ ਨਾਲ ਹੀ।

ਡੱਲਾ—ਹਾਂ ਜੀ।

ਅਜ: ਸਿੰ:—ਕੀ ਫੇਰ ਇਹ ਕਰਾਮਾਤ ਨਹੀਂ ਸੀ?

ਡੱਲਾ—(ਅਚਰਜ ਹੋਕੇ) ਲੱਗਦੀਆਂ ਤਾਂ ਕਰਾਮਾਤਾਂ ਹਨ, ਪਰ ਓਸਤਰਾਂ ਦੀਆਂ ਨਹੀਂ ਜਿਸਤਰਾਂ ਦੀਆਂ ਗੁਰੂ ਮਹਾਰਾਜ ਕਰ ਲੈਂਦੇ ਹਨ, ਤੇ ਮੈਂ ਸਮਝਣਾ ਇਹ ਹੈ ਕਿ ਓਹ ਕਿਵੇਂ ਹੁੰਦੀ ਹੈ?

ਅਜ: ਸਿੰ:—ਡੱਲਿਆ! ਜੇ ਕਦੇ ਘੋੜੀ ਯਾ ਮਹਿੰ ਦਰਯਾ ਵਿਚ ਸੂ ਪਵੇ ਤਾਂ ਉਸ ਦਾ ਬੱਚਾ ਜੰਮਦਿਆਂ ਤਰਨ ਲੱਗ ਜਾਂਦਾ ਹੈ।

ਡੱਲਾ—ਠੀਕ ਹੈ।

ਅਜ: ਸਿੰ:—ਪਰ ਜੇ ਆਦਮੀ ਦਾ ਬੱਚਾ ਦਰਯਾ ਵਿੱਚ ਸੁੱਟੀਏ ਤਾਂ ਡੁਬ ਜਾਂਦਾ ਹੈ।

ਡੱਲਾ—ਠੀਕ ਹੈ।

ਅਜ: ਸਿੰ:—ਪਰ ਫੇਰ ਆਦਮੀ ਦਾ ਬੱਚਾ ਦਰਯਾ ਵਿਚ ਤਰਦਾ ਹੈ, ਤੂੰ ਤਰਦਾ ਹੈਂ, ਤੇਰੇ ਕਾਕੇ ਤਰਦੇ ਹਨ, ਕੀ ਇਹ ਕਰਾਮਤ ਨਹੀਂ ਕਿ ਕੁਦਰਤ ਤੋਂ ਤਾਂ ਇਨਸਾਨ ਤਾਰੂ ਨਹੀਂ, ਪਰ ਕੁਦਰਤ ਤੇ ਹਾਵੀ ਹੋਕੇ ਤਰਨ ਲਗ ਜਾਂਦਾ ਹੈ।

ਡੱਲਾ—ਹੈ ਤਾਂ ਠੀਕ, ਕਦੇ ਏਹ ਗੱਲਾਂ ਗਉਲੀ ਦੀਆਂ ਨਹੀਂ ਨਾ, ਪਰ ਤਦ ਵੀ ਮੈਨੂੰ ਓਸ ਕਰਾਮਤ ਦਾ ਵੇਰਵਾ ਦੱਸੋ ਜੋ ਸਤਿਗੁਰੂ ਕਰਦੇ ਹਨ?

ਅਜ ਸਿੰ:—ਲੈ ਸੁਣ—ਤੇਰੇ ਸਰੀਰ ਵਿਚ ਦੋ ਹਿੱਸੇ ਹਨ, ਇਕ ਸਰੀਰ, ਇਕ ਜਿਸਨੂੰ ਮਨ ਕਹ ਲਿਆ ਜਾਵੇ। ਸਰੀਰ 'ਦਿੱਸਦਾ' ਹੈ, ਮਨ 'ਪ੍ਰਤੀਤ' ਹੁੰਦਾ ਹੈ। ਇਸ ਮਨ ਦੇ ਪਿੱਛੇ ਹੋਰ ਤਾਕਤ ਹੈ, ਉਸਨੂੰ ਰੂਹ ਜਾਂ ਆਤਮਾਂ ਆਖਦੇ ਹਨ, ਪਰ ਓਸਦੀ ਗੱਲ ਫੇਰ ਕਰਾਂਗੇ। ਸਰੀਰ ਸਾਰੇ ਕੰਮ ਸਰੀਰਕ ਹਰ-ਕਤ (ਚੇਸ਼ਟਾ) ਨਾਲ ਕਰਦਾ ਹੈ, ਪਰ ਮਨ ਕੇਵਲ ਇੱਛਾ ਕਰਦਾ ਹੈ। ਜਿਸਤਰਾਂ ਸਰੀਰ ਕਈ ਬਲਵਾਨ ਹਨ, ਕਈ ਲਿੱਸੇ, ਪਤਲੇ, ਨਿਤਾਣੇ ਹਨ, ਇਸੇ ਤਰਾਂ ਮਨ ਭੀ ਕਈ ਨਿਰਬਲ ਹਨ, ਕਈ ਬਲਵਾਨ ਹਨ। ਜਿਸਤਰਾਂ ਬਲ ਵਾਲੇ ਸਰੀਰ ਦੀ ਚੇਸ਼ਟਾ (ਹਰਕਤ) ਤਾਕਤ-

ਵਰ ਹੈ, ਉਸੇ ਤਰਾਂ ਬਲ ਵਾਲੇ ਮਨ ਦੀ ਚੇਸ਼ਟਾ (ਇੱਛਾ) ਜ਼ਬਰਦਸਤ ਤੇ ਜ਼ੋਰ ਵਾਲੀ ਹੁੰਦੀ ਹੈ। ਜਿਸਨੂੰ ਤੂੰ ਕਰਾਮਤ ਸਮਝਦਾ ਹੈਂ ਓਹ ਬਲਵਾਨ ਇੱਛਾ ਸ਼ਕਤੀ ਦੇ ਕਰਤੱਵ ਹਨ।

ਇਹ ਤੂੰ ਵੇਖ ਚੁਕਾ ਹੈਂ ਕਿ ਇੱਛਾ-ਸ਼ਕਤੀ ਜਦ ਅੰਦਰੋਂ ਤੁਰਨ ਦੀ ਹੁੰਦੀ ਹੈ, ਤਾਂ ਤੈਨੂੰ ਲੈ ਤੁਰਦੀ ਹੈ, ਇੱਛਾ ਸ਼ਕਤੀ ਦਾ ਰੂਪ ਰੰਗ ਨਹੀਂ ਤੇ ਤੋਲ ਤਾਂ ਕੀ ਹੋਣਾ ਸੀ, ਪਰ ਤੇਰਾ ਸਰੀਰ ਤ੍ਰੈ ਮਣ ਦਾ ਹੈ, ਤ੍ਰੈ ਮਣ ਦੀ ਦੇਹ ਨੂੰ ਤੋਲ ਹੀਨ ਇੱਛਾ ਸ਼ਕਤੀ ਰੋਜ਼ ਲੈ ਟੁਰਦੀ ਹੈ, ਤੂੰ ਸਮਝਦਾ ਹੈਂ? ਫਿਰ ਅੱਖਾਂ ਦੇ ਛੱਪਰ ਦਰਵਾਜ਼ੇ ਹਨ, ਪਰ ਤੇਰੀ ਇਛਾ ਸ਼ਕਤੀ ਕਵਲ ਚਾਹੁਣ ਮਾਤ੍ਰ ਨਾਲ ਖ਼ੋਹਲ ਮੀਟ ਲੈਂਦੀ ਹੈ, ਤੈਨੂੰ ਘਰ ਦੇ ਬੂਹਿਆਂ ਵਾਂਗੂ ਹੱਥ ਨਾਲ ਖੁਹਲਣ ਮੀਟਣ ਦੀ ਲੋੜ ਨਹੀਂ ਹੈ। ਸੋ ਇਹ ਤੈਨੂੰ ਯਕੀਨ ਹੋ ਗਿਆ ਕਿ ਅੰਦਰ ਸਾਡੇ ਇੱਛਾ ਸ਼ਕਤੀ ਹੈ ਅਰ ਇਹ ਕੰਮ ਕਰਦੀ ਹੈ, ਨਾ ਕੇਵਲ ਚਾਹੁਣ ਦਾ, ਪਰ ਇਸਦਾ ਚਾਹੁਣਾ ਸਰੀਰ ਨੂੰ, ਦੇਹ ਨੂੰ ਹਰਕਤ ਵਿਚ ਲੈ ਆਉਂਦਾ ਹੈ। ਬੱਸ ਸਿੱਧ ਹੋਇਆ ਕਿ ਇੱਛਾ ਸ਼ਕਤੀ ਹਰਕਤ(ਚੇਸ਼ਟਾ) ਕਰਾ ਸਕਦੀ ਹੈ ਅਰ ਦੇਹ ਪਰ ਹਾਵੀ ਸ਼ੈ ਹੈ।

ਡੱਲਾ—(ਹੱਕਾ ਬੱਕਾ ਰਹ ਜਾਕੇ) ਗੱਲ ਤਾਂ ਨੇੜਿਓਂ ਹੀ ਨਿਕਲਦੀ ਆਉਂਦੀਹੈ

ਅਜ: ਸਿੰਘ—ਜਦ ਤੇਰਾ ਮਨ ਤੇਰੇ ਸਰੀਰ ਨੂੰ ਤੋਰਦਾ ਹੈ, ਅਰ ਓਹ ਵਜ਼ਨ ਦਾਰ ਰੂਪ ਰੰਗ ਦਾ ਨਹੀਂ ਤੇ ਵਜ਼ਨਦਾਰ ਸਰੀਰ ਨੂੰ ਮਰਜੀ ਮੁਤਾਬਕ ਵਾਹੁੰਦਾ ਹੈ, ਤਦ ਕਰਾਮਾਤਾਂ ਦਾ ਅਸੂਲ ਤੇ ਨੇਹੁੰ ਅੜਨ ਵਾਲਾ ਥਾਂ ਤਾਂ ਮਿਲ ਗਿਆ।

ਡੱਲਾ—ਕੀਕੂੰ ?

ਅਜ: ਸਿੰਘ—ਜੀਕੂੰ ਤੂੰ ਮੈਂ ਸਾਰੇ ਗੱਲਾਂ ਕਰਦੇ ਹਾਂ, ਤਾਂ ਸਾਫ ਹੈ ਕਿ ਸਾਡੇ ਵਿਚੋਂ ਉਹ ਕੁਝ ਹੁੰਦਾ ਹੈ ਕਿ ਜਿਸਨੂੰ 'ਅਵਾਜ਼' ਯਾ 'ਧੁਨ' ਆਖਦੇ ਹਨ, ਜੇ ਅਵਾਜ਼ ਨਾਂ ਹੋਵੇ ਤਾਂ ਗੱਲਾਂ ਕੀਕੂੰ ਕਰੀਏ ? ਇਹ ਅਵਾਜ਼ ਉੱਚੀ,ਨੀਵੀਂ, ਮੱਧਮ ਹੋਂਦੀ ਹੈ, ਇਹ ਅਵਾਜ਼ ਨਿੱਕੀ, ਵਿਚਕਾਰਲੀ ਤੇ ਲੰਮੀ ਹੁੰਦੀ ਹੈ, ਲੰਮੀ ਨੂੰ ਹੇਕ ਆਖਦੇ ਹਨ, ਜਦ ਕੋਈ ਹੇਕ ਕੱਢੇ ਤਾਂ ਆਖਦੇ ਹਨ ਹੋਰ ਉੱਚੀ ਕਰ, ਹੋਰ ਉੱਚੀ ਕਰੇ, ਤਦ ਪਤਾ ਲੱਗਾ ਕਿ ਹੇਕ ਉੱਚੀ ਨੀਵੀਂ ਭੀ ਹੋ ਸਕਦੀ ਹੈ। ਬੱਸ ਐਥੋਂ ਸਾਰੇ 'ਗਾਇਨ' ਸਾਰੇ 'ਰਾਗ' ਦਾ ਅਸੂਲ ਲੱਭ ਗਿਆ।

ਡੱਲਾ—(ਘਬਰਾਕੇ) ਕੀਕੂੰ ?

ਅਜ: ਸਿੰਘ—ਡੱਲਿਆ ! ਅੱਗੋਂ ਹੁਣ ਬਹੁਤ'ਧਿਆਨ ਦੇਣ' ਦੀ ਲੋੜ ਹੈ, ਐਵੇਂ ਹੇਕਾਂ ਸਾਰਾ ਜਹਾਨ ਕੱਢਦਾਹੈ, ਸਭ ਕੋਈ ਗਾਉਂਦਾ ਤੇ ਧੁਨਾਂ ਕੱਢਦਾ ਰਹਿਦਾ ਹੈ, ਪਰ ਜੋ ਧਿਆਨ ਦੇਂਦਾ ਹੈ ਕਿ ਹੇਕ ਦੇ ਉੱਚੇ ਨੀਵੇਂ ਕਿੰਨੇ ਟਿਕਾਣੇ ਹਨ, ਤਦ ਉਸਨੂੰ ਧਿਆਨ ਦੇ ਦੇ ਕੇ ਹੇਕਾਂ ਉੱਚੀਆਂ ਨੀਵੀਆਂ ਕੱਢਦਿਆਂ ਪਤਾ ਲੱਗਜਾਂਦਾ ਹੈ ਕਿ ਇਸਦੇ ਸੱਤ ਟਿਕਾਣੇ ਹਨ। ਫੇਰ ਉਹ ਆਪਣੇ ਯਾਦ ਰੱਖਣ ਲਈ ਉਨ੍ਹਾਂ ਸੱਤਾਂ ਟਿਕਾਣਿਆਂ ਦੇ ਨਾਮ ਧਰ ਲੈਂਦਾ ਹੈ:—

ਖਰਜ, ਰਿਖ਼ਭ, ਗੰਧਾਰ, ਮਧਮ, ਪੰਚਮ,
ਸਾ ਰੇ ਗਾ ਮਾ ਪਾ
ਧੈਵਤ, ਨਿਖਾਦ,
ਧਾ ਨੀ।

ਜਦੋਂ ਕੋਈ ਇਨ੍ਹਾਂ ਟਿਕਾਣਿਆਂ ਵਿਚੋਂ ਕਿਸੇ ਟਿਕਾਣੇ ਦੀ ਅਵਾਜ਼ ਨਿਕਲੇ ਝਟ ਸਮਝ ਜਾਂਦਾਹੈ ਕਿ ਇਹ ਫਲਾਣੀ ਹੈ,ਪਰ ਹਰ ਕੋਈ ਇਹ ਟਿਕਾਣੇ ਨਹੀਂ ਸਿਆਣ ਸਕਦਾ,ਫੇਰਉਹ ਇਨ੍ਹਾਂਨੂੰ ਆਪੋਵਿਚਕਈ

ਜੋੜਾਂ ਵਿਚ ਮਿਲਾਕੇ ਗਾਉਂਦਾ ਹੈ, ਓਹ ਸੁਆਦਲੀਆਂ ਬਣਦੀਆਂ ਹਨ, ਉਨ੍ਹਾਂ ਦਾ ਨਾਂ ਤਾਨਾਂ ਰੱਖਦਾ ਹੈ, ਫੇਰ ਇਨ੍ਹਾਂ ਨੂੰ ਉਹ ਧਿਆਨ ਤੇ ਗਹੁ ਨਾਲ ਸਿਆ-ਣਦਾ, ਪਛਾਣਦਾ ਤੇ ਚੇਤੇ ਰੱਖਣ ਲਈ ਅੱਡ ਅੱਡ ਨਾਮ ਦੇਂਦਾ ਹੈ, ਓਹ ਫੇਰ ਰਾਗ ਰਾਗਣੀਆਂ ਬਣ ਜਾਂਦੇ ਹਨ। ਜਦ ਇਨ੍ਹਾਂ ਵਿਚ ਕੋਈ ਅਰਥ ਵਾਲੇ ਫਿਕਰੇ (ਯਾ ਟਪੇ ਯਾ ਛੰਦ)ਗਾਉਣ ਲੱਗ ਜਾਂਦਾ ਹੈ ਤਾਂ ਆਖਦੇ ਹਨ ਕਿ ਬੋਲ ਯਾ ਗੀਤ ਗਾਉਂਦਾ ਹੈ। ਹੁਣ ਧਯਾਨ ਨਾਲ ਸੋਚ ਲੈ ਕਿ ਜਿਵੇਂ ਆਮ ਲੋਕਾਂ ਦੀਆਂ ਹੇਕਾਂ ਵਿਚ ਤੇ ਇਕ ਗਵੱਯੇ (ਦੀਆਂ ਸੁੰਦਰ ਵਿਦਵਤਾ ਵਾਲੀਆਂ ਮੰਝੀਆਂ ਤਾਨਾਂ ਤੇ ਗੀਤਾਂ ਦੀਆਂ ਧਾਰਨਾਂ)ਦੇ ਗਾਇਨ ਵਿੱਚ ਫਰਕ ਹੈ ਉਸਤਰਾਂ ਆਮ ਤੇਰੀਆਂ ਮੇਰੀਆਂ ਕਰਾਮਾਤਾਂ ਵਿਚ ਤੇ ਰੱਬੀ ਬੰਦਿਆਂ ਦੀਆਂ ਕਰਾਮਾਤਾਂ ਵਿੱਚ ਫਰਕ ਹੈ, ਤੇ 'ਹੇਕ' ਰਾਗ ਦਾ ਅਸੂਲ ਤੇ ਮੂਲ ਹੈ, ਤਿਵੇਂ 'ਇੱਛਾ ਸ਼ਕਤੀ' ਕਰਾਮਾਤਾਂ ਦਾ ਅਸੂਲ ਹੈ।

ਇਹ ਇੱਛਾਸ਼ਕਤੀ ਕਈ ਪ੍ਰਕਾਰ ਦੀਹੈ। ੧. ਆਮ ਜਿਸਤਰਾਂ ਦੀ ਲੋਕਾਂ ਦੀ ਹੁੰਦੀ ਹੈ,ਇਹ ਇਛਾ ਸ਼ਕਤੀ ਜਿਸ ਮਨ ਦੀ ਹੈ ਉਹ ਖਿੰਡਾਉ ਵਿਚ ਵੱਸਦਾ ਹੈ ਅਰਥਾਤ ਮਨ ਨੂੰ ਏਕਾਗਰਤਾ ਦਾ ਕੋਈ ਸੁਭਾਉ ਨਹੀਂ, ਸੋਚਾਂ ਵਿਚਾਰਾਂ ਮਨੋਂਰਾਜ਼ਾਂ ਮਨ ਦੇ ਵਹਣ ਸੰਕਲਪ ਵਿਕਲਪ, ਤਰਾਂ ਤਰਾਂ ਦੇ ਫੁਰਨੇ ਇਸ ਮਨ ਨੂੰ ਫੁਰਦੇ ਰੰਹਦੇ ਹਨ, ਇਨ੍ਹਾਂ ਦਾ ਬੇ ਰੋਕ ਫੁਰਦੇ ਰੈਹਣਾ ਮਨ ਦੇ ਖਿੰਡਾਉ ਦੀ ਅਵਸਥਾ ਹੈ। ੨. ਇੱਕ ਮਨ ਐਸੇ ਹਨ ਜੋ ਇਕਾਗਰ ਹਨ,ਜੋ ਆਪਣੇ ਆਪ ਵਿਚ ਜੁੜਦੇ ਹਨ:—ਸੁਰਤ ਬਾਹੇ ਕਿਸੇ ਤਰਕੀਬ ਨਾਲ, ਪਰ ਜੁੜਦੇ ਹਨ;ਫੁਰਨੇ ਨੂੰ ਰੋਕਦੇ ਹਨ,ਮਨ ਜਦ ਵੈਹਣਾਂ ਵਿਚ ਰੁੜ੍ਹੇ ਤਾਂ ਹੋੜਦੇ ਹਨ, ਸੋਚਾਂ ਤ੍ਰਿਸ਼ਨਾਂ ਦਿਆਂ ਸੰਕ-ਲਪਾਂ ਵਿਚ ਨੱਠੇ ਤਾਂ ਵਰਜ ਵਰਜ ਕੇ ਅੰਦਰ ਰਹਾਂਦੇ ਹਨ;ਇਹ ਸਾਰਾ ਤਰੱਦਦ ਮਨਨੂੰ ਇਕਾਗਰਤਾ ਵਿਚ ਲੈ ਜਾਂਦਾਹੈ।ਜੋ ਮਨ ਇਕਾਗਰ ਹੁੰਦੇ ਹਨ, ਉਹਨਾਂ ਦੀ ਇੱਛਾਸ਼ਕਤੀ ਬਲਵਾਨ ਹੋ ਜਾਂਦੀ ਹੈ, ਠੀਕ ਜਿਸ ਤਰਾਂ ਬਲਵਾਨ ਸਰੀਰ ਦੀ ਸਾਰੀ ਹਰਕਤ ਜ਼ੋਰਦਾਰ ਹੁੰਦੀ ਹੈ ਅਰ ਕਮਜ਼ੋਰ ਤੇ ਆਮ ਸਰੀਰਾਂ ਤੇ ਭਾਰੂ ਤੇ ਹਾਵੀ ਹੋਂਦੀ ਹੈ, ਇਸ ਤਰਾਂ (ਇਕਾਗਰ) ਬਲਵਾਨ ਮਨ ਦੀ ਇੱਛਾ ਸ਼ਕਤੀ ਹੋਰਨਾਂ ਮਨਾਂ ਉਤੇ, ਜੀਵ ਧਾਰੀਆਂ ਉਤੇ, ਆਮ ਕੁਦਰਤ ਉਤੇ ਹਾਵੀ ਤੇ ਭਾਰੂ ਹੁੰਦੀ ਹੈ, ਆਮ ਇੱਛਾ ਸ਼ਕਤੀਆਂ ਉਸਤੇ ਭਾਰੂ ਨਹੀਂ ਪੈਂਦੀਆਂ। ੩. ਤੀਸਰੇ ਉਹ ਮਨ ਹਨ ਜੋ ਆਮ ਮਨਾਂ ਕੋਲੋਂ ਨਿਰਬਲ ਹਨ, ਇਨ੍ਹਾਂ ਵਿਚ ਖਿੰਡਾਉ ਬਹੁਤਾ ਹੋਂਦਾ ਹੈ,ਇਨ੍ਹਾਂਦੇ ਮਨ ਆਪਣੇ ਵਹਮਾਂ ਦੇ ਹੇਠ ਟੁਰਦੇ ਹਨ,ਇਹ ਜੋ ਕੁਝ ਚਾਹੁਣਗੇ ਤਾਂ ਰਤਾ ਜਿੰਨੇ ਦਬਾਉ ਨਾਲ—ਹਵਾਉ ਝੁਲਣ—ਨਾਲ ਬਦਲ ਜਾਣਗੇ।ਜਾਣਕੇ ਕਿਸੇ ਨੇਕੀ ਦੀ ਖਾਤਰ ਨਹੀਂ,ਪਰ ਸੁਭਾ-ਵਕ।ਇਨ੍ਹਾਂ ਮਨਾਂ ਵਿਚ ਕੋਈ ਜਿਗਰਾ ਨਹੀਂ,ਭੈ ਤੇ ਚਿੰਤਾ ਇਨ੍ਹਾਂ ਮਨਾਂ ਤੇ ਬਹੁਤ ਅਸਰ ਰਖਦੇ ਹਨ,ਜਿਵੇਂ ਬੀਮਾਰ ਸਰੀਰ, ਬੀਮਾਰੀਓਂ ਉਠੇ ਨਿਰਬਲ, ਥਕੇ ਟੁਟੇ, ਹੁਟੇ, ਅੱਕੇ ਹਾਰੇ ਸਰੀਰ ਉਨੀਂਦੇ ਤੇ ਖੇਚਲਾਂ ਨਾਲ ਮਾਰੇ ਸਰੀਰ ਆਪਣੀ ਸ੍ਰੀਰਕ ਚੇਸ਼ਟਾ ਵਿਚ ਨਿਤਾਣੇ ਹੁੰਦੇ ਹਨ, ਇਸਤਰਾਂ ਭੈ,ਚਿੰਤਾ ਤੇ ਭਰਮ ਦੇ ਸ਼ਿਕਾਰ ਹੋਣ ਵਾਲੇ ਮਨ ਨਿਤਾਣੇ ਹੋ ਜਾਂਦੇ ਹਨ, ਉਨ੍ਹਾਂ ਦੀ ਇੱਛਾਸ਼ਕਤੀ ਨਿਤਾਣੀ

ਹੁੰਦੀ ਹੈ। ਭੌਲਿਆ ! ਮੈਂ ਔਖੀਆਂ ਗੱਲਾਂ ਤਾਂ ਨਹੀਂ ਕਰ ਰਿਹਾ ?

ਭੌਲਾ—ਨਹੀਂ ਜੀ, ਇਹ ਤਾਂ ਸਾਫ ਸਮਝ ਪੈਂਦੀਆਂ ਹਨ, ਸਿੱਧੀਆਂ ਹਨ, ਪਰ ਹਨ ਪਤੇ ਦੀਆਂ ਜੋ ਅੰਦਰ ਘਰ ਕਰਦੀਆਂ ਹਨ।

ਅਜਮੇਰ ਸਿੰਘ—ਨਿਤਾਣੇ ਤੇ ਆਮ ਤਾਕਤ ਦੇ ਸਰੀਰ ਵਾਲੇ ਲੋਕੀ ਪਹਿਲ-ਵਾਨਾਂ ਨੂੰ ਤੱਕ ਤੱਕ ਕੇ ਹੱਕੇ ਬੱਕੇ ਰਹ ਰਹ ਜਾਂਦੇ ਹਨ, ਗਾਠਾਂ ਤੇ ਮਹਾਬਲੀ ਅਜਿੱਤ ਸੂਰਮਿਆਂ ਦੇ ਸੰਗ੍ਰਾਮਾਂ ਦੇ ਕਰ-ਤੱਵ ਸੁਣ ਵੇਖਕੇ ਉਂਗਲਾਂ ਟੁਕਣ ਲਗ ਜਾਂਦੇ ਹਨ, ਉਹਨਾਂ ਲਈ ਪਹਿਲਵਾਨ ਤੇ ਅਜਿਤ ਸੂਰੇ ਕਰਾਮਾਤਾਂ ਕਰ ਰਹੇ ਹਨ। ਇਸੇਤਰਾਂ ਬਲਵਾਨ ਇਛਾ ਸ਼ਕਤੀਆਂ ਵਾਲਿਆਂ ਦੇ ਅਰਥਾਤ ਇਕਾਗ੍ਰ ਮਨਾਂ ਦੇ ਕਰਤੱਵ ਵੇਖ ਵੇਖ ਕੇ ਤੇ ਧੁਰੋਂ ਆਏ ਮਹਾਂ ਬਲੀ ਜਿਨ੍ਹਾਂਨੂੰ ਸਤਿਗੁਰਨੇ'ਜੋਧ ਮਹਾ ਬਲ ਸੂਰਾ' ਲਿਖਯਾਹੈ, ਉਨ੍ਹਾਂਦੇ ਡਾਢੇ ਹੀ ਟਿਕੇ ਹੋਏ ਮਨਾਂ ਤੋਂ ਉਪਜੀ ਇੱਛਾ ਸ਼ਕਤੀ ਤੇ ਕ੍ਰਿਸ਼ਮੇਂ ਤੱਕ ਤਕ ਕੇ ਸਾਧਾਰਨ ਮਨ ਹਰਿਆਨ ਹੁੰਦੇ ਹਨ। ਸਮਝਦੇ ਨਹੀਂ ਤੇ ਆਖਦੇ ਹਨ ਕਰਾਮਾਤ। ਫੇਰ ਖਿਆਲ ਕਰਦੇ ਹਨ ਕਿ ਕਰਾਮਾਤ ਕੋਈ ਅਸੰਭਵ ਦਾ ਸੰਭਵ ਹੋਣਾ ਹੈ ਅਸੰਭਵ ਕੁਛ ਨਹੀਂ, ਜਿੰਨਾਂ ਕੋਈ ਕਰ ਸਕਦਾ ਹੈ ਉਸਤੋਂ ਵਧੀਕ ਕਰਨਾ ਉਸਨੂੰ ਮੁਸ਼ਕਲ ਹੈ ਤੇ ਉਸਤੋਂ ਹੋਰ ਅੱਗੇ ਦਾ ਕੁਛ ਹੋਂਦਾ ਵੇਖਣਾ ਉਸ ਲਈ ਅਸੰਭਵ ਭਾਸਦਾ ਹੈ। ਉਸ ਮੁਸ਼ਕਲ ਗੱਲ ਨੂੰ ਬੀ ਜੇ ਕੋਈ ਕਰ ਲਵੇ ਤਾਂ ਉਸਨੂੰ 'ਕਮਾਲ' ਯਾ 'ਪ੍ਰਬੀਨਤਾ' ਆਖਦੇ ਹਨ। ਜਿਸਨੂੰ ਓਹ ਅਸੰਭਵ ਸਮਝਦੇ ਹਨ ਜਦ ਕੋਈ ਉਹ ਕਰ ਲਵੇ ਤਾਂ ਉਸਨੂੰ 'ਕਰਾਮਾਤ' ਯਾ 'ਕਰਾਮਤ' ਆਖਦੇ ਹਨ।

ਭੌਲਾ—ਪਰ ਦੱਸੋ ਨਾਂ ਜੀਓ ਜੀ! ਸਤਿਗੁਰ ਦੇ ਤਾਰੇ ਜੀਓ ! ਓਹ ਕੀਕੂੰ ਇਕਾਗ੍ਰ ਹੋ ਜਾਂਦੇ ਹਨ ? ਕੀਕੂੰ ਬਲਵਾਨ ਹੋਂਦੇ ਹਨ ?

ਅਜਮੇਰ ਸਿੰਘ—ਬਈ ਇਹ ਦੋ ਪ੍ਰਕਾਰ ਹੈ, ਇਕ ਜਨਮ ਤੋਂ, ਇਕ ਸਾਧਨ ਤੋਂ। ਜਨਮ ਤੋਂ ਐਸੇ ਲੋਕ ਬਲਵਾਨ ਮਨਵਾਲੇ ਹੁੰਦੇ ਹਨ ਕਿ ਹੈਰਾਨ ਕਰ ਦੇਂਦੇ ਹਨ, ਪਰ ਇਹ ਲੋਕ ਬੜੇ ਦੁਰਲੱਭ ਹਨ, ਕਦੇ ਕਦੇ ਹੁੰਦੇ ਹਨ।ਜੋ ਲੋਕ ਪਰੇ ਤੇ ਸਿਰੇ ਦੇ ਚੋਟੀ ਦੇ ਬਲਵਾਨ ਮਨ ਵਾਲੇ ਹਨ ਉਹ 'ਮਹਾਂਪੁਰਖ' ਕਹੀਦੇ ਹਨ ਤੇ ਉਹਨਾਂ ਦੇ ਕਰਤੱਵ ਸਮਝ ਵਿਚ ਨਹੀਂ ਪੈਂਦੇ। ਮੇਰਾ ਈਮਾਨ ਇਹ ਹੈ ਕਿ ਉਹ ਰੱਬ ਦੇ ਘੱਲੇ ਆਉਂਦੇ ਹਨ ਤੇ ਉਹਨਾਂ ਦਾ ਮਨ ਰੱਬ ਨਾਲ ਲੱਗਾ ਰੈਂਹਦਾ ਹੈ। ਜਿਸਤਰਾਂ ਤਾਰ* ਦੇ ਇਕ ਸਿਰੇ ਤਣੁਕਾ ਦਿਓ ਤਾਂ ਧੁਨ ਉਪਜਦੀ ਹੈ, ਪਰ ਉਹ ਤਣੁਕੇ ਦੀ ਧੁਨਕਾਰ ਤਾਰ ਦੇ ਸਿਰੇ ਤੱਕ ਤੇ ਉਸ ਸਾਜ ਵਿੱਚ ਸਾਰੇ ਜਾਂਦੀ ਹੈ ਜਿਸਤੇ ਓਹ ਲੱਗਾ ਹੋਵੇ, ਤਿਵੇਂ ਜੋ ਸਾਈਂ ਵਲੋਂ ਆਉਂਦਾ ਹੈ ਉਹਦਾ ਮਨ ਰੱਬੀ ਇੱਛਾ ਸ਼ਕਤੀ ਦੀ ਧੁਨਕਾਰ ਦਾ ਅੰਤਲਾ ਸਿਰਾ ਹੁੰਦਾ ਹੈ, ਅਰਥਾਤ ਜੋ ਰੱਬ ਦੀ ਇੱਛਾ ਸ਼ਕਤੀ ਹੈ ਚੇਸ਼ਟਾ ਯਾ ਹਰਕਤ ਤਾਂ ਉਹ ਕਰਦੀ ਹੈ, ਪਰ ਉਸਦੀ ਝੁਨਕਾਰ ਇਹਨਾਂ ਦੇ ਮਨ ਤੇ ਵੱਜਦੀ ਹੈ, ਇਹਨਾਂ ਦਾ ਮਨ ਫੇਰ ਰੱਬੀ ਬਲ ਦੇ ਕ੍ਰਿਸ਼ਮੇਂ ਦੱਸਦਾ ਹੈ, ਰੱਬ ਦੀ ਇੱਛਾ ਸ਼ਕਤੀ ਨੂੰ ਸਤਿਗੁਰ ਨੇ 'ਰਜ਼ਾ' ਆਖਿਆ ਹੈ, ਰਜ਼ਾ ਦਾ ਬਲ

*ਵਜਾਉਣ ਵਾਲੇ ਸਾਜ਼ਾਂ ਦੀ ਸਿਰੇ ਦੀ ਤਾਰ ਬਾਜ ਦੀ ਸੁਰ ਆਖਦੇ ਹਨ।

ਇਹਨਾਂ ਦੇ ਮਨ ਨੂੰ ਬਲ ਦੇਂਦਾ ਹੈ ਤੇ ਗਿਆਨ ਦੇਂਦਾ ਹੈ।

ਡੱਲਾ—ਇਹ ਗੁਰੂ ਜੀ ਏਸ ਤਰਾਂ ਹੋਏ।

ਅਜਮੇਰ ਸਿੰਘ—ਰੱਬੀ ਰੌ ਵਾਲੇ ਬੀ, ਬਲ ਤੇ ਗਯਾਨ ਦੀ ਨਿਰਮਲਤਾ ਕਰਕੇ, ਕਈ ਦਰਜੇ ਦੇ ਹਨ । ਇਹ ਮਹਾਰਾਜ ਚੋਟੀ ਦੇ ਨਿਰਮਲ ਗਯਾਨੀ ਤੇ ਮਹਾਂ ਬਲ ਸੂਰੇ ਹਨ, ਜਿਨ੍ਹਾਂ ਦੀ ਇੱਛਾ ਸ਼ਕਤੀ ਸਾਈਂ ਦੀ ਰਜ਼ਾ ਨਾਲ ਸੁਰ ਹੋਈ ਹੋਈ ਹੈ । ਡੱਲਿਆ ! ਕਦੇ ਕੋਈ ਸਤਾਰ ਮੱਧਮ ਮਛੂਆ ਡਿੱਠਾ ਹਈ ?

ਡੱਲਾ—ਜੀ ਹਾਂ।

ਅਜ: ਸਿੰ:—ਡਿੱਠਾ ਤਾਂ ਸਭ ਨੇ ਹੈ ਧਯਾਨ ਲਾਕੇ ਬੀ ਡਿੱਠਾ ਹਈ ?

ਡੱਲਾ—ਹਾਂ, ਇਕ ਦਿਨ ਮਰਾਸੀ ਨੇ ਮੈਨੂੰ ਦਿਖਾਇਆ ਸੀ ਤਮਾਸ਼ਾ। ਉਸਨੇ ਵੱਡੀ ਤਾਰ ਉੱਤੇ ਜਿਸ ਉੱਤੇ ਮੇਣਤੀ ਦੀ ਉਂਗਲ ਰਖਦਾ ਹੈ ਤੇ ਮਿਜ਼ਰਾਬ ਵਾਲੀ ਉਂਗਲ ਨਾਲ ਤਣੁਕੇ ਮਾਰਦਾ ਹੈ, ਓਸਦੇ ਉੱਤੇ ਉਂਗਲ ਰੱਖਕੇ ਤਣੁਕਾ ਦਿਤੋ ਸੁ, ਤਾਂ ਮੈਂ ਕੀ ਡਿੱਠਾ ਕਿ ਓਸਦੀ ਉਂਗਲ ਇਕ ਪਿੱਤਲ ਦੀ ਸਰੀ ਜੇਹੀ ਤੇ ਸੀ ਜਿਸਨੂੰ ਉਹ ਸੁੰਦਰੀ ਕੈਂਹਦਾ ਸੀ, ਜੇਹੋ ਜੇਹੀਆਂ ੨੧ ਜਾਂ ੨੨ ਸਾਰੀ ਸਤਾਰ ਉੱਤੇ ਥੋੜੇ ਥੋੜੇ ਫਰਕ ਉੱਤੇ ਸਨ ਤੇ ਮੈਨੂੰ ਕਹਣ ਲੱਗਾ ਏਸ ਟਿਕਾਣੇ ਦਾ ਨਾਂ 'ਸਾ' ਹੈ, ਤੇ ਫੇਰ ਜੋ ਹੇਠਾਂ ਨਿੱਕੀਆਂ ਤਾਰਾਂ ਸਨ; ਮੈਨੂੰ ਕਹਣ ਲੱਗਾ ਇਹਨਾਂ ਦਾ ਨਾਂ ਤਰਬਾਂ ਹੈ, ਤੁਸੀ ਤਰਬਾਂ ਵੱਨੇ ਤੱਕੋ, ਜਾਂ ਮੈਂ ਨੀਝ ਲਾਈ ਧਿਆਨ ਨਾਲ, ਤਦ ਮੈਂ ਕੀ ਡਿੱਠਾ ਕਿ ਉੱਪਰ ਮਰਾਸੀ ਤਣੁਕੇ ਤਾਂ ਪਿਆ ਦੇਂਦਾ ਹੈ ਬਾਜ ਦੀ ਸੁਰ ਨੂੰ, ਤੇ ਹੇਠਾਂ ਇਕ ਤਰਬ ਥੂਰ ਥੂਰ ਕੰਬਦੀ ਹੈ। ਮੈਂ ਕਿਹਾ ਓਇ ਮਰਾਸੀਆ ! ਇਹ ਕੀ ਜਾਦੂ ਕੀਤਾ ਈ, ਟੁਨਕਾਰ ਕਿਤੇ ਮਾਰਨਾ ਹੈਂ, ਝਰਨਾਟਾਂ ਕਿਤੇ ਛੇੜਨਾ ਹੈਂ ? ਤਾਂ ਮਰਾਸੀ ਬੋਲਿਆ, ਇਹ ਮੇਰੀ ਹੱਥ ਚਲਾਕੀ ਨਹੀਂ, ਰੱਬੀ ਅਸੂਲ ਹੈ ਕਿ ਧੁਨ ਜਦ ਕਿਸੇ ਆਸਰੇ ਤੋਂ ਨਿਕਲੇ ਤਾਂ ਓਸੇ ਟਿਕਾਣੇ ਉਹੋ ਜਿਹੇ ਖਿੱਚੇ ਹੋਏ ਟਿਕਾਣੇ ਨਾਲ ਸੁਰ ਹੋਏ ਹੋਏ ਥਾਂ ਥੂਰ ਥੂਰ ਕਰਦੇ ਤੇ ਬੋਲ ਪੈਂਦੇ ਹਨ, ਇਹ ਕੁਦਰਤ ਦਾ ਨੇਮ ਹੈ। ਫੇਰ ਮੈਂ ਕਿਹਾ ਇਹ ਜੋ ਤੂੰ ਤਰਬਾਂ ਦੀਆਂ ਖੂਟੀਆਂ ਦੇ ਕੰਨ ਮਰੋੜਦਾ ਹੈਂ, ਕਾਸ ਲਈ ? ਕਹਣ ਲੱਗਾ, ਏਸੇ ਲਈ ਕਿ ਮੈਂ ਤਰਬਾਂ ਨੂੰ ਬਾਜ਼ ਦੀਆਂ ਸੁਰਾਂ ਨਾਲ ਸੁਰ ਕਰਦਾ ਹਾਂ, ਸੁਰ ਕਰਨ ਦਾ ਅਰਥ ਹੈ ਦੋ ਤਾਰਾਂ ਨੂੰ ਇਕੋ ਅਵਾਜ਼ ਕੱਢਣ ਦੇ ਟਿਕਾਣੇ ਦੀ ਖਿੱਚ ਜਿੰਨਾਂ ਖਿੱਚ ਦੇਣਾ, ਜਦੋਂ ਦੋਹਾਂ ਨੂੰ ਅੱਡੋ ਅੱਡ ਤਣੁਕਾ ਦਿਓ ਤਦ ਜੋ ਧੁਨ ਨਿਕਲੇਗੀ ਓਹ ਇਕੋ ਹੋਵੇਗੀ ਓਦੋਂ ਅਸੀ ਆਖਦੇ ਹਾਂ ਦੋਨੋਂ ਤਾਰਾਂ ਇਕਸੁਰ ਹਨ,ਤੇ ਜਦੋਂ ਇਹ ਇਕ ਸੁਰਤਾ ਹੋਵੇਗੀ ਤਦ ਅਸੀ ਇੱਕ ਨੂੰ ਤਣੁਕਾ ਦਿਆਂਗੇ, ਤਦ ਦੂਜੀ ਆਪੇ ਓਹ ਅਵਾਜ਼ ਦੇਵੇਗੀ, ਇਥੋਂ ਤਾਈਂ ਕਿ ਅੱਖਾਂ ਨਾਲ ਵੇਖੋ ਤਾਂ ਕੰਬਦੀ ਥੱਰਰ ਥੱਰਰ ਕਰਦੀ ਦਿਸੇਗੀ।

ਅਜ: ਸਿੰ:—ਸਾਈਂ ਜੀਵੀ, ਬੱਸ !ਹੁਣ ਸਮਝ ਜਾਏਂਗਾ, ਰੱਬ ਨੂੰ ਮਿਥ ਲੈ ਕਿ ਓਸਦੀ ਮਰਜ਼ੀ ਜਿਸਨੂੰ 'ਰਜ਼ਾ' ਆਖਦੇ ਹਨ, ਇਕ ਬਾਜ਼ ਦੀ ਤਾਰ ਹੈ, ਮੇਣਤੀ ਅਰਥਾਤ ਗਯਾਨ ਤੇ ਖਿੱਚ, ਯਾ ਇਉਂ ਕਹੋ ਕਿ ਬਲ ਤੇ ਤਣੁਕਾ ਅਰਥਾਤ 'ਹੁਕਮ' ਓਸੇ ਵਿਚ ਵਰਤਦੇ ਹਨ ਤੇ ਇਧਰ ਕੋਈ

ਮਨ ਹੈ ਮਨੁਖ ਦਾ ਜੋ ਤੂੰ ਮਿਥ ਲੈ ਕਿ ਤਰਬ ਹੈ।ਹੁਣ ਜੇ ਇਹ ਤਰਬ'ਰਬਾਬ'ਨਾਲ ਸੁਰ ਹੋਈ ਹੋਈ ਹੈ ਤਾਂ ਬੋਲੇਗੀ ਬਾਬ,ਪਰ ਨਾਲ ਬੋਲੇਗੀ ਇਹ ਤਰਬ।ਰਜਾ ਚਾਹੇਗੀ ਕਿ ਆਹ ਕੁਛ ਹੋਵੇ,ਤਦ ਰੱਬੀ ਸੁਰ ਨਾਲ ਸੁਰ ਹੋਏ ਮਨ ਦੀ ਇੱਛਾ ਸ਼ਕਤੀ ਹੋਵੇਗਾ ਗਜਾਨ ਕਿ ਆਹ ਕੁਛ ਹੋਣਾ ਤੇ ਉਹ ਇੱਛਾ ਕਰੇਗਾ ਕਿ ਹੋਵੇ ਆਹਕੁਛ ਤੇ ਉਹ ਕੁਛ ਹੋਵੇਗਾ ਜੋ ਰੱਬੀ ਰਜ਼ਾ ਵਿਚ ਸੀ;ਅਸੀ ਸਮਝਾਂਗੇ ਕਿ ਇਸਨੇ ਕੀਤਾ ਹੈ ਤੇ ਅਸਲ ਵਿਚ ਹੈ ਇਹ ਕਿ ਉਸਦਾਮਨ ਸੁਰ ਹੈ ਕਾਦਰ(ਅਨੰਤ)ਦੇ ਮਨ ਨਾਲ, ਜੋ ਜੋ ਕਾਦਰ ਦੀ ਰਜ਼ਾ ਚਾਹੁੰਦੀ ਹੈ ਸੋ ਕੁਛ ਉਸਦੀ ਮਰਜ਼ੀ ਉਸਦੀ ਇੱਛਾ ਸ਼ਕਤੀ ਕਰਦੀ ਹੈ।ਅਸੀ ਆਖਦੇ ਹਾਂ ਕਿ ਇਸਦੀ ਕਰਾਮਤ ਹੈ, ਇਸ ਦੀ ਸਿੱਧੀ ਹੈ,ਇਸਦਾ ਮੁਅਜਜ਼ਾ ਹੈ ਇਸਦਾ ਪਰਚਾ ਹੈ, ਪਰ ਉਹ ਹੈ ਤਾਰ ਦੀ ਧੁੰਨ ਜਿਸਦੀ ਆਂਸ਼ ਦਿੱਤੀ ਹੈ ਸੁਰ ਹੋਈ ਤਰਬ ਨੇ। ਡੱਲਿਆ! ਸਾਫ ਹੈ ਕਿ ਹੋਰ ਸੌਖੀ ਕਰਕੇ ਆਖਾਂ ?

ਡੱਲਾ—ਸਾਫ ਹੈ ਜੀ,ਠੰਢ ਪੈ ਗਈ ਹੈ, ਸੋਝੀ ਹੋ ਆਈ ਹੈ, ਪਰ ਨਾਲ ਤ੍ਰਿਸ਼ਨਾ ਹੋ ਆਈ ਹੈ, ਕਿ ਮੈਂ ਕੀਟ ਕੀਕੂੰ ਐਸਾ ਹੋਵਾਂ ?

ਅਜ: ਸਿੰ:—ਡਰ ਨਹੀਂ।

'ਸੁਣਿ ਗਲਾ ਆਕਾਸ ਕੀ ਕੀਟਾ
ਆਈ ਰੀਸ।' ਹੁੰਦਾ ਹੀ ਹੁੰਦਾ ਹੈ।

ਇਸ ਦੇ ਦੋ ਹੀ ਰਸਤੇ ਹਨ, ਇਕਾਂਤ:—

ਨਾਨਕ ਨਦਰੀ ਪਾਈਐ ਕੂੜੀ
ਕੂੜੈ ਠੀਸ।'

ਜਿਸਤਰਾਂ ਗੁਰੂ ਗੋਬਿੰਦ ਸਿੰਘ ਜੀਹਨ ਇਹਨਾਂ ਨੇ ਨਦਰ ਤੋਂ ਪਾਈ ਹੈ। ਓਹ ਸਾਈਂ ਨਾਲ ਜਨਮ ਤੋਂ ਪਹਲਾਂ ਤੋਂ ਇੱਕ-ਸੁਰ ਹਨ ਜੈਸੇ ਗੁਰੂ ਜੀ ਨੇ ਆਪ ਦੱਸਿਆ ਹੈ:—

'ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿਂ।'

ਇਹ ਨਹੀਂ ਪਤਾ ਉਹਨਾਂ ਤੇ ਮੇਹਰ ਕਿਉਂ ਹੈ ? ਤੇ ਮੇਹਰ ਦਾ ਕਾਰਣ ਲੱਭੇ ਹੀ ਕਿਸ ਤਰਾਂ ? ਬੱਸ ਹੈ ਜਾਣਨਾ, ਕਿ ਓਹ ਮੇਹਰਪਾਤ੍ਰ ਹਨ, ਇਸੇ ਕਰਕੇ ਪੰਚਮ ਗੁਰੂ ਜੀ ਨੇ ਗੁਰ ਨਾਨਕ ਦੇਵ ਤੇ ਓਹਨਾਂ ਦੇ ਕਾਯਾਂ ਪਲੱਟੇ ਸਤਗੁਰਾਂ ਲਈ ਇਹ ਵਾਕ ਕਹੇ ਹਨ:—

ਜਨਮ ਮਰਨ ਦੁਹਹੂ ਮੈ ਨਾਹੀ
ਜਨ ਪਰਉਪਕਾਰੀ ਆਏ ।
ਜੀਅ ਦਾਨੁ ਦੇਇ ਭਗਤੀ
ਲਾਇਨਿ ਹਰਿ ਸਿਉ ਲੈਨਿ
ਮਿਲਾਏ ॥

ਡੱਲਾ—ਹੋਰ ਭੀ ਕਿਸੇ ਪਾਈ ਹੈ ਇਸਤਰਾਂ ?

ਅਜ: ਸਿੰ:—ਬਹੁਤਿਆਂ ਪਾਈ, ਪਰ ਦਰਜੇ ਦਰਜੇ ਵਾਰ। ਪੂਰਨ ਤੌਰ ਤੇ ਪਾਈ ਹੈ ਇਹਨਾਂ ਦਸਾਂ ਸਤਗੁਰਾਂ ਨੇ; ਇਹਨਾਂ ਵਿਚ ਤੇ ਹੋਰਨਾਂ ਵਿਚ ਫਰਕ ਘਟ ਹੈ ਪਾਣ ਵਿਚ, ਫਰਕ ਤਾਂ ਪੂਰਨ-ਤਾਈ ਵਿਚ। ਇਨ੍ਹਾਂ ਦੀ, ਨਿਰਮਲਤਾ, ਨਿਰੋਲਤਾ ਕਰਕੇ ਇਕ ਸ੍ਰੁਰਤਾ ਪੂਰਨ ਹੈ, ਓਹਨਾਂ ਦੇ ਵਿਚ ਕਿਤੇ ਕੋਈ ਰਵਾਲ ਫਰਕ ਹਨ।

ਡੱਲਾ—ਤਾਂ ਇਕ ਤਾਂ ਹੋਈ ਨਾਂ ਕਿਰਪਾ ਨਾਲ, ਦਇਆ ਨਾਲ, ਤ੍ਰੁੱਠਣ ਨਾਲ ਯਾ ਜਨਮ ਤੋਂ ਕਿਸੇ ਨੂੰ ਪ੍ਰਾਪਤ, ਜਿਸਦੇ ਅਸੀ ਜਾਣੂੰ ਨਹੀਂ ਕਿ ਪਿੱਛੇ ਕੀ ਹੈ ? ਤੇ ਦੂਜੀ ?

ਅਜ: ਸਿੰ:—ਦੂਜੀ ਮੇਹਨਤ ਨਾਲ, ਘਾਲ ਨਾਲ, ਮੁਸ਼ੱਕਤ ਨਾਲ।

ਡੱਲਾ—ਕਿਵੇਂ ?

ਅਜ: ਸਿੰਘ:—

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ। ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ। ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ।

ਇਹ ਪਤ ਦੀਆਂ ਪਵੜੀਆਂ ਹਨ ਇਨ੍ਹਾਂ ਨਾਲ 'ਇੱਕ ਈਸ' ਈਸ੍ਵਰ ਨਾਲ,ਕੁਦਰਤ ਦੇ ਕਾਦਰ ਨਾਲ ਜਿਸਦਾ ਨਾਉਂ ਈਸ੍ਵਰ ਹੈ ਇਕਸੁਰ ਹੋਈਦਾ ਹੈ। ਓਹ ਤ੍ਰੀਕਾ ਹੈ ਇਸ ਇਕ ਜੀਭ ਨੂੰ ਲੱਖ ਜੀਭ ਕਰਨਾ ਤੇ ਫੇਰ ਸਾਈਂ ਦਾ ਨਾਮ ਸਿਮ੍ਰਨਾ ਤੇ ਫੇਰ ਇੱਕ ਗੇੜ ਵਿੱਚ ਲੱਖ ਗੇੜ ਦੇਣਾ।

ਛੱਲਾ—ਮੈਂ ਨਹੀਂ ਸਮਝਿਆ।

ਅਜਮੇਰ ਸਿੰਘ—ਪਰਮੇਸਰ ਦਾ ਨਾਮ ਜਪਣਾ, ਨਾਮ ਜਪਣ ਦੇ ਓਹੋ ਅਰਥ ਹਨ ਜੋ ਮਿਰਾਸੀ ਨੇ ਤੈਨੂੰ ਤਰਬ ਦਿਖਾਕੇ ਕਿਹਾ ਸੀ ਧਜਾਨ ਕਰ, ਲਾ ਧਜਾਨ, ਜਮਾ ਧਜਾਨ, ਫੇਰ ਤੂੰ ਵੇਖੇਂਗਾ ਕਿ ਤਰਬ ਆਸ਼ ਦੇਂਦੀ ਹੈ? ਨਾਮ ਜਪਦਿਆਂ ਧਜਾਨ ਜੰਮਦਾ ਹੈ ਕਾਦਰ ਉੱਤੇ; ਜੰਮਦਾ ਜੰਮਦਾ ਧਜਾਨ ਪਜਾਰ ਵਿੱਚ ਜਾਂਦਾ ਹੈ। ਪਜਾਰ ਨਾਲ ਮਨ ਸੁਰ ਹੋ ਜਾਂਦਾ ਹੈ, ਕਾਦਰ ਨਾਲ,ਮਨ ਸੁਰ ਹੋਇਆ ਬੋਲਦਾ ਹੈ—ਆਸ ਦੇਂਦਾ ਹੈ—ਰੱਬੀ ਸੁਰਾਂ ਦੀ।

ਛੱਲਾ—ਤੇ ਤੁਸੀ ਕਿਹਾ ਸੀ ਫੁਰਨਾ ਰੋਕੋ?

ਅਜਮੇਰਸਿੰਘ—ਜਦ ਅਸੀਂ ਵਾਹਿਗੁਰੂ ਦੇ ਗੁਣਾਂ ਦਾ, ਉਸਦੇ ਪਜਾਰ ਦਾ,ਉਸਦੇ ਅੰਗ ਸੰਗ ਹੋਣ ਦਾ ਧਜਾਨ ਬਾਰ ਬਾਰ ਕਰਾਂਗੇ ਤਾਂ ਹੋਰ ਫੁਰਨੇ ਆਪੇ ਰੁਕਦੇ ਜਾਣਗੇ।

ਛੱਲਾ—ਠੀਕ।

ਅਜ:ਸਿੰਘ—ਇਸ ਵਿਸ਼ੇ ਤੇ ਤੁਸੀ ਰੋਜ਼ ਸਤਿਗੁਰਾਂ ਦੇ ਮਹਾਂ ਵਾਕ ਸੁਣਦੇ ਹੋ, ਮੈਂ ਕੀ ਕੀ ਆਖਾਂ? ਧਜਾਨ ਦੇਕੇ ਸੁਣਿਆਂ ਕਰੋ ਤਾਂ ਸਫਲ ਹੋ ਜਾਓਗੇ।

ਛੱਲਾ—ਇਹ ਜੋ ਲੋਕ ਤਾੜੀਆਂ ਲਾਂਦੇ ਤੇ ਅੱਖਾਂ ਨੂਟ ਬੈਠਦੇ ਹਨ, ਮੈਂ ਸਮਝਦਾ ਸਾਂ ਇਹ ਧਜਾਨੀ ਹਨ।

ਅਜ: ਸਿੰਘ—ਸਾਰੇ ਤਰਲੇ ਲੈ ਰਹੇ ਹਨ ਧਜਾਨ ਦੇ, ਕਿਉਂਕਿ ਧਜਾਨ ਦੇ ਜੰਮਣ ਨਾਲ ਹੀ ਮਨ ਦੀ ਏਕਾਗ੍ਰਤਾ ਹੈ, ਏਕਾਗ੍ਰ ਮਨ ਜਿਸ ਪਾਸੇ ਇੱਛਾ ਕਰੇਗਾ ਓਹ ਪਾਸਾ ਸਿੱਧਾਹੋ ਜਾਏਗਾ; ਇਸੇ ਨੂੰ ਸਿੱਧੀ,ਇਸੇ ਨੂੰ ਕਰਾਮਾਤ ਆਖਦੇ ਹਨ। ਸਾਡਾ ਮਨ ਜੋ ਸਧਾਰਨ ਮਨ ਹੈ,ਕੁਦਰਤੀ ਤੌਰ ਤੇ ਇੰਨਾਂ ਬਲ ਰੱਖਦਾ ਹੈ ਕਿ ਅੱਖਾਂ ਖੁਹਲ ਲਵੇ ਤੇ ਮੀਟ ਲਵੇ, ਪਰ ਇਸਤੋਂ ਵਧੀਕ ਕੁਦਰਤ ਤੇ ਹਾਵੀ ਹੋਣ ਵਾਸਤੇ ਏਕਾਗ੍ਰਤਾ ਦੇ ਕਿਸੇ ਅਭਜਾਸ ਦੀ ਲੋੜ ਹੈ, ਜਿੰਨਾਂ ਜਿੰਨਾਂ ਕੋਈ ਮਨ ਨੂੰ ਏਕਾਗ੍ਰ ਕਰ ਲਊ, ਉੱਨਾਂ ਓਹ ਬਲਵਾਨ ਹੋਊ, ਅਰਥਾਤ ਓੰਨਾ ਓੰਨਾ ਮਨ ਕੁਦਰਤ ਤੇ ਹਾਵੀ ਹੋਵੇਗਾ।

ਛੱਲਾ—ਮੈਨੂੰ ਇਕ ਗਲ ਸਮਝਾਓ। ਤੁਸੀਂ ਆਖਸੋ ਜੰਗਲ ਦਾ ਰਹਣ ਵਾਲਾ ਐੰਨਾ ਸਤਿਸੰਗ ਕਰਕੇ ਤੇ ਅਕਾਸ਼ ਤੱਕ ਖਜਾਲ ਦੀ ਉਡਾਰੀ ਲੈਕੇ ਫੇਰ ਹੇਠਾਂ ਸੰਸੇ ਦੀ ਉਜਾੜ ਵਿੱਚ ਆ ਪਿਆ ਹੈ, ਪਰ ਇਕੋ ਵੇਰ ਪਾਰ ਕਰ ਦਿਓ ਸੰਸੇ ਤੋਂ। ਮੈਂ ਆਪਣੇ ਸਤਿਗੁਰ ਦਾ ਹਾਲ ਤਾਂ ਸਮਝਿਆ ਕਿ ਓਹ ਜਨਮ ਮਰਨ ਰਹਿਤ ਹਨ, ਕਿਸੇ ਪੂਰਨ ਪਦ ਉੱਤੇ ਹਨ ਤੇ ਪਰਉਪਕਾਰ ਲਈ ਆਏ ਹਨ, ਅਰਥਾਤ ਸਾਨੂੰ ਜੀਅ ਦਾਨ ਦੇਣ ਤੇ ਰੱਬ ਨਾਲ ਮਿਲਾ ਦੇਣ।

ਮਿਲਾ ਦੇਣਾ ਹੈ ਇਕਸੁਰ ਕਰ ਦੇਣ, ਰੱਬੀ ਅੰਸ਼ ਦੇ ਉਸ ਦਾਇਰੇ ਵਿੱਚ ਲਿਆਦੇਣਾ ਕਿ ਜਿਸ ਵਿੱਚ ਰਜ਼ਾ ਦੇ ਤਣੁਕੇ ਸਾਨੂੰ ਵੀ ਕੁਝ ਝਰਨਾਟ ਦੇਣ ਜੀਅ ਦਾਨ ਬੀ ਮੈਂ ਸਮਝਿਆ ਹੈ ਕਿ ਸਤਗੁਰ ਦੇ ਆਉਣ ਤੋਂ ਪਹਲਾਂ ਮੁਰਦਾਸਾਂ ਹੁਣਮੇਰੇਅੰਦਰ ਜਿੰਦਦਾ ਰੁਮਕਾ ਹੈ, ਮੈਂ ਪ੍ਰਤੀਤ ਕਰਦਾ ਹਾਂ ਕਿ ਜਿੰਦ ਦਾ ਰੁਮਕਾ ਹੈਕਰਾਮਾਤ ਜਿਸ ਪਰ ਮੈਂ ਹੈਰਾਨ ਸਾਂ,ਮੈਂ ਸਮਝੀ ਹੈ। ਇਹ ਅਸੰਭਵ ਸੰਭਵ ਨਹੀਂ ਹੁੰਦੇ, ਨਿਤਾਣੀਆਂ ਤੇ ਸਧਾਰਨ ਇਛਾਸ਼ਕਤੀਆਂ ਆਪਣੇ ਤੋਂ ਬਲਵਾਨ ਅਰ ਮਹਾਂ ਬਲੀ ਇਛਾਸ਼ਕਤੀਆਂ ਦੇ ਕਰਤੱਵ ਅਰ ਕ੍ਰਿਸ਼ਮੇ ਦੇਖਕੇ ਉਸਨੂੰ ਮੁਸ਼ਕਲ ਤੇ ਅਸੰਭਵ ਆਖਦੀਆਂ ਹਨ, ਅਸਲ ਵਿੱਚ ਓਹੋ ਅਸੂਲ ਕੰਮ ਕਰਦਾ ਹੈ ਕਿ ਮਨ ਹਾਵੀ ਹੈ ਉਪਰ ਕੁਦਰਤ ਦੇ ਜੋ ਸਰੀਰ ਧਾਰੀ ਹੈ। ਹੁਣ ਇਕ ਝਾਵਲ ਜਹੀ ਕੱਢ ਦਿਓ ਕਿ ਇਕ ਸਰੀਰ ਦੇ ਵਿਚ ਵੱਸਦੇ ਮਨ ਨੇ ਉਸ ਸਰੀਰ ਦੇ ਤਾਂ ਬੂਹੇ ਖੁਹਲ ਮੀਟ ਲਏ, ਉਸਨੂੰ ਨਸਾ, ਭਜਾ, ਲਿਟਾ, ਸੁਆ, ਬਿਠਾ ਲਿਆ, ਪਰ ਅਪਨੇ ਸਰੀਰ ਤੋਂ ਬਾਹਰ ਦੇ ਸਰੀਰਾਂ ਯਾ ਮਨਾਂ ਉੱਪਰ ਕਿਸ ਪ੍ਰਕਾਰ ਅਸਰ ਪਾ ਲੈਂਦਾ ਹੈ। ਮੈਂ ਇਹ ਸੰਸਾ ਨਹੀਂ ਕਰਾਂਗਾ ਕਿ ਅਸਰ ਨਹੀਂ ਪਾਂਦਾ, ਨਾਂ; ਮੈਂ ਤਾਂ ਇਹ ਪੁੱਛਦਾ ਹਾਂ ਕਿ ਕਿਸ ਪ੍ਰਕਾਰ ਅਸਰ ਪਾਂਦਾ ਹੈ?

ਅਜਃ ਸਿੰਘ-ਵਰਣਨ ਹੋ ਤਾਂ ਚੁੱਕਾ ਹੈ, ਪਰ ਹੋਰ ਖੋਹਲਦਾ ਹਾਂ। ਜਦੋਂ ਗੱਡ ਹੱਕਣੀ ਹੋਵੇ ਜਾਂ ਕੋਈ ਭਾਰ ਦੀ ਪੰਡ ਕਿਤੇ ਪੁਚਾਣੀ ਹੋਵੇ ਤਦ 'ਹੱਕਣ' ਤੇ 'ਚਾਉਣ' ਵਾਲਾ ਸਰੀਰ ਨਾਲ ਜਾਂਦਾ ਹੈ,ਇਹ ਹੈ ਨਾਂ ਸਰੀਰ ਦੀ ਤਾਕਤ ਦਾ ਨਿਯਮ,ਪਰ ਤੁਸਾਂ ਡਿੱਠਾ ਹੋਊ ਕਿ ਜਦੋਂ ਹਥ ਨੇ ਰੋੜ੍ਹ ਦਿੱਤਾ ਖਿੱਧੂ, ਤਦ ਸਰੀਰ ਬੈਠਾ ਰਿਹਾ ਅਪਨੇ ਟਿਕਾਣੇ, ਪਰ ਖਿੱਧੂ ਪਹੁੰਚ ਗਿਆ ਦੂਰ ਟਿਕਾਣੇ, ਸਰੀਰ ਖਿਧੂ ਦੇ ਨਾਲ ਨਹੀਂ ਗਿਆ। ਸੋ ਇਹ ਬੀ ਤੁਸਾਂ ਡਿੱਠਾ ਕਿ ਇਸੇ ਸਰੀਰ ਦੀ ਤਾਕਤ ਦਾ ਹੈ ਇਹ ਬੀ ਨਿਯਮ। ਭੁਲੇਵਾ ਨਾ ਪਵੇ। ਖਿੱਧੂ ਨੂੰ ਐਂਨੀ ਦੂਰ ਪੁਚਾਣਾ ਹੈ, ਖਿੱਧੂ ਨੂੰ ਜ਼ਰੂਰ ਪੁਚਾਣਾ ਹੈ, ਖਿੱਧ ਨੂੰ ਹੱਥ ਨਾਲ ਚੱਕਕੇ ਨਹੀਂ ਪੁਚਾਣਾ, ਬੈਠੇ ਬਿਠਾਏ ਪੁਚਾਣਾ ਹੈ, ਇਹ ਤਾਂ ਹੈਨ ਮਨ ਦੇ ਕੰਮ ਤੇ ਇੱਛਾ-ਸ਼ਕਤੀ ਦੇ ਕਰਤੱਵਜ, ਪਰ ਜੋ ਰੋੜ੍ਹਾ ਦਿੱਤਾ ਹੈ ਸੋ ਹਥ ਨੇ ਤੇ ਜੋ ਤਾਕਤ ਦਿੱਤੀ ਹੈ ਇੱਛਾ ਸ਼ਕਤੀ ਦੇ ਤਾਬੇ ਸੋ ਹੱਥ ਨੇ। ਇਹ ਸਾਫ ਸਮਝਦੇ ਹੋ ਨਾਂ?

ਡੱਲਾ-ਜੀ ਹਾਂ।

ਅਜਃ ਸਿੰਘ-ਲਓ ਹੁਣ ਵਿਚਾਰ ਕਰੋ ਕਿ ਸਰੀਰ ਦੀ ਤਾਕਤ ਦਾ ਇਕ ਨਿਯਮ ਹੋਰ ਸਿੱਧ ਹੋਇਆ ਕਿ ਖਾਸ ਹਾਲਤਾਂ ਵਿੱਚ ਆਪ ਇਕ ਟਿਕਾਣੇ ਬੈਠਕੇ ਇਕ ਸ਼ੈ ਨੂੰ ਦੂਰ ਪੁਚਾ ਸੱਕੀਦਾ ਹੈ। ਜਦੋਂ ਖਿੱਧੂ ਹਥੋਂ ਨਿਕਲ ਚੁੱਕਾ ਹੈ, ਸਰੀਰ ਦੀ ਤਾਕਤ ਜੋ ਇਸਨੂੰ ਮਿਲ ਚੁੱਕੀ ਹੈ, ਅਗੇ ਕੰਮ ਕਰ ਰਹੀ ਹੈ। ਇਸੇ ਤਰ੍ਹਾਂ 'ਇੱਛਾ ਸ਼ਕਤੀ' ਵਿੱਚ ਇਕ ਨਿਯਮ ਹੈ ਕਿ ਜਿਸ ਸਰੀਰ ਵਿਚ ਬੈਠੀ ਹੈ ਉਸਤੇ ਹਾਵੀ ਹੈ ਤੇ ਉਸਨੂੰ ਸੰਭਾਲ ਦੀ ਫੇਰਦੀ ਹੈ,ਪਰ ਦੂਸਰੀ ਤਾਕਤ ਉਸ ਵਿੱਚ ਇਹ ਬੀ ਹੈ ਕਿ ਸਰੀਰ ਤੋਂ ਬਾਹਰ ਬੀ ਅਸਰ ਪਾਲਵੇ,ਅਰਥਾਤ ਚੇਸ਼ਟਾ ਦੇ ਸਕੇ।

ਡੱਲਾਂ-ਸਾਈਂ ਜੀਵੀ, ਇਹੋ ਮੁਸ਼ਕਲ ਹੱਲ ਕਰੋ ਨਾ।

ਅਜਃਸਿੰਘ-ਤੁਸਾਨੂੰ ਯਾਦ ਹੈ ਕਿ

ਗੱਲਾਂ ਕਰਦੇ ਤੁਸੀਂ ਦੱਸ ਆਏ ਸਾਓ ਕਿ ਤੁਸੀਂ ਇਕ ਦਿਨ ਕਿਸੇ ਨੂੰ ਕਿਸੇ ਨਵੇਂ ਟਿਕਾਣੇ ਜਿਸ ਦਾ ਘੋੜਾ ਜਾਣੂ ਨਹੀਂ ਸੀ; ਘੋੜੇ ਚੜ੍ਹਕੇ ਮਿਲਣ ਗਏ ਸੋ । ਜਿਸਨੂੰ ਮਿਲਣਾ ਸੀ ਉਸਦੇ ਮਿਲਣ ਦੀ ਤਾਂਘ ਵਿੱਚ ਤੁਸੀਂ ਐਨੇ ਲੀਨ ਸਾਓ ਕਿ ਮੋੜ ਤੇ ਜਾਕੇ ਘੋੜੇ ਦੀ ਰਾਸ ਮੋੜਨੀ ਵੀ ਭੁੱਲ ਗਏ ਸਾਓ, ਪਰ ਘੋੜਾ ਆਪੇ ਮੋੜ ਮੁੜ ਪਿਆ ਸੀ । ਸੋ ਗਲ ਕੀਹ ਸੀ ?:-ਤੁਹਾਡੇ ਮਨ ਦੀ ਇੱਛਾ ਸ਼ਕਤੀ ਨੇ ਘੋੜੇ ਦੇ ਮਨ ਤੇ ਹਾਵੀ ਹੋਕੇ ਉਸਨੂੰ ਮੋੜ ਲਿਆ । ਤੁਹਾਡੇ ਹੱਥਾਂ ਨੇ ਰਾਸ ਨਹੀਂ ਮੋੜੀ, ਸਰੀਰਕ ਕਰਤੱਵ ਨਹੀਂ ਹੋਇਆ, ਪਰ ਘੋੜਾ ਮੁੜ ਪਿਆ । ਦੱਸੋ ਕੌਣ ਹੇਤੁ ਸੀ ਜਿਸਨੇ ਘੋੜੇ ਨੂੰ ਮੋੜਿਆ? ਤੁਹਾਡਾ ਮਨ ਆਪੇ ਘੋੜੇ ਦੇ ਮਨ ਨੂੰ ਮੋੜ ਰਿਹਾ ਸੀ, ਘੋੜੇ ਨੇ ਤੁਹਾਡੀ ਮਨ ਦੀ ਸ਼ਕਤੀ ਦੇ ਅੱਗੇ ਮੋੜਾ ਖਾਧਾ ।

ਡੱਲਾ-(ਸਾਹ ਲੈਕੇ) ਠੀਕ ਹੈ।

ਅਜਮੇਰ ਸਿੰਘ-ਤੁਸੀਂ ਕਿੰਨੀਆਂ ਵਹੁਟੀਆਂ ਸਤਿਗੁਰ ਦੇ ਆਉਣ ਪਹਿਲਾਂ ਵਿਆਹ ਚੁੱਕੇ ਹੋ ?

ਡੱਲਾ (ਹੈਰਾਨ ਹੋਕੇ) ਪੰਜ।

ਅਜਮੇਰ ਸਿੰਘ-ਕੋਈ ਤੁਹਾਨੂੰ ਭੁੱਲ ਭੁਲ ਕੇ ਆਪੇ ਤੋਂ ਬਾਹਰ ਹੋ ਹੋ ਕੇ ਬੀ ਪਜਾਰ ਕਰਦੀ ਹੈ?

ਡੱਲਾ-ਸਭ ਤੋਂ ਛੋਟੀ ਤਾਂ ਪ੍ਰੇਮ ਰੱਤੀ ਹੈ, ਸੁਦੈਣ ਹੋਈ ਰੰਹਦੀ ਹੈ ।

ਅਜਮੇਰ ਸਿੰਘ-ਕਦੇ ਐਸਾ ਹੋਯਾ ਹੈ ਕਿ ਤੁਸੀਂ ਪਰਦੇਸ ਗਏ ਹੋ, ਫੇਰ ਘਰ ਪਰਤੇ ਹੋ, ਘਰ ਸਨੇਹਾ ਨਹੀਂ ਘੱਲਿਆ ਕਿ ਮੈਂ ਆ ਰਿਹਾ ਹਾਂ, ਜਦ ਘਰ ਆਏ ਹੋ ਸਾਰੀਆਂ ਨਾਰਾਂ ਪੁਤ੍ਰ, ਨੌਕਰ ਸੁੱਤੇ ਪਏ ਹਨ; ਪਰ ਨਿੱਕੀ ਵਹੁਟੀ ਬਾਰੀ ਵਿੱਚ ਬੈਠੀ ਰਸਤਾ ਤੱਕ ਰਹੀ ਹੈ। ਦੀਵਾ ਬਾਰੀ ਦੇ ਬਾਹਰ ਦੇ ਜਾਲੇ ਵਿੱਚ ਰਸਤੇ ਤੇ ਚਾਨਣਾ ਪਾ ਰਿਹਾ ਹੈ। ਤੁਸਾਂ ਲਈ ਪ੍ਰਸ਼ਾਦ ਪਾਣੀ, ਪਲੰਘ ਤਯਾਰ ਹੈ ਤੁਸਾਂ ਪੁੱਜ ਕੇ ਹੈਰਾਨ ਹੋਕੇ ਪੁੱਛਿਆ ਹੈ ਕਿ ਭਾਗਵਾਨੇ ! ਤੈਨੂੰ ਕਿਸ ਤਰਾਂ ਪਤਾ ਸੀ ਕਿ ਮੈਂ ਅੱਜ ਰਾਤ ਅੱਪੜਨਾ ਹੈ ? ਤਾਂ ਅੱਗੋਂ ਉੱਤਰ ਮਿਲਿਆ ਹੋਵੇ ਕਿ ਅੱਜ ਆ ਮੁਹਾਰੇ ਮੇਰਾ ਦਿਲ ਕੰਹਦਾ ਸੀ ਕਿ ਤੁਸੀਂ ਆਉਗੇ, ਮੈਂ ਸੌਂ ਸੌਂ ਜਾਂਦੀ ਤੇ ਆਖਦੀ ਸਾਂ ਵਹਮ ਹੈ, ਪਰ ਮਨ ਚੰਦ੍ਰਾ ਘੜੀ ਮੁੜੀ ਕੰਹਦਾ ਸੀ-ਨਹੀਂ, ਆ ਰਹੇ ਹਨ, ਦੇਖੋ ਮਨ ਭਾਗੇ ਭਰਜਾ ਸੱਚਾ ਨਿਕਲਿਆ।

ਡੱਲਾ-ਇਸਤਰ੍ਹਾਂ ਤਾਂ ਇੱਕ ਤੋਂ ਵਧੀਕ ਵਾਰ ਹੋਇਆ ਹੈ ।

ਅਜਮੇਰ ਸਿੰਘ-ਇੱਕ ਗੱਲ ਹੋਰ ਜਰੂਰ ਹੋਈ ਹੋਊ । ਜੀਕੂੰ ਤੁਸਾਂ ਦੇ ਪਜਾਰ ਵਿੱਚ ਵਹੁਟੀ ਖਿਚੀ ਪਈ ਸੀ, ਤੁਸੀਂ ਬੀ ਉਸ ਦਿਨ ਘੋੜੇ ਤੇ ਚੜ੍ਹੇ ਘਰ ਮੁੜੇ ਆਉਂਦੇ ਉਸੇ ਦੇ ਪਜਾਰ, ਮੋਹ ਹਿਤ ਵਿੱਚ ਆ ਰਹੇ ਸੀ। ਮਨ ਮੁੜ ਮੁੜ ਉਸੇ ਦੇ ਪਜਾਰ ਰੋੜ੍ਹੇ ਵਿੱਚ ਆ ਰੁੜ੍ਹਦਾ ਸੀ ਤੇ ਤੀਬਰਤਾ ਹੁੰਦੀ ਸੀ ਕਿ ਉੱਡਕੇ ਪਹੁੰਚਾਂ। ਕਈ ਵੇਰ ਵਹੁਟੀ ਦੀ ਸੂਰਤ ਅੱਖਾਂ ਅੱਗੇ ਲੰਘਦੀ ਹੋਊ; ਕਈ ਵੇਰ ਪਜਾਰ ਨਾਲ ਝਰਨਾਟ ਛਿੜ ਜਾਂਦੀ ਹੋਊ ।

ਡੱਲਾ-ਠੀਕ ਹੈ।

ਅਜਮੇਰ ਸਿੰਘ-ਸੋ ਫੇਰ ਸਮਝ ਲਓ ਕਿ ਤੁਹਾਡੇ ਮਨ ਦਾ ਭਾਵ ਤੁਹਾਡੇ ਸਰੀਰ ਤੋਂ ਬਾਹਰ ਤੇ ਦੂਰ ਬੈਠੀ ਇਸਤ੍ਰੀ ਦੇ ਮਨ ਤੇ ਤੁਹਾਡੇ ਪਹੁੰਚਣ ਦਾ ਪਤਾ ਦੇ ਰਿਹਾ ਸੀ, ਤੁਹਾਡੀ

ਇੱਛਾ ਸ਼ਕਤੀ ਤੁਹਾਡੇ ਸਰੀਰ ਤੋਂ ਬਾਹਰ ਕੰਮ ਕਰ ਰਹੀ ਸੀ; ਪਰ ਅਸਰ ਕਿਸ ਵੇਲੇ ਪਾ ਸਕੀ, ਜਿਸ ਵੇਲੇ ਕਿ ਤੁਹਾਡਾ ਅਤੇ ਤੁਹਾਡੀ ਇਸਤ੍ਰੀ ਦਾ ਮਨ 'ਇੱਕ ਝਰਨ' ਵਿੱਚ ਆਏ, ਅਰਥਾਤ ਦੋਵੇਂ ਮਨ ਪਜਾਰ ਦੀ ਬਾਹੁਲਤਾ ਵਿੱਚ ਇਕ ਝਰਨਾਟ ਵਿੱਚ ਆ ਗਏ। ਇਸਦਾ ਕਾਰਣ ਖਜਾਲ ਕਰੋ ਹੋਯਾ ਕੀ ? ਦੋਹਾਂ ਦੇ ਧਜਾਨ ਦੇ ਪ੍ਰਸਪਰ ਲੱਗਕੇ ਦੁਹਾਂ ਮਨਾਂ ਵਿੱਚ 'ਇਕ ਝਰਨਾਟ' ਛੇੜੀ, ਸੋ ਅਸਰ ਪੈ ਗਿਆ ਤੁਹਾਡੀ ਇੱਛਾ ਸ਼ਕਤੀ ਦਾ ਤੇ ਅਗੰਮ ਵਾਚਲਿਆ ਤੁਹਾਡੀ ਇਸਤ੍ਰੀ ਨੇ । ਹੁਣ ਏਹ ਸੰਭਵ ਸੀ, ਪਰ ਪਜਾਰ ਨਾਲ-ਹਾਂ ਧਜਾਨ ਵਿੱਚ-ਜੁੜ ਗਏ ਮਨਾਂ ਲਈ। ਇਹ ਸੰਭਵ ਹੈ, ਖਿੰਡੇ ਤੇ ਕਦੇ ਨਾ ਜੁੜੇ ਮਨਾਂ ਲਈ। ਜੋ ਮਨ ਪ੍ਰਸਪਰ ਜੁੜਦੇ ਹਨ ਚਾਹੋ ਕਦੇ ਤੇ ਕਿਵੇਂ ਜੁੜਨ, ਓਹ ਇਕ ਦੂਜੇ ਤੇ ਅਸਰ ਪਾਂਦੇ ਹਨ, ਜੋ ਮਨ ਕੁਦਰਤ ਦੇ ਮਹਾਨ ਤੇ 'ਸਾਂਝੇ ਮਨ' (ਕਾਦਰ) ਨਾਲ ਜੁੜਦੇ ਹਨ, ਓਹ ਜੁੜੇ ਹਨ ਸਾਰੇ ਬ੍ਰਹਮੰਡ ਦੇ ਮਨਾਂ ਨਾਲ ਤੇ (ਜੁੜਨ ਦੀ ਸ਼ਕਤੀ ਅਨੁਸਾਰ) ਅਸਰ ਪਾਂਦੇ ਹਨ ਸਾਰੇ ਮਨਾਂ ਤੇ ਸਾਰੀ ਕੁਦਰਤ ਉੱਤੇ। ਜੇ ਤੁਸੀਂ ਚਾਹੋ ਕਿ ਹਾਵੀ ਹੋਜਾਵੋ ਇਸ ਸ਼ਕਤੀ ਵਿੱਚ ਤਾਂ ਸਾਧਨ ਕਰੋ ਇਕਾਗ੍ਰਤਾ ਦੇ । ਜਿਸ ਤਰਾਂ ਸਾਧਿਆਂ ਸਰੀਰ ਦੀ ਤਾਕਤ ਹਾਵੀ ਹੋ ਜਾਂਦੀ ਹੈ ਸਾਧਾਰਨ ਸਰੀਰਾਂ ਤੇ, ਇਸਤ੍ਰਾਂ ਸਾਧੀ ਹੋਈ ਮਨ ਦੀ ਸ਼ਕਤੀ ਹਾਵੀ ਹੋ ਜਾਂਦੀ ਹੈ ਦੂਸਰੇ ਮਨਾਂ ਤੇ, ਕੁਦਰਤ ਉੱਤੇ ।ਪਰਤਾਵਾ ਕਰਨਾ ਹੈ ਤਾਂ ਇਕ ਟੁਰੀ ਜਾਂਦੀ ਕੀੜੀ ਵਲ ਧਜਾਨ ਨਾਲ ਤੱਕੋ ਤੇ ਖਜਾਲ ਨੂੰ ਜੋੜਕੇ ਅੰਦਰੋ ਚਾਹੋ ਕਿ ਕੀੜੀ ਵਲਾਣੇ ਪਾਸੇ ਟੁਰੇ। ਤੁਸੀਂ ਕੀਹ ਤੱਕੋਗੇ ਕਿ ਜਿਸ ਕੀੜੀ ਨੂੰ ਤੁਸਾਡੀ ਸਰੀਰ ਦੀ ਇਕ ਉਂਗਲ ਮਲ ਸਕਦੀ ਹੈ, ਉਹ ਆਪਣੇ ਰਾਹੇ ਟੁਰਦੀ ਹੈ, ਤੇ ਤੁਹਾਡੇ ਮਨ ਦੀ ਸ਼ਕਤੀ ਅੱਗੇ ਨਹੀਂ ਝੁਕਦੀ, ਪਰ ਜੇ ਤੁਸੀਂ ਹਰ ਰੋਜ ਏਹੀ ਅਭਜਾਸ ਕਰੋ ਤਾਂ ਕੁਛ ਦਿਨ ਬਾਦ ਕੀੜੀ ਤੁਹਾਡੀ ਮਨ ਦੀ ਹਰਕਤ ਦੇ ਮਗਗਰ ਟੁਰੇਗੀ। ਤੁਸੀਂ ਦੋ ਜੌਂ ਵਖੋ ਵਖ ਠੀਕਰਿਆਂ ਵਿੱਚ ਬੀਜੋ, ਉਗ ਪਿਆਂ ਤੇ ਇਕ ਵਲ ਤਕੋ ਹੀ ਨਾ, ਦੂਸਰੇ ਨੂੰ ਇਕ ਘੜੀ ਰੋਜ ਬੈਠਕੇ ਉਚੀ ਉਚੀ ਆਖੋ ਛੇਤੀ ਵਧ । ਤੁਸੀਂ ਦਸ ਵੀਹ ਦਿਨ ਬਾਦ ਕੀਹ ਦੇਖੋਗੇ ਕਿ ਦੂਸ੍ਰਾ ਅਰਥਾਤ ਤੁਹਾਡਾ ਧਜਾਨ ਲੈਣ ਵਾਲਾ ਜੌਂ ਦੂਜੇ ਤੋਂ ਕਿਤੇ ਵਧੀਕ ਵਧ ਗਿਆ ਹੈ। ਘਾਹ ਦੇ ਤੀਲੇ ਤੇ ਕੀੜੀ ਕੀਹ ਮੈਂ ਹਾਥੀਆਂ ਨੂੰ ਮਨੁਖ ਦੀ ਮਰਜੀ ਦੇ ਮਗਰ ਟੁਰਦੇ ਡਿੱਠਾ ਹੈ। ਅਭਜਾਸ ਵਾਲੇ ਪੁਰਖਾਂ ਦੀ ਇਛਾ-ਸ਼ਕਤੀ ਦੇ ਅੱਗੇ ਸ਼ੇਰਾਂ ਦੇ ਮਨ ਝੁਕੇ ਹਨ, ਰੋਗੀ ਰਾਜ਼ੀ ਹੋਏ ਹਨ ਤੇ ਬਿਪਤਾ ਦੂਰ ਹੋਈਆਂ ਹਨ।

ਡੱਲਾ-ਹੁਣ ਮੇਰੀ ਨਿਸ਼ਾ ਖਾਤਰ ਹੋ ਗਈ ਹੈ। ਇਕ ਸੰਸੇ ਦਾ ਰੇਤਕਿਣਕਾ ਰੜਕਦਾ ਹੈ ਉਹ ਕਢ ਦਿਓ, ਸਮਾਂ ਤੁਹਾਡਾ ਬਹੁਤ ਲਗ ਚੁਕਾ ਹੈ । ਸੋ ਮੈਂ ਥੋੜੇ ਵਿਚ ਆਖਦਾ ਹਾਂ। ਲਿਖਿਆ ਹੈ:-

ਧਿਗੁ ਸਿਧੀ ਧਿਗੁ ਕਰਮਾਤਿ'

ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨੂੰ ਕਿਹਾ ਸੀ:-

ਬਾਝਹੁ ਸਚੇ ਨਾਮ ਦੇ ਹੋਰ
ਕਰਾਮਾਤ ਅਸਾਥੇ ਨਾਹੀ।'

ਇਹ ਕੀ ਗਲ ਹੈ ? ਜੋ ਸ਼ੈ ਧ੍ਰਿਗ ਹੈ ਉਹ ਗੁਰੂ ਸਾਹਿਬ ਆਪ ਕਿਉਂ ਰਖਦੇ

ਹਨ ? ਜੋ ਸ਼ੈ ਗੁਰੂ ਜੀ ਆਖਦੇ ਹਨ ਸਾਡੇ ਪਾਸ ਨਹੀਂ, ਉਹ ਫੇਰ ਉਨ੍ਹਾਂ ਪਾਸ ਹੈ, ਕਿਉਂ ?

ਅਜਮੇਰ ਸਿੰਘ—(ਹੱਸਕੇ) ਡੱਲਿਆ ! ਅਜੇ ਤਾਂ ਸਮਾਂ ਸਧਾਰਨ ਹੈ, ਤਦ ਇੰਨੇ ਸੰਸੇ ਹਨ। ਗੁਰੂ ਜੀ ਆਖਦੇ ਹਨ ਸਮਾਂ ਤਰਕ ਵਿਵੇਕ ਦਾ ਇੰਨਾਂ ਆਵੇਗਾ ਕਿ ਸੰਸਾ ਰਾਜ ਕਰੇਗਾ। ਤਦੋਂ ਜੀਉਂਦੇ ਮਨਾਂ ਦਾ ਕਾਲ ਪੈ ਜਾਣ ਦਾ ਡਰ ਹੈ । ਖੈਰ ! ਉੱਤਰ ਸੁਣੋਂ—ਇਹ ਸਿੱਧ ਹੋਗਿਆ ਕਿ ਕਰਾਮਤ ਹੈ, ਇਹ ਮਨ ਦੀ 'ਇੱਛਾ-ਸ਼ਕਤੀ' ਦੇ ਕਰਤੱਵ ਹਨ ਜੋ ਕੁਦਰਤੀ ਹਨ, ਤੇ ਵਧੀ ਹੋਈ ਤਾਕਤ ਦੇ ਕ੍ਰਿਸ਼ਮੇ ਹਨ, ਅਸੰਭਵ ਨਹੀਂ, ਗੱਪ ਨਹੀਂ, ਮੂਰਖਾਂ ਦੇ ਖ਼ਜਾਲ ਨਹੀਂ।

ਹੁਣ ਪਿੱਛੇ ਮੁੜੋ ਤਾਂ ਪਤਾ ਲੱਗੇਗਾ ਕਿ ਇਹ ਧ੍ਰਿਗ ਕਿਉਂ ਹੈ ।

ਜਦੋਂ ਅਭਿਆਸ ਕਰਕੇ ਮਨ ਇਕਾ-ਗਰ ਕੀਤਾ, ਮਨ ਬਲਵਾਨ ਹੋ ਗਿਆ। ਬਲਵਾਨ ਮਨ ਸ਼ੁਭ ਕੰਮ ਕਰਦਾ ਸੋਭਦਾ ਹੈ, ਖੇਡਾਂ ਕਰਦਾ ਨਹੀਂ ਸੋਭਦਾ, ਕਿਉਂਕਿ ਵਧੀਕ ਬਲਵਾਨ ਹੋਕੇ ਮਨ ਸ਼ੁਭ ਕੰਮ ਕਰੇ ਤਾਂ ਜੋਗ ਹੈ, ਤਮਾਸ਼ੇ ਕਰੇ ਤਾਂ ਅਸ਼ੋਭਨੀਕ ਹੈ। ਫੇਰ, ਮਨ ਵਿਚ ਤਾਕਤ ਹੈ, ਜਿਸ ਨਾਲ ਕਿ ਓਹ ਕੰਮ ਕਰਦਾ ਹੈ, ਪਰ ਮਨ ਵਿਚ ਰੁਚੀਆਂ ਹਨ ਭੋਗਦੀਆਂ ਜਿਸਤਰਾਂ ਪਸ਼ੂਆਂ ਵਿਚ ਰੁਚੀ ਹੈ ਭੋਗ ਦੀ, ਪਰ ਸੋਝੀ ਨਹੀਂ ਕਿ ਚੰਗਾ ਮਾੜਾ ਕੀ ਹੈ, ਤੇ ਰੋਕ ਨਹੀਂ ਕਿ ਮਾੜੇ ਤੋਂ ਕਿਵੇਂ ਵਰਜਨਾ ਹੈ ? ਇਸ ਤਰਾਂ ਇਨਸਾਨ ਦੇ ਮਨ ਵਿਚ ਹੈ:—

੧. ਰੁਚੀ ਜਾਨਵਰਾਂ ਨਾਲ ਸਾਂਝੀ ਓਹੋ ਜਹੀ ਪਰ ਇਨਸਾਨ ਦੇ ਮਨਵਿਚਹੈ।

੨. ਸੋਝੀ, ਕਿ ਏਹ ਰੁਚੀ ਚੰਗੀ ਹੈ ਕਿ ਮਾੜੀ ਤੇ ਹਾਂ ਇਨਸਾਨ ਦੇ ਮਨ ਵਿਚ ਹੈ।

੩. ਕਾਬੂ ਵਸੀਕਾਰ ਹੈ ਉਸ ਰੁਚੀ ਨੂੰ ਜੋ ਮਾੜੀ ਹੈ ਰੋਕ ਲੈਣ ਦਾ, ਤੇ ਭੋਗ ਤੱਕ ਅੱਪੜਨ ਤੋਂ ਬਚਾ ਲੈਣਦਾ। ਇਹ ਕਿਉਂ ਹੈ ਕਿ ਮਨ ਨੇ ਤ੍ਰੱਕੀ ਕਰਨੀ ਹੈ, ਮਨ ਦੀ ਮੰਜ਼ਲ ਜਿੱਥੇ ਅੱਪੜਨਾ ਹੈ ਬੜੀ ਉੱਚੀ ਹੈ ਤੇ ਉਹ ਸਾਰੀ ਕੁਦਰਤ ਤੇ ਹਾਵੀ ਹੋ ਜਾਣ ਦਾ, ਤੇ ਸਾਰੇ ਅਸਰਾਂ ਨੂੰ ਕਬੂਲ ਕਰਨ ਵਾਲੀ ਅਵਸਥਾ ਤੋਂ ਉੱਚਾ ਉੱਠਕੇ ਕਿਸੇ ਅੱਤ ਉੱਚੇ, ਪਰ ਸਵਾਦਲੇ ਟਿਕਾਣੇ ਟਿਕਣ ਦਾ, ਜਿਸਨੂੰ ਅਭੈ ਪਦ ਕੰਹਦੇ ਹਨ, ਸਰਬ ਭੈਆਂ ਸਾਰੇ ਅਸਰਾਂ ਤੋਂ ਨਿਕਲ ਕੇ ਅਭੈ—ਕੋਈ ਅਸਰ ਨਾ ਕਬੂਲਣ ਵਾਲੇ ਕਿਸੇ ਦੇ ਹਾਵੀਪਨੇ ਅਰ ਭਾਰੂ ਹੋਣ ਅੱਗੇ ਦਬੇਲ ਹੋ ਜਾਣ ਤੋਂ ਸੁਤੰਤ੍ਰ—ਹੋ ਜਾਣਾ, ਇਹ ਹੈ ਮੇਅਰਾਜ (ਚੋਟੀ) ਜਿੱਥੇ ਅੱਪੜਨਾ ਹੈ, ਉਸਦਾ ਰਸਤਾ ਹੈ:—ਇਕਾਗਰਤਾ, ਟਿਕਾਉ। ਇਹ ਇਕਾਗ੍ਰਤਾ ਤੇ ਟਿਕਾਉ ਮਨ ਦੀ ਰੁਚੀ ਕਰਕੇ ਦੋ ਸ਼ਕਲਾਂ ਅਖ-ਤਜਾਰ ਕਰ ਸਕਦਾ ਹੈ, ਅਰਥਾਤ ਮਨ ਦੀ ਰੁਚੀ ਦੀਆਂ ਦੋ ਹਾਲਤਾਂ ਹਨ:—

੧. ਤ੍ਰਿਸ਼ਨਾਂ

੨. ਲਿਵ

'ਤ੍ਰਿਸ਼ਨਾਂ' ਹੈ ਜੋ ਚੰਗਾ ਲੱਗੇ, ਜਿਸ ਵਲ ਰੁਚੀ ਜਾਵੇ ਉਸਨੂੰ ਲੈਣ ਦੀ ਇੱਛਾ।

'ਲਿਵ' ਹੈ ਚੰਗਾ ਲੱਗੇ ਉਸਨੂੰ ਸੋਝੀ ਨਾਲ ਜਾਚਣਾ ਤੇ 'ਵਸੀਕਾਰ' ਜਾਂ ਕਾਬੂ ਨਾਲ ਜੇ ਮਾੜਾ ਹੈ ਤਾਂ ਵਰਜਣਾ ਨਿਰਇੱਛਾ ਹੋਕੇ ਆਪੇ ਵਿਚ ਟਿਕਣਾਂ ਤੇ ਅਨੰਤ ਵਿਚ ਟੁਬਾ ਲਾਉਣਾ ।

ਹੁਣ ਸਭ ਤੋਂ ਚੰਗਾ ਹੈ ਮੇਰੇ ਉਪਰ ਕਹੇ 'ਅਭੈ ਪਦ—ਸਹਜ ਪਦ' ਵਿਚ

ਅੱਪੜਨਾ। ਇਹ ਪਦ ਅੰਤ ਹੈ, ਫਲ ਹੈ ਸਿੱਟਾ ਹੈ 'ਲਿਵ' ਵਾਲੇ ਮਨ ਦੀ ਰੁਚੀ ਦਾ, ਇਹ ਤ੍ਰਿਸ਼ਨਾਂ ਵਾਲੇ ਮਨ ਦੀ ਰੁਚੀ ਦਾ ਸਿੱਟਾ ਨਹੀਂ ਹੈ। ਤ੍ਰਿਸ਼ਨਾਂ ਖਿੰਡਾਉ ਹੈ, ਨਿਰਬਲਤਾਈ ਹੈ, ਲਿਵ ਇਕਾਗ੍ਰਤਾ ਹੈ, ਬਲ ਹੈ। ਤ੍ਰਿਸ਼ਨਾਂ ਮਨ ਨੂੰ ਲੰਪਟ ਕਰਦੀ ਹੈ ਭੋਗਾਂ ਨਾਲ, ਲਿਵ ਭੋਗਾਂ ਤੋਂ ਸੁਤੇ ਵੈਰਾਗ ਕਰਾਂਦੀ ਹੈ ਤੇ ਉਹਨਾਂ ਤੋਂ ਉੱਚਾ ਲੈ ਜਾਂਦੀ ਹੈ, ਆਪੇ ਨੂੰ ਆਪੇ ਵਿਚ ਜੋੜ ਉੱਚਾ ਤੇ ਪਰਮ ਗਜਾਨਵਾਨ ਕਰਦੀ ਹੈ।

ਹੁਣ ਜਦ ਮਨ ਸਾਧਨ ਕਰਕੇ ਜੋੜਿਆ ਤੇ ਫੇਰ ਉਸਦੀ ਵਧ ਗਈ ਤਾਕਤ ਨੂੰ ਮਨਦੀ'ਰੁਚੀ' ਦੇ ਮਗਰ ਲਾਕੇ ਵਰਤਿਆ ਤ੍ਰਿਸ਼ਨਾਂ ਵਿਚ, ਤਾਂ ਕੀ ਕੀਤਾ? ਪਸ਼ੂ ਬ੍ਰਿਤੀ ਨੂੰ ਰੁਖ ਵਧੇਰੇ ਦਿੱਤਾ।'ਰੁਚੀ' ਨੂੰ ਤਾਂ ਸੋਝੀ ਨਾਲ ਤੋਲਨਾ ਤੇ ਵਸੀਕਾਰ ਨਾਲ ਕਾਬੂ ਕਰਨਾ ਸੀ ਤੇ ਮਨਨੂੰਲਿਵ—ਆਪੇ ਵਿਚ ਜੁੜਨ—ਦਾਰੁਖ ਦੇਣਾ ਸੀ।ਅਸਾਂ ਮਨ ਨੂੰ ਜੋੜਕੇਵਰਤਿਆ ਰੁਚੀ ਦੇ ਵਧੇਰੇ ਕਾਮਯਾਬ ਹੋਣ ਵਲ, ਫਲ ਕੀ ਹੋਊ ਕਿ ਤ੍ਰਿਸ਼ਨਾਂ ਵਧੂ। ਇਹ ਅਸੀ ਸਿੱਧ ਕਰ ਆਏ ਹਾਂ ਕਿ ਤ੍ਰਿਸ਼ਨਾਂ ਖਿੰਡਾਉ ਹੈ, ਮੈਲ ਹੈ, ਤੇ ਨੀਵੇਂ ਲੈ ਜਾਣ ਵਾਲੀ ਹੈ। ਸੋ ਮਨ ਇਕਾਗਰ ਕਰਕੇ ਤ੍ਰਿਸ਼ਨਾਂ ਦੇ ਕੰਮ ਵਿੱਚ ਲਾਣਾ ਕੀਤੇ ਨੂੰ ਅਨਕੀਤਾ ਕਰਨਾ ਹੈ। ਸ਼੍ਰਮ ਕਰਕੇ ਪੱਥਰ ਨੂੰ ਪਹਾੜ ਤੇ ਪੁਚਾਕੇ ਮੁੜ ਹੇਠਾਂ ਡੇਗ ਦੇਣ ਦੀ ਕਰਨੀ ਹੈ, ਇਸ ਕਰਕੇ ਸਤਿਗੁਰ ਆਖਦੇ ਹਨ:—

'ਧ੍ਰਿਗੁ ਸਿਧੀ ਧ੍ਰਿਗੁ ਕਰਮਾਤਿ'

ਫੇਰ ਸਤਿਗੁਰ ਤੋਂ ਇਹ ਹੁੰਦਾ ਕਿਉਂ ਹੈ?ਇਸਲਈ ਕਿ ਉਹਨਾਂਦਾਮਨ ਏਕਾ-ਗਰ ਹੈ, ਬਲਵਾਨ ਹੈ।ਇਹ ਮਨ ਦਾ ਬਲ ਹੀ ਕਰਾਮਾਤ ਦੀ ਸ਼ਕਤੀ ਹੈ। ਓਹਨਾਂ ਦਾ ਮਨ ਵਾਹਿਗੁਰੂ ਨਾਲ ਇਕਸੁਰ ਹੈ, ਵਾਹਿਗੁਰੂ ਦਾ ਬਲ ਓਹਨਾਂ ਵਿਚ ਆਪਨੀ ਰੌ ਭੇਜਦਾ ਹੈ। ਇਹ ਉਹਨਾਂ ਵਿਚ ਕਰਾਮਾਤ ਦਾ ਸੁਤੇ ਨਿਵਾਸ ਹੈ। ਜਦ ਰੱਬ ਦੀ ਰਜ਼ਾ ਕੁਛ ਹੁੰਦੀ ਹੈ, ਭਾਵ ਇਹ ਕਿ ਕੁਦਰਤ ਦੇ ਸਾਂਝੇ, ਵਡੇ, ਇਕ 'ਮਹਾਂਮਨ' (ਕੁਦਰਤ ਦੇ ਕਾਦਰ ਦੇ ਮਨ) ਵਿਚੋਂ ਕੋਈ ਸ਼ਕਤੀ ਪ੍ਰਕਾਸ਼ ਪਾਣਾ ਚਾਹੁੰਦੀ ਹੈ, ਤਾਂ ਸਤਿਗੁਰ ਦਾ ਉਸ ਨਾਲ ਇਕਸੁਰ ਹੋਇਆ ਮਨ ਉਸਦੀ ਝਰਨਾਟ ਵਿਚ ਆਉਂਦਾ ਹੈ, ਤੇ ਜੋ ਕ੍ਰਿਸ਼ਮਾ ਉਸ ਤੋਂ ਪੈਦਾ ਹੁੰਦਾ ਹੈ ਉਹ ਰੱਬ ਦੇ ਹੁਕਮ ਦਾ ਪ੍ਰਕਾਸ਼ ਹੁੰਦਾ ਹੈਜਿਸਦੇ ਉਹ ਬਦਰੱਕੇਹਨ,ਓਹ ਰੌ ਦੇ ਤੁਰਕੇਪ੍ਰਕਾਸ਼ ਤਕ ਅੱਪੜਨ ਦੀ ਤਾਰ ਵਾਂਙ ਇੱਕਰਸਤਾ ਹਨ, ਉਹਨਾਂ ਦੇ ਮਨ ਦੀ ਰੁਚੀ ਉਸ ਕ੍ਰਿਸ਼ਮੇ ਦੇ ਹੋਣ ਦੀ ਜ਼ਿੰਮੇਵਾਰ ਨਹੀਂ। ਜੇ ਐਉਂ ਨਹੀਂ ਸਮਝੋ ਤਾਂ ਐਉਂ ਸਮਝ ਲਓ ਕਿ ਉਹਨਾਂ ਦਾ ਮਨ ਲਿਵ ਵਿਚ ਵੱਸਦਾ ਹੈ, ਉਹ ਆਪਨੀ ਸਾਧਾਰਨ ਤਾਕਤ ਨੂੰ, ਹਾਂ,ਵਧੀ ਹੋਈ (ਦਾਤ ਨਾਲ, ਚਾਹੇ ਨਦਰ ਨਾਲ) ਤਾਕਤ ਨੂੰ ਤ੍ਰਿਸ਼ਨਾਂ ਦੇ ਕੰਮਾਂ ਵਿਰ ਨਹੀਂ ਵਰਤਦੇ ਹਨ, ਪਰ ਲਿਵ ਹੋਣ ਕਰਕੇ ਤਾਕਤ ਵਧੀਕ ਹੈ ਤੇ ਕਿਸੇ ਉੱਚੀ ਤਾਕਤ ਦੇ ਤਾਬੇ ਉਸਤੋਂ ਆਏ ਬਲ ਨਾਲ ਹਿਲਦੇ ਹਨ, ਤੇ ਇਸ ਚੇਸ਼ਟਾ ਯਾ ਹਿਲਾਉ ਨੂੰ ਓਹ ਪਰਉਪਕਾਰ ਦੇ ਕੰਮਾਂ ਵਿਚ ਵਰਤਦੇਹਨ, ਸਭ ਤੋਂ ਉੱਚਾ ਪਰਉਪਕਾਰ 'ਜੀਅ ਦਾਨ' ਹੈ, ਸੋ ਉਹ ਤਾਕਤ ਸਭ ਤੋਂਵਧਕੇ ਜੀਅ ਦਾਨ ਦੇਣ ਤੇ ਵਰਤਦੇ ਹਨ। ਤਦੋਂ ਆਖਦੇ ਹਨ ਕਿ:—

ਬਾਝਹੁ ਸਚੇ ਨਾਮ

ਹੋਰ ਕਰਾਮਾਤ ਅਸਾਥੈ ਨਾਹੀ।

ਕਿਉਂਕਿ ਉਹ ਲਿਵ ਵਾਲੇ ਹਨ, ਉਹਨਾਂ ਦੀ ਦ੍ਰਿਸ਼ਟੀ ਇਹ ਹੈ ਕਿ:—

'ਸਤਿਨਾਮੁ ਬਿਨ ਬਾਦਰ ਛਾਈ'

'ਸਤਿਨਾਮ ਬਿਨ ਬਾਦਰ ਛਾਈ'

ਜਿਸਦੀ ਇਹ ਅਵਸਥਾ ਹੈ ਉਹ ਸਰਬ ਤ੍ਰਿਸ਼ਨਾਂ ਦੇ ਤ੍ਰਿਸਕਾਰ ਵਿਚ ਵੱਸ ਰਿਹਾ ਹੈ, ਉਹ ਸਿੱਧੀ, ਕਰਾਮਾਤ ਨੂੰ ਤ੍ਰਿਸ਼ਨਾਂ ਦੇ ਹੀ ਮੰਡਲ ਦਾ ਕੰਮ ਸਮਝਣ ਕਰਕੇ ਧ੍ਰਿਗ ਆਖਦਾ ਹੈ, ਤੇ ਪਰਉਪਕਾਰੀ ਹੋਣ ਕਰਕੇ ਤੇ ਵਾਹਗੁਰੂ ਦੇ ਮਿਲਾਪ ਕਰਾਣ ਨੂੰ ਸਭ ਤੋਂ ਉੱਚਾ ਪਰਉਪਕਾਰ ਸਮਝਣ ਕਰਕੇ 'ਨਾਮ ਦਾਨ' ਨੂੰ ਸਭ ਤੋਂ ਵੱਡੀ ਕਰਾਮਾਤ ਕਹ ਰਿਹਾ ਹੈ ਤੇ ਆਪਣੀ ਵਧੀ ਹੋਈ ਤਾਕਤ ਨੂੰ 'ਲੋਕਾਂ ਦੀ ਆਪਣੇ ਵਰਗੀ ਲਿਵ ਲੁਆ ਦੇਣ ਦੇ' ਕੰਮ ਤੇ ਖਰਚ ਕਰ ਰਿਹਾ ਹੈ। ਅਰਥਾਤ ਆਪ ਲਿਵਧਾਰੀ ਹੈ, ਤੇ ਲੋਕਾਂ ਦੀ ਲਿਵ ਲੁਆਉਂਦਾ ਹੈ, ਇਹ ਹੈ ਉਸਦੇ ਵਿੱਚ ਸੁਤੇ ਤੇ ਸਹਜ ਰੰਗ ਵਿੱਚ ਵੱਸ ਰਹੀ ਕਰਾਮਾਤ ਦਾ ਵਰਤਾਉ, ਜੋ ਕਰਨਾ ਉਹ ਅਸਲ ਤੇ ਸੁੱਚੀ ਕਰਾਮਾਤ ਸਮਝਦਾ ਹੈ ਤੇ ਆਖਦਾ ਹੈ:—

ਨਾਨਕ ਸਾ ਸਿਧੀ ਸਾ ਕਰਾਮਾਤ ਹੈ
ਅਚਿੰਤ ਕਰੈ ਜਿਸੁ ਦਾਤਿ।

ਇਹ ਅਚਿੰਤ ਮਨ—ਇਹ ਅੰਦਰਲੇ ਦੀ ਅਵਸਥਾ ਕਿ ਜਿੱਥੇ ਜਾਕੇ ਚਿੰਤਨ ਖ਼ਤਮ ਹੈ—ਅਨੰਤ ਵਿਚ ਪ੍ਰਵੇਸ਼ ਰੱਖਦਾ ਹੈ। ਚਿੰਤਨ ਦੇਸ ਕਾਲ ਵਿੱਚ ਹੈ। ਸੋਚ, ਖਯਾਲ, ਵੀਚਾਰ, ਸਾਰਾ ਅੰਦਰਲੇ ਦਾ ਕੰਮ ਗੁਰੂ ਮਹਾਰਾਜ ਜੀ ਨੇ ਕਿਹਾ 'ਕੁਦਰਤ' ਹੈ, ਯਥਾ 'ਕੁਦਰਤਿ ਸਰਬ ਵੀਚਾਰ' ਵਿਚਾਰ ਮਾਤ੍ਰ ਸਾਰਾ ਅੰਦ੍ਰਲੇ ਦਾ ਕੰਮ ਕੁਦਰਤ ਦਾ ਹਿੱਸਾ ਹੈ, ਤੇ ਅੰਤ ਵਿਚ ਹੈ, ਇਸਤੋਂ ਉਠਕੇ ਅਚਿੰਤ ਪਦ ਵਿਚ ਪਹੁੰਚਣਾ ਮਾਨੋ ਅਨੰਤ ਵਿਚ ਪਰਵੇਸ਼ ਹੈ, ਅਨੰਤ ਵਿਚ 'ਦੇਸ ਕਾਲ' ਨਹੀਂ। ਸਾਡਾ ਸਾਰਾ ਚਿੰਤਨ ਦੇਸ ਕਾਲ ਅਤ੍ਰਿਕਤ ਹੋ ਹੀ ਨਹੀਂ ਸਕਦਾ, ਸੋ ਜਿੱਥੇ ਚਿੰਤਨ ਸਮਾਪਤ ਹੈ ਤੇ ਅਚਿੰਤਨ ਪਦ ਦੀ 'ਮੇਹਰ' ਹੋਗਈ ਹੈ, ਉਥੇ ਅਨੰਤ ਵਿਚ ਪਰਵੇਸ਼ ਹੈ। ਇਹੋ ਹੈ ਲਿਵ ਦਾ ਪਰਮ ਪਦ। ਇਸ ਪਰ ਖਰਚ ਕਰਦੇ ਹਨ ਬਲ ਸਤਗੁਰੂ। ਇਸ ਵਿਚ ਲੋਕਾਂ ਨੂੰ ਪਹੁੰਚਾਣਾ ਇਹ ਹੈ ਪ੍ਰਯੋਜਨ ਇਨ੍ਹਾਂ ਦਾ, ਤੇ ਇਹ ਕਰਾਮਾਤ ਹੈ, ਅਚਰਜ ਹੈ। ਅਸੰਭਵ ਹੈ ਕਿ ਆਪ ਲਿਵ ਵਿਚ ਹੋਣਾ ਤੇ ਅਨੰਤ ਵਿਚ ਹੋਣਾ ਤੇ ਫੇਰ ਲਿਵ ਹੀਨਾਂ (ਤ੍ਰਿਸ਼ਨਾਂ ਵਾਲਿਆਂ) ਵਿਚ ਕੰਮ ਕਰਨਾ ਤੇ ਉਹਨਾਂ ਨੂੰ ਲਿਵ ਵਿਚ ਲੈ ਜਾਣਾ ਤੇ ਆਪ ਲਿਵ ਵਿਚੋਂ ਫੇਰ ਨਾਂ ਟੁੱਟਣਾ, ਇਹ ਅਸਲ ਕਰਾਮਾਤ ਹੈ, ਕਰਾਮਾਤਾਂ ਸਿਰ ਕਰਾਮਾਤ ਹੈ। ਸਤਗੁਰੂ ਇਸਨੂੰ ਆਖਦੇ ਹਨ ਕਰਾਮਤ ਹੈ। ਇਸਦਾ ਇਹ ਅਰਥ ਨਹੀਂ ਕਿ ਹੋਰ ਕਰਾਮਤ ਹੈ ਹੀ ਨਹੀਂ, ਨਾਂ, ਇਹ ਤਾਂ ਹੈ ਵਿਹਤ ਕਰਾਮਤ, ਇਹ ਹੈ ਸਭ ਤੋਂ ਵੱਡੀ ਕਰਾਮਤ, ਏਹ ਹੈ ਕਰਾਮਤ ਜੋ ਹਰਿ ਜਨਾਂ ਨੂੰ ਸੋਭਦੀ ਹੈ। ਇਸ ਗੱਲ ਦੇ ਸਿਰੇ ਚਾੜ੍ਹਨ ਵਿਚ ਕਿ ਤ੍ਰਿਸ਼ਨਾਂ ਕੁੱਠੇ ਲੋਕ ਲਿਵ ਵਿਚ ਆਉਣ 'ਨਾਨਕ ਗੁਰਮੁਖਿ ਹਰਿਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ' ਆਖਣਾ ਹੈ। ਵਾਹਗੁਰੂ ਜੋ ਕ੍ਰਿਸ਼ਮੇਂ ਆਪਣੇ ਮਰਜ਼ੀ ਦੇ ਸਤਗੁਰ ਰੂਪੀ ਤਰਬ ਵਿਚੋਂ ਪ੍ਰਕਾਸ਼ ਕਰੇ ਓਹ ਰਜ਼ਾ ਦੇ ਕ੍ਰਿਸ਼ਮੇ ਹਨ, ਓਹ ਕਰਾ-ਮਤ ਨਹੀਂ ਜਿਸਨੂੰ ਉਹ ਧ੍ਰਿਗ ਆਖਦੇ ਹਨ। ਹਾਂ, ਜੋ ਮਨ ਦੀ ਇਕਾਗ੍ਰਤਾ ਦੇ ਅਭਿਆਸ ਕਰਕੇ ਉਸਨੂੰ ਆਪਣੀ

ਤ੍ਰਿਸ਼ਨਾਂ ਦੇ ਪਾਲਨ ਦੇ ਅਰਥ ਵਰਤਦੇ ਹਨ ਓਹ ਠੀਕ ਨਹੀਂ ਹਨ,ਕਿਉਂਕਿ ਓਹ ਉਸ ਬਲ ਨੂੰ, ਜਿਸਨੇ ਤ੍ਰਿਸ਼ਨਾਂ ਦੇ ਬੰਧਨ ਕੱਟਣੇ ਹਨ, ਉਹਨਾਂ ਬੰਧਨਾਂ ਨੂੰ ਹੋਰ ਪੱਕਿਆਂ ਕਰਨ ਵਾਸਤੇ ਵਰਤਦੇ ਹਨ! ਛੈਣੀ ਤੇ ਹਥੌੜੀ ਹਥਕੜੀ ਕੱਟਣ ਵਾਸਤੇ ਮੇਹਨਤ ਕਰਕੇ ਪ੍ਰਾਪਤ ਕੀਤੀ ਤੇ ਫੇਰ ਓਹਨਾਂ ਦੀ ਹੀ ਸੰਗਲੀ ਬਨਾਕੇ ਹੋਰ ਹੱਥੀਂ ਪਾ ਲਈ। ਇਹ ਮਨੋਰਥ ਸਿੱਧੀ ਨਹੀਂ ਮਨੋਰਥ ਦੀ ਬਰਬਾਦੀ ਤੇ ਉਲਟ ਪ੍ਰਾਪਤੀ ਹੈ, ਇਸਨੂੰ ਸਤਗੁਰੂ ਜੀ ਤਾਂ ਬੜੇ ਉੱਚੇ ਹੋਏ, ਤੁਸੀ ਕੀ, ਤੇ ਮੈਂ ਕੀ ਸਾਰੇ ਮਾੜਾ ਹੀ ਕਹਾਂਗੇ ?

ਹੋਰ ਦੱਸੋ ਮਿਤ੍ਰ ਜੀ! ਕਰਾਮਤ ਦੀ ਕੋਈ ਗਲ ਕਰਨੀ ਜੇ ਕਿ ਸਤਗੁਰ ਦੀ ਮੇਹਰ ਨਾਲ ਸੋਝੀ ਨੇ ਆਕੇ ਦਿਲ ਨੂੰ ਸੰਸੇ ਤੋਂ ਪਾਰ ਕੀਤਾ ਹੈ ?

ਡੱਲਾ—(ਚਰਨ ਪਕੜਕੇ, ਅਜਮੇਰਸਿੰਘ ਜੀ ਪਰੇ ਹੋ ਬਚਣ ਦੇ ਯਤਨ ਵਿਚ ਹੋਕੇ) ਮਿਤ੍ਰਾ!ਘੋਲ ਘੁਮਾਈਆਂ ਤੁਧ ਤੋਂ, ਸੰਸਾ ਨਹੀਂ ਕਟਿਆ,ਅਤਰਨੀ ਨਦੀ ਤੋਂ ਪਾਰ ਕੀਤਾ ਹਈ ਤੇ ਸਿੱਖੀ ਸਿਦਕ ਦੇ ਕੰਢੇ ਲਾਇਆ ਹਈ।ਮੈਨੂੰ ਹੁਣ ਸੋਝੀ ਹੋਆਈ ਹੈ ਕਿ ਮਨ ਬੜਾ ਬਲਵਾਨ ਹੈ, ਮਨ ਏਕਾਗਰ ਹੋਕੇ ਬਲ ਵਿਚ ਵੱਸਦਾ ਹੈ, ਬਲੀ ਹੋਣ ਲਈ ਧਿਆਨ ਦਾ ਜੁੜਨਾ ਤੇ ਫੁਰਨੇ ਦਾ ਰੁਕਨਾਂ ਇਕ ਥੰਮ(ਰੁਕਨ)ਹਨ। ਤ੍ਰਿਸ਼ਨਾਂ ਖਿੰਡਾਉ ਹੈ, ਖਿੰਡਾਉ ਅੰਦਰੋਂ ਨਿਤਾਣੇ ਹੋਣਾ ਹੈ, ਮਨ ਦੀ ਤਾਕਤ ਨੂੰ ਅਭ੍ਯਾਸਾਂ ਨਾਲ ਵਧਾਕੇ ਫੇਰ ਤ੍ਰਿਸ਼ਨਾਂ ਤੇ ਲਾਣਾ ਫੇਰ ਮੈਲੇ ਹੋਣਾ, ਨਿਤਾਣੇ ਹੋਣਾ ਤੇ ਤ੍ਰਿਸ਼ਨਾਂ ਵਿਚ ਬੱਝਣਾ ਹੈ।ਸੋ ਮਨ ਨੂੰ ਇਕਾਗਰ ਕਰਨਾ ਤੇਰੁਚੀ ਨੂੰ ਲਿਵ ਵਿਚ ਲਾਣਾ ਤੇ ਲਿਵ ਲੱਗ ਜਾਵੇ ਤੇ ਲਿਵ ਲੁਆਣ ਦੇ ਕੰਮ ਕਰ ਲੈਣੇ ਤੇ ਆਪੇ ਤੋਂ ਨਾਂ ਟੁਟਣਾ ਇਹ ਕਰਾਮਤ ਅਸਲ ਕਰਾਮਤ ਹੈ, ਪਰ ਨਾਲ ਹੀ ਮੈਨੂੰ ਇਹ ਸੋਝੀ ਆਈ ਹੈ ਕਿ ਮਨ ਸਰੀਰ ਵਾਂਙੂ ਇਕ ਤਾਕਤ ਹੈ, ਮਨ ਬਲਵਾਨ ਹੋਕੇ ਆਪਨੇ ਖਿਆਲ ਨਾਲ ਅਪਣਾ ਤੇ ਦੂਸਰੇ ਦਾ ਭਲਾ ਕਰ ਸਕਦਾ ਹੈ, ਪਰ ਜੇ ਕਰੇ ਤਾਂ ਰਜ਼ਾ ਵਿਚ ਤੇ ਵਿਤ ਵਿਚਾਰਕੇ ਕਰੇ।

ਅਜ:ਸਿੰਘ—ਹਾਂ ਠੀਕ ਹੈ,ਦੇਖੋ ਹੁਕਮ ਹੈ:—

'ਜੇਕੋਊ ਅਪੁਨੀ ਓਟ ਸਮਾਰੈ ।<br>
ਜੈਸਾ ਬਿਤੁ ਤੈਸਾ ਹੋਇ<br>
ਵਰਤੈ ਅਪੁਨਾ ਬਲੁ ਨਹੀ ਹਾਰੈ ।'

ਹੁਕਮ ਹੈ ਜੋ ਮਨ ਦੀ ਸ਼ਕਤੀ ਨੂੰਵਿਤ ਤੋਂ ਵਧਕੇ ਵਰਤੇਗਾ, ਉਸਦਾ ਮਾਨਸਕ ਬਲ ਟੁਟੇਗਾ;ਜਿਵੇਂ ਵਿਤੋਂ ਵਧ ਸਰੀਰਕ ਜ਼ੋਰ ਲਾਯਾਂ ਸਰੀਰ ਥੱਕਦਾ ਤੇ ਹੁਟਦਾ ਹੈ ਤਿਵੇਂ ਮਾਨਸਕ ਬਲ ਵਿਤੋਂ ਵਧਕੇ ਲਾਯਾਂ ਮਨ ਦਾ ਬਲ ਹਾਰਦਾ ਹੈ।

ਇਕ ਗੱਲ ਹੋਰ ਚੇਤੇ ਰੱਖਣੀ। ਵਾਹਗੁਰੂ ਦੇ ਦਰ ਦਰਸ਼ਨ ਦੇ ਪ੍ਰੇਮੀ ਮਨ ਨੂੰ ਨਿਰਾ ਏਕਾਗ੍ਰ ਨਹੀਂ ਕਰਦੇ, ਪਰ ਨਿਰਮਲ ਬੀ ਕਰਦੇ ਹਨ, ਨਿਰਮਲ ਤੇ ਏਕਾਗ੍ਰ ਮਨ ਫੇਰ ਆਤਮਰਸ ਯਾ ਆਤਮ ਆਨੰਦ ਵਿਚ ਖਿੜਦੇ ਹਨ ਓਹ —ਵਾਹ ਵਾਹ—ਦੇ ਭਾਵਵਿਚ ਸਦਾਅਨੰਦ, ਖੇੜੇ ਰਸ ਸੁਆਦ ਵਿਚ ਵਸਦੇ ਹਨ, ਓਹ ਬੱਝੇ ਮਨ,ਭਾਰੇ ਮਨ ਨਹੀਂ ਰੰਹਦੇ।

ਡੱਲਾ—ਠੀਕ ਹੈ। ਸ੍ਰੀ ਜੀ ! ਮੈਨੂੰ ਤਾਂ ਹੁਣ ਸੁਝਦਾ ਹੈ ਕਿ ਸਾਰੇ ਕਰਾਮਤ ਹੀ ਹੋ ਰਹੀ ਹੈ।ਹਕੀਮ ਦੀ ਦਵਾ ਉਹ ਅਸਰ ਨਹੀਂ ਕਰਦੀ ਜਿੰਨੀ ਕਿ ਉਸਦੇ ਆਉਣ ਤੇ ਧੀਰਜ ਦੇਣ ਨਾਲ ਅਪਨੇ ਤਾਕਤ ਫੜ ਗਏ ਮਨ ਦੀ ਤਾਕਤ ਕਰਦੀ ਹੈ। ਸਾਰੇ ਸੇਵਕ ਰੋਗੀ ਦੇ ਕੋਲ ਹੁੰਦੇ ਹਨ,

ਹਕੀਮ ਆਉਂਦੇ ਸਾਰ ਪੁੜੀ ਨਹੀਂ ਪਾ ਦੇਂਦੇ, ਪਰ ਉਸਦਾ ਦਰਸ਼ਨ ਰੋਗੀ ਨੂੰ ਧੀਰਜ ਦੇਂਦਾ ਹੈ ਤੇ ਚੇਹਰੇ ਨੂੰ ਤਕੜੇ ਕਰਦਾ ਹੈ। ਉਸਦੇ ਦਰਸ਼ਨ ਤੋਂ ਸਾਡੇ ਖ਼ਯਾਲ ਵਿੱਚ ਬਲ ਭਰਦਾ ਹੈ, ਉਸਦਾ ਮਨ ਅਰੋਗਤਾ ਦਾਨ ਦਾ ਅਭਯਾਸੀ ਹੋਣ ਕਰਕੇ ਇਸ ਵਿਸ਼ੇ ਵਿਚ ਸਧਾਰਨ ਮਨਾਂ ਤੋਂ ਕੁਛ ਵਧੇਰੇ ਬਲ ਰਖਦਾ ਹੈ। ਉਸਦੀ ਇਛਯਾ ਸ਼ਕਤੀ ਬੀਮਾਰ ਦੇ ਮਨ ਤੇ ਅਰੋਗਤਾ ਦਾਨ ਕਰਦੀ ਹੈ। ਦਵਾ ਨਾਲੋਂ ਹਕੀਮ ਦੀ ਇੱਛਾ ਸ਼ਕਤੀ ਵਧੇਰੇ ਅਸਰ ਕਰਦੀ ਹੈ। ਜੋ ਹਕੀਮ ਅਪਨੀ ਇੱਛਯਾ ਸ਼ਕਤੀ ਨਾਲ ਬੀਮਾਰ ਦੇ ਮਨਉਤੇਅਸਰ ਨਹੀਂ ਪਾ ਸਕਦਾ(ਜਿਸ ਅਸਰ ਦਾ ਸਬੂਤ ਬੀਮਾਰ ਦਾ ਭਰੋਸਾ ਬੱਝ ਜਾਂਦਾ ਹੈ) ਉਸ ਦੀ ਦਵਾ ਕਈ ਵੇਰ ਨਾਕਾਮਯਾਬ ਰੈਂਹਦੀ ਹੈ।

ਮਾਂ ਲੋਰੀ ਦੇਂਦੀ ਹੈ, ਉਸਦੇ ਮਨ ਦੀ ਮੁਰਾਦ ਬੱਚੇ ਦੇ ਮਨ ਨੂੰ ਨੀਂਦ ਵਲ ਲੈ ਜਾਂਦੀ ਹੈ। ਮਾਂ ਦੇ ਪਯਾਰ ਨਾਲ ਪਕਾਏ ਭੋਜਨ ਵਿਚ ਮਾਂ ਦੀ ਪਯਾਰ ਦੀ ਇੱਛਾ ਸ਼ਕਤੀ ਕੋਈ ਬੇਮਲੂਮ ਰਸ ਭਰ ਦੇਂਦੀ ਹੈ। ਸਾਡੇ ਸੱਜੇ ਖੱਬੇ, ਆਲੇ ਦੁਆਲੇ ਇਸਦੇ ਕ੍ਰਿਸ਼ਮੇ ਦਿਨ ਰਾਤ ਹੋ ਰਹੇ ਹਨ, ਕਰਾਮਾਤ ਹੀ ਕਰਾਮਾਤ ਹੈ ਪਰ ਸਾਡੇ ਨੈਣ ਬੰਦ ਹਨ, ਧਯਾਨ ਤ੍ਰਿਸ਼ਨਾ ਵਿੱਚ ਖਿੰਡਕੇ ਪ੍ਰੇਸ਼ਾਨ ਹੋਰਿਹਾ ਹੈ!

ਅਜਮੇਰ ਸਿੰਘ ਹੁਣ ਇਕ ਲਾਲੀ ਨਾਲ ਭਰ ਗਿਆ। ਅੱਖਾਂ ਸਰੂਰ ਵਿਚ ਆ ਗਈਆਂ, ਸਰੀਰ ਵਿਚ ਇਕ ਲਹਰਾਉ ਦਿੱਸਿਆ, ਅੰਦਰ ਇਕ ਰਸ ਭਰ ਗਿਆ, ਬੜੀ ਮਸਤ ਪਰ ਗੰਭੀਰ ਆਵਾਜ਼ ਹੋ ਗਈ; ਲਹਰਾਂਦਾ ਲਹਰਾਂਦਾ ਰਤਾ ਕੁ ਉੱਠਿਆ ਤੇ ਬੋਲਿਆ:-

ਸਭ ਕਰਾਮਾਤ ਹੈ, ਸੂਰਜ ਦਾ ਜਲਵਾ ਕਰਾਮਾਤ ਹੈ, ਚੰਦ੍ਰਮਾਂ ਦਾ ਜਮਾਲ ਕਰਾ-ਮਾਤ ਹੈ, ਬਿਜਲੀ ਦਾ ਤੇਜ ਕਰਾਮਾਤ ਹੈ, ਬੱਦਲ ਦੀ ਕੜਕ ਕਰਾਮਾਤ ਹੈ। ਛੇ ਸਤ ਇੰਚ ਲੰਮੀ ਤ੍ਰੈ ਚਾਰ ਇੰਚ ਚੌੜੀ ਉੱਚੀ ਇਸ ਖੋਪਰੀ(ਸਿਰ ਤੇ ਹੱਥ ਲਾਕੇ) ਵਿਚ ਸੈਂਕੜੇ ਗਜ ਲੰਮੀਆਂ, ਉੱਚੀਆਂ ਚੌੜੀਆਂ ਕਿਤਾਬਾਂ ਵਿਚ ਲਿਖੇ ਭਾਵਾਂ ਦਾ ਸਮਾ ਜਾਣਾ ਕਰਾਮਾਤਹੈ।ਲੱਖਆਦਮੀ ਨੂੰ ਮਿਲਕੇ,ਲੱਖ ਦੇ ਅੱਡੋ ਅੱਡ ਫਰਕ ਨੂੰ ਬਿਨਾਂ ਯਤਨ ਲਖ਼ ਜਾਣਾ ਤੇ ਮਿਲਿਆਂ ਤੇ ਹਰ ਇਕ ਨੂੰ ਸਿਆਣ ਜਾਣਾ ਕਰਾ-ਮਾਤ ਹੈ। ਇਸ ਖੋਪਰੀ ਵਿਚ ਪਈ ਮਿੱਝ ਦਾ ਕੁਦਰਤ ਦੇ ਨੇਮਾਂ ਤੇ ਭੇਤਾਂ ਨੂੰ ਪਾੜ ਕੱਢਣਾ ਕਰਾਮਾਤ ਹੈ,ਇਸ ਮਨ ਦਾ ਇਸ ਸਰੀਰ ਨੂੰ ਰਥ ਬਣਾਕੇ ਟੋਰਨਾ ਕਰਾਮਾਤ ਹੈ, ਇਸ ਮਨ ਦਾ ਇਸ ਰਥ ਨੂੰ ਰੋਕ ਲੈਣਾ, ਅਟਕਾ ਲੈਣਾ, ਮੋੜ ਲੈਣਾ ਕਰਾਮਾਤ ਹੈ। ਕੀ ਨਹੀਂ ਕਰਨਾ ਠੀਕ, ਕੀ ਕਰਨਾ ਠੀਕ ਹੈ ਇਹ ਫੁਰ ਪੈਣਾ ਕਰਾਮਾਤ ਹੈ, ਉਸ ਕਰਨੋਂ ਰੁਕ ਜਾਣਾ ਕਰਾਮਾਤ ਹੈ। ਜਲ ਕਰਾਮਾਤ ਹੈ, ਥਲ ਕਰਾਮਾਤ ਹੈ, ਅੰਬਰ ਵਿਚ, ਵਿੱਥ ਵਿਚ, ਧਰਤੀ ਸੂਰਜ ਚੰਦ ਨਛੱਤਰਾਂ ਦਾ ਉਡਦੇ ਜਾਣਾ ਕਰਾਮਾਤ ਹੈ, ਦੇਸ਼(ਵਿੱਥ,ਅਕਾਸ਼) ਕਰਾਮਾਤ ਹੈ। ਇਸ ਵਿਚ ਬਿਨਾਂ ਆਸਰੇ ਵੱਸਣਾ ਕਰਾਮਾਤ ਹੈ, ਇਸਦਾ ਬਿਨਾਂ ਥੰਮ੍ਹਾ, ਬਿਨਾਂ ਆਸਰੇ ਸਾਰੇ ਪਸਰਨਾ ਕਰਾਮਾਤ ਹੈ, ਤੂੰ ਕਰਾਮਾਤ ਹੈਂ, ਮੈਂ ਕਰਾਮਾਤ ਹਾਂ।

ਕਰਾਮਾਤ ਅਸਚਰਜ ਹੈ, ਅਸਚਰਜ ਅਦਭੁਤਹੈ,ਅਦਭੁਤ ਵਿਸਮਾਦ ਹੈ,'ਮਾਈ ਰੀ ਪੇਖ ਰਹੀ ਵਿਸਮਾਦ'

ਹਾਂ, ਸਭਤੋਂ ਵੱਡਾ ਵਿਸਮਾਦ ਸਤਗੁਰੂ

ਕਲਗੀਆਂ ਵਾਲਾ ਹੈ, ਵਿਸਮਾਦ ਹੈ ਕਿ ਓਹ ਇਨਸਾਨ ਹੈ; ਵਿਸਮਾਦ ਹੈ ਕਿ ਉਸ ਵਿਚ ਰੱਬੀ ਜਲਵਾ ਹੈ, ਵਿਸਮਾਦ ਹੈ ਕਿ ਓਹ ਭਗਵੰਤ ਰੂਪ ਹੈ। ਵਿਸਮਾਦ ਹੈ ਕਿ ਵਿਸਮਾਦ ਕਰਦਾ ਹੈ ਤੇ ਵਿਸਮਾਦ ਵਿਚ ਲੈ ਜਾਂਦਾ ਹੈ। ਪਊ ਹਾਂ ਜੀ! ਓਇ ਡੱਲਿਆ! ਉਸ ਵਿਸਮਾਦ ਦੀ ਸਰਨ, ਤੈਨੂੰ ਲੈ ਜਾਵੇ ਵਿਸਮਾਦ ਵਿਚ, ਤੂੰ ਚੜ੍ਹ ਜਾਵੇਂ ਅਨੰਦ ਨੂੰ। ਓਏ ਸਾਥੋਂ ਕੀ ਪੁਛਦਾ ਹੈਂ? ਓਇ ਪਊ ਸਰਨ ਤੇ ਲੈ ਵਿਸਮਾਦ ਦਾ ਡੋਬਾ। ਮੋਈਆਂ ਅਕਲਾਂ! ਅਕਲ ਪੈਰ ਹੀਨ ਹੈ, ਖੰਭ ਹੀਨ ਹੈ, ਇਕ ਆਲ੍ਹਣੇ ਤੋਂ ਢੱਠਾ ਬੋਟ ਹੈ, ਜੋ ਜੀਊਂਦਾ ਤੇ ਚੀਂ ਚੀਂ ਕਰਦਾ ਹੈ, ਪਰ ਵਿਸਮਾਦ ਵਿਚ ਨਹੀਂ ਉਡਦਾ, ਉਡ ਓਏ! ਵਿਸਮਾਦ ਵਿਚ, ਓਇ ਡੱਲਿਆ! ਪਓ ਸ਼ਰਨ, ਪੀ ਅੰਮ੍ਰਿਤ ਤੇ ਝੂਮ ਤੇ ਗਾਓਂ ਮੇਰੇ ਨਾਲ, ਆ ਓਇ ਗਾਓਂ, ਮੇਲ ਸੁਰ ਵਿਖੇ ਸੁਰ, ਤੱਕ ਓਇ ਮੇਰੀ ਵੱਲ, ਤੱਕ ਖੋਹਲ ਮੂੰਹ, ਖੋਹਲ ਗਲਾ, ਛੇੜ ਸੁਰ ਤੇ ਮੇਲ ਆਸਾ ਦੀ ਆਂਸ, ਹਾਂ ਓਹਾ...., ਸੁਰ ਮੇਲ ਕੇ ਆ ਵਿਸਮਾਦ ਦੇ ਪੰਘੂੜੇ ਚੜ੍ਹ, ਗਾਓਂ:–

> ਵਿਸਮਾਦੁ ਨਾਦ ਵਿਸਮਾਦੁ ਵੇਦ। ਵਿਸਮਾਦੁ ਜੀਅ ਵਿਸਮਾਦੁ ਭੇਦ। ਵਿਸਮਾਦੁ ਰੂਪ ਵਿਸਮਾਦੁ ਰੰਗ। ਵਿਸਮਾਦੁ ਨਾਗੇ ਫਰਹਿ ਜੰਤ। ਵਿਸਮਾਦੁ ਪਉਣੁ ਵਿਸਮਾਦੁ ਪਾਣੀ। ਵਿਸਮਾਦੁ ਅਗਨੀ ਖੇਡਹਿ ਵਿਡਾਣੀ। ਵਿਸਮਾਦੁ ਧਰਤੀ ਵਿਸਮਾਦੁ ਖਾਣੀ। ਵਿਸਮਾਦੁ ਸਾਦਿ ਲਗਹਿ ਪਰਾਣੀ। ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ। ਵਿਸਮਾਦੁ ਭੁਖ ਵਿਸਮਾਦੁ ਭੋਗੁ। ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ। ਵਿਸਮਾਦੁ ਉਝੜਿ ਵਿਸਮਾਦੁ ਰਾਹ। ਵਿਸਮਾਦੁ ਨੇੜੈ ਵਿਸਮਾਦੁ ਦੂਰਿ। ਵਿਸਮਾਦੁ ਦੇਖੈ ਹਾਜਰਾ ਹਜੂਰਿ।

> ਵਿਸਮਾਦੁ ਦੇਖੈ ਹਾਜਰਾ ਹਜੂਰਿ
> ਵਿਸਮਾਦੁ ਦੇਖੈ ਹਾਜਰਾ ਹਜੂਰਿ
> ਵਿਸਮਾਦੁ ਦੇਖੈ ਹਾਜਰਾ ਹਜੂਰਿ
> ਵਿਸਮਾਦੁ ਦੇਖੈ ਹਾਜਰਾ ਹਜੂਰਿ
> ਵਿਸਮਾਦੁ ਦੇਖੈ ਹਾਜਰਾ ਹਜੂਰਿ
> ਵੇਖਿ ਵਿਡਾਣੁ ਰਹਿਆ ਵਿਸਮਾਦੁ
> ਨਾਨਕ ਬੁਝਣੁ ਪੂਰੈ ਭਾਗਿ
> .... .... .... ....
> ਵਿਸਮਾਦੁ ਦੇਖੈ ਹਾਜਰਾ ਹਜੂਰਿ
> .... .... .... ....
> ਵੇਖਿ ਵਿਡਾਣੁ ਰਹਿਆ ਵਿਸਮਾਦੁ
> .... .... .... ....
> ਵਿਸਮਾਦੁ ਦੇਖੈ ਹਾਜਰਾ ਹਜੂਰਿ
> ਹਾਜਰਾ ਹਜੂਰਿ
> ਹਾਜਰਾ ਹਜੂਰਿ
> ਹਜੂਰਿ
> ਹਜੂਰਿ
> ਹਜੂਰਿ।

## [੨. ਡੱਲੇ ਦਾ ਅੰਮ੍ਰਿਤ]*

ਅੱਜ ਡੱਲਾ ਘਰ ਜਾਕੇ ਸੌਂ ਨਹੀਂ ਸਕਿਆ, ਪਹਲੇ ਪਹਰ ਹੀ ਸ਼ਸਤ੍ਰ ਲਾਕੇ ਗੁਰੂ ਜੀ ਦੇ ਪਲੰਘ ਦੇ ਪਹਰੇ ਤੇ ਆ ਗਿਆ। ਜਾਂ ਸਤਿਗੁਰਾਂ ਅਵਾਜ਼ਾ ਦਿੱਤਾ, ਪਹਰੇ ਪਰ ਕੌਣ ? ਤਾਂ ਡੱਲੇ ਕਿਹਾ: ਦਾਸ ਡੱਲਾ। ਐਉਂ ਸਾਰੀ ਰਾਤ ਡੱਲਾ

*ਇਸ ਸੈਂਚੇ ਲਈ ਵਿਸਾਖ ਸੰ:੪੫੬ ਨਾਨਕ ਸ਼ਾਹੀ ਵਿੱਚ ਲਿਖਿਆ ਗਿਆ।

ਖੜਾ ਰਿਹਾ। ਜਦ ਸਤਗੁਰ ਦਾ ਅਵਾਜ਼ਾ ਆਵੇ ਤਾਂ ਡੱਲਾ ਹੀ ਅਵਾਜ਼ ਦੇਵੇ। 'ਦਾਸ ਡੱਲਾ ਖੜਾ ਹੈ' ਸਤਗੁਰਾਂ ਇਕ ਦੋ ਵਾਰ ਆਖਿਆ, ਡੱਲਿਆ ! ਜਾਓ ਅਰਾਮ ਕਰੋ, ਪਰ ਡੱਲਾ ਕਿਸੇ ਪਜਾਰ ਭਰੇ ਰੰਗ ਵਿਚ ਸਾਰੀ ਰਾਤ ਖੜਾ ਰਿਹਾ। ਸਵੇਰੇ ਸਤਗੁਰਾਂ ਉਠਕੇ ਆਖਿਆ, ਡੱਲਿਆ! ਕੁਛ ਮੰਗ? ਡੱਲੇ ਨੇ ਹਥ ਜੋੜਕੇ ਸੀਸ ਨਿਵਾ ਦਿਤਾ। ਜਾਂ ਸਤਿਗੁਰਾਂ ਤੀਸਰੀ ਵਾਰ ਇਹੋ ਬਚਨ ਕੀਤਾ ਤਾਂ ਡੱਲੇ ਬੇਨਤੀ ਕੀਤੀ:—

ਸ੍ਰੀ ਪ੍ਰਭੁ ! ਜਹਾਂ ਬਾਸ ਤੁਮ ਠਾਨਾ,
ਇਕ ਪੀਵੀ ਕਹੁ ਮੁਹਿ ਦਿਹੁ ਥਾਨਾ;
ਅਪਨ ਨਜੀਕ ਰਾਖੀਅਹਿ ਮੋਹੀ,
ਅਵਰ ਨ ਮੋ ਉਰ ਮੈਂ ਇਛ ਤੋਹੀ।

ਸਤਗੁਰਾਂ ਬਚਨ ਕੀਤਾ—ਫੇਰ ਅੰਮ੍ਰਿਤ ਛਕੋ, ਡੱਲਾ ਸਿੰਘ ਕਹਾਵੋ, ਤੇ ਸਿਦਕ ਦੀ ਕਮਾਈ ਕਰੋ।

ਡੱਲਾ (ਹਥ ਜੋੜਕੇ)—ਪਾਤਸ਼ਾਹ ! ਮੈਂ ਤਾਂ ਬਹੁਤ ਅੰਮ੍ਰਿਤ ਛਕਿਆ ਹੈ।

ਸਤਗੁਰ—ਡੱਲਾ ! ਅਸਾਂ ਤਾਂ ਤੈਨੂੰ ਛਕਦਿਆਂ ਨਾ ਡਿੱਠਾ, ਨਾ ਸੁਣਿਆਂ ਹੈ।

ਡੱਲਾ—ਹੇ ਸਤਗੁਰ ! ਆਪਦੇ ਥਾਲ ਵਿੱਚੋਂ ਆਪਦਾ ਅੰਮ੍ਰਿਤ ਪ੍ਰਸਾਦ ਮੈਂ ਲੈਕੇ ਰੋਜ਼ ਛਕਦਾ ਰਿਹਾ ਹਾਂ।

ਗੁਰੂ ਜੀ—ਡੱਲਿਆ, ਅੰਮ੍ਰਿਤ ਛਕ ਜੋ ਸਸਤ੍ਰ ਨਾਲ ਤਿਆਰ ਹੁੰਦਾ ਹੈ।

ਡੱਲਾ—ਪਾਤਸ਼ਾਹ ! ਆਪ ਜੋ ਕੜਾਹ ਪ੍ਰਸ਼ਾਦ ਰੋਜ ਛਕਦੇ ਹੋ ਕ੍ਰਿਪਾਨ ਭੇਟਾ ਹੋਕੇ ਸ੍ਰੀ ਜੀ ਦੇ ਮੁਖਾਰਬਿੰਦ ਲਗਦਾ ਹੈ, ਸੋ ਆਪਦਾ ਬਖਸ਼ਿਆ ਸ਼ਸਤ੍ਰ ਸਜਿਆ ਅੰਮ੍ਰਿਤ ਜਾਣਕੇ ਦਾਸ ਛਕਦਾ ਰਿਹਾ ਹੈ।

ਗੁਰੂ ਜੀ ਏਹ ਵਾਕ ਸੁਣਕੇ ਬੜੇ ਖੁਸ਼ੀ ਹੋ ਕੇ ਮੁਸਕ੍ਰਾਏ ਤੇ ਬਚਨ ਕੀਤਾ, ਡੱਲਿਆ ! ਖੰਡੇ ਦਾ ਅੰਮ੍ਰਿਤ ਛਕ।

ਜੋ ਅੰਮ੍ਰਿਤ ਖੰਡੇ ਕੋ ਲੈਹੈ।
ਗੁਰ ਕੇ ਸੋ ਜਹਾਜ਼ ਚੜ੍ਹ ਜੈਹੈ।

ਡਲੇ ਨੇ ਨੈਣ ਭਰਕੇ ਸੀਸ ਨਿਵਾਇਆ ਤੇ ਬਿਗਸਕੇ ਆਖਿਆ, ਸਤਬਚਨ ਪਾਤਸ਼ਾਹ ਜੀਓ !

ਅਗਲੇ ਦਿਨ ਸੌ ਹੋਰ ਸਜਨਾਂ ਸਮੇਤ ਡਲੇ ਨੇ ਅੰਮ੍ਰਿਤ ਛਕਿਆ ਤੇ ਡਲ ਸਿੰਘ ਬਣ ਗਿਆ। ਇਸ ਵਾਰਤਾ ਤੋਂ ਖਾਲਸੇ ਵਿਚ ਅੰਮ੍ਰਿਤ ਦਾ ਨਾਲ 'ਖੰਡੇਦਾਅੰਮ੍ਰਿਤ' ਜੋ ਪਹਲਾਂ ਬੀ ਸੀ ਹੁਣ ਵਿਸ਼ੇਸ਼ ਪ੍ਰਸਿੱਧ ਹੋਇਆ, ਅਰ ਬੋਲ ਚਾਲ ਵਿਚ ਆਮ ਹੋਗਿਆ। ਜਦੋਂ ਡੱਲਾ ਅੰਮ੍ਰਿਤ ਛਕਕੇ ਹਜੂਰੀ ਵਿਚ ਹਾਜਰ ਹੋਇਆ ਤਾਂ ਸਤਗੁਰਾਂ ਸਿਰੋਪਾਉ ਬਖਸ਼ਿਆ, ਜਿਸ ਵਿਚ ਇਕ ਵਡੀ ਖੜਗ, ਇਕ ਢਾਲ ਤੇ ਇਕ ਜੋੜੀ ਜੜਾਊ ਕੜਿਆਂ ਦੀ ਸੀ।

—o—

[੩. ਰਾਮਾਂ ਤ੍ਰਿਲੋਕਾ ਤੇ ਚਮਕੌਰ]

ਇਕ ਦਿਨ ਸਚੇ ਪਾਤਸ਼ਾਹ ਦਮਦਮੇਂ ਬੈਠੇ ਜੋਤ ਜਗਾ ਰਹੇ ਸਨ ਕਿ ਰਾਮਾ ਤੇ ਤ੍ਰਿਲੋਕਾ ਦੋਵੇਂ ਭਰਾ ਰਸਦ ਪਾਣੀ ਦੇ ਗੱਡੇ ਲਦਵਾ ਕੇ ਲੈ ਆਏ ਤੇ ਚਰਨਾਂ ਤੇ ਮੱਥਾ ਟੇਕਕੇ ਬੈਠ ਗਏ। ਸਤਗੁਰਾਂ ਬੜੇ ਪਿਆਰ ਨਾਲ ਬਿਠਾਯਾ ਤੇ ਆਦਰ ਦਿਤਾ। ਪਾਸੋਂ ਇਕ ਸਿੰਘ ਨੇ ਆਖਿਆ, ਸਚੇ ਪਾਤਸ਼ਾਹ ! ਚਮਕੌਰ ਦੇ ਸ਼ਹੀਦਾਂ ਦਾ ਦਾਹ ਇਨ੍ਹਾਂ ਪਿਆਰਿਆਂ ਨੇ ਕੀਤਾ ਸੁਣਿਆਂ ਹੈ, ਇਨ੍ਹਾਂ ਦੇ ਮੂੰਹੋਂ ਪ੍ਰਸੰਗ ਸੁਣਿਆਂ ਲੋੜੀਏ।

ਰਾਮਾ ਸਿੰਘ—ਸੱਚੇ ਪਾਤਸ਼ਾਹ ! ਅਸੀਂ

*ਇਸ ਸੰਚਯ ਲਈ ਵਿਸਾਖ ਸੰ: ੪੫੯ ਨਾ: ਵਿਚ ਲਿਖਿਆ ਗਿਆ॥

ਸਰਹਿੰਦ ਟਕੇ ਤਾਰਨ ਗਏ ਹੋਏ ਸਾਂ ਕਿ ਉਥੇ ਅਸਾਂ ਚਮਕੌਰ ਦੇ ਸਾਕੇ ਦੀ ਗੱਲ ਸੁਣੀ, ਹੋਰ ਸੇਵਾ ਦਾ ਵੇਲਾ ਤਾਂ ਲੰਘ ਚੁਕਾ ਸੀ, ਆਪਦੇ ਕਿਸੇ ਦਿਸਾ ਸਹੀ ਸਲਾਮਤ ਚਲੇ ਜਾਣ ਦੀ ਖਬਰ ਕੰਨੀ ਪੈਂਦੀ ਸੀ, ਪਰ ਇਹ ਪਤਾ ਨਹੀਂ ਸੀ ਜੋ ਕਿਧਰ ਗਏ ਹਨ । ਸਾਨੂੰ ਉਸ ਵੇਲੇ ਅਪਣੇ ਸਤਿਗੁਰਾਂ ਦੀ ਕਰਨੀ ਉਤੇ ਸੇਵਾ ਦਾ ਚਾਉ ਆਇਆ। ਸੋ ਚਮਕੌਰ ਵਲ ਕੂਚ ਕੀਤਾ, ਰਸਤੇ ਵਿਚ ਕੱਪੜੇ ਅਧੋਰਾਣੇ ਕਰ ਲਏ, ਮਿੱਟੀ ਮੱਲ ਲਈ, ਸਿਰ ਨੰਗਾ ਕਰਕੇ ਸੁਆਹ ਮਲੀ ਤੇ ਬਾਉ-ਲਿਆਂ ਦਾ ਰੂਪ ਬਣਾ ਲਿਆ। ਇਸ ਤਰਾਂ ਸੁਦਾਈਆਂ ਹਾਰ ਮਿੱਟੀ ਛਾਣਦੇ ਅੱਪੜ ਗਏ . ਤੁਰਕ ਸੈਨਾਂ ਕੂਚ ਕਰ ਗਈ ਤੇ ਕਰ ਰਹੀ ਸੀ । ਥੋੜੀ ਸੈਨਾਂ ਅਜੇ ਸੀ, ਅਸਾਂ ਜਾਕੇ ਆਪਣੇ ਪਜਾਰੇ ਸਿੰਘਾਂ ਦੇ ਛਾਨਣੀ ਸਰੀਰ, ਅੰਗ ਕੱਟੇ ਲਹੂ ਨਾਲ ਧਰਤੀ ਰੱਤੀ ਹੋਈ ਵੇਖੀ, ਇਕ ਪਾਸੇ ਕੁਛ ਲੋਥਾਂ ਦੇ ਢੇਰ ਬੁਝਾਏ ਗਏ ਬਾਲਣ ਵਿਚ ਕੱਠੇ ਬੀ ਕੀਤੇ ਪਏ ਸੇ। ਇਕ ਮਾਈ ਦਾ ਅਗ ਨਾਲ ਅਧਸੜਿਆ ਸਰੀਰ ਬੀ ਪਿਆ ਸੀ, ਮਾਨੋਂ ਇਸ ਮਾਈ ਨੇ ਸਸਕਾਰ ਦਾ ਜਤਨ ਕੀਤਾ ਹੈ, ਪਰ ਸਿਰੇ ਨਹੀਂ ਚੜ੍ਹ ਸਕਿਆ ਤੇ ਆਪ ਬੀ ਸ਼ਹੀਦ ਹੋਈ ਹੈ । ਅਸਾਂ ਸੁਦਾਈਆਂ ਹਾਰ ਘੁੰਮਦੇ, ਲੱਕੜਾਂ ਦੇ ਮੋਹੜੇ ਬੀ ਕੱਠੇ ਕੀਤੇ, ਪਰ ਖਿਲਰਵੇਂ ਸੱਟੇ ਤੇ ਲੋਥਾਂ ਦੀ ਭਾਲ ਪਛਾਣ ਬੀ ਕੀਤੀ। ਤੁਰਕਾਂ ਵਿਚ ਬੀ ਅਸੀਂ ਮੰਗਦੇ ਪਿੰਨਦੇ, ਬਾਵਰਾਪਨ ਦਿਖਾਉਂਦੇ ਫਿਰੇ ਤਾਂ ਸਾਨੂੰ ਪਤਾ ਲਗਾ ਕਿ ਸਾਕੇ ਵਾਲੇ ਦਿਨ ਦੀ ਸਗਵੀਂ ਰਾਤ ਹੀ ਇਕ ਮਾਈ ਨੇ ਸਿੰਘਾਂ ਦੇ ਸਸਕਾਰ ਦਾ ਜਤਨ ਕੀਤਾ ਹੈਸੀ, ਪਰ ਤੁਰਕ ਸੈਨਾਂ ਨੇ ਉਸਨੂੰ ਭੀ ਅੱਗ ਦੀ ਭੇਟ ਕੀਤਾ ਤੇ ਅੰਗੀਠਾ ਬੀ ਠੰਢਾ ਕਰ ਦਿਤਾ। ਅਗਲੇ ਦਿਨ ਤੁਰਕ ਲੋਥਾਂ ਦੀ ਭਾਲ ਕਰ ਹਟੇ, ਅਪਨੇ ਮੁਰਦਿਆਂ ਨੂੰ ਚਾ ਕੇ ਲੈ ਗਏ ਤੇ ਸਾਡੇ ਬੀਰਾਂ ਦੇ ਸ਼ਸਤ੍ਰ ਆਦਿ ਲੈ ਗਏ। ਆਪ ਵੱਲੋਂ ਉਨ੍ਹਾਂ ਨੂੰ ਤਸੱਲੀ ਹੋ ਚੁਕੀ ਸੀ ਕਿ ਸਹੀ ਸਲਾਮਤ ਨਿਕਲ ਗਏ ਹਨ, ਇਹ ਬੀ ਉਨ੍ਹਾਂ ਦਾ ਖਿਆਲ ਸੀ ਕਿ ਆਪ ਨਾਲ ਸਾਹਿਬਜ਼ਾਦੇ ਬੀ ਨਿਕਲ ਗਏ ਹਨ ।

ਅਸਾਂ ਹੁਣ ਬੜੀ ਕਠਨਤਾ ਨਾਲ ਸਾਹਿਬਜ਼ਾਦਿਆਂ ਦੇ ਸਰੀਰ ਲੱਭੇ । ਉਨ੍ਹਾਂ ਦਾ ਅੰਗ ਅੰਗ ਤੀਰਾਂ ਤਲਵਾਰਾਂ ਨਾਲ ਵਿਧਾ ਪਿਆ ਸੀ, ਪਹਲਾਂ ਇਕ ਥਾਂ ਅੰਗੀਠਾ ਸਾਜਕੇ ਅਸਾਂ ਉਨ੍ਹਾਂ ਨੂੰ ਦਾਹ ਦਿੱਤਾ। ਕੁਛ ਦੇਰ ਮਗਰੋਂ ਤੁਰਕ ਅਹਦੀਏ ਆਏ, ਸਾਨੂੰ ਨਚਦਿਆਂ ਤੇ ਬਾਉਲਿਆਂ ਵਾਂਙੂ ਗਾਂਦਿਆਂ, ਖੇਹ ਉਡਾਂਦਿਆਂ ਤੇ ਅੱਗ ਨਾਲ ਖੇਡਦਿਆਂ ਦੇਖਕੇ ਓਹ ਤਸੱਲੀ ਪਾਕੇ ਚਲੇ ਗਏ ਕਿ ਏਹ ਸੁਦਾਈ ਹਨ, ਬਾਕੀ ਲੋਥਾਂ ਉਵੇਂ ਹੀ ਪਈਆਂ ਸਨ, ਓਹਨਾਂ ਨੂੰ ਵਧੇਰੇ ਤਸੱਲੀ ਹੋ ਗਈ ਕਿ ਏਹ ਸੁਦਾਈ ਹਨ, ਜੇਕਦੀ ਸਿੱਖ ਹੁੰਦੇ ਤਾਂ ਸਾਰੀਆਂ ਲੋਥਾਂ ਸਾੜਦੇ, ਨਾਲੇ ਹੁਣ ਓਹਨਾਂ ਨੂੰ ਪ੍ਰੋਜਨ ਬੀ ਕੋਈ ਰਹ ਨਹੀਂ ਸੀ ਗਿਆ । ਫੇਰ ਅਧੀ ਰਾਤ ਨੂੰ ਅਸਾਂ ਦੂਸਰੇ ਥਾਂ ਸਾਰੇ ਸਿੰਘਾਂ ਦੇ ਸਰੀਰ ਤੇ ਕਟੇ ਵੱਢੇ ਅੰਗ ਕੱਠੇ ਕਰਕੇ ਮੁੋੜੇ ਲੱਕੜਾਂ, ਕੱਖ ਕਾਨੇ, ਪ੍ਰਾਲੀ ਜੋ ਲੱਭਾ ਪਾਕੇ ਅੱਗ ਦੇ ਦਿਤੀ, ਬਾਕੀ ਰਾਤ ਅੰਗੀਠਾ ਬਲਦਾ ਰਿਹਾ, ਪਰ ਕੋਈ ਨਹੀਂ ਆਇਆ। ਅਗਲਾ ਦਿਨ ਅਸੀਂ ਸਾਰਿਆਂ ਨੇ ਉਸੇ ਤਰਾਂ ਨੇੜੇ ਤੇੜੇ

ਬਿਤਾਇਆ। ਸਾਨੂੰ ਕਈ ਵੇਰ ਕਦੀ ਕਿਤੇ ਕਦੀ ਕਿਤੇ ਤੁਰਕ ਸਿਪਾਹੀਆਂ ਡਿੱਠਾ, ਪਰ ਸਾਡੀ ਕ੍ਰਿਯਾ ਪੱਕੇ ਸੁਦਾਈਆਂ ਦੀ ਤੱਕ ਕੇ ਉਨ੍ਹਾਂ ਨੂੰ ਭਰਮ ਨਹੀਂ ਪਿਆ। ਰਾਤ ਅਸਾਂ ਉਥੇ ਹੀ ਕੱਟੀ, ਅੰਗੀਠੇ ਠੰਢੇ ਪੈ ਗਏ, ਤਦ ਅਸਾਂ ਦੋ ਚਾਟੀਆਂ ਲੈਕੇ ਉਨ੍ਹਾਂ ਦੇ ਅੰਦਰ ਤੇ ਬਾਹਰ ਕੋਲਿਆਂ ਨਾਲ ਪਤਾ ਆਦਿਕ ਨਿਸ਼ਾਨ ਲਿਖਕੇ ਮੂੰਹ ਤੇ ਚੱਪਣੀਆਂ ਦੇਕੇ, ਉਤੋਂ ਬੰਨ੍ਹਕੇ ਦੁਹਾਂ ਅੰਗੀਠੀਆਂ ਪਾਸ ਟੋਏ ਪੁੱਟਕੇ ਪੁੱਠੇ ਰੱਖਕੇ ਦੱਬ ਦਿਤੀਆਂ; ਜੋ ਠੰਢ ਠੰਢੀਰ ਹੋਏ ਤੇ ਨਿਸ਼ਾਨ ਆਕੇ ਪੱਕੇ ਕਰ ਦਿਆਂਗੇ ਜੋ ਐਡੇ ਭਾਰੀ ਸੂਰਬੀਰਤਾ ਦੇ ਸਾਕੇ ਦੇ ਪੱਕੇ ਨਿਸ਼ਾਨ ਲੋਪ ਨਾ ਹੋ ਜਾਣ। ਫੇਰ ਅਸੀਂ ਲੁਕ ਕੇ ਟੁਰ ਆਏ।

ਸਤਿਗੁਰ ਜੀ ਦੇ ਗੰਭੀਰ ਨੈਣ ਅਸਮਾਨਾਂ ਵੱਲ ਉੱਠੇ, ਫੇਰ ਮੇਹਰ ਨਾਲ ਭਰਕੇ ਦੋਹਾਂ ਭਰਾਵਾਂ ਵਲ ਤੱਕੇ, ਫੇਰ ਪਜਾਰੇ ਬੁਲ ਖੁੱਲ੍ਹੇ, ਪਜਾਰਿਓ ! ਕੁਛ ਮੰਗ ਲਓ ! ਕੁਛ ਮੰਗ ਲਓ !!

ਰਾਮਾ—ਪਾਤਸ਼ਾਹ ! ਏਸ ਦੇਸ ਵਿਚ ਮਾਨਾਂ ਭੁਲਰਾਂ ਦਾ ਜੋਰ ਹੈ, ਸਾਡੀ ਕੁਛ ਵਟੀਂਦੀ ਨਹੀਂ ਹੈ, ਜਦ ਦੇ ਆਏ ਹਾਂ ਸਾਡੇ ਪੈਰ ਨਹੀਂ ਜੰਮੇ। ਭਾਵੇਂ ਆਪਨੇ ਅੰਨ ਧਨ ਬਖਸ਼ਿਆ ਹੈ, ਪਰ ਮਾਲਕੀ ਨਹੀਂ ਅਜੇ ਪੂਰੀ ਪੂਰੀ ਕਿਧਰੇ ਹੋਈ।

ਸਤਿਗੁਰ ਜੀ—ਜਿਮੀਂ ਨਹੀਂ; ਤੁਸੀਂ ਦੇਸ ਦੇ ਮਾਲਕ ਹੋਏਗੇ।ਸ੍ਰੀ ਗੁਰੂ ਹਰਿਰਾਇ ਜੀ ਦਾ ਵਰ ਹੁਣ ਫਲੇਗਾ। ਅੰਮ੍ਰਿਤ ਛਕੋ, ਸਿੰਘ ਸਜੋ। ਹਾਂ, ਜ਼ਿਮੀਂ ਨਹੀਂ ਤੁਸੀਂ ਰਾਜ ਪਾਓਗੇ, ਰਾਜ ਕਰੋਗੇ।

ਇਹ ਵਰ ਸੁਣਕੇ ਉਨ੍ਹਾਂ ਸੀਸ ਨਿਵਾਇਆ। ਬੜੇ ਉਤਸ਼ਾਹ ਨਾਲ ਭਾਈ ਚਾਰੇ ਸਮੇਤ ਅੰਮ੍ਰਿਤ ਛਕਿਆ। ਇਹੋ ਬੰਸ ਫੂਲਕਿਆਂ ਦਾ ਹੈ, ਜਿਸਦੀ ਵੰਸ ਹੁਣ ਪਟਿਆਲਾ, ਨਾਭਾ, ਜੀਂਦ ਵਿਚ ਅੱਜ ਤਕ ਰਾਜ ਕਰ ਰਹੀ ਹੈ।

ਸੂਚਨਾ—ਫੇਰ ਬੈਰੋਰੀਏ ਜੱਟ ਸ਼ਰਨ ਆਏ। ਅੰਮ੍ਰਿਤ ਛੱਕਕੇ ਸਿੰਘ ਸਜੇ, ਇਨ੍ਹਾਂ ਨੂੰ ਬੀ ਜਿਮੀਆਂ ਦੇ ਮਾਲਕ ਹੋਣ ਦਾ ਵਰਦਾਨ ਮਿਲਿਆ, ਏਥੇ ਹੀ ਸਤਿਗੁਰੂ ਨੇ ਮਾਲਵੇ ਨੂੰ ਕਣਕਾਂ ਕਮਾਦਾਂ ਦੇ ਖੇਤਾਂ, ਅੰਬ ਅਨਾਰਾਂ ਦੇ ਬਾਗਾਂ ਤੇ ਨਹਰਾਂ ਨਾਲ ਲੈਹ ਲੈਹ ਕਰਨ ਦਾ ਵਰਦਾਨ ਦਿਤਾ*। ਏਥੇ ਹੀ ਖਬਰ ਆਈ ਕਿ ਈਸੇ ਖਾਂ ਤੁਰਕ ਨੇ ਕਿਸੇ ਵਲਛਲ ਨਾਲ ਕਪੂਰੇ ਨੂੰ ਫੜਕੇ ਫਾਹੇ ਦੇ ਦਿਤਾ ਹੈ; ਪਰ ਅੰਤ ਸਮੇਂ ਕਪੂਰਾ ਗੁਰੂ ਸਨਮੁਖ ਰਿਹਾ ਤੇ ਸਿਦਕ ਭਰੋਸੇ ਵਿਚ ਪ੍ਰਾਣ ਦਿੱਤੇ।

ਏਥੇ ਹੀ ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਬਦਲਨਾ ਅਪਨੀ ਇੱਛਾ ਅਨੁਸਾਰ ਕੀਤਾ। ਜਿਸ ਵਿਚ ਰਹੁਰਾਸ ਦੇ ਸ਼ਬਦ ਕੁਛ ਵਧਾਏ, ਨਾਵੇਂ ਸਤਿਗੁਰਾਂ ਦੇ ਸ਼ਬਦ ਤੇ ਸ਼ਲੋਕ ਜੋ ਕਰਤਾਰ ਪੁਰ ਵਾਲੀ ਬੀੜ

*ਏਹ ਬਚਨ ੧੭੬੩ ਬਿ: ਦੇ ਹਨ। ਸੂਰਜ ਪ੍ਰਕਾਸ਼ ਦਾ ਕਰਤਾ ਬਿਕ੍ਰਮੀ ਸੁਦਾ ੧੯੦੦ ਤੋਂ ਪਹਲੋਂ ਅਪਨੀ ਪੁਸਤਕ ਮੁਕਾ ਚੁਕਾ ਸੀ ਤੇ ਨੈਹਰਾਂ ਮਾਲਵੇ ਵਿਚ ੧੯੪੧ ਬਿ: ਵਿਚ ਚੱਲੀਆਂ ਹਨ।

ਵਿਚ ਨਹੀਂ ਸੇ, ਪਰ ਹੋਰਨਾਂ ਵਿਚ ਕਿਤੇ ਕਿਤੇ ਲਿਖੀਣ ਲਗ ਪਏ ਸੇ, ਓਹ ਬੀ ਸ਼ਾਮਲ ਕੀਤੇ, ਸਮਾਪਤੀ ਦੀ ਤਰਤੀਬ ਨਾਵੇਂ ਪਾਤਸ਼ਾਹ ਦੇ ਸਲੋਕ, ਮੁੰਦਾਵਣੀ, ਸਲੋਕ ਮ: ੫ ਤੇ ਰਾਗ ਮਾਲਾ ਤੇ ਕੀਤੀ, ਹੋਰ ਲਗਮਾਤ੍ਰ ਅੱਖਰ ਦਾ ਕੁਛ ਫਰਕ ਬੀ ਕਿਤੇ ਕਿਤੇ ਕੀਤਾ ਸੁਣੀਂਦਾ ਹੈ। ਏਹ ਬੀੜ 'ਮੁਸਤਨਿਦ ਆਖਰੀ ਬੀੜ' ਹੋਈ, ਆਖਦੇ ਹਨ ਕਿ ਖਾਲਸੇ ਦੇ ਦਲਾਂ ਵਿਚ ਇਸਦਾ ਬੀ ਸਵਾਗ ਚੜ੍ਹਦਾ ਸੀ, ਜੋ ਵਡੇ ਘੱਲੂਘਾਰੇ ਵਿਚ ਦੁਰਾਨੀ ਦੇ ਹਥ ਆਇਆ,ਇਹ ਬੀ ਰਵਾਯਤ ਹੈ ਕਿ ਬਾਬਾ ਦੀਪ ਸਿੰਘ ਜੀ ਨੇ ਚਾਰ ਉਤਾਰੇ ਇਸ ਬੀੜ ਦੇ ਹੋਰ ਕਰਾਏ, ਸੋ ਹੋਰ ਬੀ ਰਵਾਯਤਾਂ ਹਨ ਜੋ ਖੋਜ ਦੀਆਂ ਮੁਥਾਜ ਹਨ। ਇਥੇ ਹੀ ਭਾਈ ਦਇਆ ਸਿੰਘ ਦਾ ਪੱਤ੍ਰ ਆਯਾ ਕਿ ਔਰੰਗੇ ਨੇ ਜਫਰ ਨਾਮਾ ਪੜ੍ਹਕੇ ਦੁਖ ਬੀ ਕੀਤਾ ਹੈ, ਸ਼ਰਮ ਬੀ ਖਾਧੀ ਹੈ ਤੇ ਸਰਹਿੰਦ ਦੇ ਨਵਾਬ ਵਲ ਲਿਖ ਘੱਲਿਆ ਹੈ ਕਿ ਸ੍ਰੀ ਗੁਰੂ ਜੀ ਨੂੰ ਹੁਣ ਕੋਈ ਖੇਚਲ ਨਾਦੇਵੇ, ਨਵਾਬ ਦੀ ਕੰਨ ਖਿਚਾਈ ਬੀ ਖ਼ੂਬ ਹੋਈਹੈ ਕਿ ਆਪ ਨਾਲ ਇਸਤਰਾਂ ਦਾਜੰਗਕਿਉਂ ਕੀਤਾ ਗਿਆ ਹੈ, ਅਗੋਂ ਨੂੰ ਕੋਈ ਕੁਛ ਨਾ ਕਰੇ। ਏਹ ਗੱਲ ਦੇਸ ਵਿਚ ਸਾਰੇ ਫੈਲ ਗਈ। ਹੁਣ ਵਡੇ ਵਡੇ ਨਾਮੀ ਬਖਸ਼ਸ਼ਾਂ ਵਾਲੇ ਤੇ ਸੰਗਤਾਂ ਦੇ ਵਹੀਰ ਆਉਣ ਲੱਗ ਪਏ, ਅਨੇਕ ਵਾਰਤਾਂ ਵਰਤੀਆਂ, ਪਰ ਗੁਰੂ ਜੀ ਆਪਣੇ ਕਿਸੇ ਆਸ਼ੇ ਵਿਚ ਦੱਖਣ ਜਾਣ ਨੂੰ ਤਿਆਰ ਸੇ, ਸਭ ਦੇ ਹੋੜਦਿਆਂ ਆਪ ਅਪਨੇ ਦਾਈਏ ਵਿਚ ਪੱਕੇ ਟੁਰ ਹੀ ਪਏ। ਵਡੇ ਵਡੇ ਮਲਵਈ ਸਰਦਾਰ ਡੱਲ ਸਿੰਘ ਵਰਗੇ ਤੇ ਬਖਸ਼ਸ਼ਾਂਵਾਲੇਰਾਮਾਸਿੰਘ ਵਰਗੇ ਨਾਲ ਨਾ ਗਏ। ਸਤਿਗੁਰਾਂ ਨੇ ਪਰਵਾਰ ਨੂੰ ਦਿੱਲੀ ਟੋਰਿਆ ਤੇਆਪਦਮਦਮੇ ਤੋਂ ਕੱਤਕ ੧੭੬੩ ਨੂੰ ਦੱਖਣ ਵੱਲ ਟੁਰੇ, ਰਸਤੇ ਦੇ ਪ੍ਰਸੰਗ ਬੇਅੰਤ ਹਨ। ਔਰੰਗਜ਼ੇਬ ਦੇ ਮਰਣ ਦੀ ਖਬਰ ਬੀ ਰਸਤੇ ਵਿਚ ਮਿਲੀ। ਆਪ ਪਾਸ ਬਹਾਦਰਸ਼ਾਹ ਵੱਲੋਂ ਨੰਦ ਲਾਲ ਜੀ ਦਾ ਆਉਣਾ, ਆਪ ਦਾ ਦਿੱਲੀ ਜਾਣਾ, ਬਹਾਦਰਸ਼ਾਹ ਨੇ ਬੀ ਦੱਖਣ ਜਾਣਾ, ਗੁਰੂ ਜੀ ਦਾ ਦੱਖਣ ਜਾਣਾ, ਬੜੇ ਲੰਮੇ ਪ੍ਰਸੰਗ ਹਨ। ਅਖੀਰ ਸਤਿਗੁਰ ਜੀ ਬੁਰਹਾਨ ਪੁਰ ਅੱਪੜੇ। ਇਸ ਸਫਰ ਵਿਚ ਇਕ ਦਿਨ ਦੀ ਪਾਤਸ਼ਾਹ ਤੇ ਗੁਰੂ ਜੀ ਦੀ ਗੁਫਤਗੂ ਦਾ ਸਾਰ ਅਗਲੀ ਕਵਿਤਾ ਵਿਚ ਹੈ:—

# ੬੩. ਬਹਾਦਰਸ਼ਾਹ ਤੇਗੁਰੂ ਗੋਬਿੰਦ ਸਿੰਘ ਜੀ*

ਹੋਈ ਗੁਫਤਗੂ ਦਾ ਪੰਜਾਬੀਅਨੁਵਾਦ। ਬਹਾਦ੍ਰ—ਦੇਵੋ ਸਤਿਗੁਰ ਮੁਹਿ ਬਤਾਇ
ਬਹਾਦਰ ਸ਼ਾਹ:— ਤੀਨ ਖੁਦਾ ਕੇ ਏਕ ਖੁਦਾਇ।
ਏਕ ਖੁਦਾਇ ਜੀ ਏਕ ਖੁਦਾਇ। ਗੁਰੂਜੀ—ਤੀਨ ਖੁਦਾ ਬਈ ਤੀਨ ਖੁਦਾਇ।
ਗੁਰੂਜੀ—ਤੀਨ ਖੁਦਾ ਭਈ ਤੀਨ ਖੁਦਾਇ। ਬਹਾ:—ਦੇਵੋ ਗੁਰੂ ਜੀ ਭੇਦ ਬਤਾਇ।

*ਇਹ ਪ੍ਰਸੰਗ ਸੰ: ਨਾ: ੪੪੯ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਗੁਰੂ ਜੀ—ਏਕ ਖੁਦਾ ਜਿਸ ਕਹੋ ਖੁਦਾਇ,
ਖਯਾਲ ਤੁਸਾਡੇ ਲਿਆ ਬਨਾਇ।
ਦੂਸਰੇ ਸੋ ਜੋ ਰਾਮ ਕਹਾਇ,
ਪਰ ਜੋ ਦਿਲ ਤੁਹਾਡੇ ਨਹੀਂ ਭਾਇ।
ਖਯਾਲ ਵਿਚ ਸੋ ਭਏ ਖੁਦਾਇ;
ਦੋ ਖੁਦਾਏ ਏ ਦੋ ਖੁਦਾਇ।
ਬਹਾ:—ਸਮਝੀਨਹੀਂ ਫਿਰ ਦੇਓ ਸੁਝਾਇ।
ਆਖੇ ਤੁਸਾਂ ਜੋ ਦੋਇ ਖੁਦਾਇ।
ਗੁਰੂ ਜੀ—ਏਕ ਖੁਦਾ ਜੋ ਰਾਮ ਕਹਾਇ,
ਦਿਲ ਤੁਹਾਡੇ ਨੂੰ ਜੋ ਨਹੀਂ ਭਾਇ।
ਜੋ ਕੋਈ ਸਿਮਰੇ ਏਸ ਖੁਦਾਇ,
ਵਡੇ ਤੇਰੇ ਦੁਖ ਪੁਚਾਇ।
ਦੂਜੇ ਜਿਸਨੂੰ ਕਹੋ ਖੁਦਾਇ,
ਆਖੋ ਭਿਸ਼ਤੀ ਲਏ ਸਦਾਇ।
ਦੋਵੇਂ ਖਜਾਲੀ ਏ ਖੁਦਾਇ,
ਡੇਰਾ ਵਹਮੋਂ ਉਰੇ ਰਖਾਇ,
ਸਮਝ ਤੁਹਾਡੀ ਵੈਰ ਵਿਰਾਇ,
ਉਸ ਲੀਤੇ ਦੋ ਰੱਬ ਬਨਾਇ।
ਦੋਵੇਂ ਖਜਾਲੀ ਤੁਸਾਂ ਖੁਦਾਇ।
ਤੀਜਾ ਸੱਚਾ ਸੁਣੋਂ ਖੁਦਾਇ,
'ਅਕਾਲ ਮੂਰਤੀ' ਓ ਖੁਦਾਇ,
ਸਾਰੀ ਸ੍ਰਿਸ਼ਟੀ ਪਜਾਰ ਕਰਾਇ,
ਨਾਮ ਅਨਿਕ ਪੈ ਏਕ ਖੁਦਾਇ।
ਖਯਾਲ ਫਿਕਰ ਤੋਂ ਪਰੇ ਰਹਾਇ,
ਓਹੋ ਅੱਲਾ ਆਪ ਖੁਦਾਇ,
ਓਹੋ ਰਾਮ ਰਹੀਮ ਕਹਾਇ।
ਓਹੋ ਕਾਦਰ ਕਰਮ ਕਰੀਮ,
ਓਹੋ ਕਿਰਪਾਧਾਰ ਰਹੀਮ।
ਤੀਜਾ ਸਭ ਦਾ ਏਹ ਖੁਦਾਇ,
ਅਸਲੀ ਅਸਲੀ ਸੱਚ ਖੁਦਾਇ।
ਖਯਾਲੀ ਛਡੋ ਤੁਸੀਂ ਖੁਦਾਇ
ਅਕਾਲ ਮੂਰਤਦੀ ਸ਼ਰਨੀ ਆਇ।
ਸੁਣਕੇ ਪੈਰੀਂ ਪੈ ਗਿਆ,
ਸ਼ਾਹ ਬਹਾਦਰ ਸ਼ਾਹ।
ਆਖੇ ਆਖਿਆ ਸੱਚ ਜੇ,
ਸਚੇ ਹੋ ਪਾਤਸ਼ਾਹ।

ਸੂਚਨਾ—ਬੁਰਹਾਨ ਪੁਰ ਸਤਗੁਰ ਜੀ ਦੇ ਚਰਨ ਪਾਣ, ਠਹਰਨ ਤੇ ਇਲਾਹੀ ਦਾਤਾਂ ਦੇਣ ਦਾ ਇਕ ਪ੍ਰਸੰਗ ਅੱਗੇ ਹੈ:—

# ੬੪. ਯੋਗੀ ਜੀਵਨ ਦਾਸ*

੧.

ਤਾਪਤੀ ਨਦੀ, ਮੁਲਤਾਈ ਤੋਂ ਕੁਛ ਮੀਲ ਉਚੇਰੇ ਥਾਉਂਤੋਂ ਜਨਮਲੈਕੇ,ਹੇਠਾਂ ਉਤਰਦੀ,ਕਈ ਵਲ ਫੇਰ ਖਾਂਦੀ,ਅਪਨੇ ਮਤਵਾਲੇ ਰੰਗਾਂ ਵਿਚ ਅਠਖੇਲੀਆਂ ਕਰਦੀ, ਪੱਛੋਂ ਨੂੰ ਵੰਹਦੀ ਸਾਗਰ ਨੂੰ ਮਿਲਨੇ ਤੇ ਉਸ ਵਿਚ ਆਪਾ ਅਰਪਨ ਕਰਨੇ ਨੂੰ ਜਾ ਰਹੀ ਹੈ। ਇਸਦੇ ਕਿਨਾਰੇ, ਉੱਤਰ ਦੇ ਪਾਸੇ, ਓਸ ਕੁ ਟਿਕਾਣੇ ਕਿ ਜਿੱਥੇ ਬੁਰਹਾਨ ਪੁਰ ਸ਼ਹਰ ਹੁਣ ਤਾਈਂ ਵੱਸਦਾ ਹੈ,ਇਕ ਰਮਣੀਕ ਥਾਵੇਂ ਇਕ ਵੱਡੀ ਉਮਰਾ ਦੇ ਸੰਤ ਬੈਠੇ ਹਨ।

*ਇਹ ਪ੍ਰਸੰਗ ਸੰ: ਨਾ: ੪੫੫ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਖੜ ਪੁੱਗੀ ਹੋਈ ਹੈ, ਪਰ ਸਰੀਰ ਅਰੋਗ ਹੈ, ਚੇਹਰੇ ਦਾ ਚਮੜਾ ਕੁਛ ਝੁਰੀਆਂ ਲੈ ਰਿਹਾ ਹੈ, ਪਰ ਰੰਗ ਅਜੇ ਬੀ ਲਾਲ ਹੈ। ਬੁਢਾਪੇ ਵਿਚ ਜੋ ਕੁਦਰਤ ਨੇ ਆਂਦਾ ਹੈ, ਸਾਧੂ ਦੇ ਕਿਸੇ ਕਾਰਣ ਦਾ ਫਲ ਅਜੇ ਜੁਆਨੀ ਵਾਲੀ ਸੁਰਜੀਤ-ਤਾਈ ਹੈ। ਬੁਢਾਪੇ ਦੇ ਸਾਰੇ ਲੱਛਣ ਪਰਗਟ ਹੋ ਚੁਕੇ ਹਨ, ਪਰ ਜੁਆਨੀ ਦੀਆਂ ਲਸਾਂ ਉਸਨੂੰ ਮਾਨੋਂ ਅਜੇ ਬੀ ਰੌਸ਼ਨ ਕਰ ਰਹੀਆਂ ਹਨ, ਪਰ ਇਸ ਵੇਲੇ ਓਹ ਦੱਖਣ ਵੱਲ ਮੂੰਹ ਕਰਕੇ ਬੈਠੇ ਨਦੀ ਦੇ ਤ੍ਰੰਗਾਂ ਨੂੰ ਦੇਖਦੇ ਹਾਹੁਕਾ ਲੈਕੇ ਕਹ ਰਹੇ ਹਨ:-ਕਦੇ ਹਾਹੁਕਾ ਲੈਕੇ ਗਾਉਂਦੇ ਹੁੰਦੇ ਸਾਂ 'ਨਿਤ ਜੋਬਨੁ ਜਾ ਮੇਰੇ ਪਿਆਰੇ ਜਮੁ ਸਾਸੁ ਹਿਰੇ'। ਜੋਬਨ ਚਲਾ ਗਿਆ ਤੇ ਹੁਣ ਤਾਂ ਬੁਢੇਪਾ ਬੀ ਜਾ ਰਿਹਾ ਹੈ, ਹੇ ਮੇਰੇ ਮਨ! ਹੇ 'ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ। ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ' ਹੁਣ ਤਾਂ ਘਰ ਵੱਸੋ, ਹੇ ਦਾਤਾ! ਹੁਣ ਤਾਂ ਦਰਸ਼ਨ ਦੇਹੁ ? ਹੁਣ ਤਾਂ 'ਜਮ ਸਾਸੁ ਹਿਰੇ' ਤੋਂ ਅੱਗੇ ਜਮ ਸਿਰ ਖੜਾ ਹੋਊ। (ਤ੍ਰੱਬਕ ਕੇ) ਹਾਂ, ਸੁਆਸ ਮੁੱਕਣ ਤੇ ਹੋਣਗੇ। ਜਮ ਦਾ ਮੇਰੇ ਨਾਲ ਕੀਹ ਕੰਮ ਹੈ ? ਮੇਰੇ ਸਿਰ ਤੇ ਸੂਰੇ ਦਾ ਹੱਥ ਹੈ। ਆਹ ਉਮਰਾ ਬੀਤ ਗਈ, ਮਨ ਦੀ ਮੁਰਾਦ ਨਾ ਬਰ ਆਈ। ਦਰਸ਼ਨ, ਫੇਰ ਦਰਸ਼ਨ ਨਾ ਹੋਏ, ਹੋਣਗੇ ਜ਼ਰੂਰ ਹੋਣਗੇ, ਇਹ ਅਮੱਰ ਵਾਕ ਹੈ, ਟਰੇਗਾ ਨਹੀਂ। ਇਹ ਕੈਂਹਦਿਆਂ ਫੇਰ ਨੈਣ ਭਰ ਆਏ........ਹਾਂ ਕਦੋਂ ਸੀ.... ਹੈਂ ਜੀ....ਚਾਲੀ ਕਿ ਵਧ ਕਿ ਕੁਛ ਘਟ ? ਐਨੀਆਂ ਬਰਸਾਂ ! ਵਿੱਚ ਵਿਛੋੜੇ ਮੈਂ ਲੰਘਾ ਲਈਆਂ ! ਪਾਪੀ ਸਰੀਰ ਵਿਛੁੜਕੇ ਜੀਂਦਾ ਹੀ ਰਿਹਾ ? ਆਹ! ਪਰ ਦਾਤੇ ਦੀ ਦਾਤ, ਜਦ ਦੇ ਮਿਲੇ ਹਾਂਡ ਮਿਟ ਗਈ, ਟਿਕਾਣਾ ਆ ਗਿਆ, ਟਿਕਕੇ ਬਹ ਗਿਆ। ਸਾਈਂ ਦੀ ਯਾਦ ਲੱਝ ਗਈ ਤੇ ਫੇਰ ਨਾ ਭੁੱਲੀ, ਨੇਹੁੰ ਮਿਲਿਆ ਮੇਹਰ ਨਾਲ, ਪਰ ਹੁਣ ਕੋਈ ਸੋਇ ਲਿਆਵੇ ਨਾ ਕਿ ਹੇ ਬੁੱਢੇ! ਜਿਸਨੂੰ ਤੂੰ ਅੱਸੀ ਵਰ੍ਹੇ ਯਾਦ ਕੀਤਾ ਹੈ, ਉਹ ਬੀ ਤੈਨੂੰ ਪਿਆਰ ਕਰਦਾ ਹੈ। ਮੈਨੂੰ ਤਾਂ ਕ੍ਰਿਪਣ ਤਪੀਏ ਨੂੰ ਉਸ ਨਾਲ ਪਿਆਰ-ਬ੍ਰਹਮ ਪੁਤ੍ਰਾ ਦੇ ਕਿਨਾਰੇ-ਦਾਤ ਵਿੱਚ, ਅਣਮੰਗਿਆ ਦਾਨ ਮਿਲ ਗਿਆ ਸੀ, ਪਰ ਸੱਧਰ ਇਹ ਰਹੀ 'ਜਿਤੁ ਸੁਣਿ ਧਰੇ ਪਿਆਰੁ' ਉਹ ਕੀਹ 'ਬੋਲਣ ਬੋਲੀਏ ?' ਹਾਂ ਸੱਚ ਨਾਮ ਮਿਲਿਆ, ਬਾਣੀ ਮਿਲੀ, ਮੇਹਰ ਹੋਈ, ਪਰ ਦਾਤਾ ਦੇ ਦਿਦਾਰੇ ਨਾ ਹੋਏ, ਉਹ ਮੈਨੂੰ ਪਿਆਰ ਕਰੇ, ਉਹ ਮੇਰੇ ਨਾਲ 'ਧਰੇ ਪਿਆਰੁ' ਇਹ ਸੱਧਰ ਰਹੀ। ਹਾਂ, ਉਹ ਅਰੂਪ, ਅਰੇਖ, ਅਰੰਗ, ਮੈਂ ਖੌਢੇ ਨੂੰ ਪਿਆਰ ਕਰੇ ? ਕਿਉਂ ਕਰੇ (ਭੁੱਬ ਨਿਕਲ ਗਈ) ? ਮੇਰੇ ਵਿੱਚ ਕੀਹ ਗੁਣ ? 'ਵਿਣੁ ਗੁਣ ਕੀਤੇ ਭਗਤਿ ਨ ਹੋਇ' ਤੇ ਮੇਰੀ ਹਾਲਤ ਹੈ, ਮੇਰੇ ਵਿਚ ਗੁਣ ਹੀ ਕੋਈ ਨਹੀਂ, ਸਗੋਂ 'ਸਭਿ ਗੁਣ ਤੇਰੇ ਮੈ ਨਾਹੀ ਕੋਇ'। (ਉੱਪਰ ਤੱਕ ਕੇ) ਹਾਂ, ਤ੍ਰੁੱਠ ਨਾ ਅੱਜ ਤਾਪਤੀ ਦੇ ਕਿਨਾਰੇ, ਜਿੰਵੇ ਤ੍ਰੁਠੇ ਸਾਓ ਬ੍ਰਹਮਪੁਤ੍ਰਾ ਦੇ ਕਿਨਾਰੇ ? ਇਨ੍ਹਾਂ ਠੱਲੇ ਨੈਣਾਂ ਨੂੰ, ਮਿਟ ਰਹੇ ਨੈਣਾਂ ਨੂੰ ਦਿਓ ਨਾ ਦਿਦਾਰੇ ? ਇਨ੍ਹਾਂ ਨੈਣਾਂ ਦੇ ਅੰਦਰਲੇ ਨੇਣ ਨਹੀਂ ਖੁੱਲ ਜੋ ਅਰੂਪ ਨੂੰ ਵੇਖਦੇ, ਇਨ੍ਹਾਂ ਨੈਣਾਂ ਨੂੰ ਹੋ ਸਕਣ ਵਾਲੇ ਦਿਦਾਰੇ ਦੇ ਕੇ ਨਿਹਾਲ ਕਰ, ਆ ਇਕ ਵੇਰੀ

ਇਨ੍ਹਾਂ ਨੈਣਾਂ ਵਿਚ, ਇਨ੍ਹਾਂ ਦੇ ਸਦਾ ਲਈ ਮਿਟ ਜਾਣ ਤੋਂ ਪਹਲੇਂ, ਆ ਇਨ੍ਹਾਂ ਮਰਨ ਹਾਰਾਂ ਦੀ ਜੋਤ ਨਾ ਸਮਾਪਤ ਹੋਣ ਤੋਂ ਪਹਲੋਂ, ਹੇ ਦਾਤਾ! ਅਪਨੇ ਬਿਰਦ ਦੇ ਸਦਕੇ ਆ!

ਇਉਂ ਕੰਹਦੇ ਤੇ ਰੋਂਦੇ ਦੀ ਹਿਝਕੀ ਬੱਝ ਗਈ, ਕਿੰਨਾਂ ਚਿਰ ਅੱਖਾਂ ਬੰਦ ਰਹੀਆਂ, ਗੁੰਮ ਹੋ ਗਿਆ। ਕੋਈ ਪਲਕਾਰਾ ਨੀਂਦ ਜੇਹੀ ਦਾ ਵੱਜਾ, ਕੋਈ ਛਿਨ ਚਿਤ ਗੁੰਮ ਹੋਣ ਦੀ ਲੰਘੀ, ਫੇਰ ਹੋਸ਼ ਆਈ, ਮਨ ਠੰਢਾ ਤੇ ਹੌਲਾ ਸੀ, ਪਜਾਰ ਦੀ ਖਿੱਚ ਸ਼ੁਕਰ ਬੇਨਤੀ ਤੇ ਯਾਦ ਦੇ ਰੰਗ ਨਾਲ ਮਿੱਠੀ ਮਿੱਠੀ ਹੋਕੇ ਕਲੇਜੇ ਨੂੰ ਧੂਹ ਰਹੀ ਸੀ, ਇਸ ਵੇਲੇ ਬਿਰਦ ਗਲਾ ਖੁਲ੍ਹਿਆ ਤੇ ਥਰਕਦੀ, ਪਰ ਰਸੀਲੀ ਸੁਰ ਨਿਕਲੀ ਜੈਤਸਿਰੀ ਦੀ, ਤੇ ਬ੍ਰਿੱਧ ਪ੍ਰੇਮੀ ਜੀ, ਜਿਨ੍ਹਾਂ ਦੇ ਪਜਾਰ ਦੀ ਝਰਨਾਟ ਜੁਆਨਾਂ ਤੋਂ ਬੀ ਤ੍ਰਿੱਖੀ ਹੈ, ਬਿਹਬਲ ਹੋ ਗਾਵੇਂ:-

ਕੋਈ ਜਨੁ ਹਰਿ ਸਿਉ ਦੇਵੈ ਜੋਰਿ॥
ਚਰਨ ਗਹਉ ਬਕਉ ਸੁਭ ਰਸਨਾ ਦੀਜੈ ਪ੍ਰਾਨ ਅਕੋਰਿ ॥੧॥ਰਹਾਉ॥
ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥
ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਹਰੀ ਓਰਿ ॥ ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥ ੨ ॥ ੫ ॥ ੯ ॥

[ਜੈਤ: ਮ: ੫

ਹੁਣ ਸੂਰਜ ਲਟਪਟਾ ਗਿਆ ਸੀ, ਆਪਦੇ ਦਰੋਂ ਵਰੋਸਾਏ ਕੁਛ ਸਰੀਰ ਆਕੇ ਥੋੜ੍ਹੀ ਦੂਰ ਅਦਬ ਨਾਲ ਬੈਠੇ ਆਪਦੇ ਪ੍ਰੇਮ ਤੇ ਕੀਰਤਨ ਨੂੰ ਸੁਣ ਰਹੇ ਸੇ। ਅੱਖਾਂ ਖੁਲ੍ਹੀਆਂ ਵੇਖਕੇ ਅੱਗੇ ਵਧੇ ਤੇ ਮੱਥਾ ਟੇਕ ਕੇ ਬੈਠ ਗਏ। ਬਿਰਧ ਜੀ ਨੇ ਆਖਿਆ, ਸੱਜਣੋਂ! ਰਹੁਰਾਸ ਜੀ ਦਾ ਪਾਠ ਸੁਣਾਓ। ਇਕ ਪ੍ਰੇਮੀ ਪਾਠ ਕਰਨ ਬੈਠ ਗਿਆ। ਗੁਰਬਾਣੀ ਦਾ ਇਕ ਮਨ ਪ੍ਰੇਮ ਨਾਲ ਪਾਠ, ਨਾਮ ਦੇ ਪ੍ਰੇਮੀ ਦਾ ਪ੍ਰਭਾਵ, ਸੰਧਜਾ ਦਾ ਸਮਾਂ, ਅੱਖਾਂ ਦੇ ਸਾਹਮਣੇ ਨਦੀ ਦਾ ਪਰਵਾਹ, ਚਲਦੇ ਜਲ ਦਾ ਨਜ਼ਾਰਾ, ਪਾਰ ਦੂਰ ਤਕ ਵੇਹਲ ਤੇ ਵੇਹਲ, ਡਾਢੇ ਹੀ ਸੁਆਦ ਦਾ ਸਮਾਂ ਬੱਝ ਗਿਆ। ਭੋਗ ਪੈਣ ਤੇ ਸੰਤ ਜੀ ਉੱਠੇ। ਨਾਲ ਓਹ ਪਿਛੋਂ ਆਏ ਸਰੀਰ ਬੀ ਹੋ ਲਏ ਤੇ ਸਨੇ ਸਨੇ ਅਪਣੇ ਡੇਰੇ ਅੱਪੜ ਗਏ।

ਕੁਛ ਦਿਨ ਬੀਤ ਗਏ, ਕਿਸੇ ਨੇ ਆਕੇ ਆਖਿਆ:-ਮਹਾਰਾਜ ਜੀ! ਦੋ ਜਹਾਨ ਦੇ ਵਾਲੀ ਸ੍ਰੀ ਸਤਿਗੁਰੂ ਜੀ ਬੁਰਹਾਨ ਪੁਰ ਆ ਗਏ ਹਨ, ਤੇ ਤਾਪਤੀ ਨਦੀ ਦੇ ਕਿਨਾਰੇ ਜੋਤ ਜਗ ਰਹੀ ਹੈ। ਇਹ ਖਬਰ ਸੀ ਕਿ ਵਜਾਕੁਲ ਪਿਆਸੇ ਨੂੰ ਅੰਮ੍ਰਿਤ ਦੀਆਂ ਬੂੰਦਾਂ ਸਨ, ਲੂੰ ਲੂੰ ਵਿੱਚ ਇਕ ਰਸਭਰੀ ਝਰਨਾਟ ਫਿਰ ਗਈ, ਕਾਲਜਾ ਉਛਲਕੇ ਥਰਕਿਆ ਤੇ ਫੇਰ ਅੰਦਰ ਸ਼ੁਕਰਾਨੇ ਦੇ ਸ਼ਦਜਾਨੇ ਵੱਜ ਗਏ। ਹਾਂ ਠੀਕ ਹੈ, ਤਦੋਂ ਬੀ ਆਪੇ ਤ੍ਰੁਠੇ ਸੀ, ਹੁਣ ਬੀ ਆਪੇ। ਸੰਤ ਜੀ ਐਉਂ ਸ਼ੁੱਕਰਾਨੇ ਕਰਦੇ ਉੱਠੇ, 'ਵਾਹਿਗੁਰੂ ਵਾਹਿਗੁਰੂ' ਉਚਾਰਦੇ ਟੁਰੇ, ਤੁਰੇ ਤੇ ਗਏ ਨਦੀ ਵੱਲ ਨੂੰ, ਜਿਸਦੇ ਸੋਭਨੀਕ ਕਿਨਾਰੇ ਜੋਤ ਜਗਾ ਰਹੇ ਸਨ ਤ੍ਰਿਲੋਕੀ ਦੇ ਨਾਥ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਸਜ ਰਿਹਾ ਸੀ, ਵਿਚਕਾਰ ਆਪ ਸੁਹਾ ਰਹੇ ਸੀ, ਜਿੰਵੇਂ ਭਿੰਨੇ ਰੈਣ ਦੇ ਤਾਰਿਆਂ ਵਿੱਚ ਨਿਰਮਲ ਚੰਦ।

ਸਾਧੂ ਸਹਜੇ ਸਹਜੇ ਜਾ ਰਿਹਾਹੈ, ਸਰੀਰ ਬਿਰਧ ਹੈ, ਉਹੋ ਪਿਆਰ, ਸ਼ੁਕਰ, ਖਿੱਚ ਤਾਂਘ, ਸੱਧਰ ਦੇ ਭਾਵ ਦਾ ਮਦ, ਇਕ ਅਚਰਜ ਡਗਮਗੀ ਚਾਲੇ ਪ੍ਰੇਮ ਦੇ ਰਾਹੇ ਟੁਰ ਰਿਹਾ ਹੈ:—

ਰਿਦੇ ਅਨੰਦ ਉਮੰਗਤ ਜੋਵਾ,
ਰੋਮੰਚਤ ਸਾਧੂ ਤਨ ਹੋਵਾ,
ਨੀਠ ਨੀਠ ਪਾਇਨ ਕਹਿ ਡਾਲਤ,
ਡਗਮਗਾਤ,ਡੋਲਤ,ਦ੍ਰਿਗ ਚਾਲਤ।

[ਗੁ: ਪ੍ਰ: ਸੂ:

ਇਸ ਤਰਾਂ ਜਾਂਦਾ ਨਦੀ ਕਿਨਾਰੇ ਪੁੱਜਾ, ਨਾਲ ਦੇ ਸਰੀਰ ਹੌਲੇ ਹੌਲੇ ਸ਼ਬਦ ਪੜ੍ਹਦੇ ਜਾ ਰਹੇ ਸੇ; ਠੀਕ ਟਿਕਾਣੇ ਸਿਰ ਲੈ ਗਏ,ਜਿਉਂ ਹੀ ਸਾਧੂ ਜੀਵਣ ਦਾਸ ਦੀ ਨਜ਼ਰਦੀਵਾਨ ਤੇ ਪਈ ਤੇ ਅਰਸ਼ਾਂਦੇਜਗ-ਜੀਵਨ ਦਾਤੇ ਮਨੁੱਖੀ ਜਾਮੇਂ ਵਿੱਚ ਰੱਬੀ ਨੂਰ ਪ੍ਰਕਾਸ਼ਦੇ ਬੈਠੇ ਦੇਖੇ,ਦ੍ਰਵ ਰਿਹਾ ਮਨ ਹੋਰ ਪੰਘਰਿਆ, ਆਪੇ ਤੋਂ ਬਾਹਰ ਹੋ ਗਿਆ, ਐਸੀ ਬਿਹਬਲਤਾ ਛਾਈ ਕਿ ਆਪਾ ਨਾ ਸੰਭਾਲਿਆ ਤੇ ਓਥੇਹੀਧਰਤੀ ਉੱਤੇ ਨਮਸਕਾਰ ਵਿੱਚ ਪੈ ਗਿਆ, ਮਾਨੋਂ ਸਤਿਗੁਰ ਦੇ ਚਰਨਾਂ ਤੇ ਮੱਥਾ ਧਰ ਦਿਤਾ ਹੈ ਤੇ ਉਨ੍ਹਾਂ ਕਮਲਾਂ ਨਾਲੋਂ ਬੀ ਵਧੀਕ ਕੋਮਲ ਕਮਲਾਂ ਨੂੰ ਭੌਰਾ ਹੋਕੇ ਲਿਪਟ ਗਿਆ ਹੈ। ਕਿਉਂ ਨਾ ਲਿਪਟੇ ਤੇ ਬੇਸੁਧ ਹੋ ਲੀਨ ਹੋ ਜਾਵੇ ? ਚਾਲੀ ਦੇ ਲਗਪਗ ਵਰਹੇ ਇਸ ਦਰਸ਼ਨਨੂੰਉਡੀਕ-ਦਿਆਂ ਲੰਘ ਗਏ ਹਨ, ਚਾਲੀ ਬਰਸ ਦੇ ਕਰੀਬ ਇਸ ਸੁਲੱਖਣੀ ਘੜੀ ਦੀ ਤਾਂਘ ਲੱਗੀ ਰਹੀ ਹੈ। ਹਾਂ, ਇਕ ਸਿਕ ਲੱਧੀ ਛਿਨ ਅੱਜ, ਹਾਂ ਅੱਜ, ਮਾਨੋਂ ਜੁੱਗਾਂ ਮਗਰੋਂ ਲੱਝੀ ਹੈ। ਉਸ ਪਿਆਰੀ ਪਲ ਤੋਂ ਸਦਕੇ ਜੋ ਕੁੱਠੇ ਮਨਾਂ ਨੂੰ ਐਉਂ ਤਰਸ ਤਰਸ ਕੇ ਮਿਲਦੀ ਹੈ। ਸਾਧੂ ਪਿਆ ਹੈ ਜ਼ਿਮੀਂ ਉੱਤੇ, ਪਰ ਲਿਪਟ ਰਿਹਾ ਹੈ ਚਰਨਾਂ ਕਮਲਾਂ ਨੂੰ। ਉਧਰ ਦੇਖੋ ਉਸ ਪ੍ਰੇਮ ਸਾਗਰ—ਹਾਂ, ਉਸ ਪ੍ਰੇਮ ਸਮੁੰਦ੍ਰ—ਦੇ ਚਰਨ ਕਮਲ ਬੀ ਅਕੁਲਾਕੇ ਉੱਠੇ ਹਨ, ਉਤਾਵਲੇ ਹੋਕੇ ਟੁਰੇ ਹਨ, ਦੀਵਾਨ ਤੋਂ ਬਾਹਰ ਆ ਗਏ ਹਨ, ਸੈਂਕੜਿਆਂ ਨੂੰ ਛੱਡ ਆਏ ਹਨ, ਅਮੀਰਾਂ ਧਨੀਆਂ ਤੋਂ ਗ੍ਰੀਬਾਂ ਵਲ ਨੂੰ ਆਏ ਹਨ, ਸਰਧਾਵਾਨਾਂ ਤੋਂ ਉਠਕੇ ਇਕ ਟੁੱਟ ਗਏ ਨਿਮਾਣੇ ਗ੍ਰੀਬਦਿਲ ਵਲ ਆਏ ਹਨ, ਉਸ ਦਿਲ ਵੱਲ ਜਿੱਥੇ ਇਕ 'ਗੁਰ ਦਰਸ਼ਨ ਦੀ ਪੀੜਾ' ਵੱਸਦੀ ਹੈ ਤੇ ਹੋਰ ਕਿਛੁ ਨਹੀਂ। ਹਾਂ ਜੀ, ਆਏ ਹਨ ਮੇਹਰਾਂ ਦੇ ਸਾਈਂ! ਦੇਖਿਆ ਜੇ ? ਝੁਕੇ ਹਨ ਓਸ ਗ੍ਰੀਬ ਉੱਤੇ, ਆਪੇ—ਜੀ ਹਾਂ, ਆਪੇ ਅਪਨਾ ਚਰਨ ਕਮਲ ਉਸਦੇ ਧੂੜੀ ਉੱਤੇ ਪਏ ਮੱਥੇ ਦੇ ਹੇਠਾਂ ਕਰ ਦਿੱਤਾ ਨੇ, ਅੱਖਾਂ ਤੋਂ ਵਹ ਰਹੇ ਬੁਢੇ ਦੇ ਨੈਣਾਂ ਦੇ ਨੀਰ ਹੇਠਾਂ ਚਰਨ ਕਮਲ ਦੇ ਦਿੱਤਾ ਨੇ, ਕੇਡੇ ਹਨ ਪਿਆਰਾਂ ਵਾਲੇ? ਪ੍ਰੇਮ ਦੇ ਦਰ ਤੁਲ ਰਹੇ ਤਕੜ ਉੱਤੇ ਏਡਾ ਅਮੋਲਕ ਨੀਰ ਚਰਨਾਂ ਕਮਲਾਂ ਤੋਂ ਬਿਨਾਂ ਹੋਰਥੇ ਕਿਰਨਾਂ ਉਸਦੀ ਨਿਕਦਰੀ ਹੈ। ਪ੍ਰੇਮੀ ਦੇ ਜੀ ਵਿਚ ਉਸਦਾ ਮੱਥਾ ਪਰਮ ਪਵਿਤ੍ਰ ਚਰਨਾਂ ਨੂੰ ਛੁਹਣ ਦੀ ਬੇਅਦਬੀ ਨਹੀਂ ਕਰ ਸਕਦਾ, ਐਸਾ ਨੀਵਾਂ ਮੱਥਾ ਹੈ ਕਿ ਧੂੜੀ ਹੀ ਇਸਦਾ ਮਹਾਂ ਉੱਚਾ ਟਿਕਾਣਾ ਹੈ, ਸੋ ਧੂੜੀ ਉੱਤੇ ਹੀ ਵਿਛਾ ਦਿੱਤਾ ਸੀ ਸੁਹਣਾ ਮੱਥਾ, ਪਰ ਕਦਰਾਂ ਵਾਲੇ ਦਿਲਾਂ ਦੇ

ਮਹਰਮ ਦੇ ਅਪਨਾਉਣ ਵਾਲੇ ਬਿਰਦ ਵੰਨੇ ਤੱਕਣਾ ਕਿ ਚਰਨ ਕਮਲ ਦੇ ਦਿੱਤੇ ਹਨ ਉਸ ਪਿਆਰਾਂ ਭਰੇ ਮੱਥੇ ਦੇ ਹੇਠਾਂ, ਝੁਕ ਗਏ ਹਨ ਰਸ ਦੇ ਮਦ ਨਾਲ ਮੱਤੀ ਬੇਲ ਵਾਂਗੂ; ਜਿਕੂੰ ਓਹ ਝੁਕਦੀ ਹੈ ਅਪਨੇ ਸੁਹਣੇ ਫਲਾਂ ਦੇ ਉੱਤੇ। ਹਾਂ, ਤੇ ਪਵਿੱਤ੍ਰ ਹੱਥ ਫਿਰ ਗਏ ਹਨ ਪਜਾਰੇ ਦੇ ਸੀਸ ਉੱਤੇ, ਪਿੱਠ ਉੱਤੇ, ਜਾ ਅੱਪੜੇ ਹਨ ਮੋਢਿਆਂ ਉੱਤੇ। ਇਨ੍ਹਾਂ ਬਲਵਾਨ ਪਵਿੱਤ੍ਰ ਹੱਥਾਂ ਨੇ ਡਾਢ ਦੇਕੇ, ਆਪ ਉਚਜਾਕੇ ਚਾ ਲਿਆ ਹੈ ਪਿਆਰੇ ਨੂੰ ਧੂੜੀ ਉੱਤੋਂ, ਤੇ ਖੜਾ ਕਰ ਲਿਆ ਹੈ, ਦਰ ਢੱਠੇ ਨੂੰ ਅਪਨੇ ਭੁਜ ਬਲ ਨਾਲ:—

> ਭੁਜ ਬਲਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ॥

ਹਾਂ ਜੀ! ਢੱਠੇ ਪਏ ਨੂੰ ਚਾ ਲਿਆ; ਧੂੜੀ ਲਿੱਬੜੇ ਨੂੰ ਧੂੜੀ ਸਮੇਤ ਗਲੇ ਲਾ ਲਿਆ।* ਗਲੇ ਲਾਕੇ ਅਪਨੀਆਂ ਮਿਠੀਆਂ ਕਲਾਈਆਂ ਨਾਲ ਘੁਟਿਆ, ਛਾਤੀ ਨਾਲ ਘੁਟਿਆ, ਹਾਂ ਜੀ, ਸਾਧੂ ਅੱਗੇ ਹੀ ਪੰਘਰਿਆ ਤੇ ਡੁਲ੍ਹਿਆ ਪਿਆ ਸੀ ਹੁਣ ਤਾਂ ਰੱਬੀ ਰੌਆਂ ਤੇ ਅਰਸ਼ੀ ਝਰਨਾਟਾਂ ਨਾਲ ਵਹ ਹੀ ਗਿਆ, ਆਪਾ ਆਪੇ ਤੋਂ ਉਠ ਸਤਿਗੁਰਾਂ ਦੇ ਆਪੇ ਸਮਾਗਿਆ। ਹਾਂ ਜੀ, ਸਤਿਗੁਰ ਵੱਲ ਵੇਖਣਾ ਸੰਤ ਨੂੰ ਆਪ ਹੱਥ ਵਿਚ ਹੱਥ ਪਾਈ ਸਭਾ ਵਿਚ ਲਿਆ ਰਹੇ ਹਨ। ਅਨੇਕਾਂ ਹਨ ਸਿੱਖ, ਸੂਰਮੇ, ਦਾਸ, ਪਰ ਕਿਸੇ ਨੂੰ ਇਹ ਕੰਮ ਨਹੀਂ ਸੌਂਪਿਆ। ਦਾਸ ਨਿਵਾਜਣ ਦਾ ਕੰਮ, ਪਿਆਰਿਆਂ ਨੂੰ ਸਤਕਾਰਣ ਦਾ ਮਿੱਠਾ ਮਿੱਠਾ ਕੰਮ ਆਪ ਹੀ ਕਰਦੇ ਸੋਭਦੇ ਹਨ, ਨਹੀਂ, ਆਪ ਦਾ ਬਿਰਦ ਹੀ ਇਹ ਹੈ। ਹਾਂ ਜੀ, ਪਜਾਰ ਕੁੱਠਿਆਂ ਦਰ ਢੱਠਿਆਂ ਨੂੰ 'ਕੰਠ ਲਾਵੈ' 'ਕੰਠ ਲਾਵੈ' ਸਾਡੇ ਸੁਆਮੀ ਦਾ ਇਹੋ ਬਿਰਦ ਹੈ, ਸਦਕੇ ਇਸ ਬਿਰਦ ਦੇ। ਲੈ ਆਏ ਬਿਰਦ ਸਾਧੂ ਨੂੰ,ਗ੍ਰੀਬ ਨਿਤਾਣੇ ਸਾਧੂ ਨੂੰ ਦੀਵਾਨ ਵਿਚ ਆਪ, ਤੇ ਬਿਠਾਇਆ ਆਪਣੇ ਸੱਜੇ ਹੱਥ ਆਪ,ਤੇ ਹੁਣ ਲੱਗੇ ਆਪਣੇ ਅੰਦਰੋਂ ਠੰਢੀਆਂ ਰੌਆਂ ਪਾਉਣ।ਸਨੇ ਸਨੇ ਦਿਲ ਟਿਕ ਗਿਆ, ਧੀਰਜ ਆ ਗਿਆ, ਸਰੀਰ ਬੀ ਅਡੋਲ ਹੋ ਗਿਆ, ਨਜ਼ਰ ਭਰ ਭਰ ਹੁਣ ਸਤਿਗੁਰ ਦੀ ਮੂਰਤੀ ਤੱਕੀ, ਫੇਰ ਤੱਕੀ, ਫੇਰ ਤੱਕੀ, ਚੰਗੀ ਤਰਾਂ ਸੂਰਤ ਤੱਕੀ, ਹੁਣ ਤੱਕੀ ਤੇ ਪਛਾਣ ਹੀ ਲਈ ਤੇ ਪਛਾਣ ਕੀ ਲਈ ? ਉਹ ਤਾਂ ਦੂਰੋਂ ਹੀ ਪਛਾਣੀ ਸੀ ਤੇ ਹੁਣ ਤਾਂ ਜਿਵੇਂ ਪਿਆਸਾ ਪਹਲਾਂ ਕਟੋਰਾ ਇਕੋ ਡੀਕ ਪੀਕੇ ਫੇਰ ਘੁਟ ਘੁਟ ਕਰਕੇ ਸੁਆਦ ਲਾ ਲਾ ਪੀਂਦਾ ਹੈ, ਤਿਵੇਂ ਨੈਣ ਕਟੋਰੇ ਦਰਸ਼ਨ ਦੇ ਘੁਟ ਮੁੜ ਮੁੜ ਭਰਦੇ ਹਨ। ਸਤਿਗੁਰ ਜੀ ਨੇ ਡਾਢੇ ਪਿਆਰ ਨਾਲ ਹੁਣ ਪੁਛਿਆ:—'ਜੀਵਣ! ਕੁਸਲ ਹੈ ? ਚੰਗੀ ਲੰਘ ਗਈ, ਘਰ ਦੇ ਦੂਤਾਂ ਤਾਂ ਫੇਰ ਨਹੀਂ ਸਤਾਇਆ,ਸਿਮ੍ਰਨ ਟੁਰਿਆ ਰਿਹਾ, ਰਸ ਪੈਂਦਾ ਰਿਹਾ, ਪ੍ਰੇਮਾ-ਭਗਤੀ ਮਿਲਦੀ ਤੇ ਫਲਦੀ ਰਹੀ ?"

ਸਾਧੂ ਜੀਵਣਦਾਸ—ਸਦਕੇ, ਏਦਾਂ ਹੀ ਕੂਏ ਸਾਓ 'ਜੀਵਣ' ! ਓਦੋਂ ਜਦੋਂ ਮਿਲੇ ਸਾਓ ਬ੍ਰਹਮ ਪੁਤ੍ਰਾ ਨਦੀ ਦੇ ਕਿਨਾਰੇ, ਉਹੋ ਅਵਾਜ਼ ਹੈ, ਇਹੋ ਸੱਦ

---

*ਗਹਿ ਭੁਜ ਬਲ ਤੇ ਤੁਰਤ ਉਠਾਇਓ।
ਅਧਿਕ ਸਖਾ ਲਖ ਗਲੇ ਲਗਾਇਓ।
ਲਿਆਇ ਸਭਾ ਮਹਿ ਢਿਗ ਬੈਠਾਰਾ।
ਕਰ ਆਦਰ ਕੋ ਮ੍ਰਿਦੁਲ ਉਚਾਰਾ॥
[ਸ੍ਰ: ਪ੍ਰ: ਸੂ

ਸੀ; ਇਹੋ ਅੱਖਰ ਸਨ, 'ਜੀਵਣੁ'। ਓਦੋਂ ਬੀ ਜਦ ਬੁਲਾਂਦੇ ਸਾਓ 'ਜੀਵਣੁ' ਤਾਂ ਲੂੰਈਂ ਝਰਨਾਟ ਪੈਂਦੀ ਸੀ, ਹੁਣ ਵੀ ਉਵੇਂ ਹੀ ਝਰਨ ਛਿੜੀ ਹ। ਸਦਕੇ! ਓਦੋਂ ਨਾਵਾਂ ਜਾਮਾ ਸੀ, ਹੁਣ ਦਸਵਾਂ, ਪਰ ਸੱਦ ਉਹੋ ਦੀ ਉਹੋ ਹੈ, ਜੋਤ ਉਹੋ ਦੀ ਉਹੋ ਹੈ।

ਗੁਰੂ ਜੀ-ਸੁਣਾ ਬਈ ਜੀਵਣੁ! ਪਿਤਾ ਗੁਰੂ ਜੀ ਦੀ ਕੋਈ ਕਥਾ ਕਹਾਣੀ ?

ਜੀਵਣ-ਸੱਚੇ ਪਾਤਸ਼ਾਹ ! ਜਦੋਂ ਆਸਾਮ ਤਾਰ ਰਹੇ ਸਨ ਤੇ ਧੁਬੜੀ ਡੇਰੇ ਸਨ, ਮੈਂ ਤਦੋਂ ਦਰਸ਼ਨ ਪਾਏ ਸਨ । ਮੈਂ ਇਕ ਵੱਡੇ ਸੇਠ ਦਾ ਪੁਤ੍ਰ ਵੈਰਾਗ ਕਰ ਸਾਧੂ ਹੋ ਦੇਸ ਦੇਸ ਫਿਰ ਰਿਹਾ ਸੀ, ਹਠ ਯੋਗ ਦੇ ਸਾਧਨ ਸਾਰੇ ਕਰਦਾ ਸੀ, ਪੜ੍ਹਿਆ ਬੀ ਸੀ, ਪਰ ਠੰਢ ਨਹੀਂ ਸੀ ਪੈਂਦੀ। ਘੁੰਮਦਾ ਘੁੰਮਦਾ ਜਦ ਮੈਂ ਢਾਕੇ ਪੁਜਾ ਤਾਂ ਬੁਲਾਕੀ ਦਾਸ ਆਪਦੇ ਘਰ ਦੇ ਪਜਾਰੇ ਭਗਤ ਨੂੰ ਮਿਲਜਾ। ਇਹ ਬੜ ਪਿਆਰ ਨਾਲ ਨਾਵੇਂ ਸਤਿਗੁਰਾਂ ਦੀ ਉਡੀਕ ਕਰ ਰਿਹਾ ਸੀ । ਓਹਨਾਂ ਲਈ ਇਕ ਕਮਰਾ ਤਿਆਰ ਕਰਵਾਇਆ, ਇਕ ਪਲੰਘ* ਉਚੇਚਾ ਬਨਵਾਇਆ । ਇਨ੍ਹਾਂ ਦੀ ਮਾਤਾ ਨੇ ਅਪਨੇ ਹੱਥੀਂ ਕੱਤ ਕੇ,ਰੇਜਾ ਉਣਵਾਕੇ,ਪੁਸ਼ਾਕ ਬਨਵਾਕੇਰੱਖੀ ਸੀ ਕਿ ਆਉਣਗੇ ਤਾਂ ਭੇਟ ਕਰਾਂਗੀ। ਇਨ੍ਹਾਂ ਦੀ ਸੰਗਤ ਵਿਚ ਮੈਨੂੰ ਹਠਯੋਗ ਦੇ ਬੇ ਸੁਆਦ ਰਸਤੇ ਤੋਂ ਉਪ੍ਰਾਮਤਾ ਹੋਈ ਤੇ ਭਗਤੀ ਵਲ ਪਿਆਰ ਪਿਆ ਤੇ ਮੈਂ ਸਤ-ਗੁਰਾਂ ਦੇ ਦਰਸ਼ਨਾਂ ਲਈ ਇਨ੍ਹਾਂ ਤੋਂ ਬੀ ਉਤਾਵਲਾ ਹੋਗਿਆ । ਇਹ ਤਾਂ ਢਾਕੇ ਉਡੀਕਦੇ ਰਹੇ ਤੇ ਮੈਂ ਅਨੁਮਾਨ ਲਾਇ-ਆ ਕਿ ਪਹਲੇ ਓਥੇ ਪੁਜਨਗੇ, ਸੋ ਮੈਂ ਧੁਬੜੀ ਅੱਪੜ ਗਿਆ, ਪਰ ਗੁਰੂ ਜੀ ਪੈਹਲਾਂ ਢਾਕੇ ਅੱਪੜੇ। ਪੂਰਨ ਭਗਤ ਬੁਲਾਕੀ ਦਾਸ ਤੇ ਉਸਦੀ ਬਿੱਧ ਮਾਤਾ ਨੂੰ ਤਾਰਿਆ, ਫੇਰ ਧੁਬੜੀ ਆਏ। ਬੁਲਾਕੀ ਦਾਸ ਨੇ ਮੇਰੇ ਤਯਾਗ,ਵੈਰਾਗ,ਦੁਖ,ਕਸ਼ਟ ਤਪ ਘਾਲਣ ਦਾ ਹਾਲ ਕਹਕੇ ਬਿਨੇ ਕਰ ਦਿਤੀ ਸੀ ਕਿ ਜੇ ਦਾਤੇ ਚਾਹੁਣ ਤਾਂ ਮੇਹਰ ਦਾ ਛੱਟਾ ਮਾਰ ਦੇਣ। ਧੁਬੜੀ ਮੈਂ ਸਤਿ-ਗੁਰਾਂ ਨੂੰ ਬ੍ਰਹਮ ਪੁਤ੍ਰਾ ਨਦੀ ਦੇ ਵੈਹਦੇ ਤ੍ਰੰਗਾਂ ਦੇ ਕਿਨਾਰੇ ਐਦਾਂ ਹੀ ਜਾ ਵੇਖਿਆ ਜਿਵੇਂ ਅੱਜ ਆਪਨੂੰ ਤਾਪਤੀ ਨਦੀ ਦੇ ਕਿਨਾਰੇ ਵੇਖ ਰਿਹਾ ਹਾਂ। ਸਤਗੁਰ ਜੀ ਨੇ ਮੇਹਰ ਕੀਤੀ, ਇਸ ਕੀਟ ਨੂੰ ਨਾਮ ਦਾਨ ਦਿੱਤਾ। ਮੇਰੀ ਬੁੱਧ ਮੋਟੀ, ਮਨ ਮੈਲਾ ਤੇ ਸਰੀਰ ਕਰੜਾ ਜਿਹਾ ਸੀ । ਜਿੰਨਾਂ ਚਿਰ ਮਹਾਰਾਜ ਆਸਾਮ ਰਹੇ, ਮੈਂ ਨਾਲ ਰਿਹਾ ਤੇ ਦਰਸ਼ਨ ਸਤਸੰਗ ਦਾ ਲਾਹਾ ਲੈਂਦਾ ਰਿਹਾ। ਜਦ ਆਪ ਵਿਦਾ ਹੋਣ ਲੱਗੇ ਤਾਂ ਮੈਨੂੰ ਹੁਕਮ ਹੋਇਆ ਕਿ ਏਥੋਂ ਚਲੇ ਜਾਓ, ਦੱਖਣ ਦੇਸ ਕਿਤੇ ਇਕਾਂਤ ਡੇਰਾ ਜਾ ਲਾਓ, ਬੰਦਗੀ ਕਰੋ। ਮੈਂ ਬਿਨੇ ਕੀਤੀ:ਪਾਤਸ਼ਾਹ! ਆਪ ਦੇ ਸਿੱਖ ਸਭ ਗ੍ਰਹਸਤੀ ਹਨ, ਮੈਂ ਅਤੀਤ ਹਾਂ, ਹੁਕਮ ਹੋਵੇ ਤਾਂ ਮੈਂ ਬੀ ਗ੍ਰਹਸਤ ਕਰਾਂ ? ਸਾਹਬ ਬੋਲੇ; ਚਿਤ ਕਰਦਾ ਹੈ ? ਦਾਸ ਨੇ ਬਿਨੇ ਕੀਤੀ; ਨਹੀਂ ਪਾਤਸ਼ਾਹ, ਕੇਵਲ ਇਸ ਲਈ ਪੁਛਦਾ ਹਾਂ ਕਿ ਜੇ ਸ੍ਰੀ ਜੀ ਦੀ ਵਸ਼ੇਸ਼ ਖੁਸ਼ੀ ਗ੍ਰਹਸਤ ਉੱਤੇ ਹੈ ਤਾਂ ਦਾਸ ਨੂੰ ਅਤੀਤ ਰਹਣ ਦਾ ਹਠ ਨਹੀਂ । ਹੋਰ ਜੀ,ਸੁਭਾਵ ਇਕੱਲਿਆਂ ਰਹਣ ਦਾ ਪੱਕ ਚੁਕਾ ਹੈ, ਗ੍ਰਹਸਤ ਨਿਭਣਾ ਕਠਨ ਦਿੱਸਦਾ ਹੈ; ਪਰ ਜੇ ਹੁਕਮ ਹੋਵੇ ਤਾਂ ਦਾਸ ਦੇ ਸਿਰ ਮੱਥੇ ਉੱਤੇ ਹੈ । ਤਦ ਦਾਤਾ

*ਇਹ ਪਲੰਘ ਹੁਣ ਤੱਕ ਢਾਕੇ ਵਿਚਸੁਣੀਂਦਾ ਹੈ ਕਿ ਸਤਕਾਰ ਨਾਲ ਪਿਆ ਹੈ॥

ਜੀ ਬੋਲੇ: ਭਾਈ ਗ੍ਰਹਸਤ ਵਿਚ ਰਹਕੇ ਭਜਨ ਕਰਨਾ ਕਿਲੇ ਦੀ ਲੜਾਈ ਹੈ ਅਤੀਤਤਾਈ ਵਿੱਚ ਨਿਭਣਾ ਕਠਨ ਹੈ। ਹੋਰ ਮੁਖ ਗੱਲ ਸਾਈਂ ਦਾ ਸਿਮਰਣ ਅਰਥਾਤ ਉਸਦੇ ਚਰਨਾਂ ਨਾਲ ਨੇਹੁ ਹੈ। 'ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ' ਜਿਸ ਹਾਲ ਜੋ ਰਹੇ ਸੋਈ ਧੰਨ ਹੈ ! ਜੋ ਵਾਹਿਗੁਰੂ ਨਾਲ ਨੇਹੁ ਹੈ ਤਾਂ 'ਇਸਹੀ ਮਹਿ ਜਿਸਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ'। ਦੁਖ ਦੁਹਾਂ ਦਸ਼ਾਂ ਵਿੱਚ ਹਨ:-

ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ।
ਬਹੁ ਬਿਧਿ ਬੇਦ ਪਾਠ ਸਭਿ ਸੋਧਾ ।
ਦੇਹੀ ਮਹਿ ਜੋ ਰਹੈ ਅਲਿਪਤਾ
ਤਿਸੁ ਜਨ ਕੀ ਪੂਰਨ ਘਾਲੀਐ ॥

ਸੋ ਨੇਹੁ ਮੁਖ ਹੈ । ਤੁਸਾਂ ਲਈ ਇਹ ਆਗਿਆ ਹੈ:-

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ।
ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ ॥ ੨੪੩ ॥

[ਸ: ਕ:

ਤੂੰ ਬੰਦਗੀ ਕਰ, ਸਿਮਰਣ ਕਰ, ਤੇਰੇ ਵਿਕਾਰ ਖੈ ਹੋਏ। ਤੂੰ ਹੁਣ ਬੰਧਨ ਨਾ ਕਰ, ਗ੍ਰਹਸਤ ਵਿਚ ਸੁਖ ਤੇ ਨਿਭਾਉ ਸਿਮਰਣ ਦਾ ਵਿਸ਼ੇਸ਼ ਹੈ, ਪਰ ਸਿਖਾ ਸਾਧਾ ! ਤੇਰੇ ਲਈ ਇਹੋ ਸ੍ਰੇਸ਼ਟ ਹੈ, ਤੇਰਾ ਸੁਭਾ ਪੱਕ ਚੁਕਾ ਹੈ, ਗ੍ਰਹਸਤ ਤੈਨੂੰ ਔਖਾ ਲੱਗੇਗਾ।

ਐਸਤਰਾਂ ਪਾਤਸ਼ਾਹ! ਉਨ੍ਹਾਂ ਦੇ ਚਰਨਾਂ ਵਿਚ ਰਹਕੇ ਰਸ ਪਾਇਆ । ਅੰਤ ਵੇਲਾ ਵਿਛੋੜੇ ਦਾ ਆਇਆ । ਸੱਚੇ ਪਾਤਸ਼ਾਹ ! ਕੀਹ ਬਿਨੈ ਕਰਾਂ ? ਜਦੋਂ ਵਿਛੁੜਨ ਲੱਗੇ, ਮੇਰਾ ਮਨ ਟੁਟ ਗਿਆ ਅਰ ਬੜਾ ਵੈਰਾਗ ਛੁਟਿਆ । ਸਾਹਬ ਬੋਲੇ, ਕਿਉਂ ਵੈਰਾਗ ਕਰਦੇ ਹੋ ? ਦਾਸ ਨੇ ਬਿਨੈ ਕੀਤੀ, ਪਾਤਸ਼ਾਹ ! ਆਪ ਪੰਜਾਬ ਨੂੰ ਚੱਲੇ ਹੋ ਧੁਰ ਉੱਤਰ ਨੂੰ; ਦਾਸ ਨੂੰ ਆਗਜਾ ਦੱਖਣ ਦੀ ਹੈ, ਫੇਰ ਕਦੋਂ ਦਰਸ਼ਨ, ਤੇ ਜੀਵਾਂਗਾ ਕੀਕੂੰ ਦਰਸ਼ਨ ਬਿਨਾਂ ? ਤਦ ਆਪਨੇ ਨੈਣ ਮੀਟ ਲਏ ਤੇ ਬੜੇ ਚਿਰ ਪਿਛੋਂ ਖੁਹਲੇ, ਉਚਾਰਨ ਲੱਗੇ:-

'ਦਰਸ਼ਨ ! ਹੋਣਗੇ । ਹਾਂ, ਆਵਾਂਗੇ ਪਰ ਹੋਰ ਜਾਮੇ, ਪਛਾਣ ਤੂੰ ਕਰ ਲਈਂ।' ਫੇਰ, ਪਾਤਸ਼ਾਹ! ਦਾਸ ਦਾ ਦਿਲ ਖੜੋ ਗਿਆ ਤੇ ਨਿਰੀ ਇਹੋ ਬਿਨੈ ਨਿਕਲੀ:-

ਪਛਾਣ ਬੀ ਆਪ ਬਖਸ਼ਣੀ ?

ਸਤਿਗੁਰਾਂ 'ਨਿਹਾਲ' ਆਖਕੇ ਘੋੜੇ ਦੀ ਵਾਗ ਮੋੜ ਲਈ, ਸੋ ਅਜ ਜੁਗਾਂ ਮਗਰੋਂ ਆਸ ਪੁੰਨੀ ਹੈ । ਆਪਦਾ ਬਖਸ਼ਿਆ ਸਿਮਰਣ ਹੈ, ਨਾਲ ਨਿਭਿਆ ਹੈ, ਵਿਕਾਰਾਂ ਨੇ ਆਪਦੇ ਵਰ ਕਰਕੇ ਦੁੱਖ ਨਹੀਂ ਦਿੱਤਾ, ਚਿਤ ਵਿਚ ਪ੍ਰੀਤ ਬੀ ਹੈ, ਪਰ ਇਕੋ ਖੁਹ ਸੀ ਆਪਦੇ ਦਰਸਨ ਦੀ ਤੇ ਵੈਰਾਗ ਛੁਟਦਾ ਹੈ ਕਦੇ ਇਸ ਖਿੱਚ ਵਿੱਚ ਕਿ ਸਾਈਂ ਚਰਨਾਂ ਨਾਲ ਪ੍ਰੀਤ ਤਾਂ ਦਾਤ ਮਿਲ ਗਈ,'ਸਾਈਂ ਇਸ ਕੀਟ ਨੂੰ ਪ੍ਰੀਤ ਧਰੇ' ਇਹ ਕਦ ਮਿਲਸੀ ? ਸੋ ਹੁਣ ਸੱਭੇ ਆਸਾਂ ਪੁੰਨੀਆਂ। ਇਹ ਛੰਤ ਆਪਦੇ ਚੌਥੇ ਜਾਮੇਂ ਦਾ ਸਦਾ ਉਚਾਰਦਾ ਤੇ ਵੈਰਾਗ ਕਰਦਾ ਰਿਹਾ ਹਾਂ:-

ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥ ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ। ਮੇਰੈ ਮਨਿ ਤਨਿ

ਨਾਮੁ ਅਧਾਰੁ ਹੈ ਹਉਮੈ ਬਿਖੁ
ਜਾਲੀ ॥ ਜਨ ਨਾਨਕ ਸਤਿਗੁਰੁ
ਮੇਲਿ ਹਰਿ ਹਰਿ ਮਿਲਿਆ
ਬਨਵਾਲੀ ॥ ੨ ॥

ਸੋ ਪਾਤਸ਼ਾਹ ਆਪਦੇ ਕੀਤੇ ਤਦੋਂ ਬਚਨ ਆਪ ਨੇ ਆ ਪੂਰੇ ਕੀਤੇ ਹਨ।

ਸਤਿਗੁਰ ਜੀ—ਜੀਵਣੁ! ਆਸਾਮ ਵਿਚ ਕਿੰਨਾਕੁ ਚਿਰ ਹੋਇਆ ਆਪ ਮਿਲੇ ਸੋ?

ਸਾਧ—ਸੰਮਤ ੧੭੨੩ ਬਿ:ਦੀ ਗੱਲ ਹੈ, ਹਾਂ ਠੀਕ ਸਚੀ, ਸ੍ਰੀ ਜੀ ਦੇ ਸੰਸਾਰ ਵਿੱਚ ਅਵਤਾਰ ਧਾਰਨ ਦੀ ਸੋਇ ਤਦੋਂ ਹੀ ਧੁਬੜੀ ਅੱਪੜੀ ਸੀ । ਦਾਸ ਹਾਜਰ ਸੀ, ਜਿਸ ਵੇਲੇ ਸਿੱਖਾਂ ਨੇ ਤੋਪਾਂ ਦੀ ਸ਼ਲਕ ਕੀਤੀ ਤੇ ਸਦਿਆਨੇ ਵੱਜੇ ਤੇ ਸਾਰੇ ਸਿੱਖਾਂ ਵਿਚ ਅਤੇ ਰਾਜੇ ਦੇ ਦਲਾਂ ਵਿਚ ਖੁਸ਼ੀ ਮਨਾਈ ਗਈ ਤੇ ਮੈਂ ਸਤਿਗੁਰਾਂ ਨੂੰ ਪੁਛਿਆ ਸੀ ਕਿ ਸਾਹਿਬਜ਼ਾਦੇ ਲਈ ਬੜੇ ਸ਼ਦਜਾਨੇ ਹੋ ਰਹੇ ਹਨ ਤਾਂ ਬਚਨ ਹੋਇਆ ਸੀ:—

ਬਲੀ ਪੁਰਖ ਲੀਨਸ ਅਵਤਾਰ।
ਕਾਰਜ ਬਡੇ ਲੇਹ ਇਹ ਸਾਰ ॥

[ਗੁ:ਪ੍ਰ:ਸੂ:

ਤਦ ਸਤਿਗੁਰ ਜੀ ਮੁਸਕ੍ਰਾਏ ਤੇ ਬੋਲੇ, "ਜੀਵਣ! ਹੁਣ ਕੋਈ ਹੋਰ ਜੀਵਣ ਦੀ ਆਸ ਹੈ?" ਸੰਤ(ਚਰਨ ਪਕੜਕੇ)"ਇਕੋ, ਤੇ ਇਕੋ, ਆਪ ਸਿੱਘਾਂ ਸਣੇ ਦਾਸ ਦੀ ਕੁਟੀਆ ਚਰਨ ਪਾਓ, ਪ੍ਰਸਾਦ ਛਕੋ, ਇਨ੍ਹਾਂ ਹੁਣ ਮਿਟ ਜਾਣ ਵਾਲੇ ਨੈਣਾਂ ਨਾਲ ਆਪ ਦਾ ਇਹ ਦੀਦਾਰਾ ਕਰ ਲਵਾਂ? ਇਹ ਪਜਾਰ ਦੇ ਵਾਕ ਸੁਣਕੇ ਗੁਰੂ ਜੀ ਬੋਲੇ:—ਜੀਵਣ! ਤੇਰਾ ਜੀਵਣ ਸਫਲ: ਤੇਰਾ ਫੇਰ ਭਵਜਲ ਫੇਰਾ ਨਹੀਂ। ਨਾਮ ਦਾ ਰੰਗ ਜੋ ਚੜ੍ਹਿਆ ਹੈ, ਗੂੜ੍ਹਾ ਹੋ ਗਿਆ ਹੈ। ਤੂੰ ਪਿਤਾ ਗੁਰੂ ਰਿਝਾਏ, ਵਾਹਿਗੁਰੂ ਦੀ ਪ੍ਰੀਤ ਕਮਾਈ, ਤੇਰੇ ਡੇਰੇ ਪ੍ਰਸਾਦ ਜ਼ਰੂਰ ਛਕਾਂਗੇ। ਇਹ ਆਸਾ ਪੂਰਕ ਵਾਕ ਸੁਣਕੇ ਸਾਧ ਚਰਨੀਂ ਢੈ ਪਿਆ ਤੇ "ਧੰਨ ਧੰਨ" ਕਰਦਾ ਵਿਦਾ ਹੋਇਆ।

---

### ੩.

ਅਗਲੇ ਦਿਨ ਜੀਵਣ ਨੇ ਵੱਡਾ ਭਾਰਾ ਲੰਗਰ ਤਿਆਰ ਕਰਵਾਇਆ। ਬੜੇ ਖੜੇ ਸੁਆਦੀਕ ਭੋਜਨ ਬਨਵਾਏ। ਆਪ ਬੀ ਸੇਵਾ ਵਿੱਚ ਲੱਗਾ ਰਿਹਾ। ਸਤਿਗੁਰੂ ਜੀ ਸਮੇਂ ਸਿਰ ਖਾਲਸੇ ਸਮੇਤ ਆ ਗਏ, ਸ਼ਹਰ ਤੇ ਬਾਹਰ ਦੇ ਸਿਖ ਸੰਗਤਾਂ ਸਾਰੇ ਆ ਜੁੜੇ, ਬੜੀ ਭਾਰੀ ਭੀੜ ਹੋ ਗਈ, ਸਭ ਦੀਆਂ ਪੰਗਤਾਂ ਲਗ ਗਈਆਂ। ਵਿਚਾਲੇ ਸਤਗੁਰ ਜੀ ਨੂੰ ਚੰਦਨ ਦੀ ਚੌਂਕੀ ਤੇ ਬਿਠਾਕੇ ਸਾਧੂ ਨੇ ਪੂਜਨ ਤੇ ਆਰਤੀ ਕੀਤੀ, ਫੇਰ ਥਾਲ ਆਪ ਅੱਗੇ ਰੱਖਕੇ ਪਾਸ ਐਉਂ ਬੈਠ ਗਿਆ ਕਿ ਮਾਨੋਂ ਉਸਦੇ ਨੈਣ ਇਸ ਇਲਾਹੀ ਦਰਸ਼ਨ ਤੇ ਤ੍ਰਿਪਤ ਹੋ ਰਹੇ ਹਨ। ਭੋਜਨ ਛਕਾਕੇ ਚੁਲਾ ਕਰਵਾਇਆ, ਤੇ ਸੁਹਣੇ ਥਾਉਂ ਬਿਠਾਕੇ ਭੇਟਾ ਅੱਗੇ ਧਰਕੇ ਚਰਨਾਂ ਨੂੰ ਲਿਪਟ ਗਿਆ। ਇਸ ਵੇਲੇ ਬੀ ਸਤਗੁਰ ਦੀ ਮੇਹਰ ਨਾਲ ਸਾਧੂ ਨੂੰ ਅਭੈ ਦਾ ਦਾਨ ਪ੍ਰਾਪਤ ਹੋ ਗਿਆ, ਪਰਮ ਪਦ ਦੀ ਸੋਝੀ ਆਈ।

ਸਤਿਗੁਰ ਜੀ ਜਾਣ ਨੂੰ ਤਿਆਰ ਸੇ ਕਿ *ਜੈਤਰਾਮ ਆਗਿਆ। ਇਹ ਮਹੰਤ ਸੀ ਦਾਦੂ ਦੁਆਰੇ ਦਾ, ਜੋ ਅਪਣੇ ਸੇਵਕਾਂ ਵੱਚ ਫਿਰਦਾ ਕੁਛ ਦਿਨਾਂ ਦਾ ਏਥੇ ਆਇਆ ਹੋਇਆ ਸੀ, ਤੇ ਸਤਗੁਰ ਜੀ ਦੇ ਦਰਸ਼ਨ ਦਿਦਾਰੇ ਕਰਕੇ ਉਨ੍ਹਾਂ ਦੇ ਆਦ-

ਤਵਾ: ਖਾਲਸਾ।

ਰਸ਼ ਦਾ ਸਤਕਾਰ ਕਰਨ ਲਗ ਪਿਆ ਸੀ। ਅੱਜ ਇਹ ਬੀ ਪ੍ਰਸਾਦ ਤੇ ਆਇਆ ਤੇ ਹੁਣ ਗੁਰੂ ਜੀ ਨੂੰ ਏਕਾਂਤ ਵੇਖਕੇ ਇਕ ਪ੍ਰਸ਼ਨ ਲੈ ਆਇਆ ਜੋ ਇਹ ਸੀ:—

"ਸ੍ਰੀ ਜੀ ਦੇ ਵਾਕ ਪੂਰਨ ਆਤਮ ਰਸ ਦੇ ਭਰੇ ਹਨ। ਸ੍ਰੀ ਜੀ ਦਾ ਰੂਪ ਦਿਵਜ ਹੈ, ਸ੍ਰੀ ਗੁਰੂ ਨਾਨਕ ਗਾਦੀ ਤੇ ਗੁਰੂ ਨਾਨਕ ਰੂਪ ਹੋ, ਪਰੰਤੂ ਅਦਬ ਨਾਲ ਪੁੱਛਦਾ ਹਾਂ ਕਿ ਸ੍ਰੀ ਜੀ ਦੇ ਰਾਜਸੀ ਜੀਵਨ ਨੇ ਧਰਮ ਨੂੰ ਆਪਨੇ ਹੇਠਾਂ ਤਾਂ ਨਹੀਂ ਲਾ ਲਿਆ, ਕਿਉਂਕਿ ਆਪਦੀ ਮਖ ਵਰਤੋਂ ਰਾਜਸੀ ਹੋ ਰਹੀ ਹੈ।" ਜੀਵਣ ਦਾਸ ਇਹ ਸੁਣਕੇ ਨਹੀਂ ਚਾਹੁੰਦਾ ਸੀ ਕਿ ਐਸੇ ਪ੍ਰਸ਼ਨ ਰੱਬੀ ਰੂਪ ਅੱਗੇ ਕੀਤੇ ਜਾਣ, ਪਰ ਸ੍ਰੀ ਗੁਰੂ ਜੀ ਨੇ ਪ੍ਰਵਾਹ ਨਾ ਕੀਤੀ ਤੇ ਬੋਲੇ:—

"ਹਮ ਇਹ ਕਾਜ ਜਗਤ ਮੋ ਆਇ।
ਧਰਮ ਹੇਤ ਗੁਰਦੇਵ ਪਠਾਇ।

ਧਰਮ ਗੁਰ ਨਾਨਕ ਦੀ ਗੱਦੀ ਹੈ। ਧਰਮ ਹਾਨੀ ਹੋਣ ਕਰਕੇ ਓਹ ਧਰਮ ਚਲਾਵਨ ਆਏ। ਉਨ੍ਹਾਂ ਨੇ ਕਲਜੁਗ ਵਿੱਚ ਇਹ ਧਰਮ ਦਾ ਮਾਰਗ ਚਲਾਇਆ। ਉਨ੍ਹਾਂਦੇ ਕਦਮਾਂ ਤੇ ਅਸੀ ਟੁਰੇ ਹਾਂ। ਜੋ ਕੁਛ ਤੁਸਾਂ ਨੂੰ ਰਾਜਸੀ ਪਰਭਾਉ ਦਿੱਸਦਾ ਹੈ, ਅਸਾਂ ਨੇ 'ਰਾਜ' ਮੁਖ ਤੇ ਧਰਮ ਗੌਣ ਨਹੀਂ ਕੀਤਾ। ਧਰਮ ਸਦਾ ਮੁਖ ਹੈ, ਰਾਜ ਤੇ ਰਾਜਸੀ ਮਾਮਲੇ ਕਦੇ ਮੁਖ ਨਹੀਂ ਹਨ। ਨਾ ਸਾਡਾ ਇਹ ਆਦਰਸ਼ ਹੈ। ਅਸਾਂ ਤਾਂ ਇਕ ਭੁੱਲ ਪ੍ਰਜਾ ਦੀ ਦੂਰ ਕੀਤੀ ਹੈ, ਕਿ ਧਰਮ ਨਿਰਾ ਤਿਆਗੀਆਂ, ਬਨਬਾਸੀਆਂ ਦਾ ਨਹੀਂ, ਧਰਮ ਸਭ ਲਈ ਹੈ:—

ਰਾਜ ਮਹਿ ਰਾਜੁ ਜੋਗ ਮਹਿ ਜੋਗੀ। ਤਪ ਮਹਿ ਤਪੀਸਰੁ ਗ੍ਰਹ-ਸਤ ਮਹਿ ਭੋਗੀ। ਧਿਆਇ ਧਿਆਇ ਭਗਤਹ ਸੁਖੁ ਪਾਇਆ। ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥੨॥

ਇਹ ਆਦਰਸ਼ ਵਡੇ ਸਤਗੁਰਾਂ ਦਾ ਹੈ, ਇਹੋ ਸਾਡਾ ਹੈ। ਅਸਾਂ ਸਮੇਂ ਦੀ ਲੋੜ ਵਧੇਰੇ ਪੈ ਜਾਣ ਕਰਕੇ ਇਹ ਵਰਤਕੇ ਵਰਤਾਕੇ ਦਿਖਾ ਦਿੱਤਾ ਹੈ ਕਿ ਰਾਜ ਕੋਈ ਬੁਰੀ ਗੱਲ ਨਹੀਂ। ਰਾਜ ਵਿਚ ਭੀ ਧਰਮ ਨਿਭ ਸਕਦਾ ਹੈ। ਜੀਕੂੰ ਬਨ ਵਿਚ ਬੈਠਾ ਰਿਖੀ ਸਾਈਂ ਵਿਚ ਲਿਵ ਲਾਏ—ਧਰਮੀ ਹੈ, ਤੇ—ਧਰਮ ਕਮਾ ਰਿਹਾ ਹੈ, ਤਿਵੇਂ ਸਿਪਾਹੀ ਸ਼ਸਤ੍ਰ ਲਾਏ ਰਣ ਵਿਚ ਜੂਝਦਾ ਬੀ ਧਰਮੀ ਹੋ ਸਕਦਾ ਤੇ ਧਰਮ ਕਮਾ ਸਕਦਾ ਹੈ। ਧਰਮ ਸਿਪਾਹੀ ਲਈ ਅਸੰਭਵ ਗੱਲ ਨਹੀਂ। ਇਹ ਜੋ ਸਾਧੂਆਂ ਨੇ ਭੁਲ ਪਾ ਰੱਖੀ ਸੀ ਕਿ ਰਜੋਗੁਣੀ ਲੋਕ ਧਰਮੀ ਨਹੀਂ ਹੋ ਸਕਦੇ, ਇਹ ਭੁੱਲ ਕੱਢੀ ਹੈ। ਮੁਖ ਧਰਮ ਹੈ, ਪ੍ਰਯੋਜਨ ਧਰਮ ਹੈ, ਹਾਂ ਜੀ ਧਰਮ:—

ਆਇਓ ਸੁਣਨ ਪੜ੍ਹਨ ਕਉ ਬਾਣੀ। ਪੁਨ:

ਜਨ ਆਵਨ ਕਾ ਇਹੈ ਸੁਆਉ॥
ਜਨ ਕੈ ਸੰਗਿ ਚਿਤ ਆਵੈ ਨਾਉ॥

ਸਿਮਰਣ ਵਾਲਾ ਜੀਵਨ ਧਰਮ ਹੈ, ਪਰ ਇਹ ਸਿਮਰਣ ਦਾ ਜੀਵਨ, ਸਾਈਂ ਨਾਲ ਜੁੜੇ ਲੱਗੇ ਮਨ ਵਾਲਾ ਉੱਚਾ ਜੀਵਨ; ਤਪੀ ਲਈ ਬੀ ਹੈ, ਗ੍ਰਿਹਸਤੀ ਲਈ ਬੀ ਹੈ, ਸਿਪਾਹੀ ਲਈ ਬੀ ਹੈ, ਰਾਜਾ ਲਈ ਬੀ ਹੈ। ਮਹੰਤ ਜੀ ਸਾਰੇ ਚੰਗੇ ਲੋਕ ਧਰਮ ਧਾਰਕੇ ਤੇ ਧਰਮ ਕੇਵਲ ਤਿਆਗ ਵਿੱਚ ਸਮਝਕੇ ਬਨਾਂ ਨੂੰ ਟੁਰ ਜਾਂਦੇ ਹਨ। ਦੇਸ ਨਿਤਾਣਾ ਹੋ ਤੁਰਕਾਂ ਦੇ ਵੱਸ ਪੈ ਗਿਆ ਹੈ। ਹੁਣ ਘਰ ਘਰ ਕਸ਼ਟ ਹੈ, ਇਸ ਕਸ਼ਟ ਨੂੰ ਹਰਨਾ ਹੈ। ਨਾ ਧਰਮ ਨੂੰ ਰਾਜ ਦਾ

ਪਿਛਲੱਗ ਬਨਾਕੇ, ਪਰ ਰਾਜਸੀ ਲੋਕਾਂ ਨੂੰ ਧਰਮੀ ਬਨਾਕੇ। ਖਾਲਸਾ ਧਰਮੀ ਹੈ, ਇਸਦਾ ਆਦਰਸ਼ ਅੰਤਰ ਆਤਮੇਂ ਪੂਰਨ ਜੋਤ ਦਾ ਜਗਨਾ ਹੈ। ਐਸੇ ਜਾਗੇ ਤੇਰੌਸ਼ਨ ਮਨਾਂ ਦਾ ਜਗਤ ਵਿਚ ਰਹਕੇ, ਗ੍ਰਹਸਤ ਧਰਮ, ਰਾਜ ਧਰਮ, ਨੀਤੀ ਧਰਮ, ਨੀਤੀ ਜੀਵਨ ਵਿਚ ਜੀਵਨਾ ਹੈ, ਪਰ ਧਰਮ ਮੁਖ ਰੱਖਣਾ ਹੈ। ਖਾਲਸੇ ਦਾ ਤੇਜ ਧਰਮ ਦੀ ਨੀਂਹ ਕਰਕੇ ਹੈ। ਖਾਲਸਾ ਪੂਰਨਸਾਧੂ ਗੁਰਮੁਖ, ਨਾਮ ਦਾ ਰਸੀਆ, ਬਾਣੀ ਦਾ ਪ੍ਰੇਮੀ, ਉੱਚੇ ਜੀਵਨ ਵਿਚ ਜਾਗਦਾਵਿਚਰੇਗਾ, ਪਰ ਫਰਕ ਸਿਰਫ ਇਹ ਹੈ ਕਿ ਲੋੜ ਪਈ ਤੇ ਗ੍ਰਹਸਤ ਦੇ ਸਾਰੇ ਧਰਮ ਨਿਬਾਹੇਗਾ । ਸਿਪਾਹੀ ਸਿਪਾਹਗੀਰੀ ਕਰਦਾ, ਕਿਰਤੀ ਕਿਰਤ ਕਰਦਾ, ਰਾਜਾ ਰਾਜ ਕਰਦਾ, ਉੱਚੇ ਧਰਮ ਜੀਵਨ ਵਾਲੇ ਹੋਣਗੇ । ਖਾਲਸਾ ਜੋ ਅਸਲ ਖਾਲਸਾ ਰਹੇਗਾ, ਓਹ ਧਰਮ ਨੂੰ ਸਭ ਤੋਂ ਅੱਗੇ ਰੱਖੇਗਾ, ਇਹਭੁੱਲਕਦੇ ਨਾ ਕਰੇਗਾ ਕਿ ਧਰਮ ਨੂੰ ਪਿੱਠ ਦੇਕੇ ਰਾਜਸੀ ਮਾਮਲਿਆਂ ਵਿਚ ਪਵੇ, ਯਾ ਰਾਜਸੀ ਮਾਮਲੇ ਸਿੱਖੀ ਦਾ ਮੁਖ ਕੰਮ ਹੋਣ ਤੇ ਧਰਮ ਪਿਛੇ ਪੈ ਜਾਵੇ ਯਾ ਨੀਤੀਆਂ ਵਿਚ ਪੈਕੇ ਧਰਮ ਤੋਂ ਪਗ ਖਿਸਕਾਏ ਤੇ ਅਧਰਮ ਨਾਲ ਨੀਤੀ ਦੀਆਂ ਕਾਮਯਾਬੀਆਂ ਪ੍ਰਾਪਤ ਕਰੇ।ਜਦੋਂ ਜਦੋਂ ਖਾਲਸਾ ਇਹ ਭੁੱਲ ਕਰੇਗਾ,ਤਦੋਂ ਤਦੋਂ ਪੰਥ ਦੀ ਜੜ੍ਹ ਖੋਖਲੀ ਹੋਵੇਗੀ।"

ਤਦੋਂ ਜੀਵਨ ਬੋਲਿਆ—ਮਹੰਤ ਜੀ! ਮੈਂ ਨਾਵੇਂ ਸਤਗੁਰਾਂ ਦਾ ਚਰਨ ਕਮਲ ਭੌਰਾ ਹਾਂ,ਉਸ ਜੋਤ ਤੇ ਇਸ ਵਿਚ ਭਦ ਨਹੀਂ,ਉਹੋ ਆਦਰਸ਼, ਉਹੋ ਰੂਪ, ਉਹੋ ਜੋਤ ਹੈ। ਸ੍ਰੀ ਗੁਰੂ ਜੀ ਨੇ ਧਰਤੀ ਦਾ ਭਾਰ ਹਰਨ ਵਾਸਤੇ ਜੋਧਾਪਨ ਤੇ ਬੀਰ ਰਸ ਆਂਦਾ ਹੈ,ਮੁਖ ਸ਼ਾਂਤ ਰਸ ਹੈ, ਜੋ ਬਨਾਇਆ ਹੈ ਸੋ ਇਹ ਕਿ ਬੀਰਰਸੀਏ ਬੀਸ਼ਾਂਤਰਸ ਵਾਲੇ ਹੋ ਸਕਦੇ ਹਨ। ਧਰਮ ਲਈ ਤਯਾਗ ਕਰਕੇ ਏਕਾਂਤ ਹੀ ਖੇਤ ਨਹੀਂ ਹੈ, ਗ੍ਰਹਸਤ ਤੇ ਰਾਜ ਦੇ ਰਾਮਰੌਲੇਵਿਚਸੁਰਤ ਏਕਾਗ੍ਰ ਤੇ 'ਰਿਦਾ ਠਾਇ' ਚਾਹੀਏ,ਇਹ ਧਰਮ ਹੈ। ਜਦੋਂ ਗ੍ਰਹਸਤੀ ਧਰਮ ਧਾਰਨ ਕਰਕੇ ਗ੍ਰਹਸਤਵਿਚਕਿਰਤ,ਖੇਤੀ,ਵਪਾਰ, ਸਿਪਾਹਗੀਰੀ ਕਰਨਗੇ,ਤਾਂ ਏਸਤੋਂ ਤੁਰਕਾਂ ਦੇ ਜ਼ੁਲਮ ਦਾ ਭਾਰ ਹਰ ਜਾਏਗਾ । ਹੁਣ ਆਸ਼ਾ ਸਮਝੇ ਹੋ ?

ਮਹੰਤ—ਠੀਕ, ਮੈਂ ਸਮਝਿਆ ਹੈ; ਤੁਰਕਾਂ ਦਾ ਅਨਰਥ ਅਸਹ ਹੈ ਤੇ ਦਾਰੂ ਏਸੇ ਵਿਚ ਹੈ ਕਿ ਅਸੀ ਜਾਗੀਏ, ਸੂਰਮੇਂ ਹੋਈਏ, ਪਰ ਗੁਰੂ ਇਕ ਜੋਧੇ ਵਾਂਙੂ ਹੰਕਾਰੀ ਸੂਰਮੇ ਨਹੀਂ ਪੈਦਾ ਕਰ ਰਹੇ, ਨਾ ਨੀਤੀ ਵੇਤਿਆਂ ਵਾਂਙੂ ਝੂਠੀ ਰਾਜਨੀਤੀ ਉਦਜਤ ਕਰ ਰਹੇ ਹਨ, ਪਰ ਗੁਰੂ ਨਾਨਕ ਦੇ ਸੁਰਜੀਤ ਕੀਤੇ ਮਨਾਂ ਵਿਚ ਇਹ ਪਾ ਰਹੇ ਹਨ ਕਿ ਤੁਸੀ ਹਰ ਪਾਸੇ, ਹਰ ਕਮਾਮ ਇਥੋਂ ਤਾਈਂ ਕਿ ਨੂਰਮਤਾਈ ਤੇਨੀਤੀਦੇ ਮੰਡਲਾਂ ਵਿਚ ਰਹਕੇ ਬੀ ਧਰਮੀ, ਨਾਮਰਸੀਏ ਤੇ ਬੰਦਗੀ ਵਾਲੇ ਬੰਦੇ ਹੋ ਸਕਦੇ ਹੋ, ਜਨਮ ਮਰਨ ਵੀ ਕਟ ਸਕਦੇ ਹੋ, ਲੋਕ ਵਿੱਚ ਬੀ ਸੁਖੀ ਵੱਸ ਸਕਦੇ ਹੋ। ਇਸ ਵੇਲੇ ਧਰਤੀ ਜ਼ੁਲਮ ਨਾਲ ਕੁਰਲਾ ਰਹੀ ਹੈ, ਸਤਗੁਰ ਦੀ ਆਵਾਜ਼ ਨੇ ਉਨ੍ਹਾਂ ਦੇ ਧਰਮੀ ਤੇ ਧਰਮ ਦੇ ਭਾਵਾਂ ਨਾਲਕਾਬੂ ਆਏ ਤੇ ਕਾਬੂ ਰਹਣ ਵਾਲੇ ਮਨਾਂਵਾਲੇ ਸਿੱਖਾਂ ਨੂੰ ਵੰਗਾਰਿਆ ਹੈ ਕਿ ਆਓ ਭਾਰ ਹਰ ਦੇਈਏ। ਇਸ ਭਾਰ ਹਰਨ ਲਈ ਜੋਗੀ ਜੀਵਨ ਦੀ ਲੋੜ ਖਕੇ ਉਨ੍ਹਾਂ ਨੇ ਇਹ ਕੰਮ ਕਰ ਵਿਖਾਲਿਆ ਹੈ ਕਿ ਬੀਤ ਰਾਗ, ਕਰਨੀ ਦੇ

ਸੂਰੇ, ਰਹਣੀ ਦੇ ਪੂਰੇ ਸਿੱਖਾਂ ਨੇ ਧਰਮ ਹੇਤ ਜੰਗ ਕਰਕੇ ਦੇਸ ਨੂੰ ਸੁਖ ਦੇਣ ਦੀ ਨੀਂਹ ਗਡ ਦਿੱਤੀ ਹੈ। ਮੋਈ ਪ੍ਰਜਾ ਜਗਾ ਦਿਤੀ ਹੈ। ਫੇਰ ਸੁਦ੍ਰਿੜ੍ਹਤਾਈ ਇਹ ਹੈ ਕਿ ਧਰਮ ਮੁਖ ਹੈ, ਧਰਮ ਅਗੂਆ ਹੈ, ਧਰਮ ਧੁਰ ਹੈ, ਧਰਮ ਹੀ ਟੇਕ ਹੈ। ਧਰਮ ਪਿੱਛੇ ਨਹੀਂ ਪਾਇਆ। ਨਾਮ ਬੰਦਗੀ, ਬਾਣੀ, ਕੀਰਤਨ, ਉੱਚਾ ਆਚਰਨ, ਸਚ ਉਵੇਂ ਹੈ ਜਿਵੇਂ ਗੁਰ ਨਾਨਕ ਨੇ ਟੋਰਿਆ।

ਜੈਤਰਾਮ—ਸਾਧੂ ਜੀ! ਮੈਂ ਹੁਣ ਠੀਕ ਸਮਝ ਲਿਆ ਹੈ ਤੇ ਮੇਰੀ ਸੰਕਾ ਨਵਿਰਤ ਹੋਈ ਹੈ। ਇਹ ਕਹ ਚਰਨਾਂ ਤੇ ਢੈ ਪਿਆ ਤੇ ਇਕ ਸਤੋਤ੍ਰ ਉਨ੍ਹਾਂ ਦੀ ਮਹਿਮਾ ਦਾ ਗਾਵਿਆਂ।

ਕੁਛ ਦਿਨ ਹੋਰ ਸਤਗੁਰੂ ਜੀ ਬੁਰਹਾਨ ਪੁਰ ਰਹੇ। ਤਾਪਤੀ ਦੇ ਕੰਢੇ ਡੇਰਾ ਰੱਖਿਆ, ਜਿੱਥੇ ਹੁਣ ਯਾਦਗਾਰੀ ਬਾਉਂ ਗੁਰਧਾਮ ਹੈ, ਇਥੇ ਬੜਾ ਪ੍ਰਚਾਰ ਸਿੱਖੀ ਦਾ ਹੋਇਆ, ਦੂਰ ਦੂਰ ਤੋਂ ਸੰਗਤਾਂ ਆਈਆਂ, ਆਏ ਲੋਕਾਂ ਨੂੰ ਨਾਮ ਦਾਨ ਬਖਸ਼ਿਆ, ਅੰਤ ਸਤਿਗੁਰਾਂ ਨੇ ਕੂਚ ਕੀਤੀ। ਸੰਗਤਾਂ ਨੂੰ ਬੜੇ ਵੈਰਾਗ ਨਾਲ ਵਿਦਾ ਕੀਤਾ। ਜੀਵਣ ਦਾਸ ਜੀ ਨੂੰ ਪੂਰਨ ਗਯਾਨ ਗੱਦੀ ਦੇਕੇ ਆਪ ਅੱਗੇ ਗਏ। ਇਹ ਸੰਤ ਕੁਛ ਸਮਾਂ ਹੋਰ ਜੀਵਿਆ, ਪਰ ਗੁਰਸਿੱਖੀ ਦੀ ਸੇਵਾ, ਆਪ ਸਿਮਰਣ ਵਿੱਚ, ਉੱਚੇ ਰਸ ਵਿੱਚ ਰਹਣਾ ਤੇ ਨਾਲ ਏਸ ਮਹਾਨ ਵਸਤੂ ਦਾ ਅਧਿਕਾਰ ਮੂਜਬ ਤੇ ਆਪ ਬਚੇ ਰਹਕੇ ਯੱਗ ਲਾਈ ਰੱਖਣਾ। ਉਹ ਜੋ ਕਦੇ ਯੋਗੀ ਹੋ ਬ੍ਰਹਮ ਪੁਤ੍ਰਾ ਦੇ ਕੰਢੇ ਰੁਲ ਰਿਹਾ ਸੀ, ਪਾਰਗਿਰਾਮੀ ਹੋ ਆਪ ਤਰਦਾ ਤੇ ਹੋਰਨਾਂ ਨੂੰ ਤਾਰਦਾ ਤਾਪਤੀ ਕਿਨਾਰੇ ਚੰਦਨ ਦੀ ਮਹਕ ਦੇਂਦਾ ਰਿਹਾ।

ਸੂਚਨਾ—ਤਾਪਤੀ ਤੋਂ ਚੱਲਕੇ ਆਪ ਗੁਦਾਵਰੀ ਦੇ ਕਿਨਾਰੇ ਆਏ, ਰਸਤੇ ਵਿਚ ਅਨੇਕ ਕੌਤਕ ਵਰਤੇ।

# ੬੫. ਕਲਗੀਧਰ ਜੀ ਦੇ ਗੁਦਾਵਰੀ ਵਿੱਚ ਚਰਨ ਕਮਲ*

ਗੁਦਾਵਰੀ ਵਿਚ ਜਦ 'ਜੀਅ-ਦਾਨ
ਦਾਤੇ' ਨੇ ਅਪਨੇ ਚਰਨ ਕਮਲ
ਧਰੇ ਤਦ ਮਾਨੋਂ ਗੁਦਾਵਰੀ ਸੰਗੀਤ
ਰੂਪ ਹੋ ਨਾਦ ਕਰਦੀ ਹੈ:-

ਰਾਗ ਮਾਲ ਕੋਸ   ਤਾਰ ੩

ਟੇਕ—ਨੀ ਮੈਂ ਚਰਨ ਪਰਸ ਬਉਰਾਨੀ।
ਥਰਰ ਥਰਰ ਕੁਈ ਛਿੜੀ ਖਿਰਨ ਹੈ
ਲਰਜ਼ ਗਏ ਮੇਰੇ ਪਾਨੀ।
ਛਰਨ ਛਰਨ ਰਸ ਭਿੰਨੜੀ ਛੁਟ ਪਈ
ਕੰਬ ਉਠੀ ਜਿਉਂ ਕਾਨੀ।
ਚਮਕ ਚਮਕ ਲਹਰਾਂ ਵਿਚ ਲਸ਼ਕੀ
ਬਿਜਲੀ ਜਿਉਂ ਥੱਰਰਾਨੀ।
ਮਸਤ ਅਲਸਤੀ ਝੂਮਨ ਝੂਮੀ
ਪ੍ਰੇਮ ਲਟਕ ਲਟਕਾਨੀ।
ਜੋਗੀ ਜਤੀ ਤਪੀ ਸਿੱਧ ਪਰਸੇ
ਪਰਸ ਪਰਸ ਪਛਤਾਨੀ।
ਪਰਸ ਚਰਨ ਨਿੱਤ ਖੁਸ਼ਕ ਰਹੀ ਮੈਂ
ਰਸ ਬਿਨ ਉਮਰ ਬਿਹਾਨੀ।
ਕਉਣ ਸਖੀ ਅਜ ਛੁਹ ਗਿਆ ਸਾਨੂੰ
ਜੀਅ ਦਾਨ ਦਾ ਦਾਨੀ?
ਨੀਵਿਆਂ ਤੋਂ ਨੀਵੀਂ ਮੈਂ ਵਗਦੀ
ਬਣੀ ਅਰਸ਼ ਦੀ ਰਾਨੀ,
ਕਿਸ ਨੇ ਪਿਆਰ-ਅਣੀਂ ਆ ਚੋਭੀ
ਪ੍ਰੀਤ—ਤਾਰ ਖਿੰਚਾਨੀ?

---

ਮਾਨੋਂ ਗੁਦਾਵਰੀ ਨੂੰ ਏਹ ਵਾਕ
ਅਰਸ਼ੋਂ ਸੁਨਾਈ ਦੇਂਦੇ ਹਨ:-
ਚਰਨ ਕਮਲ ਏ ਕਲਗੀ ਧਰ ਦੇ
'ਰਸ,ਰੰਗ' ਛੂਤ ਨਿਸ਼ਾਨੀਂ
ਜੀਵਨ ਧਨ, ਰਸ, ਪਜਾਰ ਅਨੰਦੀ,
ਕਲਗੀਧਰ ਚਰਨਾਨੀ।
ਪਾਰਸ ਛੁਹ ਹੈ ਛੁਹ ਚਰਨਾਂ ਦੀ,
ਲਿਵ ਵਿਚ ਜਾਗ ਖੁਲ੍ਹਾਨੀ।
ਚਰਨ-ਪਰਸ ਜੇ ਮਿਲੇ ਉਨ੍ਹਾਂ ਦੀ
ਚਰਨ ਕਮਲ ਲਪਟਾਨੀ।
ਲਿਪਟੀ ਲਿਪਟ ਲਿਪਟ ਜਾ ਸਜਨੀ!
ਲਿਪਟ ਨ ਫਿਰ ਛੁਟਕਾਨੀ।
ਭਾਗੇ ਭਰੀ ਸਖੀ ਉਹ ਹੋਈ
ਜੋ ਪਿਅ ਦਰਸ ਸਮਾਨੀ।

ਸੂਚਨਾ—ਨਾਦੇੜ ਜਿਸ ਪ੍ਰਕਾਰ ਮਾਧੋ ਦਾਸ ਬੈਰਾਗੀ ਨੂੰ ਤਾਰਿਆ,ਸੋ ਅਗਲੇ ਪ੍ਰਸੰਗ ਵਿਚ ਹੈ:-

*ਇਹ ਗੀਤ ਸੰ: ਨਾ: ੪੫੩ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੬੬. ਬੰਦਾ ਮਿਲਾਪ*

[੧. ਸਿੱਖ ਆਦਰਸ਼]

ਦੱਖਣੀ ਹਿੰਦ ਦੀ ਗੰਗਾ ਜਿਸਦਾ ਨਾਮ ਗੁਦਾਵਰੀ ਹੈ, ਸਹਜੇ ਸਹਜੇ ਵਗ ਰਹੀ ਹੈ, ਅਪਨੇ ਸੁੰਮ 'ਨਾਸਕ' ਪਾਸੋਂ ਨਿਕਲਕੇ ਪੂਰੇ ਨੂੰ ਵਗਦੀ ਇਕ ਚੱਕਰ ਜਿਹਾ ਖਾਂਦੀ ਹੈ, ਜਿੱਥੇ ਪੁਰਾਤਨ ਸਮੇਂ ਕਦੇ 'ਨੌਨੰਦ ਡੇਰਾ' ਨਾਮੇ ਨਗਰੀ ਵਸਦੀ ਸੀ। ਇਸ ਇਲਾਕੇ ਇਕ ਰਮਣੀਕ ਥਾਵੇਂ ਨਦੀ ਦੇ ਕੰਢੇ ਇਕ ਬੈਰਾਗੀ ਸਾਧੂ ਦਾ ਆਸ਼੍ਰਮ ਸੀ। ਚਾਰ ਚੁਫੇਰੇ ਵਾੜਾ ਵਲਿਆ ਸੀ ਤੇ ਅੰਦਰ ਸੁੰਦਰ ਬਗੀਚਾ ਸੀ। ਫਲਦਾਰ ਤੇ ਫੁੱਲਦਾਰ ਬੂਟੇ ਤੇ ਵੇਲਾਂ ਲਹ ਲਹ ਕਰ ਰਹੇ ਸੇ, ਇਕ ਪਾਸੇ ਇਕ ਖੁੱਲ੍ਹਾ ਮੈਦਾਨ ਸੀ ਜੋ ਕੁਟੀਆ ਕਹੀਦਾ ਸੀ, ਇਸਦੇ ਅੰਦਰ ਇਕ ਬੜਾ ਵੱਡਾ ਪਲੰਘ ਦੰਦ ਖੰਡ ਦੇ ਪੜਾਵਿਆਂ ਤੇ ਬੀੜਿਆ ਡੱਠਾ ਰੈਹਦਾ ਸੀ, ਜਿਸ ਪਰ ਸੁੰਦਰ ਸੇਜਾ ਵਿਛੀ ਰੈਹਦੀ ਸੀ, ਆਸ਼੍ਰਮ ਵਿਚ ਬੱਕਰੇ ਬੱਕਰੀਆਂ ਰੱਖੇ ਹੋਏ ਸੇ ਜੋ ਸਾਧੂਆਂ ਨੂੰ ਦੁੱਧ ਦਾ ਸੁਖ ਦੇਂਦੇ ਸੇ, ਅਰ ਕਈ ਇਕ ਜਗਜਾਸੂ ਸਿਖਜਾ ਪਾਣ ਵਾਲੇ ਆਪੋ ਆਪਣੀਆਂ ਤ੍ਰਿਣ ਕੁਟੀਆ ਪਾ ਕੇ ਰੈਹਦੇ ਸੇ। ਏਹ ਕੁਛ ਵਿਦਜਾ ਪੜ੍ਹਦੇ ਸੇ, ਪਰ ਵਿਸ਼ੇਸ਼ ਜੋਗ ਮਾਰਗ ਦੀ ਤੰਤ੍ਰ ਵਿੱਦਜਾ ਦੇ ਅਭਜਾਸ ਸਿੱਖਦੇ ਸੇ।

ਬਗੀਚੇ ਦੇ ਅੰਦਰ ਕਦਮ ਰੱਖਣ ਲੱਗਿਆਂ ਤਾਂ ਇਹ ਡੇਰਾ ਸ਼ੈਵ ਜਾਪਦਾ ਸੀ। ਦਰਵਾਜ਼ੇ ਦੇ ਬਾਹਰ ਵਾਰ ਤ੍ਰਿਸੂਲ ਗੱਡੀ ਸੀ ਅਤੇ ਸਿਰੇ ਤੇ ਇਕ ਖੋਪਰੀ ਜੇਹੀ ਲਟਕਦੀ ਦਿਸਦੀ ਸੀ। ਅੰਦਰ ਜਾਓ ਤਾਂ ਇਕ ਥੜ੍ਹੇ ਪਰ ਕੁਛ ਸੰਖ ਚਕ੍ਰਾ-ਕਾਰ ਬੀੜ ਰੱਖੇ ਸੇ, ਕੁਛ ਅੱਗੇ ਜਾਕੇ ਪੱਥਰ ਦੀ ਗਊ ਦੀ ਮੂਰਤੀ ਧਰੀ ਸੀ, ਇੱਕ ਥਾਵੇਂ ਦੇਵੀ ਸਿਲਾ ਦੀ ਬਣੀ ਪਈ ਸੀ, ਇਕ ਗੁੰਬਜ਼ਦਾਰ ਚਬੂਤ੍ਰਾ ਸੀ, ਏਥੇ ਕ੍ਰਿਸ਼ਨ ਮੂਰਤੀ ਸੀ, ਪਰ ਐਨ ਕੁਟੀਆ ਦੇ ਅੱਗੇ ਰਾਮ ਤੀਰ ਚਲਾ ਰਹੇ ਦਾ ਚਿੰਨ੍ਹ ਮਾਤ੍ਰ ਦਿੱਸਦਾ ਸੀ, ਕੁਟੀ ਉੱਤੇ ਸੰਖ, ਤੀਰ, ਰੁਦਰਾਖ੍ਯ ਦੀਆਂ ਮਾਲਾਂ, ਬਿੱਲਾਂ ਦੇ ਪ੍ਰੋਤੇ ਹਾਰ, ਤੁਲਸੀ ਦੀ ਮਾਲਾ, ਤੇ ਤਾਜ਼ੇ ਫੁੱਲਾਂ ਦੇ ਸੇਹਰੇ ਲਟਕ ਰਹੇ ਸੇ, ਇਕ ਗਨੇਸ਼ ਤੇ ਇਕ ਸ਼ੇਰ ਦਾ ਅਕਾਰ ਕੰਧ ਉੱਤੇ ਸੰਧੂਰ ਨਾਲਵਾਹਿਆ ਸੀ, ਮਾਨੋਂ ਸਹਮ ਤੇ ਟਿਕਾਉ ਦੇ ਸਾਮਾਨ ਰਚ ਰਖੇ ਸੇ। ਕੁਟੀ ਤੇ ਬਗੀਚਾ ਸੋਹਣੇ ਸੇ, ਪਰ ਅੰਦਰ ਗਿਆਂ ਸੁਰਤ ਉੱਤੇ ਖੇੜੇ ਦਾ ਅਸਰ ਨਹੀਂ ਪੈਂਦਾ ਸੀ। ਆਸ਼੍ਰਮ ਇਹ ਬੈਰਾਗੀਆਂ ਦਾ ਸੀ, ਪਰ ਚਿੰਨ੍ਹ ਸਾਰੇ ਖਿਚੜੀ ਵਾਂਗੂ ਰਲੇ ਮਿਲੇ ਸੇ।

ਦਿਨ ਚੜ੍ਹ ਆਯਾ, ਸਾਵਨ ਭਾਦੋਂ ਦੀ

*ਇਹ ਪ੍ਰਸੰਗ ਸੰਃ ਨਾਃ ੪੫੩ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਰੁਤ ਹੈ, ਦੁਪਹਰਾਂ ਹ ਆਈਆਂ ਹਨ ਧੁੱਪ ਭਾਵੀ ਚੁਭ ਰਹੀ ਹੈ, ਆਸ਼੍ਰਮ ਦੇ ਸਾਧੂ ਭੋਜਨ ਤਿਆਰ ਕਰਚੁਕੇ ਸਨ, ਸ੍ਵਾਮੀ ਜੀ ਦੀ ਉਡੀਕ ਹੈ, ਪਰ ਉਹ ਅੱਜ ਸ੍ਵੇਰ ਦੇ ਗਏ ਮੁੜੇ ਨਹੀਂ। ਭੁੱਖੇ ਸਾਧ ਰਾਹਾਂ ਤੱਕ ਰਹੇ ਹਨ।ਇੰਨੇ ਨੂੰ ਕੁਛ ਧੂੜ ਉਡੀ,ਕੋਈ ਦੂਰੋਂ ਆਸ਼੍ਰਮ ਵੱਲ ਆਉਂਦੇ ਦਿੱਸੇ। ਟਾਪਾਂ ਦੀ ਅਵਾਜ਼ ਆਈ, ਪਲੋ ਪਲੀ ਵਿੱਚ ਇਕ ਮਹਾਂ ਤੇਜਸ੍ਵੀ, ਮਹਾਂ ਬਲੀ, ਪ੍ਰਤਾਪ ਸ਼ੀਲ ਮਹਾਂ ਪੁਰਸ਼ ਘੋੜੇ ਤੇ ਚੜ੍ਹੇ ਆ ਗਏ, ਦਸ ਪੰਜ ਜੋਧੇ ਨਾਲ ਘੋੜਿਆਂ ਤੇ ਸਵਾਰ ਸਨ,ਏਕਾ ਏਕੀ ਆਸ਼੍ਰਮਦੇ ਅੰਦਰ ਆ ਗਏ। ਸਾਧੂ ਸੈਹਮ ਗਏ, ਕੁਛ ਅਸਚਰਜ ਹੋ ਗਏ, ਪਰ ਕੁਛ ਧੂਹ ਬੀ ਪਈ, ਬੇਵਸੇ ਸਿਰ ਝੁਕ ਗਏ ਤੇ ਅਦਬ ਨਾਲ ਖੜੇ ਹੋ ਗਏ।

ਮਹਾਂ ਬਲੀ—ਸਾਧ ਜਨੋਂ ! ਤੁਮਾਰਾ ਆਚਾਰਯ ਕਹਾਂ ਹੈ?

ਸਾਧੂ—ਜੀ ਕਹੀਂ ਬਨ ਮੇਂ ਸਮਾਧੀ ਲਗਾਏ ਬੈਠੇ ਹੋਂਗੇ।

ਮਹਾਂ ਬਲੀ—ਹਮ ਆਪ ਕੇ ਆਸ਼੍ਰਮ ਆਏ ਹੈਂ, ਖੁਧਯਾ ਲਗ ਰਹੀ ਹੈ, ਭੋਜਨ ਛਕਾਓ ?

ਸਾਧੂ—ਜੀ ਭੋਜਨ ਤੋ ਤਿਆਰਹੈ, ਪਰੰਚ ਸ੍ਵਾਮੀ ਜੀ ਨਹੀਂ ਆਏ, ਆਪ ਅਚੇਂ ਪਾਛਲ ਕਿਸ੍ਹ ਕੋ ਮਿਲੇ।

ਮਹਾਂ ਬਲੀ—ਸ੍ਵਾਮੀ ਜੀ ਕੋ ਮਿਲਨੇ ਆਇਓਂ ਕੋ ਤੋ ਖਿਲਾ ਦੋ।

ਸਾਧੂ—ਐਸਾ ਹੋਨਾ ਹਮਾਰੇ ਅਧੀਨਨਹੀਂ

ਮਹਾਂ ਬਲੀ—(ਅਪਨੇ ਜੋਧਿਆਂ ਨੂੰ) ਰਾਮ ਸਿੰਘ! ਪ੍ਰਸ਼ਾਦ ਤਯਾਰ ਕਰੋ।

ਮਹਾਂ ਬਲੀ ਜੀ ਅੱਗੇ ਵਧੇ, ਘੋੜੇ ਤੋਂ ਉਤਰੇ; ਇੱਕ ਨਾਲ ਵਾਲੇ ਪ੍ਰੇਮੀ ਨੇ ਘੋੜਾ ਰੁੱਖ ਨਾਲ ਬੱਧਾ, ਆਪ ਕੁਟੀ ਦੇ ਅੰਦਰ ਲੰਘ ਗਏ ਤੇ ਪਲੰਘ ਉੱਤੇਜਾਕੇ ਬੈਠ ਗਏ। ਬਾਕੀ ਦੇ ਸਾਥੀ ਬਗੀਚੇ ਵਿੱਚ ਫਿਰ ਨਿਕਲੇ, ਦੋਹੁੰ ਕੁ ਨੇ ਫਲ ਲੱਭ ਲਿਆਂਦੇ। ਦੋ ਸਿੰਘਾਂ ਨੇ ਇਕ ਬੱਕਰੇ ਦਾ ਸ਼ਿਕਾਰ ਕੀਤਾ ਤੇ ਦੇਖਦੇ ਹੀ ਦੇਖਦੇ ਪ੍ਰਸ਼ਾਦ ਤਿਆਰ ਕਰ ਲਿਆ। ਅੰਦਰ ਖਬਰ ਦਿੱਤੀ, ਇਕ ਸੋਹਣਾ ਥਾਂ ਸਾਫ ਕੀਤਾ ਗਿਆ ਤੇ ਉਥੇ ਮਹਾਂ ਬਲੀ ਜੀ ਆ ਬੈਠੇ। ਨਾਲ ਸਾਥੀਆਂ ਨੂੰ ਬਿਠਾ ਲਿਆ, ਤੇ ਸਾਰਿਆਂ ਨੇ ਪ੍ਰਸ਼ਾਦ ਛਕ ਲਿਆ। ਪ੍ਰਸ਼ਾਦੇ ਛਕ ਕੇ ਆਪ ਤਾਂ ਪਲੰਘ ਤੇ ਬਿਰਾਜ ਗਏ, ਦੋਕੁ ਜਣੇ ਆਪ ਦੇ ਚਰਨ ਚਾਪਨ ਲੱਗੇ, ਕੁਛ ਨੇ ਘੋੜਿਆਂ ਨੂੰ ਪੱਠੇ ਪਾਏ।

ਆਸ਼੍ਰਮ ਦੇ ਸਾਧੂ ਵੇਖ ਵੇਖ ਕੇ ਅਚਰਜ ਹੋ ਰਹੇ ਸੇ, ਬੈਰਾਗੀ ਦਾ ਆਸ਼੍ਰਮ, ਮਹਾਂ ਵੈਸ਼ਨਵ ਅਸਥਾਨ ! ਇੱਥੇ ਮਾਸ ਰਿੱਧਾ ਤੇ ਖਾਧਾ ਗਿਆ ! ਪਰ ਡਰੇ ਹੋਏ ਇੰਨੇ ਸਨ ਕਿ ਬੋਲੇ ਕੁੱਝ ਨਾ। ਫਿਰ ਆਪਣੇ ਸੁਆਮੀ ਦੇ ਪਲੰਘ ਉੱਤੇ ਦੂਏ ਦਾ ਬਿਸ੍ਰਾਮ, ਇਹ ਬੀ ਗੱਲ ਭਾਈ ਜਾਣ ਵਾਲੀ ਨਹੀਂ ਸੀ; ਕੁਝ ਚਿਰ ਕਿਚਕਚਾ ਕੇ ਦੋ ਜਣੇ ਚਲੇ ਗਏ ਤੇ ਜਾ ਆਪਣੇ ਸੁਆਮੀ 'ਮਾਧੋ ਦਾਸ' ਨੂੰ ਬਨ ਵਿੱਚ ਲੱਭਾ ਤੇ ਸਾਰੀ ਵਿਥਯਾ ਦੱਸੀ। ਉਹ ਸੁਣਕੇ ਕਾਲਾ ਪੀਲਾ ਹੋਣ ਲਗਾ। ਅੱਛਾ, ਦਿਖਾਵੇਂ "ਬੱਕਰੇ ਖਾ ਜਾਣੇ ਕਾ ਸੁਆਦ" ਇਹ ਕਹਕੇ ਖੜਾ ਹੋ ਗਿਆ, ਸਿਰ ਅਸਮਾਨ ਵੱਲ ਚੱਕਿਆ ਗਿਆ ਤੇ ਅੱਖਾਂ ਤ੍ਰਾਟਕ ਬੰਨ੍ਹ ਖਲੋਤੀਆਂ, ਕੁਛ ਅਵਾਜ਼ ਬੀ ਆਵੇ, ਪਰ ਸਮਝੀਵੇ ਕੁਝ ਨਾ।

ਉਧਰ ਮਹਾਂਬਲੀ ਜੀ ਦੇ ਪੈਰ ਦੱਬਣ ਵਾਲੇ ਪ੍ਰੇਮੀ ਇਕ ਨੇ ਕਿਹਾ "ਪਾਤਸ਼ਾਹ! ਭੁਚਾਲ ਤਾਂ ਨਹੀਂ ਆਯਾ, ਪਲੇ ਪਲੇ ਪਲੰਘ ਕੁਛ ਹਿਲਦਾ ਜਾਪਦਾ ਹੈ?"

ਮਹਾਂਬਲੀ–ਭੁਚਾਲ ਨਹੀਂ, ਸਾਧੂ ਜੀ ਪਲੰਘ ਉਲਟਾਣ ਦਾ ਜ਼ੋਰ ਲਾ ਰਹੇ ਹਨ।

ਪ੍ਰੇਮੀ–ਕਿਵੇਂ?

ਮਹਾਂਬਲੀ–ਉਹ ਮਨ ਦੀ ਇਕਾਗ੍ਰਤਾ ਦਾ ਅਭਯਾਸੀ ਹੈ। ਇਕਾਗ੍ਰ ਮਨ ਜੋ ਵਾਹਿਗੁਰੂ ਵਿਚ ਨਾ ਜੁੜੇ ਤੇ ਪਦਾਰਥਾਂ ਪਰ ਜੁੜੇ ਤਾਂ ਇੱਕ ਖਾਸ ਹੱਦ ਤੱਕ ਵਾਸ਼ਨਾ ਤ੍ਰਿਸ਼ਨਾ ਦੀ ਪੂਰਨਤਾ ਹੁੰਦੀ ਹੈ। ਸੋ ਓਹ ਇਕਾਗ੍ਰ ਚਿੱਤ ਹੋਕੇ ਪਹਲਾਂ ਇਹ ਜੋਰ ਪਲੰਘ ਦੇ ਉਲਟਾਨ ਦਾ ਲਾਉਂਦਾ ਰਿਹਾ ਹੈ, ਹੁਣ ਓਹ ਕੁਝ ਕਰ ਰਿਹਾ ਹੈ, ਜਿਸਨੂੰ ਜਾਦੂਗਰੀ ਦੇ ਨਾਮ ਨਾਲ ਲੋਕੀ ਯਾਦ ਕਰਦੇ ਹਨ। ਦੁਨੀਆਂ ਵਿੱਚ ਚੰਗੀਆਂ ਮੰਦੀਆਂ ਅਨੰਤ ਸ਼ਕਤੀਆਂ ਤੇ ਵ੍ਯਕਤੀਆਂ ਦ੍ਰਿਸ਼ ਅਦ੍ਰਿੱਸ਼ ਹਨ, ਉਹ ਹੁਣ ਆਪਣੀਆਂ ਸਾਧੀਆਂ ਬਲਵਾਨ ਤਾਕਤਾਂ ਨੂੰ ਇਸ ਪਾਸੇ ਲਾ ਰਿਹਾ ਹੈ। ਇੰਨੇ ਨੂੰ ਪਲੰਘ ਨੂੰ ਫੇਰ ਹਲੂਣਾ ਆਇਆ, ਪ੍ਰੇਮੀ ਫੇਰ ਬੋਲੇ: "ਜੀ ਇਹ ਫੇਰ ਹਿਲਿਆ ਜੇ?"

ਮਹਾਂਬਲੀ ਜੀ–ਫਿਕਰ ਨਾ ਕਰੋ; ਪਲੰਘ ਡਿਗਦਾ ਨਹੀਂ, ਪ੍ਰਮੇਸ਼ਰ ਪਰ ਭਰੋਸੇ ਵਾਲ ਤੇ ਨਾਮ ਰਸੀਆਂ ਨੂੰ ਆਪਣੇ ਅੰਦਰ ਆਪਣੇ ਧਯਾਨ ਵਿੱਚ ਟਿਕ ਕੇ ਅਭੈ ਬੈਠ ਜਾਣਾ ਚਾਹੀਏ, ਉਸ ਪਰ ਕੋਈ ਵਾਰ ਨਹੀਂ ਚਲ ਸਕਦਾ, ਉਸ ਦਾ ਅਡੋਲ ਤੇ ਅਹਿੱਲ ਟਿਕਾਉ ਹੀ ਬੱਸ ਹੈ।

ਪ੍ਰੇਮੀ–ਫੇਰ ਜੀ ਹੁਣ ਕੀ ਹੋਵੇਗਾ? ਪਲੰਘ ਫੇਰ ਹਿਲਦਾ ਹੈ?

ਮਹਾਂਬਲੀ ਨੇ ਇਕ ਤੀਰ ਉਠਾਕੇ ਪਲੰਘ ਤੇ ਰੱਖ ਕੇ ਜਰਾ ਦਬਾ ਦਿੱਤਾ, ਤੇ ਕਿਹਾ:–ਹੁਣ ਹਿੱਲੇਗਾ ਬੀ ਨਹੀਂ, ਹਿਲਾਉਣ ਵਾਲਾ ਜੋਰ ਲਾ ਲਾ ਕੇ ਆਪ ਹੁੱਟ ਜਾਏਗਾ, ਉਸ ਦੇ ਬਲ ਦਾ ਅਕਾਰਥ ਲੱਗਣਾ ਤੇ ਕਾਮਯਾਬੀ ਨਾ ਹੋਣੀ ਆਪੇ ਹੀ ਉਸਦੇ ਲਈ ਕਮਜੋਰੀ ਤੇ ਮਨ ਦੀ ਹਾਲਤ ਪੈਦਾ ਕਰਦਾ ਹੈ। ਮਾੜੇ ਕੰਮ ਕਰਨਹਾਰ ਨੂੰ ਹੀ ਥਕਾ ਦੇਂਦੇ ਹਨ।

ਹੁਣ ਆਪ ਬਿਰਾਜੇ ਰਹੇ, ਫੇਰ ਪਲੰਘ ਨਹੀਂ ਹਿਲਿਆ। ਕੁਝ ਸਮਾਂ ਬੀਤਿਆ ਤਾਂ ਬਾਹਰੋਂ ਕੁਝ ਰੌਲਾ ਸੁਣਾਈ ਦਿੱਤਾ, ਸਾਧੂ ਜੀ ਆ ਗਏ ਸੇ ਤੇ ਆਸ਼੍ਰਮ ਦੇ ਬੰਦੇ ਫਰਯਾਦਾਂ ਕਰ ਰਹੇ ਸਨ, ਤੇ ਉਹ ਕਹ ਰਿਹਾ ਸੀ: "ਅੱਗੇ ਤਾਂ ਕੋਈ ਨਹੀਂ ਸੀ ਕਦੇ ਟਿਕਿਆ ਜੋ ਆਯਾ ਮੂੰਹ ਦੀ ਖਾਕੇ ਗਿਆ ਹੈ, ਇਹ ਰਤਾ ਕੋਈ ਤਕੜਾ ਹੈ, ਪਰ ਹੱਛਾ ਹੁਣੇ ਲੈਂਦੇ ਹਾਂ।" ਇਹ ਕਹਕੇ ਅੱਗੇ ਵਧਿਆ, ਕੁਟੀ ਦੇ ਨੇੜੇ ਜਾਕੇ ਬਾਹਰ ਠਠੰਬਰ ਗਿਆ। ਕੀ ਵੇਖਦਾ ਹੈ ਕਿ ਪਲੰਘ ਦੇ ਸਿਰ੍ਹਾਂਦੀ ਤੇ ਪੁਆਂਦੀ ਇਕ ਇਕ ਤੇਜਵਾਨ ਆਦਮੀ ਭੁੰਜੇ ਬੈਠਾ ਹੈ, ਮੂੰਹ ਕੁਟੀ ਦੇ ਬਾਹਰ ਪਾਸੇ ਦੇ ਰੁਖ ਵੰਨੇ ਹਨ ਤੇ ਚੌਕੜੇ ਮਾਰੇ ਅਡੋਲ ਬੈਠੇ ਹਨ। ਪਲੰਘ ਦੇ ਉਤੇ ਵਿਚਕਾਰੇ ਆਪ ਤੇਜੱਸ੍ਵੀ ਜੀ ਬੈਠੇ ਹਨ, ਨੈਣ ਬੰਦ ਹਨ, ਦੋਇ ਹਥ ਪੱਟਾਂ ਤੇ ਧਰੇ ਹਨ, ਸਰੀਰ ਕੱਸਿਆ ਹੋਯਾ ਤੇ ਅਡੋਲ ਹੈ, ਮੱਥੇ ਤੇ ਜਗਮਗਾਹਟ ਹੈ,

ਕੋਈ ਵੱਟ ਨਹੀਂ ਪਿਆ ਹੋਯਾ, ਮਾਨੋਂ— ਨੈਣ ਤੇ ਬੁੱਲ੍ਹ ਮਿਟੇ ਹੋਏ ਪਰ—ਇਕ ਹਾਸੇ ਦਾ ਰੰਗ ਜਮ ਰਿਹਾ ਹੈ। ਸਾਧੂ ਹੁਣ ਉੱਥੇ ਹੀ ਖੜਾ ਹੋ ਗਿਆ, ਨੈਣਾਂ ਨੂੰ ਪਲੰਘ ਤੇ ਬੈਠੀ ਸੂਰਤ ਤੇ ਗੱਡ ਦਿੱਤਾ, ਦੰਦਾਂ ਨਾਲ ਦੰਦ ਜੁੜ ਗਏ, ਜੀਭ ਦਾ ਸਿਰਾ ਵਿੱਚ ਆ ਟਿਕਿਆ, ਗਿੱਚੀ ਆਕੜ ਗਈ, ਨੈਣ ਹਿੱਲਣਾਂ ਭੁਲ ਗਏ, ਇਨ੍ਹਾਂ ਵਿਚ ਇਕ ਲਾਲੀ ਤੇ ਕਹਰ ਦਾ ਰੰਗ ਫਿਰ ਗਿਆ, ਭਵਾਂ ਕਮਾਨ ਚੜ੍ਹ ਗਈਆਂ, ਭਵਾਂ ਦੇ ਵਿਚਕਾਰ ਵੱਟ ਫ਼ਿਰ ਗਿਆ। ਇਹ ਮੂਰਤੀ ਬਣਕੇ ਸਾਧੂ ਦੇਰ ਤਕ ਖੜਾ ਰਿਹਾ, ਜਗਜਾਸੂ ਬੀ ਸਾਰੇ ਮਗਰ ਸਫ ਬੰਨ੍ਹ ਖਲੋਤੇ, ਜਿਵੇਂ ਸੁਆਮੀ ਸੀ ਤਿਵੇਂ ਉਹ ਭੀ ਨਜ਼ਰਾਂ ਬੰਨ੍ਹ ਖਲੋਤੇ। ਮਹਾਂ ਬਲੀ ਜੀ ਦੇ ਬਾਕੀ ਸਾਥੀ ਹੁਣ ਵੇਹਲੇ ਹੋਕੇ ਜੋ ਆਏ ਤਾਂ ਇਹ ਕੌਤਕ ਤੱਕ ਕੇ ਖੜੇ ਹੋ ਗਏ, ਉਹ ਘਬਰਾਏ ਨਹੀਂ, ਹੱਸਕੇ ਤਮਾਸ਼ਾ ਦੇਖਣ ਖੜੇ ਗਏ। ਉਹ ਜਾਣਦੇ ਸੀ ਕਿ ਮਹਾਂ ਬਲੀ ਜੀ ਸੁਤੇ ਸ਼ਕਤੀਮਾਨ ਹਨ, ਉਨ੍ਹਾਂ ਤੇ ਕੋਈ ਤ੍ਰਾਟਕ ਸ਼ਕਤੀ ਅਸਰ ਨਹੀਂ ਕਰੇਗੀ; ਭਾਵੇਂ ਸਾਧੂ ਅੱਖਾਂ ਜਮਾਈ ਉਨ੍ਹਾਂ ਨੂੰ ਵਸੀਕਰਨ ਦਾ ਅੰਤ੍ਰੀਵ ਜ਼ੋਰ ਲਾ ਰਿਹਾ ਹੈ, ਪਰ ਪੇਸ਼ ਨਹੀਂ ਜਾਣੀ।

ਕੋਈ ਤ੍ਰੈਕੁ ਘੜੀਆਂ ਇਸਤਰਾਂ ਬੀਤੀਆਂ ਹੋਣਗੀਆਂ ਕਿ ਸਾਧੂ ਦੇ ਜਗਜਾਸੂ ਇਕ ਇਕ ਕਰਕੇ ਅੱਖਾਂ ਮੀਟਦੇ, ਬੈਠਦੇ, ਨਿਉਂਦੇ, ਡਿੱਗਦੇ ਲੰਮੇਂ ਪੈਂਦੇ ਗਏ, ਅੰਤ ਸੁਆਮੀ ਜੀ ਆਪ ਬੀ ਧੜ ਕਰਕੇ ਢੱਠੇ ਜਿਵੇਂ ਕੋਈ ਦੇਉ ਢੰਹਦਾ ਹੈ। ਅੱਖਾਂ ਉੱਪਰ ਨੂੰ ਚੜ੍ਹ ਗਈਆਂ, ਚੇਹਰਾ ਕਾਲਾ ਪੈ ਗਿਆ ਤੇ ਮੂੰਹ ਵਿਚੋਂ ਕੁਝ ਝੱਗ ਪਲਟ ਆਈ ਤੇ ਲੰਮੇਂ ਲੰਮੇਂ ਸਾਹ ਲੈਣ ਲੱਗ ਗਿਆ। ਮਹਾਂ ਬਲੀ ਦੇ ਨਾਲ ਦੇ ਜੋਧੇ ਜੋ ਖੜੇ ਤਮਾਸ਼ਾ ਵੇਖਦੇ ਸੇ, ਪਹਲਾਂ ਤਾਂ ਹੱਸ ਪਏ, ਤੇ ਇਕ ਮਿਲਵੀਂ ਅਵਾਜ਼ ਜ਼ੋਰ ਦੀ ਨਾਲ ਬੋਲੇ:—

"ਸਤਿ ਸ੍ਰੀ ਅਕਾਲ"

ਪਰ ਫੇਰ ਉਨ੍ਹਾਂ ਨੇ ਅਗੇ ਹੋਕੇ ਸਾਧੂ ਨੂੰ ਚਾ ਲਿਆ, ਇੱਕ ਨੇ ਸਿਰ ਅਪਨੇ ਪੱਟਾਂ ਤੇ ਪਾ ਲਿਆ ਤੇ ਕਪਾਲ ਵਿਚ ਉਂਗਲਾਂ ਨਾਲ ਸਹਲਾਣਾ ਸ਼ੁਰੂ ਕੀਤਾ, ਦੋ ਜਣਿਆਂ ਨੇ ਤਲੀਆਂ ਝੱਸਣੀਆਂ ਅਰੰਭ ਦਿੱਤੀਆਂ, ਇਕ ਨੇ ਪਿੰਡਲੀਆਂ ਦਬਾ-ਈਆਂ, ਇਕ ਪੱਖਾ ਕਰਨ ਲੱਗਾ, ਇੱਕ ਨੇ ਮੂੰਹ ਖੋਲ੍ਹਕੇ ਠੋਡੀ ਉੱਚੀ ਕਰਕੇ ਜੀਭ ਰਤਾ ਬਾਹਰ ਨੂੰ ਹੇਠ ਵਾਰ ਕਰਕੇ ਖਿੱਚੀ, ਕੁਝ ਚਿਰ ਮਗਰੋਂ ਅੱਖਾਂ ਦੇ ਡੇਲੇ ਹੇਠਾਂ ਆਕੇ ਥਾਵੇਂ ਹੋ ਗਏ, ਪਰ ਚੇਹਰੇ ਦਾ ਰੰਗ ਸੂਹਾ ਤੇ ਫੇਰ ਬੱਗਾ ਹੋ ਗਿਆ, ਨਾੜ ਠੀਕ ਟੁਰ ਪਈ ਤੇ ਸਾਧੂ ਜੀ ਹੋਸ਼ ਵਿਚ ਆ ਗਏ। ਇਸ ਵੇਲੇ ਇਕ ਬੱਕਰੀ ਦਾ ਦੁਧ ਆਪਦੇ ਸੰਘ ਵਿਚ ਚੋਯਾ ਗਿਆ, ਇਸੇਤਰਾਂ ਬਾਕੀ ਦੇ ਸਾਧੂ ਵੀ ਤਲੀਆਂ ਝੱਸਣ ਨਾਲ ਹੋਸ਼ ਵਿਚ ਆ ਗਏ, ਇਕ ਦੋਂਹ ਨੂੰ ਹੋਸ਼ ਨਾ ਆਈ ਤਾਂ ਇੱਕ ਜੋਧੇ ਨੇ ਉਸਦੇ ਪੱਟਾਂ ਤੇ ਖੜੇਕੇ ਸਾਰਾ ਭਾਰ ਪਾਕੇ ਜ਼ਰਾ ਲਤਾੜ ਦਿਤਾ, ਇੱਕ ਨੇ ਬੇਹੋਸ਼ ਦੇ ਪੱਟਾਂ ਤੇ ਹੱਥਾਂ ਨਾਲ ਜ਼ੋਰ ਪਾਯਾ, ਤਦ ਉਈ, ਹਾਇ! ਹਾਇ! ਹਾਇ! ਕਰਦੇ ਹੋਸ਼ ਵਿਚ ਆ ਗਏ।

ਮਾਧੋ ਦਾਸ ਹੁਣ ਇਉਂ ਸੀ ਜਿਵੇਂ ਨੁੱਚੜਿਆ ਹੋਯਾ ਨਿੰਬੂ, ਨਿਸੱਤਾ ਤੇ ਕਮਜ਼ੋਰ, ਇਕ ਸੱਜਨ ਦੀ ਬਾਂਹ ਦਾ ਆਸਰਾ ਲੈਕੇ ਕੁਟੀ ਦੇ ਅੰਦਰ ਗਿਆ ਤੇ ਪਲੰਘ ਦੀ ਹੀਂਹ ਨੂੰ ਫੜਕੇ ਮਹਾਂ-

ਬਲੀ ਜੀ ਦੇ ਚਰਨ ਤੇ (ਜੋ ਚੌਂਕੜੀ ਕਰਕੇ ਗੋਦ ਵਿਚ ਸੀ) ਸਿਰ ਧਰ ਦਿੱਤਾ ਆਪ ਇਸ ਵੇਲੇ ਖਿੜੇ ਕਮਲਾਂ ਵਾਂਗ ਹੱਸ ਰਹੇ ਸੇ ਤੇ ਕਹ ਰਹੇ ਸੇ:—

"ਬਿਨਾ ਸਰਣ ਤਾਕੀ
ਨਹੀ ਅਉਰ ਓਟ"

ਮਾਧੋ ਦਾਸ ਦਾ ਸਿਰ ਜਾਂ ਗੋਦਵਿਚਲੇ ਚਰਨ ਨੂੰ ਛੋਹਿਆ ਤਦ ਸਿਰ ਨੂੰ ਇੱਕ ਠੰਢ ਪਈ, ਇਹ ਠੰਢ ਸਰੀਰ ਵਿਚ ਫਿਰੀ, ਇਕ ਲਹਰ ਵੱਜੀ, ਇਕ ਝਰ ਨਾਟ ਜਾਰੀ ਹੋ ਗਈ, ਐਉਂ ਭਾਸਣ ਲੱਗਾ ਜਿਵੇਂ ਬਿਜਲੀ ਦੀ ਲਹਰ ਪੈਂਦੀ ਹੈ, ਸਿਰ ਉਸਦਾ ਹਲਕਾ ਹੋਗਿਆ, ਮਾਨੋਂ ਹੈਹੀ ਨਹੀਂ। ਚਰਨਾਂ ਵਿੱਚੋਂ ਇੱਕ ਉਠਦੀ ਹੈ; ਤੇ ਸਿਰ ਵਿਚ ਜਾਂਦੀ ਹੈ, ਮਾਧੋ ਨੇ ਜਾਤਾ ਮੈਂ ਕਿਸੇ ਬਿਜਲੀ ਨਾਲ ਆ ਸਿਰ ਲਾਯਾ ੈ* । ਹਾਂ ਹਣ ਸੀਰ ਹਲਕਾ ਹੋ ਗਿਆ, ਸ੍ਰੀਰ ਵਿਚ ਰੌ ਫਿਰੀ, ਕਾਂਬਾ ਆਵੇ ਤੇ ਠੰਢ ਫਿਰ ਜਾਇ, ਫੇਰ ਲਹਰ ਉਠੇ ਤੇ ਲੂੰ ਲੂੰ ਝਰਨਾਟ ਵਿਚ ਲਹਰ ਜਾਏ, ਸਾਰਾਸਰੀਰ ਬਿਜਲੀ ਵਾਂਙ ਦਮਕ ਉਠੇ। ਹਾਂ, ਹੁਣ ਸਿਰ ਦਾ ਕੜ ਪਾਟਾ, ਪੱਥਰ ਹੋ ਚੁਕੇ ਮਨ ਨੇ ਦ੍ਰਵਤਾ ਪਾਈ, ਦ੍ਰਵਿਆ! ਮਨ ਦ੍ਰਵਿਆ, ਨਾਲ ਸਰੀਰ ਦ੍ਰਵਿਆ, ਜਲ ਭਰ ਆਇਆ, ਨੈਣ ਕਟੋਰਿਆਂ ਤੋਂ ਡੁਲ੍ਹ ਪਿਆ, ਵਗ ਟੁਰਿਆ, ਆਹਾ! ਤ੍ਰਾਟਕਾਂ

*ਭਾਈ ਪ੍ਰਭੁ ਦਿਆਲ ਜੀ ਪਿਸ਼ੌਰ ਵਿਚ ਇਕ ਵਕੀਲ ਸੇ ਜੋ ਐਬਟਾਬਾਦ ਵਾਲੇ ਸਰਦਾਰ ਰੌਚਾ ਰਾਮ ਦੇ ਸਪੁਤ੍ਰ ਸਹਜਧਾਰੀ ਸਿੱਖ ਸੇ। ਆਪ ਦੱਸਦੇ ਸੀ ਕਿ ਉਹ ਜਦ ਚਿਲਾਸ ਦੇ ਇਲਾਕੇ ਕਿਸੇ ਕੰਮ ਗਏ ਤਾਂ ਇੱਕ ਸੋਹਣਾ ਜਿਹਾ ਪਠਾਣ ਉਨਾਂ ਨੂੰ ਮਿਲਿਆ, ਇਸਨੇ ਦੱਸਿਆ ਕਿ ਮੇਰਾ ਬਾਬਾ ਮਹਾਰਾਜਾ ਰਣਜੀਤ ਸਿੰਘ ਪਾਸ ਨੌਕਰ ਸੀ, ਮੇਰੇ ਬਾਏ ਨੇ ਅਪਨੀ ਅੱਖੀ ਡਿਠਾ ਇੱਕ ਸਮਾਚਾਰ ਸੁਣਾਇਆ ਸੀ ਜੋ ਐਉਂ ਸੀ ਕਿ:—ਇਕ ਦਿਨ ਮਹਾਰਾਜਾ ਜੀ ਕੀਰਤਨ ਸੁਣਕੇ ਉੱਠੇ ਤਾਂ ਕਿਸੇ ਪਯਾਰ ਵਿੱਚ ਹੁਕਮ ਦਿੱਤਾ ਕਿ ਕੋਈ ਸਿੰਘ ਮੇਰੇ ਰਾਜ ਵਿਚ ਲੱਭੋ ਜਿਸਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪ ਦਰਸ਼ਨ ਕੀਤੇ ਹੋਏ ਹੋਣ। ਹੁਕਮ ਹੋਣ ਪਰ ਸਾਰੇ ਦੇਸ਼ ਵਿੱਚ ਤਲਾਸ਼ ਅਰੰਭ ਹੋ ਗਈ; ਅੰਤ ਇਕ ਬਿਰਧ ਨਿਹੰਗ ਸਿੰਘ ਲੱਭਾ ਜਿਸਦੀ ਉਮਰ ੧੧੫ ਬਰਸ ਦੀ ਸੀ, ਇਸਨੂੰ ਪੀਨਸ ਵਿਚ ਬਹਾ ਕੇ ਲਿਆਏ। ਜਦ ਮਹਾਰਾਜਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਦਾ ਹਾਲ ਪੁੱਛਿਆ ਤਾਂ ਉਸਨੇ ਦੱਸਿਆ ਕਿ ਓਹਨਾਂ ਦਾ ਸਰੀਰ ਪਤਲਾ ਤੇ ਲੰਮਾ ਸੀ, ਪਰ ਬਲਕਾਰ ਬੇਅੰਤ ਸੀ, ਅੱਖਾਂ ਦਾ ਤੇਜ ਅਝੱਲ ਸੀ ਤੇ ਚਰਨਾਂ ਵਿਚ ਕੋਈ ਐਸੀ ਤਾਕਤ ਸੀ ਕਿ ਜਦ ਕਿਸੇ ਦਾ ਮੱਥਾ ਉਨ੍ਹਾਂ ਤੇ ਟਿਕੇ ਕਿ ਸਿਰ ਚਰਨਾਂ ਨੂੰ ਛੁਹ ਜਾਵੇ ਤਾਂ ਇਕ ਬਿਜਲੀ ਵਰਗੀ ਲਹਰ ਅਪਨੇ ਸਰੀਰ ਵਿਚ ਛੁੱਟ ਪੈਂਦੀ ਸੀ ਤੇ ਝਰਨਾਟ ਕੋਈ ਅਜੇਹੀ ਛਿੜਦੀ ਸੀ, ਜਿਸਤੋਂ ਇਉਂ ਜਾਪਦਾ ਸੀ ਕਿ ਜਿਸ ਸਰੀਰ ਨਾਲ ਅਸੀ ਛੋਹੇ ਹਾਂ ਬਿਜਲੀ ਦਾ ਬਣਿਆਂ ਹੈ, ਕਿਸੇ ਪਿੰਡੇ ਦਾ ਨਹੀਂ। ਨਿਹੰਗ ਸਿੰਘ ਆਖਦਾ ਸੀ ਕਿ ਮੇਰਾ ਤੇ ਸਾਰੇ ਸਿੰਘਾਂ ਦਾ ਇਹ ਨਿਤ ਦਾ ਤਜਰਬਾ ਹੱਡ ਬੀਤਿਆ ਸੀ । ਇਹ ਕਹਕੇ ਨਿਹੰਗ ਸਿੰਘ ਵੈਰਾਗ ਵਿਚ ਜਲ-ਪੂਰਤ ਹੋਗਿਆ। ਪ੍ਰਭੁ ਦਿਆਲ ਜੀ ਦਸਦੇ ਸਨ ਕਿ ਮੇਰੇ ਨਾਲ ਜ਼ਿਕਰ ਕਰਦਾ ਉਹ ਪਠਾਣ ਬੀ ਇਸੇਤਰਾਂ ਅਦਬ ਵਿਚ ਨੈਣ ਭਰ ਆਯਾ, ਤੇ ਕਹਣ ਲੱਗਾ ਕਿ ਮੇਰਾ ਬਾਬਾ ਜਦੋਂ ਇਹ ਗੱਲ ਸੁਣਾਯਾ ਕਰਦਾ ਸੀ, ਉਹਦਾ ਹਾਲ ਬੀ ਇਉਂ ਹੀ ਹੋ ਜਾਂਦਾ ਸੀ। ਸੋ ਖਾਲਸਾ ਜੀ! ਇਹ ਅੱਖੀ ਡਿਠੀ, ਹੱਡ ਵਰੱਤੀ ਉਗਾਹੀ ਸ੍ਰੀ ਗੁ ਜੀ ਦੇ 'ਛੁਹ' ਦੇ ਪ੍ਰਭਾਵ ਦੀ ਅਸਾਂ ਤੱਕ ਅੱ ਹੈ ॥

ਤੇ ਵਿਭੂਤੀਆਂ ਵਿਚ ਸੰਜਮਾਂ ਵਾਲਾ ਜੋਗੀ ਤੇ ਤ੍ਰਿਵਿੱਦਜਾ ਦਾ ਤਾਂਤ੍ਰੀ ਕਠੋਰ ਮਨ ਵਗ ਟੁਰਿਆ ਤਾਂ ਸੁਆਦ ਆ ਗਿਆ। ਇਕ ਰਸ ਭਿੰਨੜੀ ਖੁਸ਼ਬੋ ਉਸਦੇ ਨੱਕ ਨੇ ਪ੍ਰਤੀਤ ਕੀਤੀ, ਇਕ ਸੁਆਦ ਵਰਤ ਗਿਆ। ਬੈਰਾਗੀ ਮਾਧੋ ਦਾਸ ਅੱਜ 'ਰਸਿਕ ਬੈਰਾਗੀ' ਨਾਲ ਛੋਹਕੇ ਰਸਵਿਚ ਆ ਗਿਆ, ਆਤਮਾਂ ਦੇ ਰਸ ਵਿਚ। ਹੋਰ ਰਸਾਂ ਦਾ ਜਾਣੂੰ ਸੀ, ਪਰ ਆਤਮ-ਰਸ ਦਾ ਜਾਣੂੰ ਨਹੀਂ ਸੀ। ਅਚਰਜ ਹੈ, ਅਭਜਾਸੀ ਸੀ, ਇਕਾਗ੍ਰਤਾ ਵਾਲਾ ਸੀ, ਫਿਰ ਆਤਮ ਰਸ ਦਾ ਜਾਣੂੰ ਨਹੀਂ ਸੀ? ਹਾਂ ਨਹੀਂ ਸੀ! ਉਹ ਇਕਾਗ੍ਰਤਾ ਸਾਧਨ ਸੰਪਤੀਆਂ ਸ਼ਕਤੀਆਂ ਪ੍ਰਾਪਤ ਕਰਨ ਲਈ ਵਿਭੂਤੀਆਂ ਪਰ ਲਾਂਦਾ ਸੀ, ਧਜਾਨ ਆਤਮਾਂ ਤੇ ਨਹੀਂ ਜੁੜਦਾ ਸੀ, ਪਰ ਧਜਾਨ ਅਨਾਤਮਾਂ ਤੇ ਜੁੜਦਾ ਸੀ। ਜੋ ਧਜਾਨ ਆਤਮਾਂ ਤੋਂ ਛੁੱਟ ਹੋਰ ਤੇ ਜੁੜਦਾ ਹੈ ਉਹ ਉਹਨਾਂ ਧੇਯ ਪਦਾਰਥਾਂ ਦੇ ਰੰਗ ਵਿਚ ਤਾਂ ਜਾਂਦਾ ਹੈ, ਪਰ ਆਤਮ-ਰਸ ਵਿਚ ਨਹੀਂ ਜਾ ਸਕਦਾ। ਅਜ ਹਾਰ ਖਾਧੀ, ਤਾਣ, ਮਾਣ ਟੁੱਟਾ, ਹੰਕਾਰ ਟੁਟਾ, ਮਹਾਂ ਜੋਤ ਨਾਲ ਛੋਹਿਆ, ਉਸਦੇ ਅੰਤਰ ਪੂਰਨ ਜੋਤ ਜਗੀ ਤਾਂ ਆਤਮ ਰਸ ਆਇਆ। ਹੁਣ ਮਹਾਂ ਬਲੀ ਜੀ ਦਾ ਪਵਿੱਤ੍ਰ ਹੱਥ ਸੁਆਹ ਮਲੇ ਸਿਰ ਤੇ ਫਿਰਜਾ, ਹਾਂ ਜੀ! ਸੁਆਹ ਵਾਲੀਆਂ ਬਾਉਰੀਆਂ ਤੇ ਫਿਰਿਆ, ਸੁਆਹ ਵਾਲੀ ਪਿੱਠ ਤੇ ਫਿਰਿਆ। ਵਾਹ ਚੋਜੀਆ! ਇਹ ਤੇਰਾ ਹੀ ਪਜਾਰ ਹੈ ਕਿ ਤੇਰਾ ਅਰਸ਼ੀ ਤਾਣ ਵਾਲਾ ਸੋਹਣਾ ਹੱਥ ਸੁਆਹ ਵਾਲੀਆਂ ਬਾਉਰੀਆਂ ਤੇ ਫਿਰ ਰਿਹਾ ਹੈ, ਹਾਂ! ਉਸ ਸਿਰ ਉੱਤੇ ਜਿਸਦੇ ਬਾਹਰ ਸੁਆਹ ਹੈ ਤੇ ਅੰਦਰ ਤੇਰੇ ਨਾਲ ਗੁੱਸਾ ਵੱਸ ਚੁਕਾ ਹੈ, ਤੂੰਹੀ ਹੈਂ ਪਜਾਰ ਦਾ ਸੋਮਾਂ। ਜੋ ਐਨਾਂ ਤ੍ਰੁਠਦਾ ਹੈਂ ਕਿ ਆਇ ਦਰਯਾ ਵਾਂਗ ਹੱਦ ਬੰਨੇ ਨਹੀਂ ਜਾਣਦਾ। ਆਹਾ! ਪਜਾਰਾ ਹੱਥ ਕਿਸ ਪਜਾਰ ਨਾਲ ਬੈਰਾਗੀ ਦੇ ਸਿਰ ਫਿਰ ਰਿਹਾ ਹੈ, ਪਜਾਰ ਦਾਨ ਕਰ ਰਿਹਾ ਹੈ, ਪ੍ਰੇਮ ਦੀ ਛੁਤ ਲਾ ਰਿਹਾ ਹੈ, ਜੀਵਨ ਦੀ ਸ਼ਕਤੀ ਭਰ ਰਿਹਾ ਹੈ, ਜੀਅ ਦਾਨ ਦੇ ਭਗਤੀ ਲਾ ਰਿਹਾ ਹੈ, ਹਰਿ ਨਾਲ ਮਿਲਾ ਰਿਹਾ ਹੈ। ਵਾਹ! ਏਹ ਪਾਵਨ ਹੱਥ, ਏਹ ਤਾਰਨ ਹਾਰ ਹੱਥ, ਸਦਾ ਫਿਰਦੇ ਰਹੋ, ਸਦਾ ਫਿਰਦੇ ਰਹੋ ਸਾਡੇ ਸਾਰਿਆਂ ਦੇ ਸਿਰਾਂ ਤੇ। ਬੈਰਾਗੀ ਵੇਖੋ ਰਸਕ ਹੋ ਗਿਆ, ਆਤਮ ਰਸਕ ਹੋਗਿਆ, ਹਾਂ ਜੀ! ਆਓ ਪ੍ਰੇਮੀਓਂ ਗਾਵੀਏ:—

> ਪੂਰਬ ਕਰਮ ਅੰਕੁਰ ਜਬ ਪ੍ਰਗਟੇ
> ਭੇਟਿਓ ਪੁਰਖੁ ਰਸਿਕ ਬੈਰਾਗੀ।
> ਮਿਟਿਓ ਅੰਧੇਰੁ ਮਿਲਤ ਹਰਿ
> ਨਾਨਕ ਜਨਮ ਜਨਮ ਕੀ ਸੋਈ
> ਜਾਗੀ।

ਜਾਗ ਖੁਲ੍ਹ ਗਈ, ਹੋਸ਼ ਆ ਗਈ, ਉਹ ਜਾਗ ਆਈ ਜੋ ਆਤਮ ਜਾਗ ਕਹੀਦੀ ਹੈ, ਹਾਂ ਜੀ, ਦਾਤੇ ਨੇ ਉਹ ਸੁਆਹ ਭਰਿਆ ਸਿਰ ਚਾਇਆ, ਸੁਆਹ ਲਿੱਬੜੀਆਂ ਗੱਲ੍ਹਾਂ ਠੋਡੀ ਨੂੰ ਸਹਾਰਾ ਦੇਕੇ ਚਾਇਆ, ਅਪਨੇ ਪਜਾਰ ਭਰੇ ਨੇਤ੍ਰਾਂ ਨਾਲ ਉਨ੍ਹਾਂ ਜਾਦੂ ਦੀ ਵਿਹੁ ਦੇ ਸੁਭਾਵੀ ਨੈਣਾਂ ਵੱਲ ਤੱਕਿਆ, ਉਨ੍ਹਾਂ ਵਿਚ ਅਪਨਾ ਅੰਮ੍ਰਿਤ ਭਰਿਆ। ਹਾਂ, ਆਪ ਦੇ ਨੈਣ ਅੰਮ੍ਰਿਤ ਦੇ ਚਸ਼ਮੇ ਹਨ, ਅਪਨੇ ਅੰਮ੍ਰਿਤ ਚਸ਼ਮਿਆਂ ਤੋਂ ਅੰਮ੍ਰਿਤ ਵਰੋਸਾਯਾ, ਨੈਣ ਰੰਗ ਲੈ ਆਏ, ਹੁਣ ਪਜਾਰਨਾਥ ਜੀ ਹੱਸੇ, ਮੁਸਕ੍ਰਾਏ, ਤੱਕੇ ਤੇ ਮੁਸਕ੍ਰਾਏ, ਫੇਰ ਬੋਲੇ:—

ਤੂੰ ਕੌਣ?

ਬੈਰਾਗੀ ਰਸ ਰੰਗ ਵਿੱਚ ਰੱਤਾ, ਹਉਂ ਤੋਂ ਛੁੱਟਾ, ਉਨ੍ਹਾਂ ਦਾ ਹੋਇਆ, ਕੀ ਆਖਦਾ, ਮੈਂ ਕੌਣ ਹਾਂ? ਹਾਂ! ਜੀਅਦਾਨ ਲੈ ਭਗਤੀ ਵਿੱਚ ਰੱਤਾ ਹੋਰ ਕੀ ਆਖਦਾ? ਉਹ ਜੋ ਕੁਝ ਉਹ ਹੋ ਗਿਆ ਸੀ, ਸੋ ਡਾਢੇ ਪਜਾਰ ਤੇ ਰਸ ਵਿੱਚ ਉਹੋ ਕੁਛ ਬੋਲਿਆ:–

"ਜੀ ਮੈਂ ਆਪ ਦਾ
'ਬੰਦਾ'

ਬੰਦਾ, ਬੰਦਾ, ਬੰਦਾ"। ਇਹ ਉਸ ਦੇ ਮੂੰਹੋਂ ਫੁਹਾਰੇ ਦੀਆਂ ਬੂੰਦਾਂ ਵਾਂਗ ਲਗਾਤਾਰ ਕਿੰਨਾਂ ਚਿਰ ਨਿਕਲਦਾ ਰਿਹਾ, ਨਾਲ ਨੈਣਾਂ ਨੇ ਛਹਬਰ ਲਾਈ ਰੱਖੀ, ਤ੍ਰੇਲ ਮੋਤੀ ਪਵਿੱਤ੍ਰ ਗੋਦੀ ਵਿੱਚ ਕਿਰਦੇ ਰਹੇ, ਪਿਆਰਾਂ ਦੇ ਮਹਰਮ ਹੁਣ ਆਪ ਬੀ ਦ੍ਰੱਵ ਗਏ, ਜੋਗੀ ਦੀ ਮਹਾਂ ਸ਼ਕਤੀ ਅੱਗੇ ਅਟੁੱਟ ਬਦਾਮ ਵਾਂਙੂ ਅਹਿੱਲ ਸ਼ਕਤੀ ਦੇ ਮਾਲਕ ਹੁਣ ਦ੍ਰੱਵ ਗਏ ਤੇ ਬੋਲੇ:–

ਤੂੰ ਬੰਦਾ
ਤੇ ਮੈਂ ਤੈਨੂੰ ਕੀਤਾ
ਬੁਲੰਦਾ।
ਤੂੰ ਹੁਣ ਬੁਲੰਦਾ*।

ਉਧਰ ਨਿੱਕੀ ਨਿੱਕੀ ਧੁਨੀ–ਤ੍ਰਾਹ ਤ੍ਰਾਹ ਕਰਦੀ ਸੁਰ ਵਿਚ, ਰਸ ਭਿੰਨੀ ਤੇ ਵੈਰਾਗ ਦੀ ਰੱਤੀ–ਆ ਰਹੀ ਹੈ:–

ਮੈਂ ਬੰਦਾ ਮੈਂ ਬੰਦਾ
ਮੈਂ ਬੰਦਾ ਮੈਂ ਬੰਦਾ

ਇਧਰ ਮੇਹਰ, ਦਾਯਾ, ਪ੍ਰੇਮ ਤ੍ਰਠਣ ਤੇ ਦਾਨ ਕਰਨ ਦੀ ਗੰਭੀਰ ਪ੍ਰੇਮ ਵਾਲੀ ਧੁਨੀ ਆ ਰਹੀ ਹੈ:–

ਪਰ ਕੀਤਾ ਬੁਲੰਦਾ, ਬੁਲੰਦਾ
ਬੁਲੰਦਾ, ਬੁਲੰਦਾ।

*ਬੁਲੰਦਾ=ਉਚਾ॥

ਧੰਨ ਗੁਰ, ਧੰਨ ਸਿੱਖ! ਹਾਂ ਸਦਾ ਧੁਨੀ ਤੁਰੀ ਰਹੇ ਸਿਖ ਦੀ 'ਮੈਂ ਬੰਦਾ, ਮੈਂ ਬੰਦਾ' ਹਾਂ, ਤੇਰੀ ਮੇਹਰ ਸਦਾ ਬਖਸ਼ਸ਼ ਕਰੇ: ਸਾਨੂੰ ਅਨਾਥਾਂ ਨੂੰ 'ਬੁਲੰਦਾ'।

—੦—

## ੨.

ਢਾਈ ਕੁ ਸੌ ਵਰ੍ਹੇ ਤੋਂ ਕੁਛ ਵੱਧ ਬੀਤਿਆ ਹੋਊ ਕਿ ਪੁੰਛ ਦੇ ਲਾਗੇ ਰਾਜੌਰੀ ਵਿਖੇ ਇਕ ਰਾਮ ਦੇਵ ਨਾਮੇ ਰਜਪੂਤ ਹੋਇਆ ਹੈ, ਜਿਸਦੇ ਘਰ ਇਕ ਬਾਲਕ ਜਨਮਿਆਂ, ਇਸਦਾ ਨਾਮ ਲਛਮਨ ਦੇਵ ਧਰਿਆ। ਪਿਉ ਦਾ ਕਿੱਤਾ ਜ਼ਿਮੀਂਦਾਰੇ ਦਾ ਸੀ ਮੁੰਡਾ ਬੀ ਗੱਭਰੂ ਹੋਕੇ ਇਸੇ ਕਾਰੇ ਲੱਗਾ, ਪਰ ਸੁਭਾਵ ਬੜਾ ਤਕੜਾ ਸੀ, ਜੁੱਸਾ ਮਜ਼ਬੂਤ, ਲੰਮਾ ਤੇ ਡੀਲਦਾਰ ਸੀ, ਮਨ ਦੀ ਮਰਜ਼ੀ ਦਾ ਅਝੁਕ ਸੀ ਤੇ ਹਾਸੇ ਖੇਡਾਂ ਵਲ ਰੁਚੀ ਬਹੁਤੀ ਸੀ, ਇਸ ਕਰਕੇ ਸ਼ਿਕਾਰ ਦੇ ਸ਼ੌਕ ਵਿਚ ਦਿਲ ਵਧੇਰੇ ਲਗਦਾ ਸੀ, ਤੀਰੰਦਾਜ਼ੀ ਤੇ ਬੰਦੂਕ ਚਲਾਉਣੀ ਚੰਗੀ ਸਿੱਖ ਗਿਆ ਤੇ ਜ਼ਿਮੀਂਦਾਰੇ ਕੰਮ ਤੋਂ ਜਦ ਵੇਹਲ ਲੱਗਦੀ ਜੰਗਲਾਂ ਵਿਚ ਸ਼ਿਕਾਰ ਖੇਡਦਾ ਫਿਰਦਾ। ਇਕ ਵਾਰੀ ਸ਼ਿਕਾਰ ਖੇਡਦਿਆਂ ਇਸਨੇ ਇਕ ਹਰਨੀ ਮਾਰੀ, ਇਹ ਹਰਨੀ ਗਰਭਵਤੀ ਸੀ, ਇਸਦੇ ਪੇਟ ਵਿਚੋਂ ਦੋ ਬੱਚੇ ਨਿਕਲੇ ਜੋ ਅੱਖਾਂ ਦੇ ਸਾਹਮਣੇ ਤੜਫ ਤੜਫ ਕੇ ਮੋਏ, ਇਹ ਦਰਸ਼ਨ ਬਹੁਤ ਦੁਖਦਾਈ ਹੋਏ। ਲਛਮਨ ਦੇਵ ਦੇ ਦਿਲ ਪਰ ਕੋਈ ਐਸਾ ਸਹਮ ਛਾਯਾ ਕਿ ਉਹ ਨਕਸ਼ਾ ਅੱਖਾਂ ਅੱਗੋਂ ਹਟੇ ਨਾ। ਦਿਲ ਚੋਟ ਖਾ ਗਿਆ ਤੇ ਵੈਰਾਗ ਡੂੰਘੇ ਘਾ ਪਾ ਗਿਆ, ਪਹਲਾਂ ਤਾਂ ਸ਼ਿਕਾਰ ਛੁਟ ਗਿਆ ਤੇ ਫਿਰ ਗ੍ਰਹਸਤ ਆਸ਼੍ਰਮ। ਨੇੜੇ ਹੀ ਇਕ ਬੈਰਾਗੀ ਸਾਧੂ ਵੱਸਦਾ

ਸੀ, ਜਾਨਕੀ ਪ੍ਰਸ਼ਾਦ ਉਸਦਾ ਨਾਮ ਸੀ, ਇਸਦੀ ਸੁਹਬਤ ਵਿੱਚ ਇਸਨੇ ਭੇਖ ਲੀਤਾ ਤੇ ਘਰ, ਬਾਹਰ, ਦੇਸ਼ ਛੱਡ ਕੇ ਦੇਸ਼ਾਟਨ ਨੂੰ ਨਿਕਲ ਪਿਆ। ਕਈ ਸਾਧ ਫਕੀਰ ਮਿਲੇ, ਕਈ ਤਪ ਸਾਧਨ ਕੀਤੇ, ਅਖੀਰ ਤੀਰਥ ਪਰਸਦਾ ਇਹ 'ਨਾਸਕ' ਪੁੱਜਾ ਤੇ ਉਥੇ ਬਹੁਤ ਚਿਰ ਤਪ ਕਰਦਾ ਰਿਹਾ। ਕ੍ਰਿਸ਼ਨ ਦੀ ਭਗਤੀ ਦੇ ਰਸ ਨੇ ਇਸਦੇ ਤਕੜੇ ਮਨ ਤੇ ਲੰਮਾ ਅਸਰ ਨ ਕੀਤਾ; ਪਰ ਤਪੋਸਾਧਨ ਤੇ ਦਾਰਸਨਕ*ਵਿਚਾਰ ਦਾ ਚੰਗਾ ਅਸਰ ਹੋਇਆ, ਇਸ ਕਰਕੇ ਇਹ ਤਪ ਕਰਨ ਲੱਗਾ। ਜਿਸ ਫਕੀਰ ਨੇ ਇਸ ਨੂੰ ਬੈਰਾਗੀ ਬਣਾਇਆ ਸੀ ਉਸਨੇ ਨਾਮ ਮਾਧੋ ਦਾਸ ਕਰ ਦਿੱਤਾ ਸੀ, 'ਨਾਸਕ ਵਿਚ ਇਹ ਇਸੇ ਨਾਮ ਤੋਂ ਪ੍ਰਸਿੱਧ ਸੀ ਨਾਸਕ ਦੇ ਉਤੋਂ ਗੋਦਾਵਰੀ ਦਾ ਸੋਮਾਂ ਹੈ ਤੇ ਉੱਗਰ ਤੀਰਥ ਹੈ, ਉਥੇ ਕਈ ਬਰਸਾਂ ਇਹ ਘਾਲ ਕਰਦਾ ਰਿਹਾ, ਇਥੇ ਇਸਨੂੰ ਇਕ ਜੋਗੀ ਦਾ ਮੇਲ ਹੋਇਆ, ਜਿਸਦਾ ਨਾਉਂ ਲੂਨੀ ਸੀ, ਇਸਨੇ ਬੈਰਾਗੀ ਦੀ ਤਪੋ ਬ੍ਰਿੱਤੀ ਵੇਖਕੇ ਜੋਗ ਮਾਰਗ ਦੇ ਰਸਤੇ ਪਾਯਾ, ਪ੍ਰਾਣਾਯਾਮ ਆਦ ਸਿਖਾ ਕੇ ਤਾਂਤ੍ਰ ਵਿੱਦਯਾ ਦੱਸੀ, ਇਹ ਜੋਗੀ ਇਸਦਾ ਨਾਉਂ ਹੁਣ ਨੈਣ ਦਾਸ ਯਾ ਨੈਣਗਿਰ ਧਰ ਗਿਆ, ਪਰ ਇਸ ਦਾ ਨਾਉਂ ਨੈਣ ਦਾਸ ਬੀ ਵੱਜ ਗਿਆ। ਬਚਪਨ ਤੋਂ ਹੀ ਸੁਭਾ ਡਾਢਾ ਰਜੋਗੁਣੀ ਸੀ, ਸੱਟ ਖਾ ਕੇ ਵੈਰਾਗ ਜੋ ਹੋਇਆ ਸੀ ਫਕੀਰੀ ਵਿੱਚ ਸੱਟ ਗਿਆ ਸੀ, ਪਰ ਫਕੀਰੀ ਵਿਚ ਬੀ ਮਨ ਤਪੋ ਸਾਧਨ ਵਿੱਚ ਗਿਆ। ਜੋਗ ਮਿਲਿਆ ਤਾਂ ਮਨ ਨੇ ਸਿੱਧੀਆਂ ਵਲ ਪਲਟਾ ਖਾਧਾ। ਤੰਤ੍ਰ ਵਿੱਦਯਾ ਨੇ ਵਧੇਰੇ ਇਸ ਪਾਸੇ ਲਾਯਾ। ਸਿੱਧੀਆਂ ਦੇ ਰਸਤੇ ਕੁਛ ਏਕਾਗ੍ਰਤਾ ਦਾ ਅਸਰ ਵੇਖ ਮਾਧੋ ਦਾਸ ਬੀਰਾਰਾਧਨ ਵਿੱਚ ਲਗ ਪਿਆ। ਇਸ ਜਗਤ ਦੇ ਨਾ ਦਿੱਸਦੇ ਹਿੱਸੇ ਵਿਚ ਵਾਹਿਗੁਰੂ ਜਾਣੇ ਕੀ ਕੀ ਤਾਕਤਾਂ ਤੇ ਵਿਯਕਤੀਆਂ ਭਰੀਆਂ ਪਈਆਂ ਹਨ, ਕਿ ਜਿਧਰ ਇਨਸਾਨ ਧਯਾਨ ਲਾਵੇ ਕੁਛ ਲੱਭ ਹੀ ਪੈਂਦਾ ਹੈ। ਸੋ ਇਸ ਪਾਸੇ ਇਸ ਵਿਦਯਾ* ਦੇ ਸਾਧਨ ਕਰਦਿਆਂ ਬੰਦੇ ਨੂੰ ਕੁਛ ਪ੍ਰਾਪਤੀ ਹੋ ਗਈ। ਇਹ ਵਿਦਯਾ ਮਾਧੋ ਦਾਸ ਦੇ ਸਮੇਂ ਕੇਵਲ ਸਿੱਧੀਆਂ ਤੇ ਜਗਤ ਵਿੱਚ ਵਸੀਕਾਰਤਾ ਤੇ ਕਈ ਵੇਰ ਨਾਟਕ ਚੇਟਕ ਦੇ ਸ਼ੁਅਬਦੇ ਦੇਖਣ ਦਿਖਾਣ ਵਿਚ ਵਰਤੀਂਦੀ ਸੀ। ਤੰਤ੍ਰ ਵਿੱਦਯਾ ਤੇ ਬੀਰਾਰਾਧਨ ਆਦਿ ਸਾਧਨਾਂ ਵਿਚ ਸੰਪੰਨ ਹੋਕੇ ਮਾਧੋ ਦਾਸ ਫੇਰ ਟੁਰ ਪਿਆ ਤੇ ਨਦੀ ਗੋਦਾਵਰੀ ਦੇ ਕੰਢੇ ਕੰਢੇ ਫਿਰਦਾ ਨਾਦੇੜ ਆ ਨਿਕ-ਲਿਆ। ਇਥੇ ਇਸਦੀ ਵਿਭੂਤੀ ਦਾ ਕੁਝ ਜੱਸ ਹੋ ਗਿਆ ਤੇ ਇਸਨੇ ਨਦੀ ਕਿਨਾਰੇ ਡੇਰਾ ਲਾ ਲਿਆ। ਲੋਕੀ ਆਪਣੇ ਲਾਭਾਂ ਹਿਤ ਮੱਦਦ ਲੈਣ ਨੂੰ ਆਉਂਦੇ ਤੇ ਦੂਰੋਂ ਨੇੜਿਓਂ ਕੁਝ ਲੋਕ ਆਕੇ ਚੇਲੇ ਬੀ ਹੋਗਏ, ਐਉਂ ਇਸਦੀ ਕੁਟੀ ਇਕ ਆਸ਼੍ਰਮ ਬਨ ਗਿਆ। ਮਾਧੋ ਦਾਸ ਅਕਸਰ ਅਪਨੇ ਤਪ ਸਾਧਨਾਂ ਲਈ ਕੁਟੀਓਂ ਦੂਰ ਨਦੀ ਕੰਢੇ ਜਾ ਬਿਹਾ ਕਰਦਾ ਸੀ, ਕਦੇ ਕੁਟੀ ਵਿਚ

*ਫਿਲਸਫਾ।

*ਬੀਰਾਰਾਧਨ ਉਹ ਵਿੱਦਯਾ ਹਿੰਦੁਸਤਾਨ ਵਿਚ ਸੀ, ਜਿਸਦੀ ਇਕ ਸ਼ਕਲ ਅੱਜ ਕੱਲ ਯੂਰਪ ਤੇ ਅਮ੍ਰੀਕਾ ਵਿਚ ਸਪਿਰਚੁਲਿਜਮ ਦੇ ਨਾਮ ਹੇਠ ਪੈਦਾ ਹੋਈ ਹੈ।

ਹੀ ਤਪ ਕਰਿਆ ਕਰਦਾ ਸੀ, ਪਰ ਇਸਦਾ ਨਾਮ ਫੈਲ ਚੁਕਾ ਸੀ ਤੇ ਦੂਰ ਦੂਰ ਤਕ ਲੋਕੀ ਇਸਦੀ ਇਸ ਤਾਕਤਦਾ ਲੋਹਾ ਮੰਨਦੇ ਸਨ। ਤਜਾਗੀ ਤੇ ਬਨਬਾਸੀ ਹੋਣ ਕਰਕੇ ਲੋਕੀ ਇਸਨੂੰ ਸਾਧੂ ਤੇ ਬੈਰਾਗੀ ਸਮਝਦੇ ਸਨ। ਚੇਲਿਆਂ ਨੂੰ ਸਿੱਖਜਾ ਦੇਣ, ਆਏ ਗਏ ਦੀ ਕਾਮਨਾ ਪੂਰਨ ਕਰਨ ਤੇ ਆਸ਼੍ਰਮ ਦੇ ਨਿਰਬਾਹ ਤੋਂ ਜਿੰਨਾਂ ਸਮਾਂ ਬਚਦਾ ਓਹ ਇਹ ਆਪਣੇ ਸਾਧਨਾਂ ਤੇ ਤਪਾਂ ਤੇ ਲਾਂਦਾ ਸੀ। ਗੋਦਾਵਰੀ ਦੇ ਐਨ ਕਿਨਾਰੇ ਇਕ ਟਿੱਬੀ ਉੱਤੇ ਬੈਠਕੇ ਇਸਦਾ ਅਭ੍ਯਾਸ ਦਾ ਕਰਤੱਵ ਹੋਯਾ ਕਰਦਾ ਸੀ, ਕਦੇ ਮਨੋਂ-ਵਿਚਾਰ ਤੇ ਸ਼ਾਸਤ੍ਰ ਵਿਚਾਰ ਬੀ ਉਥੇ ਬੈਠਕੇ ਕਰਦਾ ਸੀ।

ਇਹ ਹੈ ਵਿਥਜਾ ਉਸ 'ਮਾਧੋ ਦਾਸ' ਬੈਰਾਗੀ ਦੀ; ਜਿਸਦਾ ਹਾਲ ਅਸੀ ਪਹਲੇ ਧਿਆ ਵਿਚ ਦੇ ਆਏ ਹਾਂ। ਇਸਦਾ ਸੀ ਉਹ ਆਸ਼ਰਮ, ਜਿਸ ਵਿਚ ਮਹਾਂ ਬਲੀ ਜੀ ਨੇ ਆਕੇ ਪਲੰਘ ਤੇ ਡੇਰਾ ਜਮਾਇਆ ਸੀ, ਤੇ ਇਹ ਸਨ ਸਾਧੂ ਜੀ ਜਿਨ੍ਹਾਂ ਨੇ ਪਲੰਘ ਉਲਟਾਨਾ ਚਾਹਿਆ ਤੇ ਯਤਨ ਕਰਦੇ ਆਪ ਢਹ ਪਏ, ਸਰਨਾਗਤ ਹੋਏ ਤੇ ਜੀਅ ਦਾਨ ਪਾਇਆ।

ਮਹਾਂ ਬਲੀ ਜੀ ਕੌਣ ਸਨ?

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਜੋ ਅਨੰਦ ਪੁਰੋਂ ਟੁਰੇ, ਚਮਕੌਰ, ਮਾਲਵੇ ਦਿੱਲੀ ਹੁੰਦੇ ਰਾਜਪੂਤਾਨਾ ਗਾਹੁੰਦੇ ਛੇਕੜ ਬੁਰਹਾਨ ਪੁਰ ਦੀਆਂ ਸੰਗਤਾਂ ਤਾਰਕੇ ਪੰਜ ਸੱਤ ਦਿਨ ਤੋਂ ਨਾਦੇੜ ਦੇ ਬਾਹਰ ਆ ਟਿਕੇ ਸਨ, ਤੇ ਜਗ੍ਹਾ ਮਨ ਨੂੰ ਭਾ ਜਾਣ ਕਰਕੇ ਏਥੇ ਟਿਕਣ ਦੇ ਸੰਕਲਪ ਨਾਲ ਟਿਕ ਗਏ ਸਨ। ਮਾਧੋ ਦਾਸ ਦੀ ਵਿਥਜਾ ਤੇ ਤਾਕਤਾਂ ਸੁਣ ਚੁਕੇ ਸੇ। ਅੱਜ ਦੀਨ ਦਿਆਲ ਜੀ ਦਿਆਲੂ ਹੋਕੇ ਉਸਦੇ ਆਸ਼੍ਰਮ ਆਪ ਆ ਗਏ ਤੇ ਪਿਆਰ ਦੀ ਕਲਾ ਵਰਤਾਕੇ ਉਸੇ ਵਿਭੂਤੀਆਂ ਦੇ ਰੰਗ ਵਿਚ ਅੜ ਗਏ ਜੋਗੀ ਨੂੰ ਉਥੋਂ ਉੱਚਾ ਕਰਕੇ ਕੇਵਲ ਵਾਹਿਗੁਰੂ ਦੇ ਪਜਾਰ ਤੇ ਰਸ ਰੰਗ ਦਾ ਰਸੀਆ ਬਣਾ ਦਿੱਤਾ। ਸਰਬ ਅਨਾਤਮ ਤੋਂ ਗੁਪਤ, ਪ੍ਰਗਟ, ਸੂਖਮ, ਸਥੂਲ ਮਾਯਾ ਤੋਂ ਉਚਾ ਕਰਕੇ ਉਨਮਨਕਰ ਦਿੱਤਾ।

ਬੰਦੇ ਨੂੰ ਤਾਰਕੇ ਗੁਰੂ ਜੀ ਅਪਨੇ ਡੇਰੇ ਆ ਗਏ। ਪਰ ਬੰਦੇ ਦਾ ਦਿਲ ਹੁਣ ਆਸ਼੍ਰਮ ਵਿਚ ਕੀਕੂੰ ਲੱਗੇ? ਖਿੱਚ ਕਾਲਜਾ ਚੀਰ ਗਈ, ਉਮਰਾ ਭਰ ਜੇਹੜੀ ਪ੍ਰਾਪਤੀ ਹਠ ਤੇ ਵਿਭੂਤੀਆਂ ਕਰਕੇ ਉਹ ਲੈ ਰਹੀ ਸੀ, ਸਾਮਰਤੱਖ ਹੋ ਗਈ। ਹੁਣ ਦਾਤੇ ਤੋਂ ਪਰੇ ਰਿਹਾ ਨ ਜਾਏ। ਸੋ ਸਤਿਗੁਰ ਦੇ ਡੇਰੇ ਆਉਣ ਤੇ ਸੇਵਾ ਕਰਨ ਲੱਗਾ। ਸਿੱਖੀ ਮ੍ਰਿਯਾਦਾ ਤੇ ਨਿਸਚੇ ਵੇਖੇ:— ਜੋਧੇ ਮਹਾਂਬਲੀ; ਪਰ ਸੱਚੇ ਤੇ ਸੁੱਚੇ, ਨੇਮੀ ਤੇ ਪ੍ਰੇਮੀ, ਨਾਮ ਦੇ ਰਸੀਏ ਤੇ ਮਹਾਂ ਉੱਚੇ ਆਚਰਨ ਵਾਲੇ, ਨਿਸਚੇ ਵਿਚ ਜੀਵਨ ਮੁਕਤ, ਫੇਰ ਉਪਕਾਰੀ, ਤਜਾਗੀ ਪਰ ਜਗਤ ਦੇ ਪ੍ਰਤਿਪਾਲਕ। ਸੈਰ, ਸ਼ਿਕਾਰ ਸ਼ਸਤ੍ਰ ਵਿੱਦਜਾ ਸਾਰਾ ਸਾਮਾਨ ਰਜੋਗੁਣੀ ਬਣਤ, ਚੜ੍ਹਤ, ਰਹਿਤ ਬਹਿਤ ਸਭ ਰਜੋ ਦੇ ਉੱਚੇ ਹੁਲਾਰੇ, ਪਰ ਅੰਦਰੋਂ ਦੇਖੇ ਤਾਂ ਮਾਯਾ ਨੂੰ ਜਿੱਤੇ ਹੋਏ ਵੈਰਾਗੀ ਤੇ ਆਤਮ ਵਿੱਚ ਸਦਾ ਜੁੜੇ। ਇਹ ਰਹਣੀ ਉਸਨੂੰ ਦੰਗ ਕਰ ਗਈ। ਅਪਨੇ ਤੇ ਰਸਦਾ ਹੁਲਾਰਾ ਵੱਜ ਚੁਕਾ ਸੀ, ਰਸ ਵਾਲੇ ਨਾਮ ਦਾ ਰਸੀਆ ਹੋ ਚੁਕਾ ਸੀ, ਪਰ 'ਗ੍ਰਹਸਥ ਉਦਾਸ' ਅੱਖਾਂ ਨਾਲ ਉਸਨੇ ਅੱਜ ਹੀ ਡਿੱਠਾ ਸੀ। ਸ਼ਿਕਾਰ ਵਿਚ ਨਾਲ ਜਾਂਦਾ ਹੈ, ਪੁਰਾਣੇ ਅਪਨੇ ਸ਼ਿਕਾਰ ਯਾਦ ਆਉਂਦੇ, ਪਰ ਹੁਣ ਇਹ ਸ਼ਿਕਾਰ ਹੋਰਵੇਂ

ਡਿੱਠਾ। ਨਵੀਂ ਤਰਾਂ ਦੇ ਬੰਦੇ ਵੇਖੇ, ਨਵਾਂ ਗੁਰੂ, ਨਵਾਂ ਅਵਤਾਰ ਤੇ ਨਵਾਂ ਮਾਰਗ ਨਵਾਂ ਪੰਥ ਵੇਖਿਆ, ਬੈਰਾਗੀ ਦੇ ਸੁਕਦੇ ਅੰਗ ਤੇ ਕੁਮਲਾਉਂਦੇ ਉਮਾਹ ਜਾਗ ਪਏ, ਤਪਾਂ ਨਾਲ ਬੁਝੇ ਦਿਲ ਨੇ ਉਸਰੱਗੀ ਪਕੜੀ ਤੇ ਜੀਵਨ ਪਲਟਾ ਖਾਗਿਆ। ਅੱਠ ਪੈਹਰੀ ਲਿਵ ਲੱਭੀ, ਪਰ ਨਾਲ ਹਉਂ ਰਹਤ ਚੜ੍ਹਦੀਆਂ ਕਲਾਂ ਤੇਆਤਮਾਂ ਦਾ ਖੇੜਾ ਲੱਧਾ। ਸੇ ਬੰਦੇ ਦੀ ਉਸ ਦਾਤੇ ਨਾਲ ਮਹਾਂ ਪ੍ਰੀਤ ਹੋ ਗਈ ਅਰ ਸਹਜੇ ਸਹਜੇ ਉਸਦੀ ਕਾਯਾਂ ਸਾਰੀ ਪਲਟ ਗਈ। ਅੰਤ ਬੰਦਾ ਡਾਢਾ ਪ੍ਰੇਮੀ ਹੋ ਗਿਆ।

ਮੈਕਾਲਫ ਲਿਖਦਾ ਹੈ ਕਿ ਬੰਦੇ ਨੇ ਅੰਮ੍ਰਿਤ ਛਕਿਆ ਤੇ ਉਸਦਾ ਨਾਮ ਗੁਰਬਖਸ਼ ਸਿੰਘ ਹੋਇਆ। ਖਾਲਸਾ ਤਵਾਰੀਖ ਵਾਲਾ ਲਿਖਦਾ ਹੈ ਕਿਉਸਦਾ ਨਾਉਂ ਬੰਦਾ ਸਿੰਘ ਰੱਖ ਦਿੱਤਾ ਸੀ। ਜਦੋਂ ਉਹ ਸਰਨਾਗਤ ਆਯਾ ਹੈ ਤਾਂ ਮਹਾਰਾਜ ਜੀ ਨੇ ਪੁਛਿਆ ਸੀ ਕਿ ਤੂੰ ਕੌਣ ਹੈਂ ? ਉਸ ਕਿਹਾ ਸੀ ਕਿ ਜੀ ਮੈਂ ਬੰਦਾ। ਉਸ ਦਾ 'ਬੰਦਾ' ਕਹਣਾ ਹੀ ਉਸਦਾ ਪ੍ਰਸਿੱਧ ਨਾਮ ਹੋਗਿਆ ਤੇ ਅੱਜ ਤੱਕ ਰਹ ਗਿਆ। ਹੋਰ ਉਸਦੇ ਚਾਰੋਂ ਨਾਮ ਲਛਮਨ ਦੇਵ, ਮਾਧੋਦਾਸ, ਨਰਾਇਨ ਗਿਰ ਯਾ ਦਾਸ ਤੇ ਗੁਰਬਖਸ਼ ਸਿੰਘ ਯਾ ਬੰਦਾ ਸਿੰਘ ਪ੍ਰਸਿੱਧ ਨਹੀਂ ਹੋਏ। 'ਬੰਦਾ ਬੰਦਾ' ਹੀ ਅੱਜ ਤੱਕ ਵੱਜਦਾ ਹੈ।

ਬੰਦੇ ਨੂੰ ਹੁਣ ਸਿੱਖਾਂ ਵਿੱਚ ਵੱਸਕੇ ਪੰਜਾਬ ਦੇ ਸਾਰੇ ਹਾਲ ਮਲੂੰਮ ਹੋਏ, ਗੁਰੂ ਜੀ ਦੇ ਕਾਰਨਾਮਿਆਂ ਦਾ ਪਤਾ ਲੱਗਾ, ਸਾਹਿਬਜ਼ਾਦਿਆਂ ਦੀ ਅਕਹ ਚਲਾਣੇਦੀ ਘਟਨਾਂ, ਪੰਥ ਦੀ ਕਤਲ ਤੇ ਦੁਖੜੇ ਸੁਣੇ, ਗੁਰੂ ਜੀ ਦੇ ਅਤਵਾਰ ਤੇ ਪੈਕੰਬਰੀ ਦੇ ਨਾਲ ਜਗਤ ਦੇ ਸਿਰੋਂ ਜ਼ੁਲਮ ਦੇ ਭਾਰ ਉਤਾਰਨ ਦੇ ਸਾਕੇ ਤੇ ਯਤਨ ਕੰਨੀਂ ਪਏ, ਤਦ ਉਸਦਾ ਸੁਤੇ ਹੀ ਪੁਰਾਣਾ ਬੀਰ ਮਨ ਉਛਾਲੇ ਖਾਵੇ ਤੇ ਚਾਹੇ ਕਿ ਉਸ ਮਹਾਨ ਦਾਤੇ ਦੀ ਕੋਈ ਸੇਵਾ ਕਰਾਂ, ਜਿਸਨੇ ਮੈਨੂੰ ਨਾਟਕਾਂ ਚੇਟਕਾਂ ਤੋਂ ਕੱਢਕੇ ਬ੍ਰਹਮ ਸਾਖਜਾਤਕਾਰ ਕੀਤਾ ਹੈ ਤੇ ਉਹ ਮਾਰਗ ਦੱਸਿਆ ਹੈ ਕਿ ਜਿਸ ਵਿੱਚ ਸਹਜੇ ਹੀ ਜੋਗੀ ਹੋਕੇ ਰਾਜ ਜੋਗ ਕਮਾ ਸਕੀਦਾ ਹੈ। ਸੁਰਤ ਸਦਾ ਸਾਈਂ ਦੀ ਲਿਵ ਵਿਚ ਰੰਹਦੀ, ਨਿਸਕਾਮ ਕੰਮ—ਜਿਨ੍ਹਾਂ ਵਿਚ ਉਤਸ਼ਾਹ ਹੋਵੇ—ਕਰ ਜਾਂਦੀ ਹੈ ਤੇ ਕੰਮ ਕਰਦੀ ਲਿਪਾਇਮਾਨ ਨਹੀਂ ਹੁੰਦੀ। ਕੁਛ ਚਿਰ ਤਾਂ ਬੰਦੇ ਨੇ ਦਰਸ਼ਨਾਂ ਦਾ ਰਸ ਲਿਆ, ਸਤਸੰਗ ਦਾ ਰਸ, ਅੰਤ੍ਰਾਤਮੇ ਹੋਕੇ, ਬ੍ਰਹਮ ਗਿਆਨੀ ਹੋਕੇ ਲਿਵਲੀਨਤਾ ਦਾ ਰਸ ਲਿਆ, ਫੇਰ ਦਾਤੇ ਦੀ ਮੇਹਰ ਨਾਲ ਕੀ ਡਿੱਠਾ ਕਿ ਮੈਂ ਲਿਵ ਵਿਚ ਰਹਕੇ ਕੰਮ ਬੀ ਕਰ ਸਕਦਾ ਹਾਂ, ਤਦ ਉਸ ਫੈਸਲਾ ਕੀਤਾ ਕਿ ਜੇ ਦਾਤਾ ਹੁਕਮ ਕਰੇ ਤਾਂ ਮੈਂ ਉਹ ਕੁਛ ਜ਼ਰੂਰ ਕਰਾਂ ਜੋ ਕੁਛ ਕਿ ਦਾਤਾ ਆਖੇ।

ਜੰਗ ਸਭ ਕੋਈ ਕਰ ਸਕਦਾ ਹੈ, ਹਉਂਹੰਕਾਰ ਵਿਚ ਕੁਰਬਾਨੀ ਕਰਨੀ ਬੀ ਕਠਨ ਨਹੀਂ, ਪਰ ਵਾਹਿਗੁਰੂ ਦਾ ਰਸੀਆ ਹੋਕੇ ਤੇ ਕੋਈ ਕਾਮਨਾ ਨਾ ਰੱਖਕੇ ਨਿਰੇ ਪਰਾਏ ਭਲੇ ਹਿਤ ਜੰਗ ਕਰ ਸਕਨਾ, ਇਹ ਉਨ੍ਹਾਂ ਜੋਗੀਆਂ ਦਾ ਕੰਮ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਬਣਾਏ।

ਇਕ ਦਿਨ ਗੁਰੂ ਜੀ ਉਸ ਥਾਵੇਂ ਬੈਠੇ ਸੇ ਜੋ ਹੁਣ ਸ਼ਿਕਾਰ ਘਾਟ ਕਹਲਾਂਦੀ ਹੈ। ਸ਼ਿਕਾਰ ਖੇਡਕੇ ਆਏ ਸਨ, ਕਮਰਕਸੇ ਖੋਹਲਕੇ ਬਿਸ੍ਰਾਮ ਕਰ ਰਹੇ ਸੇ, ਕੁਛ ਸਿੰਘ ਪ੍ਰਸ਼ਾਦ ਤਿਆਰ ਕਰ ਰਹੇ ਸੇ, ਬੰਦਾ ਪਾਸ

ਬੈਠਾ ਚਰਨ ਦਬਾ ਰਿਹਾ ਸੀ ਕਿ ਗੁਰੂ ਜੀ ਬੋਲੇ:-

ਤਿਆਗ ਭਲਾ ਹੈ ਕਿ ਗ੍ਰਹਣ ?

ਬੰਦਾ-ਨਿਰਾ ਗ੍ਰਹਣ ਮੈਂ ਆਪਣੇ ਘਰ ਰਾਜੌਰੀ ਰੈਂਹਦਿਆਂ ਕਰ ਡਿੱਠਾ ਹੈ, ਨਿਰਾ ਤਿਆਗ ਮੈਂ ਨਾਸਕ ਤੇ ਨਾਦੇੜ ਰਹਕੇ ਉਮਰਾ ਗਾਲਕੇ ਕੀਤਾ ਹੈ। ਦੋਵੇਂ ਦੁੱਖਦਾ ਮੂਲ ਹਨ। ਜੇ ਆਪ ਨੈਣ ਖੁਹਲ ਦਿਓ, ਪਾਰ ਉਤਾਰੇ ਦਾ ਝਾਕਾ ਬਖਸ਼ ਦਿਓ, ਮਨ ਨੀਵਾਂ ਮਤ ਉਚੀ ਕਰਦਿਓ, ਮਤ ਵਾਹਗੁਰੂ ਦੀ ਰਾਖੀ ਵਿਚ ਰਖਵਾ ਦਿਓ, ਫੇਰ ਗ੍ਰਹਣ ਤਜਾਗ ਕੱਠੇ ਹੋ ਜਾਂਦੇ ਹਨ ਤੇ ਦੋਵੇਂ ਵਾਹਗੁਰੂ ਦਾ ਜਲਾਲ ਪਏ ਪ੍ਰਗਟ ਕਰਦੇ ਹਨ। ਹਉਂ ਹੰਕਾਰ ਦੇ ਬੱਧੇ ਗ੍ਰਹਣ ਤਜਾਗ ਦੋਏ ਨਿਕੰਮੇ ਦਿੱਸ ਪਏ ਹਨ, ਹਾਂ ਤੁਸਾਂ ਦਰਸਾਏ ਹਨ।

ਗੁਰੂ ਜੀ-ਫੇਰ ਜੇ ਕੋਈ ਗ੍ਰਹਸਤ ਵਿਚ ਮਾਯਾਧਾਰੀ ਹੋਕੇ ਤੇ ਰੱਬ ਨੂੰ ਭੁਲਾਕੇ ਡੀਂਗ ਮਾਰੇ ਕਿ ਗ੍ਰਹਸਥ ਬੜਾ ਹੈ, ਕਜੁੰਕਿ ਸਾਧੂ ਗ੍ਰਹਸਥੀ ਤੋਂ ਦਾਨ ਲੈਕੇ ਖਾਂਦੇ ਹਨ, ਤਾਂ ਅੱਫਲ ਹੈ ਤੇ ਜੇ ਤਜਾਗੀ ਡੀਂਗ ਮਾਰੇ ਕਿ ਮੈਂ ਮਹਾਂ ਬਲੀ ਹਾਂ, ਜਿਸਨੇ ਗ੍ਰਹਸਥ ਜੈਸੀ ਸੁਖਦਾਈ ਸ਼ੈ ਨੂੰ ਲੱਤ ਮਾਰਕੇ ਤਿਆਗਜਾ ਤੇ ਦੁੱਖਾਂ ਨਾਲ ਨਿਹੁੰ ਲਾਯਾ ਹੈ, ਤਾਂ ਉਹ ਭੀ ਅੱਫਲ ਹੈ। ਜੇ ਸਾਈਂ ਰੰਗ ਰੱਤਾ ਮਾਨੁਖ ਗੋਦਾਵਰੀ ਕੰਢੇ ਬੈਠਾ ਰਹੇ ਤਾਂ ਸਫਲ, ਜੇ ਮੈਦਾਨ ਜੰਗ ਵਿਚ ਜਾ ਖੜਾ ਹੋਵੇ ਤਾਂ ਸਫਲ।

ਬੰਦਾ-ਸੱਤ ਹੈ।

ਗੁਰੂ ਜੀ-ਫੇਰ ਸਾਡੇ ਜੰਗ ਰਚਾਣੇ ਤੁਹਾਨੂੰ ਕੀ ਭਾਸੇ ਹਨ ?

ਬੰਦਾ-ਆਪ ਦੇ ਚੋਜ।

ਗੁਰੂ ਜੀ-ਜੇ ਤੁਸਾਂ ਸਿਰ ਜੰਗ ਦੀ ਪੰਡ ਧਰੀ ਜਾਏ ਤਾਂ ?

ਬੰਦਾ-ਜੇ ਆਪ ਧਰ ਦਿਓ ਤੇ ਅੰਦਰ ਮੇਰੇ ਬਹ ਜਾਓ ਤਾਂ ਨਾਮ ਰਸ ਰੱਤਿਆਂ, ਸੁਰਤ ਆਪ ਦੀ ਚਰਨੀਂ ਪ੍ਰੋਤਿਆਂ, ਸਤ ਬਚਨ; ਮੈਂ ਤਜਾਗੀ ਦਾ ਤਜਾਗੀ ਹਾਂ, ਮੈਨੂੰ ਲੁਟ ਦਾ ਲਾਲਚ ਨਹੀਂ, ਰਾਜ ਦਾ ਮੋਹ ਨਹੀਂ, ਵਡਜਾਈ ਦੀ ਤ੍ਰਿਸ਼ਨਾਂ ਨਹੀਂ, ਆਪ ਦੇ ਹੁਕਮ ਵਿਚ ਮੈਂ ਕਾਰ ਕਰਨੀ ਹੈ, ਤੁਸੀ ਬਖਸ਼ੋ ਮੇਰੀ ਲਿਵ ਨਾ ਟੁਟੇ, ਮੇਰੇ ਨੈਣ ਬੰਦ ਨਾ ਹੋਣ, ਮੈਨੂੰ ਨਾਮ ਨਾ ਵਿਸਰੇ, ਮੈਂ ਕਰਦਾ ਹੋਇਆ ਫੇਰ ਅਕ੍ਰੈ* ਰਹਾਂ। ਹਾਂ, ਮੇਹਰ ਕਰੋ ਜੋ ਮੈਂ ਮਾਯਾ ਵਿਚ ਭੁੱਲਕੇ ਹਉਂ ਵਿਚ ਅੱਟ ਕੇ ਆਚਰਨ ਵਿਚ ਗਿਰਕੇ, ਨਿਜ ਦੇ ਲਾਭ ਦੀ ਤ੍ਰਿਸ਼ਨਾਂ ਵਿਚ ਆ ਕੇ ਜੰਗ ਨਾ ਕਰਾਂ, ਨਾ ਹੀਸਾਧ ਬਣਕੇ ਆਪੇ ਤੇ ਜਗਤ ਨਾਲ ਰੁਸਕੇ ਵੱਖ ਹੋ ਬੈਠਾਂ।

ਸਤਿਗੁਰ ਇਸ ਵੇਲੇ ਮੁਸਕ੍ਰਾਏ ਤੇ ਬੰਦੇ ਨੂੰ ਗਲ ਲਾਕੇ ਬੋਲੇ: 'ਤੈਨੂੰ ਬੁਲੰਦ ਕੀਤਾ ਹੈ ਤੇ ਬਿਜਈ ਆਗੂ ਕੀਤਾ ਹੈ।"

ਬੰਦਾ ਸਮਝ ਗਿਆ, ਨੈਣ ਭਰ ਲਿਆ-ਇਆ, ਸਿਰ ਨਿਵਾ ਦਿੱਤਾ ਤੇ ਉਸ ਡਾਢੀ ਮ੍ਰਿਦੁਲ ਤੇ ਦ੍ਰਵੀ ਹਾਲਤ ਵਿਚ ਫੇਰ ਬੋਲਿਆ:-

"ਮੈਂ ਬੰਦਾ"

ਬੰਦੇ ਨੂੰ ਬੰਦਾ ਕਹਾਕੇ ਤੇ ਆਪ "ਮੈਂ ਬੰਦਾ" ਕਹ ਕੇ ਸੁਆਦ ਸੀ, ਉਸਨੇ ਮਾਯਾ ਦੇ ਪਟਲਾਂ ਵਿਚ ਰਹਕੇ ਦੁਖ ਪਾਯਾ ਸੀ, ਜਿਸ ਦਾਤੇ ਨੇ ਜਾਗ ਆ ਬਖਸ਼ੀ, ਅਮੁੱਲੀ ਆ ਬਖਸ਼ੀ, ਘਰ ਆ ਕੇ ਬਖਸ਼ੀ, ਉਸ ਨਾਲ ਇਸ ਜੰਗ ਰਚਾਯਾ, ਪਰ ਉਸ ਦਾਤੇ ਅੱਗੋਂ ਦਾਤ ਬਖਸ਼ੀ ਤੇ ਦਾਤ ਅਕਹ ਬਖਸ਼ੀ,

*ਅਕ੍ਰੈ-ਨਾ ਕਰਨ ਵਾਲਾ॥

ਕਿਸਤਰਾਂ ਨਾ ਸੱਚਾ ਤੇ ਸਾਫ ਦਿਲ ਸਦਕੇ ਹੋਵੇ ਤੇ "ਮੈਂ ਬੰਦਾ" ਕਹ ਕਹ ਕੇ ਖੁਸ਼ ਹੋਵੇ ?

ਸਤਿਗੁਰ ਪਸੀਜੇ, ਸਿਰ ਤੇ ਪਿਆਰ ਦਿੱਤਾ, ਅਪਨੀ ਕਮਾਨ ਉਸਦੇ ਮੋਢੇ ਪਹਨਾ ਦਿੱਤੀ ਤੇ ਇੱਕ ਭੱਥਾ ਪੰਜ ਤੀਰਾਂ ਦਾ ਉਸਨੂੰ ਆਪ ਸਜਾ ਦਿੱਤਾ ਤੇ ਆਖਿਆ: "ਵੇਖ ! ਇਹ ਤੇਰੀ ਤਾਕਤ ਹੈ ਜੋ ਤੈਨੂੰ ਬਖਸ਼ੀ ਹੈ, ਇਹ ਚਿੰਨ੍ਹ ਹੈ ਜੋ ਤੇਰਾ ਨਿਸ਼ਾਨ ਹੋਵੇਗਾ, ਇਹ ਓਟ ਹੈ ਜੋ ਆੜੇ ਵੇਲੇ ਕੰਮ ਆਵੇਗੀ, ਤੂੰ ਪਰਤਕੇ ਦੇਸ ਜਾਣਾ ਹੈ, ਖਾਲਸੇ ਨੂੰ ਜੱਥੇਬੰਦ ਕਰਕੇ ਟੋਰਨਾ ਹੈ ਤੇ ਜ਼ੁਲਮ ਦੂਰ ਕਰਨਾ ਹੈ।"

---

੩.

ਇੱਕ ਦਿਨ ਚੋਜੀ ਸਤਿਗੁਰੂ ਬੈਠੇ ਸੇ ਕਿ ਗੁਰਬਖਸ਼ ਸਿੰਘ (ਬੰਦਾ) ਆ ਗਿਆ, ਮੱਥਾ ਟੇਕ ਕੇ ਬੈਠ ਗਿਆ। ਹੁਕਮ ਹੋਇਆ ਕਿ ਬਾਬਿਆਂ ਨੂੰ ਬੁਲਾਓ। ਸੋ ਬਾਬੇ ਓਸੇ ਵੇਲੇ ਹਾਜ਼ਰ ਹੋ ਗਏ:-

ਬਾਬਾ ਬਿਨੋਦ ਸਿੰਘ ਤੇ ਉਨ੍ਹਾਂ ਦਾ ਪੁਤ੍ਰ ਬਾਬਾ ਕਾਹਨਸਿੰਘ, ਬਾਬਾ ਬਾਜਸਿੰਘ।

ਫੇਰ ਹੁਕਮ ਦਿੱਤਾ ਰਾਮ ਸਿੰਘ ਬਿਜੈ ਸਿੰਘ ਨੂੰ ਸੱਦੋ।

ਤਦੋਂ ਹਾਜਰ ਹੋਏ ਭਾਈ ਰਾਮ ਸਿੰਘ, ਭਾਈ ਬਿਜੈ ਸਿੰਘ।

ਹੁਕਮ ਹੋਇਆ ਤੁਸੀ ਪੰਜੇ ਮਸਲਤੀ ਬਨਾਏ ਹਨ, ਬੰਦਾ ਗੁਰਬਖਸ਼ ਸਿੰਘ ਅਸਾਂ ਆਗੂ ਥਾਪਜਾ ਹੈ ਖ਼ਾਲਸੇ ਦਾ। ਬੰਦਾ ਆਗੂ, ਜਥੇਬੰਦੀ ਦਾ ਜੱਥੇਦਾਰ, ਫੌਜਾਂ ਦਾ ਸਰਦਾਰ, ਜੰਗ ਦਾ ਅਤਿਰਥੀ ਜੋਧਾ, ਖਾਲਸੇ ਦੇ ਸਿਰ 'ਜੋ ਰਾਜਨੈਤਕ ਕੰਮ ਧਰਿਆ ਹੈ, ਉਸਦਾ ਆਗੂ। ਸੁਣੋਂ ਭਈ ਖਾਲਸਾ!

ਬੰਦਾ ਅਸਾਂ ਗੁਰੂ ਨਹੀਂ ਥਾਪਿਆ, ਆਪਣਾ ਜਾ ਨਸ਼ੀਨ ਨਹੀਂ ਕੀਤਾ। ਪੰਥ ਖਾਲਸੇ ਵਿਚ ਬੰਦਾ ਧਾਰਮਿਕ ਆਗੂ ਨਹੀਂ, ਪਰ ਖਾਲਸੇ ਦਾ ਰਾਜ-ਨੈਤਕ ਜੱਥੇਦਾਰ, ਪ੍ਰਬੰਧ ਕਾਰ।

ਪੰਜ ਸਿੰਘ ਮਸਲਤਕਾਰ ਥਾਪੇ ਹਨ, ਇਨ੍ਹਾਂ ਦੀ ਸਲਾਹ ਨਾਲ ਬੰਦਾ ਪੰਥ ਦੀ ਜੱਥੇਦਾਰੀ ਕਰੇਗਾ। ਧਾਰਮਿਕ ਕੰਮਾਂ ਵਿਚ ਬੰਦਾ ਆਗੂ ਬਣਕੇ ਕਦੇ ਅਗਵਾਨੀ ਨਹੀਂ ਕਰੇਗਾ।

ਬੰਦਾ—ਸੱਚੇ ਪਾਤਸ਼ਾਹ! ਮੈਂ ਤਾਂ ਦਿਨਾਂ ਦਾ ਬਾਲਕ ਹਾਂ, ਅਗਵਾਨੀ ਕਿਸ ਤਰਾਂ ਕਰਾਂਗਾ ? ਮੈਂ ਬੰਦਾ ਹਾਂ ਮੈਨੂੰ ਨੌਕਰੀ ਬਖਸ਼ੋ ?

ਸਾਹਬ ਬੋਲੇ—ਇਹ ਅਗਵਾਨੀ ਤੇਰੀ ਬੰਦਗੀ ਹੈ।

ਬੰਦਾ—ਪਾਤਸ਼ਾਹ ! ਮੈਂ ਮੱਦਦ ਦਾ ਮੁਹਤਾਜ ਹਾਂ। ਮੈਨੂੰ ਆਪਣੇ ਤੇ ਭਰੋਸਾ ਨਹੀਂ।

ਗੁਰੂ ਸਾਹਬ ਜੀ—ਪੰਜ ਸਿੰਘ ਤੇਰੇ ਮਸਲਤਕਾਰ ਨਾਲ ਹਨ, ਇਹ ਤੇਰੀ ਧਿਰ ਤੇ ਧੁਰ ਹੋਣਗੇ। ਛਿਆਂ ਨੇ ਮਿਲ ਵਿਚਾਰਕੇ ਕੰਮ ਕਰਨਾ, ਇਨ੍ਹਾਂ ਨਾਲ ਵਿਗੜਨਾ ਨਹੀਂ।

ਬੰਦੇ ਨੇ ਤੇ ਪੰਜਾਂ ਸਿੰਘਾਂ ਨੇ ਸਿਰ ਨਿਵਾਇਆ।

ਬੰਦਿਆ ! ਮਾਯਾ ਜਦੋਂ ਆਉਂਦੀ ਹੈ ਤਾਂ ਭਰਮਾਂਦੀ ਹੈ। ਤੁਸਾਂ ਜਤੀ ਰਹਣਾ, ਸੂਰਮੇ ਦਾ ਕੰਮ ਹੈ ਬਲਕਾਰ; ਬਲ ਦਾ ਆਸਰਾ ਹੈ ਜਤ, ਤੁਸਾਂ ਸਿਰ ਬੜਾ ਭਾਰੀ ਕੰਮ ਹੈ, ਤੁਸੀ ਨਿਸਕਾਮ ਸੇਵਾ ਦਾ ਕੰਮ ਲੈਕੇ ਚੱਲੇ ਹੋ, ਤੁਸਾਂ ਕਿਸੇ ਐਸ਼ ਵਿੱਚ ਨਹੀਂ ਰੁੱਝਣਾ। ਜਤੀ ਰਹਸੋ ਤਾਂ ਦਿਨ ਰਾਤ ਆਪਣੇ ਆਹਰਵਿੱਚ ਲੱਗੇ ਰਹਸੋ।

ਐਸ਼ ਵਿਚ ਪਏ ਤਾਂ ਢਿੱਲੇ ਹੋ ਜਾਸੋ।ਸੁਰਤ ਨੇ ਢਿੱਲ ਖਾਧੀ, ਫਿਰ—

'ਨਾ ਅਰਥ ਨਾ ਪਰਮਾਰਥ।'

ਸੁਰਤ ਕੱਸੀ ਰਹੇ ਤਾਂ ਹੀ ਇਲਾਹੀ ਨਾਦ ਸਾਫ ਵੱਜਦਾ ਹੈ। ਸੋ ਜਤੀ ਰਹੀਓ ਸਮਝੇ ਹੋ ?

ਬੰਦਾ ਬੁਲੰਦਾ, ਫੇਰ ਸੁਣੋ:—

(੧) ਪੰਜਾਂ ਮਸਲਤਕਾਰਾਂ ਦੀ ਸਲਾਹ ਨਾਲ ਕਾਰਜ ਕਰਨੇ, ਇਨ੍ਹਾਂ ਦਾ ਤੇਰਾ ਸਦਾ ਇਕ ਮਤਾ ਰਹੇ, ਇਨ੍ਹਾਂ ਨਾਲੋਂ ਫੁੱਟਣਾ ਨਹੀਂ।

(੨) ਤੂੰ ਰਾਜਨੈਤਕ ਜੱਥੇਦਾਰ ਹੈਂ ਗੁਰੂ ਨਹੀਂ। ਗੁਰੂ ਨਾ ਬਣੀਂ, ਪੰਥ ਖਾਲਸੇ ਦਾ, ਨਾ ਆਪਣਾ ਪੰਥ ਚਲਾਈਂ ਕਿਸੇ ਹੋਰ ਨਾਮ ਹੇਠ।

(੩) ਸੱਚ ਦਾ ਤਯਾਗ ਨਾ ਕਰੀਂ, ਏਥੋਂ ਤਕ ਕਿ ਝੂਠੀ ਸਹੁੰ ਬੀ ਨਹੀਂ ਖਾਣੀ ਤੇ ਜਤੀ ਰਹੀਂ।

ਜੇ ਏਹ ਹੁਕਮ ਮੰਨੇਂਗਾ ਤੇਰਾ ਤੇਜ ਵਧੇਗਾ, ਫਤਹ ਤੇਰੇ ਮਗਰ ਫਿਰੇਗੀ। ਜੇ ਕੋਈ ਭੀੜ ਆ ਬਣੇ ਤੇ ਕੋਈ ਪੇਸ਼ ਨਾਂ ਜਾਵੇ ਤਾਂ ਓਸ ਦਿਨ ਬਖਸ਼ੇ ਤੀਰਾਂ ਵਿਚੋਂ ਅਰਦਾਸ ਕਰਕੇ ਇਕ ਚਲਾਵੀਂ, ਤੇਰੀ ਫਤਹ ਹੋਵੇਗੀ।

ਇਕ ਦਿਨ ਗੁਰੂ ਸਾਹਬ ਓਥੇ ਬੈਠੇ ਸੇ ਕਿ ਜਿਸਨੂੰ ਪਿਛੋਂ ਨਗੀਨਾ ਘਾਟ ਸੱਦਿਆ ਹੈ। ਗੋਦਾਵਰੀ ਦੀ ਧਾਰਾ ਮੰਦ ਮੰਦ ਵਹ ਰਹੀ ਸੀ, ਆਪ ਓਸਦੇ ਐਨ ਜਲ ਤੇ ਬੈਠੇ ਚਰਨ ਕਮਲ ਵਿੱਚ ਲਮਕਾਏ ਬੈਠੇ ਸੇ ਤੇ ਉਸਦੇ ਨਿੱਕੇ ਨਿੱਕੇ ਤ੍ਰੰਗਾਂ ਵਲ ਤੱਕ ਰਹੇ ਸੇ ਕਿ ਬੰਦੇ ਨੇ ਆ ਮੱਥਾ ਟੇਕਿਆ। ਆਪ ਨੇ ਪਯਾਰ ਦੇ ਕੇ ਪਾਸ ਬਹਾਲ ਲਿਆ। ਬੰਦੇ ਨੇ ਬੇਨਤੀ ਕੀਤੀ:—

ਸੱਚੇ ਪਾਤਸ਼ਾਹ! ਆਪ ਦੋ ਜਹਾਨ ਦੇ ਵਾਲੀ ਹੋ, ਤੇ ਦਾਸ ਬੇ ਖਰੀਦ ਬੰਦਾ ਹੈ। ਜੋ ਹੁਕਮ ਹੋਯਾ ਖੁਸ਼ੀ ਨਾਲ ਕਰਨਾ ਹੈ। ਓਹੋ ਹੁਕਮ ਮੇਰੀ ਕਲਜਾਨ ਹੈ, ਮੇਰੀ ਖੁਸ਼ੀ ਹੈ, ਮੇਰਾ ਜੀਵਨ ਤੇ ਮੇਰੀ ਮੁਕਤੀ ਹੈ, ਪ੍ਰੰਤੂ ਕੰਮ ਬਹੁਤ ਭਾਰੀ ਹੈ ਤੇ ਮਹਾਂ ਪੁਰਖਾਂ ਧੁਰੋਂ ਆਇਆਂ ਦਾ ਕਰਨ ਵਾਲਾ ਹੈ। ਮੈਂ ਇਕ ਦਾਸਾਂ ਵਿਚੋਂ ਵੀ ਨੀਵਾਂ ਤੇ ਨਵਾਂ ਦਾਸ ਹਾਂ, ਮੈਨੂੰ ਕਾਮਯਾਬੀ ਦੀ ਬੀ ਨਿਰਾਸਤਾ ਨਹੀਂ, ਓਹ ਸੱਭੋ ਕੁਛ ਆਪ ਦੇ ਹੁਕਮ ਨੇ ਕਰ ਘੱਤਣਾ ਹੈ, ਮੈਂ ਤਾਂ ਇਕ ਬਹਾਨਾ ਬਣਨਾ ਹੈ। ਸੋ ਮੈਨੂੰ ਇਹ ਕੰਮ ਕਰਨੋਂ ਨਾ ਡਰ ਆ ਰਿਹਾ ਹੈ ਤੇ ਨਾ ਨਿਰਾਸਤਾ ਹੋ ਰਹੀ ਹੈ, ਪ੍ਰੰਤੂ ਮੈਂ ਏਸ ਜੋਗ ਨਹੀਂ। ਦੋ ਵੈਰਾਗ ਮੈਨੂੰ ਉਠਦੇ ਹਨ, ਇਕ ਤਾਂ ਆਪਦੇ ਚਰਨਾਂ ਦੀ ਖਿੱਚ ਮੈਨੂੰ ਆਪ ਤੋਂ ਵਿੱਛੜਨ ਨਹੀਂ ਦੇਂਦੀ, ਦੂਜੇ ਇਸ ਮਹਾਨ ਕਾਰਜ ਵਿਚ ਮੈਨੂੰ ਭੁੱਲਾਂ ਕਰ ਬੈਠਣ ਦਾ ਡਰ ਹੈ।

ਸਤਿਗੁਰ ਜੀ ਮੁਸਕ੍ਰਾਏ, ਅਸਮਾਨਾਂ ਵੱਲ ਤੱਕੇ, 'ਵਾਹਿਗੁਰੂ' ਦੋ ਵਾਰੀ ਕਿਹਾ ਤੇ ਫੇਰ ਬੰਦੇ ਦੇ ਮੱਥੇ ਵੱਲ ਤੱਕਕੇ ਬੋਲੇ:— "ਬੰਦੇ ਬੁਲੰਦੇ ਪਯਾਰੇ ਜੀਓ! ਪਯਾਰ ਦੀ ਝਰਨਾਟ ਬਿਨਾਂ ਮਨੁੱਖ ਪਸ਼ੂ ਹੈ, ਸਾਈਂ ਵੱਲੋਂ ਏਹ ਦਾਤ ਤੁਸਾਨੂੰ ਲਭੀ, ਸੱਚਾ ਰੱਬੀ ਪਯਾਰ ਤੁਸਾਡੇ ਅੰਦਰ ਆਯਾ, ਇਸਦਾ ਰੂਪ ਖਿੱਚ ਹੈ ਤੇ ਖਿੱਚ ਵਿੱਛੜਨ ਨਹੀਂ ਦੇਂਦੀ, ਖਿੱਚ ਨੇੜੇ ਨੇੜੇ ਰੱਖਣ ਦਾ ਜਤਨ ਕਰਦੀ ਹੈ। ਸੋ ਜੇ ਖਿੱਚ ਨਾ ਟੁੱਟੇ, ਪਾਸਾ ਭਾਵੇਂ ਦੂਰੀ ਤੇ ਹੋਵੇ, ਬੰਦਾ ਜੀਊਂਦਾ ਹੈ। ਬਾਕੀ ਰਹੇ ਦਰਸ਼ਨ, 'ਰੱਬੀ-ਪਯਾਰ' ਦਾ ਨੇਮ ਹੈ ਕਿ ਦੂਰੀ ਤੇ ਵੱਸਦਿਆਂ ਬੀ 'ਦਰਸ਼ਨ—ਝਲਕੇ' ਵੱਜਦੇ ਰੰਹਦੇ ਹਨ ਤੇ ਇਧਰੋਂ ਅਸਾਂ ਬੀ ਤੁਸਾਨੂੰ

ਭੁਲਣਾ ਨਹੀਂ ਹੈ।" ਇਹ ਕੈਹਦੇ ਰੰਗ ਪਲਟ ਗਿਆ, ਦੋ ਟੇਪੇ ਮੋਤੀਆਂ ਵਰਗੇ ਅੱਖਾਂ ਵਿਚ ਡਲ੍ਹਕਦੇ ਦਿੱਸੇ ਤੇ ਡਿਗਦੇ ਨਹੀਂ ਦਿੱਸੇ। "ਬੰਦਿਆ! ਅਸੀਂ ਬੀ ਅਪਨੇ ਪ੍ਰੀਤਮ ਤੋਂ ਵਿੱਛੁੜਕੇ ਆਏ ਹਾਂ, ਜਦੋਂ ਹੁਕਮ ਹੋਯਾ, ਸਾਡਾ ਜੀ ਬੀ ਇਸ ਲੋਕ ਵਿਚ ਆਉਣ ਤੇ ਨਹੀਂ ਸੀ, ਪਰ ਹੁਕਮ ਕਰਕੇ ਆਉਣਾ ਬੀ ਸੀ। ਆਏ, ਪਰ ਸੁਰਤ ਦੀ ਤਾਰ ਉਥੇ ਹੀ ਵੱਜਦੀ ਹੈ, ਭਾਵੇਂ ਕਿੰਨੇ ਕਠਨ ਕੰਮਾਂ ਵਿਚ ਹਾਂ ਕਿੰਨੇ ਐਸ਼੍ਵਰਜਾਂ ਦੇ ਸਾਮਾਨਾਂ ਵਿਚ ਹਾਂ, ਪਰ ਸੁਰਤ ਪ੍ਰੀਤਮ ਵਾਹਿਗੁਰੂ ਜੀ ਦੇ ਚਰਨਾਂ ਵਿਚ ਸਦਾ ਖੁਭੀ ਰੈਂਹਦੀ ਹੈ*। ਇਹ ਆਧਾਰ ਤੇ ਏਹਾ ਜੀਵਨ ਹੈ, ਇਸ 'ਲਗਾਉ' ਬਿਨਾਂ ਮਨੁਖ ਦੇਵਸ੍ਰੇਣੀ ਵਿਚ ਨਹੀਂ ਰੈਂਹਦਾ,ਇਸ ਲਗਾਉ ਬਿਨਾਂ ਮਨ ਕੇਂਦਰਹੀਨ ਰੈਂਹਦਾ ਹੈ, ਬੇ ਥੱਵਾ ਤੇ ਬੇ-ਟਿਕਾਣੇ ਰੈਂਹਦਾ ਹੈ,ਜੇ ਕੋਈ ਆਸਰੇ ਟੇਕ ਅਨਾਤਮ ਦੁਨੀਆਂ ਵਿਚੋਂ ਬਣਾਉਂਦਾ ਹੈ ਤਾਂ ਓਹ ਉਸਨੂੰ ਅਸਲੀ 'ਆਤਮ-ਕੇਂਦ੍ਰ' ਤੋਂ ਬੇਥੱਵੀ ਵਿੱਥ ਤੇ ਸੱਟੀ ਰੱਖਦੇ ਹਨ। ਕੇਂਦ੍ਰਹੀਨ ਹੋਣਾ ਬੇਥੱਵੇ ਹੋਣਾ ਹੈ, ਬੇਥੱਵੇ ਹੋਣਾ ਆਪੇ ਤੋਂ ਗੁਆਚੇ ਰਹਣਾ ਹੈ। ਚਾਰ ਜੁਗਾਂ ਦੀ ਆਰਜਾ ਹੋਵੇ, ਨੌਖੰਡ ਵਿਚ ਪ੍ਰਸਿੱਧੀ ਹੋਵੇ, ਜਗਤ ਮੰਹਮਾ ਕਰੇ, ਪਰ ਕਿਸੇ ਕੰਮ ਨਹੀਂ। ਰਾਜ ਮੌਸਾਰ ਦਾ ਮਾਣੇ, ਹੁਕਮ ਟੋਰੇ, ਸਿੱਧ ਹੋਵੇ, ਕਰਾਮਤਾਂ ਕਰੇ†, ਪਰ ਕੁਛ ਨਹੀਂ, ਕਿਉਂਕਿ ਸਭ ਕੁਛ ਹੋਕੇ 'ਕੇਂਦ੍ਰ-ਹੀਨ' ਰੈਂਹਦਾ ਹੈ ਤੇ 'ਆਤਮ-ਕੇਂਦ੍ਰ' ਦੇ ਲਗਾਉ ਬਿਨ ਬੇਥੱਵਾ ਰੈਂਹਦਾ ਹੈ,ਨਾ ਏਥੇ ਅਸਲੀ ਰਸ ਲੱਭਦਾ ਹੈ, ਨਾ ਅਗੇ; ਨਾ ਦੇਵਸ੍ਰੇਣੀ ਵਿਚ ਏਥੇ ਪਰੋਚਦਾ ਹੈ ਨਾ ਅੱਗੇ। 'ਸੋ ਸ਼ੁਕਰ ਕਰੋ ਕਿ ਤੁਸਾਨੂੰ ਸੱਚੀ ਪ੍ਰੀਤ ਦੀ ਝਰਨਾਟ ਛਿੜੀ, ਤੁਸਾਨੂੰ ਖਿੱਚ ਲਗੀ,ਤੁਸਾਨੂੰ ਖਿੱਚ ਨੇ ਆਤਮਕੇਂਦ੍ਰ ਤੇ ਖਿੱਚਕੇ ਲੈ ਆਂਦਾ, ਮਨ ਸਿੱਧਾ ਹੋ ਗਿਆ ਤੇ ਵਲ ਨਿਕਲ ਗਏ, ਹੁਣ ਸਾਈਂ ਮੇਹਰ ਕਰੇ, ਖਿੱਚ ਜਾਰੀ ਰਹੇ ਤੇ ਕੇਂਦ੍ਰ ਦਾ 'ਲਗਾਉ' ਅੰਦਰੋਂ ਕਦੇ ਨਾ ਹਿੱਲੇ।

ਬੰਦਿਆ! ਤੈਨੂੰ ਅਸਾਂ ਇੱਕ ਅਮਲੀ ਕੰਮ ਸੌਂਪਿਆ ਹੈ, ਇਹ ਗੱਲਾਂ ਜੋ ਅਸਾਂ ਕੀਤੀਆਂ ਹਨ, ਖਿਆਲ ਮੰਡਲ ਦੀਆਂ ਹਨ, ਵਰਤਾਰੇ ਵਾਲੇ ਯਾ ਅਮਲੀ ਲੋਕ 'ਖਿਆਲ-ਮੰਡਲ' ਦੇ ਆਦਰਸ਼ਾਂ ਨੂੰ ਮਖੌਲ ਕਰਿਆ ਕਰਦੇ ਹਨ, ਪਰ ਯਾਦ ਰੱਖਣਾ 'ਆਦਰਸ਼' ਬਿਨਾਂ 'ਅਮਲ' ਤਾਕਤਾਂ ਦਾ ਵਿਅਰਥ ਗੁਆਚਣਾ ਹੈ।

ਜੋ ਗੱਲ ਅਸਾਂ ਉੱਤੇ ਦੱਸੀ ਹੈ ਉਹ ਅਮਲ ਕਰਨ ਵਾਲੇ ਅੰਦ੍ਰਲੇ ਦੀ ਜਾਗ ਹੈ, ਅੰਦ੍ਰਲਾ ਜਾਗਕੇ ਕੇਂਦ੍ਰ ਤੇ ਖੜੋਕੇ ਜਗਤ ਨਾਲ ਇਕ ਖਾਸ ਰੁਖ ਬਣਾਉਂਦਾ ਹੈ, ਜਿਸ ਵਿਚ ਉਹ ਸਾਖੀ ਜਿਹਾ ਹੋਕੇ ਅਮਲ ਕਰਨ ਵਿਚ ਸਦਾ ਉੱਚਾ ਤੇ ਕੁਛ ਨਿਰਲੇਪ ਜਿਹਾ, ਪਰ ਕਾਮਯਾਬੀ ਦਾ ਗੇਂਦ ਸਦਾ ਬੋਚ ਲੈ ਜਾਣ ਵਾਲਾ ਹੋ ਜਾਂਦਾ ਹੈ, ਸੋ ਇਹ ਆਦਰਸ਼ ਅਮਲੀ ਜੀਵਨ ਦਾ ਪਹਲਾ ਅੰਗ ਹੈ। ਇਸ ਬਿਨਾਂ ਅਮਲ ਮਾਯਾ ਵਿੱਚ ਗੁਆਚ ਜਾਣਾ ਹੈ, ਪਾਪੀ ਹੋ ਜਾਣਾ ਹੈ, ਖਿੰਡਾਉ ਹੈ, ਇੰਤਸ਼ਾਰ ਹੈ, ਵਿਪਰਜ ਹੈ, ਵਿਖੇਪ ਹੈ, ਯਾਦ ਰੱਖੋ ਖਿੰਡਾਉ-ਸੁਰਤ ਦਾ

---

*ਚਿਤ ਨ ਭਇਓ ਮਮ ਆਵਨ ਕਹਿ।
ਚੁਭੀ ਰਹੀ ਸ੍ਰੁਤ ਪ੍ਰਭ ਚਰਨਨ ਮਹਿ।
[ਸ੍ਰੀ ਮੁਖ ਵਾਕ ਪਾਤਸ਼ਾਹੀ ੧੦

†ਜੇ ਜੁਗ ਚਾਰੇ ਆਰਜਾ। ਪੁਨਾ-ਸੁਲਤਾਨੁ ਹੋਵਾ ਮੇਲਿ ਲਸਕਰੁ॥ ਪੁਨਾ-ਸਿਧੁ ਹੋਵਾ ਸਿਧ ਲਾਈ॥

ਖਿੰਡਾਉ—ਬਲ ਨੂੰ ਹਾਰਨਾ ਹੈ।

ਜਿੱਥੇ ਇਕਾਗ੍ਰਤਾ ਹੈ ਬਲ ਹੈ।

ਜਿੱਥੇ ਖਿੰਡਾਉ ਹੈ, ਬਲਹਾਰਨਾ ਹੈ।

ਸੋ ਅਮਲੀ ਜੀਵਨ ਲਈ ਪੈਹਲਾ ਆਦਰਸ਼ ਤੇ ਅੰਤ੍ਰਆਤਮੇ ਇਸ ਦੀ ਪ੍ਰਾਪਤੀ ਇਹ ਤੁਸਾਨੂੰ ਮਿਲ ਚੁੱਕਾ ਹੈ।

ਹੁਣ ਤੁਸਾਂ ਨੇ ਕੰਮ ਕਰਨਾ ਹੈ ਅਮਲੀ। ਅਮਲੀ ਜ਼ਿੰਦਗੀ ਵਿਚ ਜਦ ਜਾ ਪਈਦਾ ਹੈ ਤਾਂ ਅਮਲੀ ਮੁਸ਼ਕਲਾਂ ਸਾਹਮਣੇ ਆਉਂਦੀਆਂ ਤੇ ਲੋਕਾਂ ਨਾਲ ਮੁਕਾਬਲੇ ਪੈਂਦੇਹਨ,ਵਾਹ ਪੈਂਦੇ ਹਨ,ਵਰਤੋਂਹੁੰਦੀਆਂ ਹਨ, ਲੋਕੀ ਕੇਂਦ੍ਰਹੀਨ ਹੁੰਦੇ ਹਨ, ਉਹ ਆਪਣੇ ਕੰਮਾਂ ਵਿਚ ਕਾਮਯਾਬੀ ਦੇਖਿਕਰ ਵਿਚਸੱਚ ਝੂਠ,ਦਗਾ ਫ਼੍ਰੇਬ ਸ਼ੁਧ ਆਚਰਨ ਦੇ ਉਲਟ ਕਰਨੀਆਂ ਤੇ ਪਾਪ ਅਪਰਾਧ ਕਰਨੋਂ ਕਿਤੇ ਨਹੀਂ ਅਟਕਦੇ,ਇਧਰ ਉਨ੍ਹਾਂ ਦੇ ਇਸਤਰਾਂ ਕਰਤੱਵਾਂ ਨਾਲ ਆਤਮ ਕੇਂਦ੍ਰ ਤੇ ਖੜੇ ਆਦਮੀ ਨੂੰ ਉਹ ਮੁਸ਼ਕਲਾਂ ਵਿੱਚ ਫਸਾਂਦੇ ਹਨ, ਉਨ੍ਹਾਂ ਮੁਸ਼ਕਲਾਂ ਨੂੰ ਭੰਨਕੇ ਕਾਮਯਾਬੀ ਪ੍ਰਾਪਤ ਕਰਨੇ ਦਾ ਜੋਸ਼ ਇਸ ਕੇਂਦ੍ਰ ਵਾਲੇ ਨੂੰ ਬੀ ਜੋਸ਼ ਤੇ ਤ੍ਰਿੱਖਾਪਨ ਦੇਂਦਾ ਹੈ, ਇਹ ਜ਼ੋਰ ਲਾਂਦਾ ਤੇ ਉਨ੍ਹਾਂ ਨੂੰ ਭੰਨਦਾ ਹੈ ਤੇ ਕਈ ਵੇਰ ਆਪਣੇ ਹੱਦ ਬੰਨੇ ਟੱਪ ਜਾਂਦਾ ਹੈ, ਭੁੱਲਾਂ ਕਰ ਬੈਠਦਾ ਹੈ ਤੇ ਉਨ੍ਹਾਂ ਵਾਂਙੂ ਛਲਾਂ ਤੋਂ ਕੰਮ ਲੈਣ ਲੱਗ ਜਾਂਦਾ ਹੈ, ਇਖਲਾਕ ਤੋਂ ਪਰੇ ਹੋ ਜਾਂਦਾ ਹੈ। ਪਰ ਫਿਰ ਇਸਨੂੰ ਉਹ ਅੰਦਰਲੀ ਸੁਰਜੀਤਤਾਈ ਮੋੜਾ ਮਾਰਦੀ ਹੈ, ਇਹ ਫੇਰ ਪੈਰਾਂ ਭਾਰ ਡਿੱਗਦਾ ਹੈ ਤੇ ਅਪਨੇ ਕੇਂਦ੍ਰ ਤੇ ਖੜੋਕੇ ਸਾਰੀ ਹਾਲਤ ਤੱਕਦਾ ਹੈ ਤੇ ਆਪਣੇ ਅਸਲੇ ਤੇ ਖੜੋ ਜਾਂਦਾ ਹੈ, ਪਰ ਮੁਬਾਰਕ ਹੈ ਓਹ ਹਾਲਤ ਕਿ ਇਹ ਸਦਾ ਕੇਂਦ੍ਰ ਤੇ ਰਹੇ ਤੇ ਉਥੇ ਟਿਕਿਆ ਕੰਮ ਕਰੇ। ਇਸ ਪ੍ਰਯੋਜਨ ਲਈ ਅਸੀ ਗੁਰੂ ਘਰ ਦਾ ਆਦਰਸ਼ ਤੈਨੂੰ ਸਮਝਾਂਦੇ ਹਾਂ।

ਜਿਸਤਰਾਂ ਪ੍ਰਮਾਰਥ ਵਿਚ ਗ੍ਰਹਣ, ਤਯਾਗ ਦੋ ਮਾਰਗ ਹਨ, ਇਸਤਰਾਂ ਅਮਲੀ ਜੀਵਨ ਹੈ। ਤਯਾਗ ਹੈ ਮਨ ਦਾ ਵਿਚਾਰ ਕਰਕੇ ਸਰਬ ਅਨਾਤਮ ਦਾ ਤਿਆਗ ਕਰਨਾ, ਅਪਨੀ 'ਮੈਂ' ਯਾ ਹਉਂ ਦੇ ਕੰਮਾਂ ਦਾ ਛਡਣਾ ਤੇ ਇਕ ਤਰਾਂ ਦੀ ਨਿਰਵਿਰਤੀ ਚਿਤ ਵਿਚ ਵਸਾਉਣੀ,ਕਿਸੇ ਤੇ ਵਾਧਾ ਨਾ ਕਰਨਾ, ਆਪ ਝੱਲਣਾ, ਹਾਰਨਾ ਤੇ ਪਿੱਛੇ ਹਟਣਾ। ਗ੍ਰਹਣ ਹੈ, ਰਜੋਗੁਣ ਵਿਚ ਵੱਸਣਾ, ਹਉਂ,ਬਲਕਾਰ ਮਾਣ ਦਾਵੇ ਬੰਨ੍ਹਣੇ,ਆਪ ਸਭ ਤੋਂ ਅੱਗੇ ਤੇ ਉੱਚੇ ਹੋਣਾ,ਹਰ ਕਿਸੇ ਨੂੰ ਹੇਠ ਲਾਣਾ ਤੇ ਅਪਨੇ ਅੱਗੇ ਟੋਰਨਾ, ਆਦਿ।

ਪਹਲੇ,ਤਿਆਗ ਮਾਰਗ ਦੇ ਇੰਤਹਾ ਦਾ ਨਮੂਨਾ ਹਿੰਦੂ ਤੇ ਹਿੰਦ ਦੇ ਰਾਜੇ ਹਨ ਤੇ ਦੂਸਰੇ ਗ੍ਰਹਨ ਮਾਰਗ ਦੇ ਇੰਤਹਾ ਦਾ ਨਮੂਨਾ ਏਹ ਮੁਗ਼ਲ ਪਾਤਸ਼ਾਹ ਹਨ। ਹਿੰਦੂਆਂ ਨੇ ਆਦਰਸ਼ਕ ਤਿਆਗ ਕੀਤਾ, ਅਮਲ ਵਿਚ ਤਿਆਗ ਆਂਦਾ। ਇਨ੍ਹਾਂ ਦੇ ਤਿਆਗ ਨੇ ਬੜੇਬੜੇ ਬ੍ਰਹਮਗਿਆਨੀ, ਰਿਖੀ, ਦਰਸ਼ਨ ਵਿੱਦਯਾ ਦੇ ਪੰਡਤ ਪੈਦਾ ਕੀਤੇ, ਤਪ ਤੇ ਸੰਨਯਾਸ ਦੀਆਂ ਬੇਮਿਸਲ ਮਿਸਾਲਾਂ ਉਤਪਤ ਕੀਤੀਆਂ,ਪਰ ਇਨ੍ਹਾਂ ਦੇ ਨਿਰੇ ਤਯਾਗ ਦੀ ਸੁੰਦ੍ਰਤਾ ਦੇ ਉਪਦੇਸ਼ ਆਮ ਪਰਜਾ ਤੇ ਲੋਕਾਂ ਵਿਚ ਇਕ ਢਿੱਲਾਪਨ ਪੈਦਾ ਕਰ ਗਏ, ਗੁਣਵਾਨ ਤੇ ਉੱਚੇ ਮਨਾਂ ਵਾਲੇ ਤਯਾਗੀ ਹੋ, ਬਨਾਂ ਨੂੰ ਟੁਰ ਗਏ। ਬਾਕੀ ਲੋਕ ਅਯਾਸ਼ ਹੋ ਇਖ਼ਲਾਕ ਤੋਂ ਢੈਹ ਪਏ*। ਇਸਤਰਾਂ

---

*ਅੱਠਵੀ ਨਾਵੀਂ ਸਦੀ ਦੀ ਅਯਾਸ਼ੀ ਨੂੰ ਇਤਹਾਸਕਾਰ ਹਿੰਦ ਦੀਆਂ ਕਾਲੀਆਂ ਸਦੀਆਂ ਸਮਝਦੇ ਹਨ॥

ਸਰੀਰਕ ਬਲ ਵਿਚ ਏਹ ਲੋਕ ਸੰਸਾਰ ਵਿਚ ਨਿਰਬਲ ਹੋ ਗਏ ਤੇ ਸਿੱਟਾ ਏਹ ਹੋਇਆ ਕਿ ਅਪਨੇ ਘਰਾਂ ਦੇ ਬੀ ਆਪ ਮਾਲਕ ਨਾ ਰਹੇ।

ਮੁਗਲਾਂ ਵਿਚ ਗ੍ਰਹਣ ਵੱਸਦਾ ਹੈ। ਇਨ੍ਹਾਂ ਨੇ ਤਿਆਗ ਦੀ ਸੁੰਦ੍ਰਤਾ ਤੱਕੀ ਹੀ ਨਹੀਂ ਸੀ, ਏਹ ਸੂਰਬੀਰਤਾ, ਬਹਾਦਰੀ, ਦਾਨ, ਮਾਲਕੀ, ਹਕੂਮਤ ਵਿਚ ਗਏ, ਮਾਯਾ ਦੀ ਟੇਕ ਵਾਲੀ ਚੜ੍ਹਦੀ ਕਲਾ ਇਨ੍ਹਾਂ ਨੂੰ ਲੱਭੀ, ਸਭ ਕੋਈ ਇਨ੍ਹਾਂ ਅੱਗੇ ਝੁਕਦਾ ਬੀ ਹੈ, ਪਰ ਏਹ ਜ਼ੋਰ ਜ਼ੁਲਮ ਵਿਚ ਲੰਘ ਗਏ। ਹੱਕ ਅਨਹੱਕ ਦੀ ਪਛਾਣ ਛੱਡ ਬੈਠੇ, ਸਚ ਝੂਠ ਤੋਂ ਲਾਂਭੇ ਹੋ ਗਏ। ਹੁਣ ਇਨ੍ਹਾਂ ਦੇ ਕੰਮਾਂ ਵਿਚ ਤੇ ਜੰਗਲੀ ਜਾਨਵਰਾਂ ਦੇ ਕੰਮਾਂ ਵਿੱਚ ਨਿਰਾ ਚਤਰਾਈ ਦੇ ਵਾਧੇ ਦਾ ਫਰਕ ਹੈ; ਹੋਰ ਕੋਈ ਫਰਕ ਨਹੀਂ ਹੈ। ਗ੍ਰਹਣ ਤੇ ਤਿਆਗ ਦੋਵੇਂ ਆਦਰਸ਼ ਖ਼ੂਬਸੂਰਤ ਹੋ ਸਕਦੇ ਹਨ, ਪਰ ਇਕੱਲੇ ਇਕੱਲੇ, ਦੋਇ ਹਾਨੀਕਾਰਕ ਹੱਦਾਂ ਤੇ ਅੱਪੜ ਜਾਯਾ ਕਰਦੇ ਹਨ।

ਸੁਖਦਾਈ ਅਵਸਥਾ ਇਹ ਹੈ ਕਿ ਨੀਂਹ ਤਾਂ ਤਿਆਗ ਦੀ ਰੱਖੋ! ਅਰ ਉਹ ਨੀਂਹ ਤਾਂ ਰੱਖ ਹੁੰਦੀ ਹੈ ਜੋ ਪਹਲਾ ਆਤਮ ਕੇਂਦ੍ਰ ਦਾ ਟਿਕਾਉ ਪ੍ਰਾਪਤ ਹੋਵੇ। ਕੇਂਦ੍ਰ ਤੇ ਖੜੇ ਨੂੰ ਨਾਸਮਾਨ ਜਗਤ ਨਾਸਮਾਨ ਦਿੱਸਦਾ ਹੈ ਤੇ ਉਸ ਵਿੱਚ ਅੰਨ੍ਹਾਂ ਹੋਕੇ ਕਦੇ ਨਹੀਂ ਫਸਦਾ, ਪਰ ਤਿਆਗ ਦਾ ਉਹ ਆਦਰਸ਼ ਨਾ ਬੰਨ੍ਹੇ ਕਿ ਜੰਗਲਾਂ ਨੂੰ ਭੱਜ ਜਾਏ(ਹਾਂ ਆਪਣਾ ਵਿਤ ਜ਼ਰੂਰ ਪਛਾਣਕੇ ਟੁਰੇ), ਪਰ ਵਿੱਚੇ ਰਹੇ ਤੇ ਕੰਮ ਕਰੇ, ਏਥੋਂ ਹੁਣ ਗ੍ਰਹਣ ਸ਼ੁਰੂ ਹੋਗਿਆ, ਕੰਮ ਕਰੇ ਸਾਰੀ ਕਿਸਮ ਦੇ ਜੋ ਕੁਦਰਤ ਉਸਦੇ ਸਪੁਰਦ ਕਰੇ। ਉਨ੍ਹਾਂ ਵਿੱਚ ਏਹ ਆਪ ਸਾਖੀ ਹੋਣ ਕਰਕੇ ਚੜ੍ਹਦੀਆਂ ਕਲਾਂ ਵਿੱਚ ਵੱਸੇਗਾ, ਐਉਂ ਜਾਪੇਗਾ ਕਿ ਇਹ ਗ੍ਰਹਣ ਵਿੱਚ ਹੈ, ਪਰ ਇਹ ਹਨੇਰੇ ਵਿਚ ਨਹੀਂ ਪੈਰ ਧਰੇਗਾ, ਇਸ ਕਰਕੇ ਇਸਦੇ ਕਰਤੱਬ ਅਮਲੀ ਜੀਵਨ ਦੇ ਅਮਲ, ਜ਼ੋਰ ਜ਼ੁਲਮ ਤੇ ਨਹੀਂ ਜਾਣਗੇ। ਏਹ ਕਾਇਰ, ਡਰਾਕਲ, ਨਿਮਾਣਾ ਨਹੀਂ ਹੋਵੇਗਾ, ਇਹ ਨਿਰਭੈ ਹੋਵੇਗਾ, ਪਰ ਏਹ ਦੁਖਦਾਈ ਤੇ ਜ਼ਾਲਮ ਨਹੀਂ ਹੋਵੇਗਾ, ਕਪਟੀ,ਛਲੀਆ, ਝੂਠਾ ਤੇ ਲੁੱਚਾ ਨਹੀਂ ਬਣੇਗਾ, ਵਧੀਕੀ ਨਹੀਂ ਕਰੇਗਾ, ਨਿਆਂ ਦੀ ਹਦ ਤੋਂ ਨਹੀਂ ਟੱਪੇਗਾ। ਸਦਾ ਜਾਗਦਾ ਕਦੇ ਗਲਤੀ ਨਾ ਕਰੇਗਾ। ਪਿਤਾ ਜੀ ਕਿਹਾ ਕਰਦੇ ਸਨ:-

ਭੈ ਕਾਹੂ ਕਉ ਦੇਤ ਨਹਿ ਨਹਿ
ਭੈ ਮਾਨਤ ਆਨਿ।ਕਹੁ ਨਾਨਕ ਸੁਨਿ
ਰੇ ਮਨਾ ਗਿਆਨੀ ਤਾਹਿ ਬਖਾਨਿ।

ਗਯਾਨੀ ਉਹ ਸਫਲ ਗਯਾਨੀ ਨੂੰ ਆਖਦੇ ਸਨ ਜਿਸਨੂੰ ਅਸਾਂ ਖਾਲਸਾ ਆਖਿਆ ਹੈ।

ਬੰਦਾ—ਮੈਂ ਪਹਲੀ ਤੁਕ ਦਾ ਆਦਰਸ਼ ਨਹੀਂ ਸਮਝਿਆ।

ਸਾਹਿਬ ਬੋਲੇ—'ਕਿਸੇਨੂੰ ਭੈ ਨਾ ਦੇਣਾ, ਏਹ ਅਸਲ ਤਯਾਗ ਮਾਰਗ ਹੈ।

'ਕਿਸੇ ਦਾ ਭੈ ਨਾ ਮੰਨਣਾ' ਏਹ ਅਸਲ ਗ੍ਰਹਣ ਮਾਰਗ ਹੈ।

ਦੋਹਾਂ ਦਾ ਮੇਲ ਸਿੱਖੀ ਮਾਰਗ ਹੈ।

ਨੀਂਹ ਤਯਾਗ ਦੀ, ਇਮਾਰਤ ਗ੍ਰਹਣ ਦੀ। ਫਲ ਏਹ:-

ਲੋਕ ਸੁਖੀ ਪਰਲੋਕ ਸੁਹੇਲੇ।'

ਬੰਦਾ—ਅਭੈ ਪਦ ਤਾਂ ਸ਼ਾਸਤ੍ਰਕਾਰਾਂ ਨੇ ਬੀ ਪਰਮ ਪਦ ਦਰਸਾਯਾ ਹੈ।

ਗੁਰੂ ਜੀ—ਪਰ ਉਹ ਆਦਰਸ਼ ਹੈ

ਤਯਾਗ ਦਾ। ਅਮਲੀ ਸੰਸਾਰਕ ਜੀਵਨ ਵਿੱਚ ਅਭੈਪਦ ਜ਼ੋਰ ਜ਼ੁਲਮ ਦੀ ਸ਼ਕਲ ਵਿੱਚ ਪਲਟ ਜਾਂਦਾ ਹੈ, ਸੋ ਜੇ ਉਸਨੂੰ ਨਿਰਮਲ ਰੱਖਣਾ ਹੋਵੇ ਤਾਂ ਦੂਸਰੇ ਨੂੰ ਭੈ ਨਾ ਦੇਣਾ ਇਹ ਤਯਾਗ ਦਾ ਅਸੂਲ ਧਾਰਨਾ ਜ਼ਰੂਰੀ ਹੈ, ਭੈ ਉਹ ਨਾ ਦੇਵੇਗਾ ਜੋ ਵੈਰ ਹੀਨ ਹੋਵੇਗਾ, ਇਸ ਲਈ ਅਸਾਂ ਖਾਲਸੇ ਲਈ ਆਦਰਸ਼ ਬਨਾਯਾ ਹੈ ਕਿ ਸਦਾ ਯਾਦ ਰੱਖੋ ਕਿ:-

ਕਰਤਾਰ ਨੇ ਪਹਲਾਂ ਮੌਤ ਸਾਜੀ, ਮੌਤ ਕਦੇ ਨ ਭੁੱਲੇ। ਫੇਰ ਅੰਦਰੋਂ ਆਪਣੇ ਕੇਂਦ੍ਰ ਤੇ ਆਵੇ, ਆਤਮ ਕੇਂਦ੍ਰੀ ਬਣੇ, ਫੇਰ ਉਹ ਨਿਰਵੈਰ ਹੋ ਜਾਏਗਾ, ਚੜ੍ਹਦੀਆਂ ਕਲਾਂ ਹੋ ਜਾਣਗੀਆਂ, ਅਭੈ ਪਦ ਆ ਜਾਵੇਗਾ, ਹੁਣ ਉਹ ਵੈਰਹੀਨ ਹੋਣ ਕਰਕੇ ਭੈ ਕਿਸੇ ਨੂੰ ਨਹੀਂ ਦੇਵੇਗਾ ਸੋ ਉਹ ਆਪ ਅਭੈ ਹੋਕੇ ਹੋਰਨਾਂ ਨੂੰ ਅਭੈ ਹੋਣ ਦਾ ਮੌਕਿਆ ਦੇਵੇਗਾ, ਜੇ ਆਪ ਭੈ-ਦਾਇਕ ਹੋ ਜਾਏਗਾ ਤਾਂ ਉਹ ਹੋਰਨਾਂ ਨੂੰ ਅਭੈ ਹੋਣੋਂ ਰੋਕੇਗਾ।

ਕੋਈ ਨੇਕੀ ਨੇਕੀ ਨਹੀਂ ਜੋ
ਨੇਕੀ ਨੂੰ ਵਧਣੋਂ ਰੋਕੇ।

ਸੋ ਜੋ ਅਭੈ ਪਦ ਤੇ ਹੈ ਉਹ ਹੋਰ ਕਿਸੇ ਨੂੰ ਅਭੈ ਹੋਣੋਂ ਰੋਕ ਨਹੀਂ ਸਕਦਾ, ਇਸ ਕਰਕੇ ਖਾਲਸਾ ਉਹ ਹੈ ਜੋ:-

"ਭੈ ਕਾਹੂ ਕਉ ਦੇਤ ਨਹਿ
ਨਹਿ ਭੈ ਮਾਨਤ ਆਨਿ।"

ਜਗਤ ਮਿਥਿਆ ਹੈ। ਬੰਦਿਆ! ਇਸਨੇ ਰਹਣਾ ਨਹੀਂ, ਤਾਂਤੇ ਜੀਵ ਜੋ ਇਸ ਵਿੱਚ ਆਯਾ ਹੈ ਜਨਮ ਸਫਲਾ ਕਰੇ, ਆਪਣੇ ਅੰਦਰ ਅਪਨੇ ਕੇਂਦ੍ਰ ਤੇ ਟਿਕੇ, ਆਪਣੇ ਅੰਦ੍ਰਲੇ ਦਾ ਲਗਾਉ ਅਪਨੇ ਮੂਲ ਕਾਰਨ ਵਾਹਿਗੁਰੂ ਦੀ ਲਗਨ ਵਾਲਾ, ਰੁਖਵਾਲਾ, ਝੁਕਾਉ ਵਾਲਾ ਬਨਾਵੇ। ਇਹ ਕਾਰਜ ਹੋ ਗਿਆ ਤਦ ਅਸਲ ਸਨਿਆਸ ਹੋਗਿਆ। ਪਰ ਹੁਣ ਢਿੱਲੇ ਨਹੀਂ ਹੋਣਾ, ਸੁਰਤ ਕੱਸੀ ਰਹੇ, ਮਨ ਖੇੜੇ ਵਿੱਚ ਰਹੇ, ਤਾਂ ਜਾਣੋਂ ਕਿ ਅਸਲ ਚੜ੍ਹਦੀਆਂ ਕਲਾਂ ਦਾ ਵਾਸ ਹੋ ਗਿਆ, ਅਭੈ ਪਦ ਆਗਿਆ, ਹੁਣ ਉਸਦੇ ਕਰਤੱਬ ਕਿਸੇ ਨੂੰ ਭੈ ਨਾ ਦੇਣ। ਉਹ ਵਿਚਰੇਗਾ ਸਦਾ ਚੜ੍ਹਦੀਆਂ ਕਲਾਂ ਵਿਚ, ਜਗਤ ਤੇ ਸਰੀਰਨੂੰ ਮਿਥਿਆ ਜਾਣਕੇ ਉਹ ਸਰੀਰ ਦਾ ਸਭ ਤੋਂ ਸੋਹਣਾ ਵਰਤਾਉ ਕਰੇਗਾ, ਉਸ ਦੇ ਅਮਲ ਤੇ ਵਰਤਾਰੇ ਗਹਣ ਮਲੂਮ ਹੋਣਗੇ, ਉਹ ਬੜੇ ਮਜ਼ਬੂਤ ਤੇ ਅਹਿਲ ਆਚਰਣ ਦਾ ਹੋਵੇਗਾ, ਪਰ ਉਹ ਜ਼ੋਰ ਜ਼ੁਲਮਵਧੀਕੀ ਵਿੱਚ ਨਹੀਂ ਜਾਵੇਗਾ, ਝੂਠ, ਦਗੇ, ਫ੍ਰੇਬ, ਛਲ ਆਦਿ ਅਪ੍ਰਾਧਾਂ ਤੇ ਕਮੀਨੇਪਨਾਂ ਤੋਂ ਪਰੇ ਰਹੇਗਾ, ਉੱਚਾ ਤੇ ਸੁੱਚਾ ਵਿਚਰੇਗਾ, ਪਰ ਫੇਰ ਜਗਤ ਦੇ ਕੰਮ ਸੁਆਰੇਗਾ ਹੋਰਨਾਂ ਤੋਂ ਚੰਗੇ। ਖਾਲਸਾ ਇਹ ਹੈ*।

ਇੰਨੇ ਨੂੰ ਪੰਜ ਸਿੰਘ ਬੀ ਆ ਗਏ।

ਬੰਦਾ-ਬੜਾ ਉੱਚਾ ਤੇ ਸਾਫ ਆਦਰਸ਼ ਹੈ, ਪਰ ਵਰਤਾਰੇ ਵਿੱਚ ਕਠਨ ਹੈ।

ਗੁਰੂ ਜੀ-ਕੀਮਤੀ ਸ਼ੈ ਉਖੇਰੀ ਜੇਹੀ ਪ੍ਰਾਪਤ ਹੋਯਾ ਕਰਦੀ ਹੈ।

ਸੋ ਬੰਦੇ! ਆਦਰਸ਼ ਖਾਲਸੇ ਦਾ ਇਹ ਹੈ, ਕਦੇ ਇਸ ਭੁਲ ਵਿੱਚ ਨਹੀਂ ਪੈਣਾ:- ਕਿ ਇਹ ਖਿਆਲੀ ਗੱਲਾਂ ਹਨ, ਅਸੀਂ ਅਮਲੀ ਜੀਵਨ ਵਿੱਚ ਪਏ ਹਾਂ, ਯਾਇਹ

---

*ਜਾਗਤ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ। ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ। ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ। ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਿਖਾਲਸ ਜਾਨੈ ॥ ੧ ॥

ਕਿ ਖਯਾਲ ਹੋਰ ਹੈ, ਵਰਤਾਰਾ ਹੋਰ ਹੈ । ਨਹੀਂ, ਖਾਲਸਾ ਉਹ ਹੈ ਜਿਸ ਦਾ 'ਖਯਾਲ ਤੇ ਵਰਤਾਰਾ' ਅਨਜੋੜ ਨ ਖਾਵੇ ।

'ਆਦਰਸ਼' ਬਿਨਾਂ 'ਅਮਲ' ਧੂਏਂ ਦਾ ਵੇਗ ਹੈ ॥

ਦੁਨੀਆਂ ਵਿੱਚ ਜਦ ਕੋਈ ਅਮਲੀ ਪਲਟਾ ਆਉਂਦਾ ਹੈ ਤਾਂ ਪਹਲੇ ਇਨਸਾਨਾਂ ਦੇ ਖਯਾਲਾਂ ਵਿਚ ਪਲਟਾ ਆਉਂਦਾ ਹੈ, ਸੋ ਖਯਾਲ ਹਾਸੇ ਦੀ ਗੱਲ ਹੀ ਨਹੀਂ, ਸਾਰੇ ਪਲਟੇ ਖਯਾਲ ਤੋਂ ਹੁੰਦੇ ਹਨ। ਇਸ ਕਰਕੇ ਖਯਾਲ ਯਾ ਆਦਰਸ਼ ਉੱਚਾ ਤੇ ਸੁੱਚਾ ਬਨਾਕੇ ਤੇ ਅੱਖਾਂ ਅੱਗੇ ਬੰਨ੍ਹਕੇ ਫੇਰ ਅਮਲ ਕਰਨਾ ਚਾਹੀਦਾ ਹੈ । ਸੋ ਤੁਸੀਂ ਸਮਝ ਲਓ ਕਿ ਤੁਸਾਡਾ ਆਦਰਸ਼ ਇਹ ਹੈ, ਇਸੇ ਆਦਰਸ਼ ਨੂੰ ਅਸਾਂ ਅਮਲੀ ਜੀਵਨ ਦਿੱਤਾ; ਜਿਸ ਲਈ ਆਨੰਦਪੁਰ ਦਾ ਕੌਤਕ ਰਚਿਆ ਸੀ ।

ਬੰਦਾ–ਉਹ ਕੀ ਸੀ ?

ਸਾਹਿਬ ਜੀ ਨੇ ਬਿਨੋਦ ਸਿੰਘ ਬਾਬੇ ਨੂੰ ਆਗਯਾ ਕੀਤੀ ਕਿ ਅੰਮ੍ਰਿਤ ਦਾ ਪ੍ਰਸੰਗ ਸੁਣਾ ਦਿਓ । ਬਾਬਾ ਜੀ ਨੇ ਸਾਰਾ ਹਾਲ ਬੰਦੇ ਨੂੰ ਸੁਣਾਯਾ ਤੇ ਦੱਸਿਆ ਕਿ ਛਪੰਜਾ ਲੱਖ* ਸਿੱਖਾਂ ਵਿਚੋਂ ਪੰਜ ਪਯਾਰੇ ਸਾਜਕੇ ਸਤਿਗੁਰਾਂ ਨੇ ਇਕ ਨਮੂਨਾ† ਖੜਾ ਕਰ ਦਿੱਤਾ ਕਿ ਆਹ ਹੈ ਆਦਰਸ਼ਕ ਨਮੂਨਾ–ਖਾਲਿਸਾ । ਗੁਰੂ ਨੂੰ ਇਹ ਆਦਰਸ਼ ਪਸੰਦ ਹੈ। ਹੁਣ ਸਾਰੇ ਸਿੱਖਾਂ ਵਿਚ ਏਹ ਸੋਝੀ ਹੋ ਗਈ ਕਿ ਆਹ ਹੈ ਨਮੂਨਾ ਜੋ ਗੁਰੂ ਨੂੰ ਪਸੰਦ ਹੈ, ਸਾਨੂੰ ਚਾਹੀਏ ਕਿ ਇਸ ਨਮੂਨੇ ਨਾਲ, ਇਸ ਵੰਨਗੀ ਨਾਲ ਅਸੀਂ ਆਪਣੇ ਆਪਨੂੰ ਮੇਲੀਏ । ਸੋ ਸਾਰੇ ਪੰਥ ਵਿਚ ਕਾਂਯਾਂ ਪਲਟ ਆ ਗਈ । ਭਜਨ ਬੰਦਗੀ ਵਾਲੇ ਤਾਂ ਸਾਰੇ ਸਨ ਹੀ, ਮਨ ਸਾਧੇ ਹੋਏ ਸਨ; ਸਾਰੇ ਉਸ ਨਮੂਨੇ ਵੱਲ ਤੱਕਕੇ ਉਸੇ ਰੌ ਦੇ ਹੋਣ ਲੱਗੇ । ਸਤਿਗੁਰ ਜੀ ਨੇ ਪੰਜ ਪਯਾਰੇ ਨਹੀਂ ਸਨ ਪੈਦਾ ਕੀਤੇ, ਸਾਰੇ ਸਿੱਖਾਂ ਨੂੰ, ਨਹੀਂ, ਸਾਰੇ ਜਗਤ ਨੂੰ ਇੱਕ ਪਲਟਾ ਦੇ ਦਿੱਤਾ । ਉਸ ਨਮੂਨੇ ਦੀ ਸੋਝੀ ਨੇ ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ ਵਿਚੋਂ ਖਾਲਸਾ ਨਮੂਨੇ ਤੇ ਆ ਜਾਣ ਵਾਲੇ ਲੋਕ ਪੈਦਾ ਕੀਤੇ । ਉਹ ਪੰਜ ਪਯਾਰੇ ਇਕ ਪੂਰਨਾ ਵਾਹ ਦਿੱਤਾ ਗਿਆ, ਜਿਸ ਮੁਤਾਬਕ ਬਣਨ ਦਾ ਚਾਉ ਫੈਲ ਗਿਆ ਤੇ ਆਪਣੀ ਕਲਾ ਵਰਤਾ ਗਿਆ।

ਬੰਦਾ ਸਾਰੇ ਵਿਸਥਾਰ ਨੂੰ ਸਮਝਦਾ ਤੇ ਵਿਚਾਰਦਾ ਕਿੰਨਾਂ ਚਿਰ ਸੋਚ ਤੇ ਸਤਿਗੁਰ ਦੀ ਸਿਫਤ ਸਲਾਹ ਵਿੱਚ ਗੁੰਮ ਹੋਗਿਆ।

ਗੁਰੂ ਜੀ–ਸੋ ਬੰਦੇ ! ਇਸ ਖਾਲਸਾ ਆਦਰਸ਼ ਨੂੰ ਕਦੇ ਅੱਖਾਂ ਤੋਂ ਉਹਲੇ ਨਹੀਂ ਕਰਨਾ, ਜੰਗਾਂ ਦੇ ਚਾਉ ਤੇ ਲੁਟ ਦੇ ਲਾਲਚ ਵਿੱਚ ਸਾਰੇ ਦੇਸ ਦੇ ਗੁੰਡੇ ਤੇ ਉਚੱਕੇ ਤੇਰੇ ਪਾਸ ਆਉਂਣਗੇ, ਪਰ ਤੂੰ ਆਦਰਸ਼ ਤੇ ਰਹਣਾ ਹੈ, ਭੀੜ ਵਧਦੀ ਦਾ ਚਾਉ ਤੇ ਫੌਜ ਬਣਦੀ ਦਾ ਲਾਲਚ ਤੈਨੂੰ ਆਦਰਸ਼ ਤੋਂ ਨਾ ਡੇਗੇ । ਭੇਡਾਂ ਦੇ ਵੱਗਾਂ ਨਾਲੋਂ ਇਕ ਸ਼ੇਰ ਕਾਫੀ ਹੈ । ਅਸਾਂ ਪੰਜ ਸਿੰਘ ਜੋ ਤੈਨੂੰ ਦਿੱਤੇ ਹਨ, ਏਹ ਸੋਹਣੇ ਦਿਦਾਰ ਵਾਲੇ, ਏਹ ਆਦਰਸ਼ਕ ਖਾਲਸਾ ਹਨ । ਇਹ ਨਮੂਨਾ ਹੈ ਜੋ ਕੰਮ ਕਰ ਸਕਦਾ ਹੈ, ਇਹ ਤੇਰੀਆਂ ਅੱਖਾਂ ਅੱਗੇ ਆਦਰਸ਼ ਹੈ । ਏਨ੍ਹਾਂ ਦੀ ਮਸਲਤ ਤੇਰੇ ਅਮਲਾਂ ਵਿਚ ਸਹਾਈ ਹੋਵੇਗੀ। ਜਗਤ ਦੁਖੀ ਹੈ, ਮਾਨੁੱਖ ਦੀ ਪੀੜ

---

*ਸਿਖਾਂ ਦੀ ਗਿਣਤੀ ਤਦੋਂ ਦੀ ਕੋਈ ਇਕ ਕ੍ਰੋੜ ਕੋਈ ੫੬ ਲਖ ਦੀ ਦਸੀਂਦੀ ਚਲੀ ਆਈ ਹੈ ॥

†TYPE

ਅਰਸ਼ਾਂ ਤੱਕ ਅੱਪੜਦੀ ਹੈ; ਇਸ ਦੁਖ ਨੂੰ ਹਰਨ ਵਾਸਤੇ ਅਸੀਂ ਆਏ ਹਾਂ, ਦੇਖੀਂ! ਮਤਾਂ ਪੀੜਾ ਹਰਦਾ ਤੂੰ ਪੀੜਾ ਦੇਣ ਲੱਗ ਜਾਏਂ। ਇਕ ਹੋਰ ਹੋਸ਼ ਰੱਖੀਂ:—

ਜਗਤ ਵਿੱਚ ਕਈ ਵੇਰ ਚੰਗੇ ਆਗੂ ਕੰਮ ਕਰਦੇ ਹਨ, ਉਹ ਆਪ ਕੋਈ ਉੱਚੇ ਆਦਰਸ਼ ਲੈਕੇ ਉਠਦੇ ਹਨ, ਪਰ ਅਪਨੇ ਮਗਰ ਲੱਗਣ ਵਾਲਿਆਂ ਨੂੰ ਕੋਈ ਨਮੂਨਾ ਬਣਾ ਕੇ; ਪੂਰਨਾ ਵਾਹਕੇ ਅੱਗੇ ਨਹੀਂ ਧਰਦੇ ਕਿ ਤੁਸੀਂ ਇਸ ਨਮੂਨੇ ਤੇ ਆਪਣੇ ਆਪ ਨੂੰ ਲਿਆਓ; ਤਾਂ ਮੇਰੇ ਨਾਲ ਕੰਮ ਕਰ ਸਕੋਗੇ। ਉਨ੍ਹਾਂ ਨੂੰ ਆਦਮੀਆਂ ਦੀ ਲੋੜ ਹੁੰਦੀ ਹੈ; ਜੋ ਮਿਲੇ ਨਾਲ ਰਲਾ ਲੈਂਦੇ ਹਨ; ਉਨ੍ਹਾਂ ਦੇ ਔਗੁਣ ਆਚਰਨ ਦੇ ਗਿਰਾਉ ਵੱਲ ਨਹੀਂ ਤੱਕਦੇ। ਇਸ ਤਰਾਂ ਭੈੜੇ ਲੋਕ ਤ੍ਰਿਸ਼ਨਾਲੂ ਤੇ ਕਈ ਵੇਰ ਲੋਭੀ, ਪਾਪੀ ਬਦਚਲਣ ਉਸਦੇ ਕੱਠੇ ਕੀਤੇ ਦਲਾਂ ਵਿਚ ਰਲ ਜਾਂਦੇ ਹਨ; ਇਨ੍ਹਾਂ ਲੋਕਾਂ ਦੇ ਕਰਤਬ ਉਸਦੇ ਆਦਰਸ਼ ਤੇ ਉਸਦੇ ਮਨੋਰਥ ਨੂੰ ਸੱਟ ਮਾਰਦੇ ਹਨ ਤੇ ਅੰਤ ਕਾਮਯਾਬੀ ਨਹੀਂ ਹੁੰਦੀ, ਜੇ ਕੁਛ ਹੋਵੇ ਬੀ ਤਾਂ ਜਗਤ ਦੀ ਪੀੜਾ ਵਧਦੀ ਹੈ, ਪਾਪ ਵਧਦਾ ਹੈ, ਨਾਲ ਪਾਪ ਦਾ ਫਲ 'ਪੀੜਾ' ਵਧਦੀ ਹੈ। ਸੋ ਆਗੂ ਦਾ ਧਰਮ ਹੈ ਕਿ ਪਹਲਾਂ ਆਦਰਸ਼ ਬੰਨ੍ਹੇ, ਫੇਰ ਉਸ ਆਦਰਸ਼ ਤੇ ਲੋਕਾਂ ਨੂੰ ਲਿਆਵੇ,ਜੋ ਆਦਰਸ਼ ਤੇ ਆਉਣ ਉਸ ਨਮੂਨੇ ਵੱਲ ਟੁਰਨ ਤੇ ਜਤਨ ਲਾਉਣ ਉਨ੍ਹਾਂ ਨੂੰ ਨਾਲ ਲਵੇ, ਆਚਾਰ ਹੀਣਿਆਂ ਤੋਂ ਪਰੇ ਰਹੇ। ਸੋ ਆਦਰਸ਼ ਤੇ ਅਮਲ ਦੋਏ ਅਸਾਂ ਤੁਹਾਨੂੰ ਸਮਝਾ ਦਿਤੇ ਹਨ। ਆਦਰਸ਼ ਤੋਂ ਉਖੜੋਗ ਤਾਂ ਦੁਖ ਪਾਓਗੇ।

ਬੰਦਾ—ਸੱਚੇ ਪਾਤਸ਼ਾਹ! ਕਾਰਜ ਖੜਾ ਕਠਨ ਸੀ, ਪਰ ਹੁਣ ਭਾਰਾ ਕਠਨ ਹੋ ਭਾਸਿਆ ਹੈ। ਆਪਨੇ ਮੇਹਰ ਕੀਤੀ ਹੈ, ਮੈਨੂੰ ਜਗਾਕੇ ਆਪੇ ਤੇ ਖੜਾ ਕੀਤਾ ਹੈ, ਮੇਹਰ ਕਰੋ, ਮੈਨੂੰ ਨਾਮ ਨਾ ਵਿਸਰੇ, ਆਪ ਦਾ ਪਿਆਰਾ ਚੰਦ ਮੁਖੜਾ ਨਾ ਉਹਲੇ ਹੋਵੇ, ਗੁਰਬਾਣੀ ਮਿੱਠੀ ਲੱਗੇ, ਮੇਰਾ ਅੰਦਰਲਾ 'ਵਾਹਿਗੁਰੂ ਰੁਖੀਆ' ਰਹੇ, ਮੈਂ ਆਪਦੇ ਚਾਨਣੇ ਵਿੱਚ ਟੁਰਾਂ, ਏਹ ਪੰਜ ਖਾਲਸਾ ਮੇਰੇ ਸਹਾਈ ਹੋਣ ਇਨ੍ਹਾਂ ਦੀ ਮਸਲਤ ਪੰਥ ਬਣਾਵੇ ਤ ਪੰਥ ਵਧਾਵੇ। ਪਰ ਹੇ ਸਾਈਂ ਮੇਰੇ ਅਮਲਾਂ ਵਿਚ ਆਪ ਬੈਠੋ?

ਗੁਰੂ ਜੀ—ਦੇਖ ਬਈ! ਇਕ ਅਸੂਲ ਯਾਦ ਕਰ। ਤਾਕਤ ਸਾਰੀ ਏਕਾਗ੍ਰਤਾ ਵਿਚ ਹੈ। ਏਕਾਗ੍ਰਤਾ ਦੀ ਸਫਲਤਾ 'ਸੁਭ ਆਚਰਨ' ਨਾਲ ਹੈ।

ਮੋਟੀ ਅਮਲੀ ਗੱਲ ਏਹ ਯਾਦ ਰੱਖੀਂ ਸੁਭ ਆਚਰਨ ਬਨਾਣਾ ਹੈ। ਭਲਿਆਂ ਨੂੰ ਜੋੜਨਾ ਹੈ ਤੇ ਕਾਰਜ ਕਰਨਾ ਹੈ।

ਬੰਦਾ—ਤਦ ਫੇਰ ਮੈਂ ਬੁਰੇ ਲੋਕਾਂ ਤੋਂ ਪਰੇ ਰਹਾਂ? ਤੇ ਅਕਸਰ ਡਿਠਾ ਹੈ ਕਿ ਬਲਕਾਰ ਮਾੜੇ ਲੋਕਾਂ ਵਿਚ ਹੁੰਦਾ ਹੈ ਤੇ ਜੁੱਧ ਜੰਗ ਬਲਕਾਰ ਵਾਲੇ ਹੀ ਕਰ ਸਕਦੇ ਹਨ?

ਗੁਰੂ ਜੀ—ਠੀਕ ਹੈ,ਪਰਬਲਕਾਰਵਾਲੇ ਜੋ ਬੁਰੇ ਹੁੰਦੇ ਹਨ ਓਹ ਮਾੜੀ ਰਹਨੁਮਾਈ ਕਰਕੇ ਹੁੰਦੇ ਹਨ, ਬੁਰਿਆਂ ਨੂੰ ਚੰਗੀ ਰਹਨੁਮਾਈ ਦਿੱਤੀ, ਭਲੇ ਪਾਸੇ ਲਾਯਾ, ਬਦੀ ਛੁਡਾਈ, ਬਾਣੀ ਤੇ ਨਾਮ ਦਾ ਰਸੀਆ ਕਰ ਲਿਆ,ਖਾਲਿਸਾ ਆਦਰਸ਼ ਤੇ ਲੈ ਆਂਦਾ, ਅੰਮ੍ਰਿਤ ਛਕਾਯਾ, ਕਾਰੇ ਲਾਯਾ,ਬਦੀ ਛੁੱਟ ਗਈ, ਬਲਕਾਰ ਭਲੇ ਅਰਥ ਕੰਮ ਆਗਿਆ। ਪਰ ਬੰਦਿਆ! ਏਸ ਭਿੱਤੀ ਹੇਠ ਜਾਲ ਹਈ, ਬਲਕਾਰ

ਦੀ ਖਾਤਰ ਮਾੜੇ ਲੈ ਬਹੀਦੇ ਹਨ, ਮਗਰੋਂ ਉਹ ਸਾਰੇ ਕੰਮਾਂ ਨੂੰ ਡੋਬਦੇ ਹਨ; ਬੁਰਿਆਂ ਨੂੰ ਭਲੇ ਬਨਾਣਾ ਕੋਈ ਸੌਖਾ ਕੰਮ ਨਹੀਂ। ਦੇਖ! ਵੱਡਿਆਂ ਦੀ ਕਰਨੀ ਭਾਈ ਬਿਧੀ ਚੰਦ ਪਤਾ ਹੈ ਕੌਣ ਸਨ ?

ਬੰਦਾ—ਜੀ ਨਹੀਂ ?

ਹੁਕਮ ਹੋਯਾ ਕਿ ਬਿਨੋਦ ਸਿੰਘ ਕਥਾ ਸੁਨਾਵੇ। ਸੋ ਉਸਨੇ ਸਾਰੀ ਸੁਨਾਈ।

ਗੁਰੂ ਜੀ—ਡਿੱਠਾ ਨੇ ਕਿ ਬਿਧੀਚੰਦ ਜੋ ਡਾਕੂ ਸੀ; ਕਿੱਡੇ ਬਲਕਾਰ ਵਾਲਾ ਤੇ ਕਿੱਡੀ ਅਕਲ ਵਾਲਾ ਸੀ। ਛੇਵੇਂ ਗੁਰਾਂ ਨੇ ਉਸਨੂੰ ਸਤਸੰਗ ਵਿਚਲਾਕੇ ਬਦੀ ਕੱਢ ਦਿੱਤੀ, ਉਸਦਾ ਲਾਲਚ ਕੱਢ ਦਿੱਤਾ ਬਾਣੀ ਤੇ ਨਾਮ ਦਾ ਰਸੀਆ ਬਣਾ ਲਿਆ, ਓਹ ਫੇਰ ਮਹਾਂ ਉਪਕਾਰੀ ਹੋ ਗਿਆ। ਅਸਾਂ ਬੀ ਅਨੇਕਾਂ ਅਸ਼ੱਦਾਂ* ਨੂੰ ਦਰੁਸਤ ਕੀਤਾ, ਪਰ ਕਦੇ ਕਿਸੇ ਕਾਮਯਾਬੀ ਦੀ ਤੇਜ਼ੀ ਵਿਚ ਅਸੂਲ ਘਾਤ ਨਹੀਂ ਹੋਣ ਦਿਤਾ। ਅਸੀਂ ਧਰਮ ਉਧਾਰਨ ਆਏ ਹਾਂ, ਸੰਤ ਰੱਖਯਾ ਵਾਸਤੇ ਆਏ ਹਾਂ, ਧਰਮ ਚਲਾਵਨ ਆਏ ਹਾਂ, ਅਸੀਂ ਕਿਵੇਂ ਬੀ ਕਿਸੇ ਨੁੱਕਰੇ ਬਦੀ ਦਾ ਨਹੁੰ ਨਹੀਂ ਅੜਨ ਦੇਣਾ, ਖਾਲਸਾ ਮੇਰਾ ਰੂਪ ਹੈ, ਜੋ ਮੇਰਾ ਆਦਰਸ਼ ਹੈ ਸੋ ਖਾਲਸੇ ਦਾ ਹੈ, ਜੋ ਮੇਰਾ ਅਮਲ ਹੈ ਸੋ ਖਾਲਸੇ ਦਾ ਅਮਲ ਹੋਣਾ ਉਚਿਤ ਹੈ। ਤੁਸੀਂ ਮੇਰਾ ਕੰਮ ਕਰਨ ਚੱਲੇ ਹੋ, ਮੇਰੇ ਵਾਹਿਗੁਰੂ ਦਾ ਕੰਮ ਕਰਨ ਚੱਲੇ ਹੋ, ਤੁਸਾਂ ਉਸ ਮਾਲਕ ਦੇ ਆਦਰਸ਼ ਨੂੰ ਅੱਖੋਂ ਓਹਲੇ ਨਹੀਂ ਕਰਨਾ। ਖਾਲਿਸਾ ਮੇਰਾ ਰੂਪ ਹੈ, ਮੇਰੇ ਏਸੇ ਪੂਰਨੇ ਪਰ ਸਦਾ, ਹਰ ਸਮੇਂ ਤੇ ਹਰ ਹਾਲ ਟੁਰੋ।

ਬੰਦਾ ਤੇ ਸਾਰੇ ਸਿੰਘ—ਸਤ ਬਚਨ, ਆਪ ਦੀ ਬਰਕਤ ਨਾਲ।

ਗੁਰੂ ਜੀ—ਹੁਣ ਤੁਸਾਂ ਟੁਰਨਾਂ ਐਉਂ ਹੈ:— ਪੰਜਾਬ ਨੂੰ ਜਾਓ, ਸਾਡੇ ਹੁਕਮਨਾਮੇ ਮਾਝੇ, ਮਾਲਵੇ ਦਰਪ, ਨੱਕੇ, ਪੋਠੋਹਾਰ, ਦੁਆਬੇ, ਮੈਨਦਾਬ, ਧੰਨੀ, ਸੂਆਂ ਸਾਰੇ ਪੰਜਾਬ, ਪਸ਼ੌਰ ਮੁਲਤਾਨ, ਸਿੰਧ ਤੱਕ ਅੱਪੜ ਜਾਣਗੇ, ਖਾਲਸਾ ਆ ਮਿਲੇਗਾ। ਪੈਹਲਾਂ ਤੁਸਾਂ ਬੂੜੀਏ ਜਾਣਾ, ਸਿੰਘ ਆ ਮਿਲਨਗੇ। ਫੇਰ ਤੁਸਾਂ ਇਥੋਂ ਕੰਮ ਅਰੰਭਣਾ, ਬੁਧੂ ਸ਼ਾਹ ਪ੍ਰੇਮੀ ਸਾਡੇ ਨਾਲ ਰਿਹਾ, ਉਸਨੇ ਅਪਨੇ ਪੁਤ੍ਰ ਖਾਲਸੇ ਦੇ ਜੰਗ ਵਿੱਚ ਅਰਪੇ। ਤੁਰਕਾਂ ਨੇ ਤਅੱਸਬ ਤੇ ਜ਼ੋਰ ਜ਼ੁਲਮ ਦੀ ਲਹਰ ਵਿੱਚ ਉਸਨੂੰ ਸਣ ਪਰਵਾਰੇ ਬੇਰਹਮੀ ਨਾਲ ਕਤਲ ਕੀਤਾ, ਨਸੀਰਾਂ ਫਰਿਸ਼ਤਾ ਤੇ ਦੇਵੀ ਤ੍ਰੀਮਤ ਤੇ ਮਹਾਂਬਲੀ, ਕਵੀ ਤੇ ਸੰਤ ਉਨ੍ਹਾਂ ਦੇ ਹੱਥੋਂ ਗੀਤ ਗਾਂਦੀ ਨਾਦ ਵਜਾਂਦੀ ਕਤਲ ਹੋਈ। ਉਸ ਪਿਆਰੀ ਰੱਬ ਦੀ ਦੁਲਾਰੀ ਤੇ ਉਸ ਰਬ ਪਜਾਰੇ ਦਾ ਇਕਨਿੱਕਾ ਬੱਚਾ ਸਢੌਰੇ ਅਜੇ ਕੈਦ ਸੁਣੀਦਾ ਹੈ, ਉਸਦਾ ਪਤਾ ਕਰੋ ਜੇ ਹੋਵੇ ਤਾਂ ਉਸਨੂੰ ਛੁਡਾ ਕੇ ਸੁਤੰਤ੍ਰ ਕਰਨਾ ਤੇ ਆਪਣੇ ਪੈਰੀਂ ਖੜਾ ਕਰਨਾ, ਏਹ ਪਹਲਾ ਕੰਮ ਹੈ। ਇਸਤੋਂ ਅੱਗੇ ਦਿਗ ਬਿਜੈ ਅਰੰਭ ਦਿਓ। ਸਰ-ਹੱਦ ਫਤੇ ਕਰੋ ਤਾਂ ਮੈਨਦਾਬ ਸਰ ਹੋਗਿਆ, ਪੰਜਾਬ ਕਮਜ਼ੋਰ ਹੋਗਿਆ ਤੇ ਦਿੱਲੀ ਦੀ ਕਿੱਲੀ ਢਿੱਲੀ ਪੈ ਗਈ। ਸਰਹੰਦ ਹਿੰਦ ਦਾ ਸਿਰ, ਇਕ ਭਾਰੀ ਨਾਕਾ ਹੈ, ਦਿੱਲੀ ਤੇ ਕਾਬਲ ਦੀ ਇਕ ਮਿਆਨੇ ਧੁਰ ਹੈ। ਫੇਰ ਪੰਜਾਬ ਵਲ ਰੁਖ ਕਰੋ, ਅਨੰਦ ਪੁਰ ਦੇ ਲੋਕਾਂ ਨੂੰ ਰਾਜੇ ਦੁਖ ਦੇ ਰਹੇ ਹਨ, ਉਨ੍ਹਾਂ ਦੀ ਰਖਯਾ ਕਰਕੇ ਅੱਗੇ ਟੁਰੋ।

ਪਰ ਜੋ ਹੁਕਮ ਹੋਏ ਹਨ ਉਹ ਧੁਰੋਂ:

*ਅਸ਼ਮੰਨ, ਬੁਰੇ ਲੋਕ।

ਹਨ; ਮੈਂ ਹੁਕਮੀ ਦੀ ਕਾਰ ਕਰਨੀ ਹੈ, ਹੁਕਮ ਹਨ, ਤੁਸਾਂ ਅਮਲ ਕਰਨਾ ਤੇ ਸੁਖ ਪਾਣਾ ਹੈ, ਨਾ ਫੁਰਮਾਨੀ ਹੋਈ ਤਾਂ ਦੁਖ ਹੋਸੀ।

ਖਾਲਸਾ ਇਕ ਰੱਬੀ ਆਦਰਸ਼ ਹੈ ਮਾਨੁੱਖ ਮਾਤ੍ਰ ਲਈ; ਇਕ ਅਮਲੀ ਮਾਨੁਖੀ ਪੂਰਨਾ ਹੈ, ਵਨਗੀ ਹੈ, ਉਸ ਇਨਸਾਨ ਦੀ ਜੋ ਇਨਸਾਨ ਨੂੰ ਉਚਿਤ ਹੈ ਕਿ ਬਣੇ।

ਬੰਦਾ—ਪਰ ਪਾਤਸ਼ਾਹ! ਆਦਰਸ਼ ਤੱਕ ਅੱਪੜ ਹਰ ਇੱਕ ਦੀ ਨਹੀਂ ਹੁੰਦੀ।

ਗੁਰੂ ਜੀ—ਪਰ ਨਜ਼ਰ ਹਰ ਇਕ ਦੀ ਆਦਰਸ਼ ਤੇ ਚਾਹੀਏ, ਜਿਸਦੀ ਨਜ਼ਰ ਆਦਰਸ਼ ਤੇ ਨਹੀਂ ਉਹ ਤਾਂ ਮੁਰਦਾ ਲੋਥ ਹੈ, ਜਿਸਦੀ ਮੁਰਦਾ ਛੋਤ ਸਾਰੇ ਪੰਥ ਵਿਚ ਉਹੋ ਮੁਰਦਿਹਾਨ ਪਸਾਰ ਦੇਵੇਗੀ ਕਿ ਜਿਸ ਵਿਚੋਂ ਅਸਾਂ ਲੋਕਾਂ ਨੂੰ ਕੱਢ ਕੇ ਪੰਥ ਸਾਜਿਆ ਹੈ ਜੀਵਨ ਅਮਲੀ ਹੋਵੇ, ਪਰ ਖਾਲੀ ਵਹਮੀ ਨਾ ਹੋਵੇ, ਪਰ ਨਜ਼ਰ ਆਦਰਸ਼ ਤੇ ਹੋਵੇ ਅਤੇ ਜੀਵਨ ਉਸ ਆਦਰਸ਼ ਦੇ ਅੱਪੜਨ ਦਾ ਯਤਨ, ਹੀਲਾ ਤੇ ਕੋਸ਼ਸ਼ ਹੋਵੇ, ਕਦੇ ਕਿਸੇ ਲਹਰ ਵਿਚ, ਕਿਸੇ ਤੇਜ਼ੀ ਤੇ ਜੋਸ਼ ਵਿਚ, ਕਿਸੇ ਬਹਾਨੇ ਲੋੜ ਦੇ ਭੁਲਾਵੇ ਵਿਚ ਆਦਰਸ਼ ਤੋਂ ਨਾ ਉੱਕੀਂ, ਫੇਰ ਭੁੱਲ ਨਹੀਂ ਹੋਵੇਗੀ। ਵਾਹਿਗੁਰੂ ਮੇਹਰ ਕਰੇ ਤੇ ਅੰਗ ਸੰਗ ਆਪਣਾ ਆਪ ਦੱਸੇ। ਮੈਂ 'ਹਰਿ ਜਨ' ਬਣਾਏ ਹਨ, ਫਕੀਰ ਸਾਜੇ ਹਨ, ਕਣੀ ਵਾਲੇ ਜੀਉਂਦੇ ਬੰਦੇ ਨਿਵਾਜੇ ਹਨ, ਜੀਉਂਦਿਆਂ ਦਾ ਪੰਥ ਰਚਿਆ ਹੈ, ਤੁਸੀਂ ਸਦਾ 'ਜੀਵਨ ਕਣੀ' ਅਪਨੇ ਅੰਦਰ ਵਸਾਕੇ ਤੇ ਰੱਖਕੇ ਵਰਨਾ। ਅਕਲ, ਦਨਾਈ, ਦੂਰੰਦੇਸ਼ੀ ਸਦਾ ਵਰਤੋ, ਪਰ ਝੂਠ ਤੇ ਪਾਪ ਤੋਂ ਸਦਾ ਬਚੋ, ਨਾਮ ਤੇ ਬਾਣੀ ਨਾ ਭੁੱਲੋ। ਸ਼ੁਭ ਆਚਰਨ ਸਦਾ ਰੱਖੋ, ਸਦਾ ਆਚਰਨ ਸਵਾਰੋ। ਤੁਹਾਡਾ ਸ੍ਰੀਰਕ ਬਲ ਤੇ ਸਾਰੀ ਉਮਰ ਦਾ ਸਿੱਧੀਆਂ ਦਾ ਪ੍ਰੇਮ—ਬੜਾ ਡਰ ਹੈ ਕਿ—ਤੁਸਾਨੂੰ ਕਦੇ ਗ੍ਰਹਣ ਵੱਲ ਫੇਰ ਨਾ ਲੈ ਜਾਏ, ਇਸ ਲਈ ਸਾਰੇ ਆਦਰਸ਼ ਤੁਹਾਨੂੰ ਸਮਝਾਏ ਹਨ। ਸਾਵਧਾਨ ਰਹਣਾ।

ਹੁਣ ਸੰਝਾ ਹੋ ਆਈ ਸੀ, ਰਹੁਰਾਸ ਦਾ ਪਾਠ ਅਰੰਭ ਹੋ ਗਿਆ, ਨਦੀ ਕਿਨਾਰਾ ਤੇ ਏਕਾਂਤ, ਅਰਸ਼ੀ ਰੰਗ ਬੱਝ ਗਿਆ।

ਦਿਲ ਵਿਛੜਨ ਤੋਂ ਨਹੀਂ ਕਰਦਾ, ਪਰ ਹੁਕਮ ਵਿਦੈਗੀ ਦਾ ਹੋ ਗਿਆ ਹੈ।

੪.

ਅੱਜ ਦੀਵਾਨ ਸਜ ਰਿਹਾ ਹੈ, ਕੀਰਤਨ ਹੋ ਰਿਹਾ ਹੈ, ਸੰਗਤ ਜੁੜ ਰਹੀ ਹੈ, ਨੇੜੇ ਤੇੜੇ ਬੁਰਹਾਨ ਪੁਰ ਲਾਗ ਦੇ ਪ੍ਰੇਮੀ ਵੀ ਆਏ ਹਨ। ਕਦੇ ਤਲਵਾਰ ਸੂਤ ਕੇ ਸੀਸ ਮੰਗਕੇ ਪੰਜ ਪਿਆਰੇ ਟੋਰੇ ਸੇ, ਅੱਜ ਹੋਰ ਪੰਜ ਦੁਲਾਰੇ ਆ ਦੀਵਾਨ ਵਿਚ ਖੜੇ ਹੋਏ ਹਨ। ਏਹ ਸੀਸ ਭੇਟ ਕਰ ਚੁਕੇ ਹੋਏ ਹਨ, ਏਹ ਪਰਤਾਵਿਆਂ ਵਿਚੋਂ ਲੰਘ ਚੁਕੇ ਹੋਏ ਹਨ, ਏਹ ਪੰਜੇ ਜੀਉ ਚੁੱਕੇ ਜੀਵੇ ਹਨ, ਭੈ ਮੰਨਦੇ ਨਹੀਂ, ਭੈ ਦੇਂਦੇ ਨਹੀਂ। ਚੜ੍ਹਦੀਆਂ ਕਲਾਂ ਦੇ ਚਮਕਦੇ ਸੂਰਜ ਹਨ, ਨਾਲ ਆਏ ਹਨ, ਸਾਰੇ ਦੁਖੜੇ ਝੱਲਦੇ ਆਏ ਹਨ, ਪਰ ਨਿਰਭੈ ਤੇ ਨਿਰਵੈਰ ਐਉਂ ਖੜੇ ਹਨ ਜਿਵੇਂ ਲਾੜੇ ਹਨ, ਹੁਣੇ ਵਿਆਹਕੇ ਆਏ, ਡੋਲਾ ਲੈਕੇ ਆਏ, ਮਾਤਾ ਦੇ ਛੰਦੇ ਤੇ ਨਉਛਾਵਰਾਂ ਨਾਲ ਆਦਰੇ ਗਏ ਫੂਲੇ ਖੜੇ ਹਨ, ਚੇਹਰੇ ਦਮਕਦੇ ਹਨ, ਅੱਖਾਂ ਚਮਕਦੀਆਂ ਹਨ। ਇੰਨੇ ਨੂੰ—

ਆ ਗਏ ਦੀਵਾਨ ਵਿਚ
ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਵਾਲੀ ਦੋ ਜਹਾਨ।

ਸੰਗਤ ਨੇ ਸੀਸ ਨਿਵਾਯਾ, ਆਪ ਦੀਵਾਨ ਦੇ ਪਾਸ ਸਜ ਗਏ, ਕੀਰਤਨ ਦਾ ਭੋਗ ਪਿਆ, ਅਰਦਾਸਾ ਅਰਦਾਸੀਏ ਸਿੰਘ ਨੇ ਸੋਧਿਆ:-

"ਹੇ ਅਕਾਲ ਪੁਰਖ! ਆਪ ਦਾ ਸਾਜਿਆ ਨਿਵਾਜਿਆ ਬੰਦਾ ਤੇ ਪੰਜ ਲੱਖ ਖਾਲਸਾ ਦੇਸ ਚੱਲਿਆ ਹੈ, ਧਰਮ ਜੁੱਧ ਕਰੇਗਾ, ਚੜ੍ਹਦੀਆਂ ਕਲਾਂ ਵਿਚ ਖੇਡੇਗਾ, ਬਰਕਤ ਦੇਹ ਕਿ ਤੇਰੀ ਮੇਹਰ ਹੇਠ ਟੁਰੇ।"

ਉੱਠੇ ਸਾਹਿਬ ਸ੍ਰੀ ਗੁਰੂ ਗੋਬਿੰਦਸਿੰਘ।

ਅਪਨੀ ਬਖਸ਼ੀ ਕਮਾਨ ਤੇ ਤੀਰਾਂ ਦਾ ਭੱਥਾ ਆਪ ਚਾਇਆ ਤੇ ਸਜਾ ਦਿਤੇ ਦੋਵੇਂ ਅਪਨੇ ਨਿਵਾਜੇ ਬੰਦੇ ਦੇ ਸ਼ਰੀਰ ਨਾਲ, ਤੇ ਹੱਸਕੇ ਆਖਿਆ:-"ਇਹ ਹੈ ਮੇਰਾ ਬੰਦਾ।"

ਫੇਰ ਚਾਈਆਂ ਪੰਜ ਤਲਵਾਰਾਂ ਤੇ ਸਜਾ ਦਿੱਤੀਆਂ ਪੰਜਾਂ ਦੁਲਾਰਿਆਂ ਨੂੰ: "ਇਹ ਹਨ ਮੇਰੇ ਦੁਲਾਰੇ, ਸ੍ਰੀ ਸਾਹਿਬ ਖਾਲਸੇ ਦੀ ਤੇ ਖਾਲਸਾ ਸ੍ਰੀ ਸਾਹਿਬ ਦਾ। ਪੰਜ ਮਸਲਤੀ ਖਾਲਸਾ।"

ਛੀਏ ਢੈ ਪਏ ਚਰਨਾਂ ਵਿਚ।

ਉਠਾਲੇ ਛੀਏ ਸਤਿਗੁਰੂ ਨੇ ਪਿਆਰ ਤੇ ਦਿਲਾਸੇ ਦੇ ਦੇ ਕੇ, ਤੇ ਹੁਕਮ ਦਿਤਾ:-

"ਜਾਓ ਮੇਰੇ ਪੁਤ੍ਰ! ਵਾਹਿਗੁਰੂ ਦਾ ਹੁਕਮ ਪੂਰਾ ਕਰੋ।"

"ਤੁਸਾਂ ਵਿਚ ਧਰਮ ਤੇ ਨਿਆਂ ਆਯਾ ਹੈ, ਤੁਸੀਂ ਅਧਰਮ ਤੇ ਅਨਯਾਇ ਦੀ ਸਫਾ ਵਲ੍ਹੇਟ ਦਿਓ।"

ਕੜਾਹ ਪ੍ਰਸ਼ਾਦ ਵਰਤਿਆ, ਸਭ ਨੇ ਛਕਿਆ। ਹੁਣ ਘੋੜੇ ਆ ਗਏ, ਇਕਇਕ ਘੋੜਾ ਇਕ ਇਕ ਨੂੰ ਵੰਡਿਆ ਗਿਆ। ਤੁਪਕਾਂ ਆਈਆਂ, ਇਕ ਇਕ ਤੁਪਕ (ਬੰਦੂਕ) ਇਕ ਇਕ ਪਜਾਰੇ ਨੂੰ ਦਿੱਤੀ। ਆਪ ਮੋਢੇ ਧਰਕੇ ਹੱਥ ਫੜਾਈ, ਕਿਹਾ: "ਖਾਲਸਾ ਨਿਸ਼ਾਨੇ ਵਿਚ ਤਾਕ ਹੋਵੇਗਾ।" ਟੁਰ ਪਏ ਅੱਗੇ ਅੱਗੇ ਆਪ, ਤੇ ਨਾਲਨਾਲ ਬੰਦਾ ਤੇ ਦੁਲਾਰੇ, ਮਗਰ ਸੰਗਤ ਸ਼ਬਦ ਪੜ੍ਹਦੀ। ਵਾਹ! ਗੁਰੂ ਸੱਚੇ ਪਾਤਸ਼ਾਹ ਤੇਰੇ ਪਜਾਰ ਦੇ ਸਦਕੇ! ਦਾਸਾਂ ਨੂੰ ਟੋਰਨ ਜਾ ਰਿਹਾ ਹੈ, ਅਪਨੇ ਸਾਜਿਆਂ ਨੂੰ ਵਿਦੈਗੀ ਦੇਣ ਟੁਰਿਆ ਹੈ, ਅਪਨੇ ਨਿਵਾਜਿਆਂ ਨੂੰ ਆਪ ਅਪੜਾਨ ਜਾ ਰਿਹਾ ਹੈ, ਧੰਨ ਤੇਰੀ ਮੇਹਰ ਤੇ ਧੰਨ ਤੇਰਾ ਪਜਾਰ! ਟੁਰਦੇ ਗਏ। ਕੋਈ ਥਾਂ ਆ ਗਿਆ, ਬੰਦਾ ਅਟਕ ਗਿਆ। ਨੈਣ ਭਰ ਆਏ, ਹੱਥ ਬੰਨ੍ਹਕੇ ਸਨਮੁਖ ਖੜੋ ਗਿਆ:-

"ਦਾਤਾ! ਮੇਹਰ ਕਰ। ਬੱਸ; ਟਹਲ ਵਾਲਿਆਂ ਨੂੰ ਟੋਰ, ਵਿਛੜਨ ਤੇ ਚਿੱਤ ਨਹੀਂ, ਪਰ ਹੋਰ ਖੇਚਲ ਨਾ ਕਰ! ਮੇਹਰ! ਮੇਹਰ, ਮੇਹਰ!"

ਉਹ ਬਿਰਾਗ਼ੀ ਜੋ ਕੁਛ ਦਿਨ ਬੀਤੇ ਹਨ ਸੁਆਹ ਮਲੇ ਗੋਦਾਵਰੀ ਦੇ ਕੰਢੇ ਬੀਰਾਰਾਧਨ ਤੇ ਤੰਤ੍ਰ ਘੋਖ ਰਿਹਾ ਸੀ, ਅੱਜ ਸਨੱਧਬੱਧ ਸੂਰਮਾ ਖੜਾ ਹੈ। ਸਾਹਬਾਂ ਤੋਂ ਛੁਟ ਸਭ ਤੋਂ ਲੰਮੇਰਾ ਹੈ, ਚੇਹਰੇ ਤੇ ਅਬ ਪਾਤਸ਼ਾਹੀ ਫਿਰ ਗਿਆ ਹੈ, ਚੜ੍ਹਦੀ ਕਲਾਂ ਦਾ ਸੂਰਜ ਦਮਕਦਾ ਹੈ, ਨੈਣਾਂ ਵਿੱਚ ਜੋਤ ਹੈ ਤੇ ਜੋਤ ਵਿੱਚ ਕੋਈ ਮਹਾਨ ਉਤਸ਼ਾਹ ਹੈ। ਹਾਂ, ਭੈ ਲਗਦਾ ਹੈ ਤੱਕਿਆਂ, ਸੋਹਣਾ ਭੈ, ਪਰ ਦੇਖੋ ਇੱਡੀ ਬਲਵਾਨ ਡੀਲ ਤੇ ਬਹਾਦਰ ਨੁਹਾਰ ਵਾਲਾ, ਇਸ ਵੇਲੇ ਅੱਖਾਂ ਵਿਚ ਪਾਣੀ ਭਰੇ ਹੱਥ ਬੰਨ੍ਹੀ ਖੜਾ ਹੈ, ਕੰਠ ਗਦ ਗਦ ਹੈ, ਸਰੀਰ ਤੇ

ਪੁਲਕਾਵਲੀ ਹੈ, ਅੱਥਰ ਤੇ ਅੱਥਰ ਕਿਰਦੀ ਹੈ ਤੇ ਚਰਨਾਂ ਤੇ ਵਹ ਪਿਆ ਹੈ। ਘੁਟ ਕੇ ਚਰਨਾਂ ਨੂੰ ਜੱਫੀ ਪਾ ਬੈਠਾ ਹੈ, ਮਾਨੋਂ ਹੁਣ ਵਿਛੜਨਾ ਹੀ ਨਹੀਂ ਹੈ। ਪਜਾਰ ਦਾ ਸੋਮਾਂ ਏਥੇ ਫੁਹਾਰੇ ਮਾਰ ਰਿਹਾ ਹੈ। ਚੋਜੀ ਗੁਰੂ ਜੀ ਕਿੱਥੇ ਹਨ ? ਬੀਰ ਰਸ ਦੇ ਰੰਗ ਕਿੱਥੇ ਹਨ ? ਏਹ ਪ੍ਰੇਮਾਭਗਤੀ ਦੇ ਤ੍ਰੰਗ ! 'ਤੇਰੀ ਸੋਭਾ ਤੁਹਿ ਬਨਿ ਆਈ' ਤੇਰੇ ਹੀ ਘਰ ਹਨ, ਸਾਰ ਚੋਜ ! ਸੰਗਤ ਤੇ ਭੀ ਪ੍ਰੇਮ ਦਾ ਭਾਵ ਛਾ ਰਿਹਾ ਹੈ, ਦਾਤਾ ਜੀ ਆਪ ਭੀ ਪ੍ਰੇਮ ਵਿਚ ਹਨ। ਆਪ ਖੜੇ ਹਨ, ਬੰਦਾ ਚਰਨਾਂ ਤੇ ਸੀਸ ਧਰੇ ਪਿਆ ਛਮਾਂ ਛਮ ਛਹਬਰ ਲਾ ਰਿਹਾ ਹੈ, ਦੁਲਾਰੇ ਗੋਡੇ ਟੇਕੇ ਸਿਰ ਧਰਾ ਨਾਲ ਲਾਈ ਪਏ ਗਦ ਗਦ ਕੰਠ ਹਨ, ਕੈਸਾ ਪਜਾਰਾ ਦਰਸ਼ਨ ਹੈ ?

ਆਪ ਦੇ ਨੈਣ ਖੁੱਲ੍ਹੇ, ਰਸ ਭਿੰਨੇ ਨੈਣ ਖੁੱਲ੍ਹੇ, ਬੰਦੇ ਦਾ ਸੀਸ ਚਾਯਾ, ਚੇਹਰਾ ਤੱਕਿਆ, ਗਲ ਲਾ ਲਿਆ, ਅਸੀਸ ਦਿੱਤੀ, ਆਖਿਆ: "ਜਾਓ ! ਹੁਕਮ ਦੀ ਕਾਰ ਕਰੋ। ਜਦ ਤਕ ਹੁਕਮਾਂ ਤੇ ਟੁਰੋਗੇ ਮੈਂ ਨਾਲ ਰਹਾਂਗਾ।"

ਫੇਰ ਪੰਜਾਂ ਦੁਲਾਰਿਆਂ ਨੂੰ ਇਕ ਇਕ ਕਰਕੇ ਗਲੇ ਲਾਯਾ, ਪਜਾਰ ਦਿੱਤਾ, ਆਖਿਆ:–'ਗੁਰੂ ਅੰਗ ਸੰਗ, ਜਾਓ ਕਾਰ ਕਮਾਓ।'

ਐਉਂ ਪਜਾਰ ਦੇਂਦੇ ਬਰਕਤਾਂ ਬਖਸ਼ੀਆਂ ਤੇ ਵਿਦਾ ਕੀਤੇ ਸੋਹਣੇ। ਨਾਲ ਡੇਰਾ ਕੁਛ ਨੌਕਰ ਤੇ ਸਾਮਾਨ ਬੀ ਬਖਸ਼ਿਆ। ਟੁਰ ਗਏ ਤੇ ਟੋਰ ਦਿੱਤੇ ਆਪ ਕੋਲ ਖਲੋਕੇ ਅਪਨੇ ਪਜਾਰੇ ਦੁਲਾਰੇ, ਟੋਰ ਦਿੱਤੇ ਜੋ ਹੁਕਮ ਦੀ ਕਾਰ ਕਮਾਵਨ।

ਸੂਚਨਾ–ਬੰਦੇ ਨੂੰ ਫੌਜੀ ਜੱਥੇਦਾਰ ਥਾਪਕੇ, ਬਖਸ਼ਸ਼ਾਂ ਬਖਸ਼ਕੇ ਦੇਸਨੂੰ ਟੋਰਨ ਦੇ ਕੌਤਕਾਂ ਤੋਂ ਕੁਛਦਿਨ ਪਹਲਾਂ ਜੋ ਸਤਿਗੁਰ ਪਾਸ ਆਏ ਸਨ–ਓਹ ਮੈਦਾਨ ਜੰਗ ਵਿਚ ਸਜੇ ਸਿੱਖ–ਸੈਦ ਖਾਨ–ਮੁਬਾਰਕ ਸੈਦ ਖਾਨ ਜੀ–ਤੇ ਫੇਰ ਆਈ ਸੀ ਚਿੱਠੀ ਤੇ ਸਾਰੇ ਹਾਲਾਤ ਦੀ ਖਬਰ ਜੋ ਵਰਤੇ ਸਨ ਬੁਧੂਸ਼ਾਹ ਪੀਰ ਤੇ ਉਸਦੇ ਪ੍ਵਾਰ ਉੱਤੇ। ਉਨ੍ਹਾਂ ਆਪਾ ਸਦਕੇ ਕਰਨ ਵਾਲੇ ਦਿਲਕਾਹ ਹਾਲਾਤ ਦੀ ਕੁਛ ਵਨਗੀ ਅਗਲੇ ਪ੍ਰਸੰਗ ਵਿਚ ਦੱਸਨ ਦਾ ਜਤਨ ਕੀਤਾ ਗਿਆ ਹੈ। ਇਸ ਵਿਚ ਭੰਗਾਣੀ ਦੇ ਜੁੱਧ ਦੇ ਮਗਰੋਂ ਤੋਂ ਬੁਧੂ ਸ਼ਾਹ ਦੇ ਪ੍ਵਾਰ ਦਾ ਸਿੱਖੀ ਸਿਦਕ ਵਿਚ ਆਉਣਾ ਤੇ ਸੈਦਖਾਨ ਜੀ ਦਾ ਪਰਵਾਨੇ ਬਣਨਾ ਸਾਰੇ ਪ੍ਰਸੰਗ ਆਉਣਗੇ ਤੇ ਨਜ਼ਰ ਇਕ ਵੇਰ ਫੇਰ ਪਿਛਲੇ ਹਾਲਾਤ ਤੇ ਜੰਗ ਅਨੰਦ ਪੁਰ ਤੇ ਬੀ ਫੇਰਾ ਪਾ ਆਵੇਗੀ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੬੭. ਨਸੀਰਾਂ ਯਾ ਨਸੀਰ ਬੇਗਮ*

## ਸੱਚ ਦੀ ਸ਼ਮਾਂ ਦੇ ਪਰਵਾਨੇ

[੧. ਇੱਕ ਪਰਵਾਰ ਨੁਛਾਵਰ]

ਅਪਨੇ ਮਹਲ ਸਵੌਰੇ ਵਿਚ ਨਸੀਰਾਂ† ਉਦਾਸ ਬੈਠੀ ਨੇ ਲੰਮਾ ਹਾਹੁਕਾ ਲੈਕੇ ਗਾਂਵਿਆ:—

ਫੁੱਲ ਖਿੜੇ ਫੁਲਵਾੜੀ ਸਹੀਓ,
ਅੰਬ ਸ਼ਗੂਫੇ ਨਾਲ ਭਰੇ।
ਬੁਲਬੁਲ ਭੌਰੇ ਆਨ ਜੁੜੇ ਹਨ,
ਕੋਇਲ ਕੂ ਕੂ ਕੂਕ ਕਰੇ।
ਦੋਵੇਂ ਲਾਲ ਅੱਖ ਦੇ ਤਾਰੇ,
ਨਜ਼ਰ ਨ ਆਵਣ ਸੁੰਞ ਪਈ।
ਅੰਮੀ ਜਾਇਆ ਵੀਰ ਨ ਦਿੱਸੇ,
ਨੈਨੋਂ ਨੀਰ ਅਸਾਰ ਝਰੇ।

ਸੈਦ ਖਾਨ—ਪਜਾਰੀ ਭੈਣੀ ਜੀਉ! ਤੁਸੀਂ ਆਲਮ ਹੋ, ਦੀਨਦਾਰ ਹੋ, ਫਕੀਰੀ ਖ਼ਾਨਦਾਨ ਵਿੱਚ ਆਦਰ ਜੋਗ ਹੋ, ਜ਼ਰਾ ਦਿਲ ਨੂੰ ਢਾਰਸ ਦਿਓ, ਜੋ ਅੱਲਾ ਦੀ ਮਰਜ਼ੀ ਸੀ ਹੋ ਗਈ, ਹੁਣ ਸਬਰ ਸ਼ੁਕਰ ਤੋਂ ਕੰਮ ਲਓ, ਇਸ ਤਰਾਂ ਦਿਨ ਰਾਤ ਰੁੜ੍ਹਿਆਂ ਕੀਹ ਬਣੇਗਾ?

ਨਸੀਰਾਂ—ਮੇਰੇ ਵੀਰ ਜੀਉ! ਮੈਂ ਬਥੇਰਾ ਜ਼ੋਰ ਲਾਂਦੀ ਤੇ ਏਸ ਅਮੋੜ ਮਨ ਨੂੰ ਸਮਝਾਂਦੀ ਹਾਂ, ਇਨ੍ਹਾਂ ਸੜਦੇ ਹੰਝੂਆਂ ਨੂੰ ਅੱਖਾਂ ਦੇ ਪਿੱਛੇ ਬੰਨ੍ਹ ਬੰਨ੍ਹ ਖਹਾਂਦੀ ਹਾਂ, ਪਰ ਕਲੇਜੇ ਦੀ ਤੜਪ ਕੁਝ ਪੇਸ਼ ਨਹੀਂ ਜਾਣ ਦੇਂਦੀ। ਕਲੇਜੇ ਨੂੰ ਵੀ ਥੰਮ੍ਹਦੀ ਹਾਂ, ਕੁਰਾਨ ਪੜ੍ਹਦੀ ਹਾ, ਹਦੀਸਾਂ ਵਿਚਾਰਦੀ ਹਾਂ, ਪਰ 'ਵੀਰ ਵਿਛੋੜਾ' ਤੇ 'ਪੁੱਤਾਂ ਦਾ ਸੱਲ' ਮੱਲੋ-ਮੱਲੀ ਬਿਹਬਲ ਕਰ ਘੱਤਦਾ ਹੈ, ਹਾਂ ਤਾਂ ਮੈਂ ਬੇ ਸਬਰੀ, ਪਰ ਵੀਰਾ! ਉਸ ਕਾਲਜੇ ਦਾ ਕੀ ਹਾਲ ਹੋਵੇ ਜਿਸਦੇ ਇੱਕੋ ਦਿਨ ਦੋ ਅੱਖਾਂ ਦੇ ਤਾਰੇ ਤੇ ਇੱਕ ਮੱਥੇ ਦਾ ਨੂਰ ਇਸ ਸੰਸਾਰ ਵਿਚੋਂ ਗ਼ਾਇਬ ਹੋ ਜਾਵੇ? ਸ਼ਾਹ ਸਾਹਿਬ ਬੀ ਬੜਾ ਹੀ ਸਮਝਾਂਦੇ ਹਨ, ਪਰ ਵੀਰਨ! ਪੱਤੇ ਵਲੂੰਧਰਿਆਂ ਦਰੱਖਤਾਂ ਦੇ ਫੱਟ ਬੀ ਉਸੇ ਵੇਲੇ ਨਹੀਂ ਸੁੱਕ ਜਾਂਦੇ, ਮੈਂ ਤਾਂ ਆਦਮ ਜ਼ਾਤ ਤ੍ਰੀਮਤ ਹਾਂ।

ਸੈਦ ਖਾਨ—ਬੀਬੀ ਰਾਣੀ ਤੇ ਚੰਗੀ ਚੰਗੀ ਭੈਣ ਜੀਉ! ਤੁਸੀ ਸੱਚੇ ਹੋ, ਮੇਰਾ ਆਪਣਾ ਤੁਸਾਂ ਤੋਂ ਬੁਰਾ ਹਾਲ ਹੈ, ਮੈਂ ਜਿਸ ਵੇਲੇ ਕਾਬਲ ਵਿਚ ਅਜ਼ੀਜ਼ਾਂ (ਪਜਾਰਿਆਂ) ਦੀ ਮੌਤ ਸੁਣੀ; ਮੈਂ ਬਿਹਬਲ ਹੋ ਗਿਆ ਸਾਂ, ਹੁਣ ਤੱਕ ਮੇਰੇ ਅੰਦਰੋਂ ਐਸੀ

*ਇਹ ਪ੍ਰਸੰਗ ਸੰ: ਨਾ: ੪੪੯ ਦੇ ਗੁਰਪੁਰਬ ਸਮੇਂ 'ਸੁਹਣਿਆਂ ਦਾ ਸੁਲਤਾਨ' ਨਾਮ ਹੇਠ (ਟ੍ਰੈਕਟ) ਪ੍ਰਕਾਸ਼ਤ ਹੋਇਆ ਸੀ।

†ਪੀਰ ਬੁਧੂਸ਼ਾਹ ਦੀ ਇਸਤ੍ਰੀ ਦਾ ਨਾਮ ॥

ਖਿੱਚ ਦਾ ਗੁਬਾਰ ਉੱਠਦਾ ਹੈ ਕਿ ਅੱਖਾਂ ਤੋਂ ਪਾਟ ਹੀ ਨਿਕਲਦਾ ਹੈ, ਪਰ ਕੀਤਾ ਕੀ ਜਾਵੇ ? ਮੌਤ ਉਹ ਦੁਖ ਹੈ ਜਿਸਦਾ ਦਾਰੂ ਨਹੀਂ ਹੈ; ਹਜ਼ਾਰ ਕੋਸ਼ਸ਼ (ਜਤਨ) ਕਰੋ ਸਿਵਾ ਆਪੇ ਨੂੰ ਸਾੜਨ ਖੋਰਨ ਦੇ ਹੋਰ ਕੁਝ ਨਹੀਂ । ਅੰਤ ਦਿਨ ਗੁਜ਼ਾਰ ਰੋ ਧੋ ਖਪ ਖਪਾਕੇ ਕਲੇਜੇ ਨੂੰ ਕੋਈ ਨਾ ਕੋਈ ਢੱਕਣ ਆ ਹੀ ਜਾਂਦਾ ਹੈ। ਭਾਵੇਂ:-

ਦਾਗ਼ ਦਿਲਾਂ ਨੂੰ ਸੱਜਣਾਂ ਵਾਲੇ
ਧੋਤਿਆਂ ਮੂਲ ਨ ਲੈਂਹਦੇ ।

ਪਰ ਦਿਨ ਕੱਟੀ ਹੋਣ ਲੱਗ ਪੈਂਦੀ ਹੈ। ਪ੍ਰੰਤੂ ਜੇ ਕਦੇ ਅੱਲਾ ਰਹਮ ਕਰੇ, ਕੋਈ ਸਬਰ ਸ਼ੁਕਰ ਦਾ ਤੋਸ਼ਾ ਦਰੋਂ ਘਰੋਂ ਘੱਲ ਦੇਵੇ ਤਾਂ ਮਨ ਛੇਤੀ ਸੁਖੀ ਹੋ ਜਾਂਦਾ ਹੈ।ਅੱਲਾ ਦੇ ਪਜ਼ਾਰ ਵਲ ਰੁਖ ਕੀਤਿਆਂ ਜੇਰਾ ਝਬਦੇ ਹੋ ਆਉਂਦਾ ਹੈ।

ਨਸੀਰਾਂ-ਤੇ ਵੀਰ ਵੇ ! ਜਿਸਦੇ ਪੁੱਤ ਸ਼ੀਹਾਂ ਜੇਡੇ ਜੁਆਨ, ਯੂਸਫ ਵਰਗੇ ਸੋਹਣ ਲਹੂ ਲੁਹਾਨ ਹੋ ਖਾਕ ਵਿਚ ਰੁਲ ਧੁਲ ਮਿੱਟੀ ਹੋ ਚੁਕੇ ਹੋਣ, ਤੇ ਦੋ ਹੋਰ ਓਸੇ ਕਿਸਮਤ ਲਈ ਈਦ ਦੇ ਬੱਕਰੇ ਵਾਂਙੂ ਪਲ ਰਹੇ ਹੋਣ, ਉਸ ਮਾਂ ਨੂੰ ਕੇਹੜਾ ਸਬਰ ਆਕੇ ਹੌਸਲਾ ਬਨ੍ਹਾਵੇ ? ਵੀਰਾ! ਦੋ ਭੇਟਾ ਦੇ ਬੈਠੀ, ਦੋ ਹੋਰ ਭੇਟਾ ਦੇਣ ਲਈ ਪਾਲ ਰਹੀ ਹਾਂ। ਕਾਸ਼ ! ਮੈਂ ਔਤ੍ਰੀ ਹੁੰਦੀ, ਮੇਰੀ ਨਿਕਰਮਣ ਕੁੱਖ ਸਰਵੀ ਨਾ ਹੁੰਦੀ, ਨਾਂ ਹੀਰੇ ਮਿਰਗ ਪਾਲਦੀ, ਨਾਂ ਕੁਹੀਂਦੇ ਮਰਦੇ ਵੇਖਦੀ ।

ਇਹ ਕਹਿ ਨਸੀਰਾਂ ਦੀਆਂ ਭੁੱਬਾਂ ਨਿਕਲ ਗਈਆਂ, ਰੋਂਦੀ ਰੋਂਦੀ ਬੇਸੁੱਧ ਹੋ ਗਈ। ਗੋੱਲੀਆਂ ਬਾਂਦੀਆਂ ਅਰਕ ਗੁਲਾਬ ਤੇ ਕਿਉੜੇ ਨੂੰ ਭੱਜੀਆਂ। ਇੱਕ ਨੇ ਝੋਲੀ ਪਾ ਲਿਆ, ਇੱਕ ਦੰਦਨ ਖੁਹਲਣ ਲੱਗੀ, ਇੱਕ ਸ਼ਾਹ ਸਾਹਬ ਵੱਲ ਦੀਵਾਨ ਖਾਨੇ ਦੌੜੀ ਗਈ । ਗੱਲ ਕੀ ਪਲੋ ਪਲੀ ਵਿਚ ਸ਼ਾਹ ਸਾਹਬ ਵੀ ਆ ਗਏ, ਤੇ ਹੋਸ਼ ਲਿਆਉਣ ਦਾ ਜਤਨ ਬੀ ਹੋ ਪਿਆ, ਜਤਨ ਕਾਰਗਰ ਬੀ ਹੋ ਗਿਆ, ਹੋਸ਼ ਪਰਤ ਆਈ, ਪਰ ਬੀਬੀ ਨਿਢਾਲ ਅੱਤ ਸੀ।

ਸੈਦ ਖਾਨ ਪਾਸੋਂ ਨਾ ਰਿਹਾ ਗਿਆ, ਹੁਣ ਸ਼ਾਹ ਸਾਹਬ ਨਾਲ ਗੱਲੀਂ ਜੁਟ ਪਿਆ, ਆਖਣ ਲੱਗਾ:-ਆਪ ਵੱਡੇ ਹੋ ਤੇ ਮੇਰੇ ਸਭ ਤਰਾਂ ਆਦਰ ਯੋਗ ਹੋ, ਮੇਹਰ ਕਰੋ ਤੇ ਇੱਕ ਦਾਨ ਦਿਓ, ਦੂਸਰੇ ਸਾਹਿਬਜ਼ਾਦਿਆਂ ਨੂੰ ਮੈਦਾਨ ਜੰਗ ਵਿਚ ਨਹੀਂ ਤੋਰਨਾ । ਆਪ ਫ਼ਕੀਰ ਹੋ, ਫਕੀਰਾਂ ਨੂੰ ਜੰਗ ਜਦਲਾਂ ਨਾਲ ਕੀਹ ? ਇਹ ਮੁਲਕਗੀਰੀਆਂ ਖੁਸ਼ਰਵਾਂ (ਪਾਤਸ਼ਾਹਾਂ) ਨੂੰ ਹੀ ਸਲਾਮਤ ਰਹਣ। ਤੁਹਾਨੂੰ ਅੱਲਾ ਨੇ ਸੁਖ ਹੀ ਸੁਖ ਬਖਸ਼ਿਆ ਹੈ, ਅੱਲਾ ਦੀ ਯਾਦ ਵਿਚ ਸੁਖੀ ਦਿਨ ਗੁਜ਼ਾਰੋ । ਤੀਰ, ਤੁਫੰਗ, ਗੋਲੇ, ਕੂਚ, ਖ਼ੂਨ, ਮਰਨਾ, ਮਾਰਨਾ, ਇਹ ਅਸਾਂ ਸਿਪਾਹੀਆਂ ਲਈ ਅੱਲਾ ਨੇ ਲਿਖ ਦਿਤੀਆਂ ਹਨ, ਸੋ ਸਿਰ ਮੱਥੇ ਉੱਤੇ।

ਸ਼ਾਹ ਸਾਹਿਬ-ਖਾਨ ਜੀਉ ! ਮੈਂ ਸਿਪਾਹੀ ਨਹੀਂ, ਨਾ ਮੁਲਕਗੀਰੀ ਦੀ ਹਵੱਸ ਹੈ, ਨਾ ਮੇਰੇ ਜੰਗ ਵਿਚ ਸ਼ਾਮਲ ਹੋਣ ਦਾ ਕਾਰਣ ਹਿਰਸ ਹੈ । ਮੈਂ ਤਾਂ 'ਇਸ਼ਕ' ਤੇ 'ਅਸੂਲ' ਦੇ ਨੁਕਤੇ ਤੋਂ 'ਸ਼ਰੀਕੇ ਜੰਗ' ਹੋਇਆ ਸਾਂ, ਤੇ (ਅੱਲਾ ਮੈਨੂੰ ਸਬਰ ਦੇਵੇ ਮੈਂ) ਵਡਭਾਗ ਹਾਂ ਕਿ ਮੇਰੇ ਪੁਤ੍ਰ ਮੇਰੇ ਮਹਬੂਬ ਦੇ ਕੰਮ ਆਏ । ਦੋ ਗੋਸ਼ਤ ਦੇ ਟੁਕੜੇ ਜਿਨ੍ਹਾਂ ਵਬਾ ਮਰੀ, ਹਾਦਸੇ, ਕਿਸੇ ਹੀਲੇ ਅੰਤ

ਮਰਨਾ ਹੀ ਸੀ, ਉਹ ਇੱਕ ਅੱਲਾ ਦੀ ਖਿਦਮਤ ਦੂਜੇ ਰਸੂਲ ਦੀ ਖਿਦਮਤ, ਤੀਜੇ ਅਸੂਲ ਪ੍ਰਸਤੀ ਲਈ ਤਸੱਦਕ (ਸਦਕੇ) ਹੋ ਗਏ। ਮੈਂ ਸੌਤ੍ਰਾ ਹੋ ਗਿਆ ਹਾਂ, ਨਸੀਰਾਂ ਦੀ ਕੁੱਖ ਹਰੀ ਹੋ ਗਈ ਹੈ। ਰੈਂਹਦੀ ਦੁਨੀਆਂ ਤਕ ਇਸਦੀ ਕੁਰਬਾਨੀ ਤੇ ਅਰਸ਼ਾਂ ਤੋਂ ਰਹਮਤ ਬਰਸੇਗੀ।

ਸੈਦ ਖਾਨ—ਸ਼ਾਹ ਸਾਹਿਬ ! ਮੈਨੂੰ ਖੁਦ ਕੈਂਹਦਿਆਂ ਸ਼ਰਮ ਆਉਂਦੀ ਹੈ ਕਿ ਮੈਂ ਸਿਪਾਹਗੀਰੀ ਦੇ ਵਿਰੁਧ ਕੁਛ ਆਖਾਂ। ਮੈਂ ਆਪ ਸਿਪਾਹੀ ਹਾਂ, ਪੰਜ ਹਜ਼ਾਰੀ ਦਾ ਦਰਜਾ ਕਈ ਬਹਾਦਰੀਆਂ ਕਰਕੇ ਪਾ ਚੁਕਾ ਹਾਂ; ਪਰ ਪਤਾ ਨਹੀਂ ਹਮਸ਼ੀਰਾ ਸਾਹਿਬਾ ਦੇ ਸਦਮੇ ਨੇ ਮੈਨੂੰ ਕਿਉਂ ਕਮਜ਼ੋਰ ਕਰ ਦਿਤਾ ਹੈ ? ਬਰਖੁਰਦਾਰਾਂ ਦੀ ਮੌਤ ਕਾਬਲ ਵਿਚ ਸੁਣੀ, ਮੈਂ ਸੁਣਦੇਸਾਰ ਗ਼ਮਜ਼ਦਾ ਤੇ ਸਖਤ ਉਦਾਸ ਹੋ ਗਿਆ, ਪਰ ਇੱਥੇ ਆਕੇ ਹੋਰ ਬੀ ਦੁਖੀ ਹਾਂ। ਖੈਰ ! ਕੁਛ ਹੈ ਤੇ ਕਿਸੇ ਤਰਾਂ ਹੈ, ਚਾਹੇ ਕਮਜ਼ੋਰੀ ਹੈ ਚਾਹੇ ਮੁਹੱਬਤ, ਇਹ ਇਕਰਾਰ ਮੈਂ ਆਪ ਤੋਂ ਜ਼ਰੂਰ ਲੈਣਾ ਹੈ ਕਿ ਛੋਟੇ ਸਾਹਬਜ਼ਾਦਿਆਂ ਨੂੰ ਆਪ ਮੈਦਾਨ ਜੰਗ ਵਿਚ ਨਹੀਂ ਘੱਲੋਗੇ।

ਸ਼ਾਹ ਸਾਹਬ—ਖਾਨ ਸਾਹਿਬ! ਆਪ ਕਿਹੜੇ ਭੁਲੇਖੇ ਵਿਚ ਹੋ, ਮੈਂ ਕਿਸੇ ਨੂੰ 'ਸ਼ਰਬਤ ਸ਼ਹਾਦਤ' ਪਿਲਾ ਸਕਦਾ ਹਾਂ, ਇਹ ਅੱਲਾ ਦੀ ਰਹਮਤ ਹੈ। ਵੱਡੇ ਬਰਖੁਰਦਾਰ ਤੇ ਆਪਦੇ ਭਾਈ ਸਾਹਿਬ ਤੇ ਮੇਰੇ ਛੋਟੇ ਭਾਈ ਨਸੀਬਾਂ ਵਾਲੇ ਸਨ, ਓਹ ਉਹ 'ਆਬ ਕੌਸਰ' ਪੀ ਗਏ, ਜਿਸਦਾ ਜ਼ਿਕਰ ਕਰਦੇ ਹਨ ਕਿ ਬਹਿਸ਼ਤਾਂ ਵਿਚ ਹੁੰਦਾ ਹੈ। ਨਹੀਂ ਨਹੀਂ, ਰਸੂਲਾਂ ਦਾ ਰਸੂਲ ਆਪ ਜਗਤ ਵਿਚ ਆਯਾ ਹੈ ਤੇ 'ਆਬ ਕੌਸਰ' ਨਾਲ ਏਥੇ ਲੈ ਆਯਾ ਹੈ ਤੇ ਏਹ 'ਆਬ ਕੌਸਰ' 'ਸ਼ਰਬਤੇ ਸ਼ਹੀਦੀ' ਹੈ, ਜੋ ਉਸਦੇ ਫੁਰਮਾਨ ਵਿਚ, ਉਸਦੀ ਖੁਸ਼ੀ ਵਿਚ, ਜਾਨ ਨਿਸਾਰਾਂ, ਮੁਹੱਬਤ ਦੇ ਬੰਦਿਆਂ ਨੂੰ ਉਸਦੀ ਨਜ਼ਰ ਮੁਹੱਬਤ-ਸ਼ਿਨਾਸ (ਪਜਾਰ ਪਛਾਣਨ ਵਾਲੀ ਦ੍ਰਿਸ਼ੀ) ਜਾਮ (ਪਜਾਲੇ) ਭਰ ਭਰ ਕੇ ਪਿਲਾਂਦੀ ਹੈ। ਮੈਂ ਬੀ ਉਸ ਮਹਫਲ ਵਿਚ ਗਿਆ ਸਾਂ, ਪੁਤ ਤੇ ਭਾਈ ਸਾਹਿਬ ਨਸੀਬਾਂ ਵਾਲੇ ਸਨ, ਪੀ ਗਏ, ਅਮਲੀ ਹੋ ਗਏ, ਜੰਨਤ ਨਸੀਬ ਹੋ (ਸੁਰਗ ਪਹੁੰਚ) ਗਏ, ਮੈਂ ਖਾਲੀ ਸੋਫੀ ਦਾ ਸੋਫੀ ਵਾਪਸ ਆਯਾ। ਮੇਰਾ ਨਸੀਬਾ ਯਾਵਰ ਹੁੰਦਾ, ਮੈਂ ਵੀ ਓਹ ਨਸ਼ਾ ਪੀ ਲੈਂਦਾ, ਜੋ ਤਲਵਾਰ ਦੀ ਨੋਕ ਨਾਲ ਪੀਤਾ ਜਾਕੇ ਅਮਰ ਪਦ ਤੇ ਲੈ ਜਾਂਦਾ ਹੈ।

ਨਸੀਰਾਂ—ਵੀਰਨ ਜੀਓ ! ਸ਼ਾਹ ਸਾਹਬ ਨੂੰ ਨਾਂ ਸਮਝਾਓ, ਇਨ੍ਹਾਂ ਦੇ ਦਿਲ ਨੂੰ ਖੇਚਲ ਨਾ ਦਿਓ। ਇਹ ਕਿਸੇ ਨਸ਼ੇ ਵਿਚ ਹਨ, ਮੈਂ ਬਦਨਸੀਬ ਨਾ ਉਸ ਨਸ਼ੇ ਵਿਚ ਹਾਂ, ਨਾਂ ਪਹਲੋਂ ਮਰ ਗਈ ਕਿ ਅਪਨੇ ਦੁਲਾਰਿਆਂ ਦੀਆਂ ਖੂਨ ਆਲੂਦ ( ਲਹੂ ਲਿੱਬੜੀਆਂ ) ਫੱਟੜ ਹੋਈਆਂ ਲਾਸ਼ਾਂ ਦਾ ਨਜ਼ਾਰਾ ਇਨ੍ਹਾਂ ਨਿੱਜ ਨਾਂ ਹੁੰਦੇ ਨੈਣਾਂ ਨਾਲ ਨਾ ਵੇਖਦੀ। ਕਾਸ਼! ਮੇਰੇ ਅੱਲਾ ! (ਅਸਮਾਨਾਂ ਵੱਲ ਤੱਕ ਕੇ) ਕਾਸ਼! ਐ ਮੇਰੇ ਖੁਦਾ! ਐ ਮੇਰੇ ਰਸੂਲ! ਮੈਨੂੰ ਵੀ ਮੇਰੇ ਲਾਲਾਂ ਪਾਸ ਬੁਲਾਲੈਂਦਾ ਹੇ ਮੇਰੇ ਅੱਲਾ! ਉਸ ਨਸ਼ੇ ਦੀ ਕੋਈ ਬੂੰਦ ਮੈਨੂੰ ਵੀ ਪਿਲਾ, ਕਿ ਜਿਸਦੇ ਅਮਲ ( ਨਸ਼ੇ )

ਨਾਲ ਵਿਛੋੜੇ ਦੀ ਖੰਜਰ, ਭਰਾਵਾਂ ਤੇ ਪੁੱਤਾਂ ਦੇ ਵਿਛੋੜੇ ਦੀ ਸਾਂਗ ਮੇਰੇ ਸ਼ੌਹਰ ( ਪਤੀ ) ਦੇ ਦਿਲ ਪਰ ਬੇਅਸਰ ਪੈ ਰਹੀ ਹੈ। ਇਉਂ ਕੈਂਹਦੀ ਨਸੀਰਾਂ ਫਿਰ ਬੇਹੋਸ਼ ਹੋ ਗਈ।

ਹੁਣ ਛੱਟੇ ਨਹੀਂ ਮਾਰੇ ਗਏ, ਸ਼ਾਹ ਸਾਹਿਬ ਨੇ ਡੌਲੇ ਤੋਂ ਫੜਕੇ ਨੈਣ ਅਕਾਸ਼ਾਂ ਵੱਲ ਕਰਕੇ ਜ਼ਰਾਕੁ ਦਬਾਯਾ ਤਾਂ ਕੁਛ ਪਲਾਂ ਮਗਰੋਂ ਨੈਣ ਖੁਲ੍ਹ ਗਏ ਤੇ ਸਹਜੇ ਬੋਲੀ:—

(ਉੱਪਰ ਤੱਕਕੇ) "ਮੇਰੇ ਅੱਲਾ! ਮੇਰੇ ਅੱਲਾ!ਹੇਠਾਂ ਤੱਕਕੇ ਸ਼ਾਹ ਸਾਹਿਬ! ਵੀਰਨ ਜੀਉ!ਲਾਲ ਤਾਂ ਜੀਉਂਦੇ ਹਨ।ਹਾਂ ਜੀ,ਮੈਂ ਅੱਖੀਂ ਡਿੱਠੇ ਹਨ,ਵੀਰਨ ਜੀਉ! ਸੁਣੋ:—

ਇੱਕ ਜ਼ਿਮੀਂ ਮੈਂ ਦੇਖੀ ਹੈ ਸੋਨੇਦੀ, ਤੇ ਵਿੱਚ ਮੋਤੀ ਤੇ ਹੀਰੇ ਜੜੇ ਹਨ। ਉਸ ਪਰ ਇਕ ਨੀਲੇ ਰੰਗ ਦਾ ਘੋੜਾ, ਜਿਸ ਪਰ ਇਕ ਕਲਗੀਦਾਰ 'ਹੁਸਨ ਦਾ ਵਜੂਦ' ਖੜਾ ਹੈ। ਕਲਗੀ ਦੀ ਹਰ ਨੋਕ ਵਿਚ ਇੱਕਇੱਕ ਸੂਰਜ ਹੈ, ਮੱਥੇ ਤੇ ਜਿਗਾ ਹੈ, ਜਿਸ ਵਿਚ ਨਗਾਂ ਦੀ ਥਾਂ ਚੰਦ੍ਰਮਾਂ ਜੜੇ ਹਨ। ਗਲ ਜਾਮਾਂ ਹੈ, ਜਿਸਪਰ ਅਸਮਾਨ ਦੇ ਤਾਰਿਆਂ ਦੀ ਗੁੜ੍ਹੀ ਕਹਕਸ਼ਾਂ ( ਅਕਾਸ਼ ਗੰਗਾ ) ਵਾਂਙੂ ਅਰਸ਼ਾਂ ( ਛਿੜਕਾਉ ) ਪਈ ਲਿਸ਼ਕਦੀ ਹੈ, ਮੋਢਿਆਂ ਦੇ ਮਗਰ ਤੀਰਕਮਾਨ ਹੈ, ਪਰ ਓਹ ਕੋਈ ਬਿਜਲੀਆਂ ਹਨ ਜੋ ਅੱਖ ਦੇ ਇੱਕ ਇੱਕ ਚਮਕਾਰੇ ਵਿਚ ਹਜ਼ਾਰ ਹਜ਼ਾਰ ਲਿਸ਼ਕਾਰੇ ਮਾਰਦੀਆਂ ਹਨ, ਵੀਰਨ! ਇਸ 'ਹੁਸਨ ਵਜੂਦ' ਦੇ ਚੇਹਰੇ ਪਰ ਐਸਾ ਜਮਾਲ ਹੈ ਕਿ ਯੂਸਫ ਸੁਣਿਆਂ ਹੈ, ਮੇਰੀ ਜਾਚੇ ਇਨ੍ਹਾਂ ਦੇ ਮੁਬਾਰਕ ਕਦਮਾਂ ਦੀਆਂ ਤਲੀਆਂ ਯੂਸਫ ਤੋਂ ਸੋਹਣੀਆਂ ਹੋਸਣ। ਫੇਰ ਵੀਰਨ ਜੀਉ!(ਅੱਖਾਂ ਮੀਟ ਗਈ).... ਹਾਂ(ਨੈਣ ਖੋਲ੍ਹ ਕੇ ਫੇਰ) ਮੇਰੇ ਵੀਰਨ ਜੀਉ! ਇਸ ਚੇਹਰੇ ਵਿਚ ਰੋਅਬ ਉਠਦਾ ਸੀ, ਚੜ੍ਹਦੇ ਸੂਰਜ ਵਾਂਙੂ ਇੱਕ ਕ੍ਰੋੜ ਗੁਣਾਂ ਜਲਾਲ ਫੱਰ੍ਹਾਟੇ ਮਾਰਦਾ ਸੀ, ਮੇਰੇ ਤਾਂ ਨੈਣ ਬੰਦ ਹੋ ਹੋ ਜਾਂਦੇ ਸਨ। ਵੀਰਨ ਜੀਉ! ਇਹ ਕੌਣ ਸੀ? ਹਾਂ ਕੌਣ ਸੀ? ਜੀਉ ਜੀ! ਮੈਂ ਤੱਕ ਕੇ ਬੇਸੁੱਧ ਹੋ ਗਈ। ਔਹ ਤੱਕੋ ਨਾ ਚੇਹਰੇ ਤੇ ਪਜ਼ਾਰ, ਰਸੀਲੀ, ਨਿਮਕੀ, ਨਰਮੀ,ਕੋਮਲਤਾਈ ਆ ਗਈ, ਅਵਾਜ਼ ਬੁਲਬੁਲ ਵਾਂਙ ਹੋ ਗਈ, ਪਜ਼ਾਰ ਦਾ ਨੈਣਾਂ ਤੋਂ—ਮਿੱਠੇ ਤੇ ਰਸੀਲੇ ਪਜ਼ਾਰ ਦਾ—ਮੀਂ ਵੱਸ ਉੱਠਿਆ, ਤੇ ਆਖਣ ਲੱਗੇ:—

'ਆਓ ਮੇਰੇ ਸ਼ੇਰੋ!ਮਾਂ ਨੂੰ ਮਿਲੋ'।

ਤਾਂ ਵੀਰਨ ਜੀਉ ! ਮੇਰੇ ਦੋਵੇਂ ਸ਼ੇਰ ਆ ਨਮੂਦਾਰ ਹੋ ਗਏ, ਤੇ ਮੇਰੇ ਗਲੇ ਲਿਪਟਕੇ ਬੋਲੇ:ਅੰਮੀਂ!ਅਸੀਂ ਜੀਂਦੇ ਹਾਂ, ਅਸੀਂ ਅਰਸ਼ਾਂ ਵਿਚ ਸੁਖੀ ਤੇ ਉੱਚੇ ਹਾਂ, ਅੰਮੀਂ! ਅੱਬਾ (ਪਿਤਾ) ਨੂੰ ਆਖੀਂ ਅੱਲਾ ਤੇਰੇ ਤੇ ਰਹਮਤ ਕਰੇ। ਇਹ ਦਰਜਾ ਹੇ ਅੱਬਾ! (ਪਿਤਾ) ਤੇਰੀ ਰਹਮਤ ਤੋਂ ਸਾਨੂੰ ਨਸੀਬ ਹੋਯਾ ਹੈ। ਇੰਨੇ ਨੂੰ ਮੇਰੇ ਦੇਵਰ ਤੇ ਵੀਰ ਜੀ ਬੀ ਆ ਗਏ, ਖੁਸ਼ ਖੁਸ਼ ਵੀਰ ਜੀ ਮੇਰੇ ਸਿਰ ਤੇ ਪਜ਼ਾਰ ਦੇਕੇ ਬੋਲੇ: ਹਮਸ਼ੀਰਾ ਸਾਹਿਬਾ! ਅਸਾਂ ਜੰਨਤ* ਪਾਈ, ਤੁਸੀਂ ਸਾਡੇ ਸੋਹਿਲੇ ਗਾਣ ਦੀ ਥਾਂ ਵੈਣ ਪਾਂਦੇ ਹੋ? ਭਰਾਵਾਂ ਦੇ ਦਰਜੇ ਵਧਣ ਤੇ ਭੈਣਾਂ ਰੋਣ?

ਮੇਰੇ ਵੀਰਨ ਜੀਉ! ਫੇਰ ਓਸ 'ਹੁਸਨ ਵਜੂਦ' ਨੇ ਮੇਰੀ ਵੱਲ ਤੱਕਿਆ, ਮੈਂ ਬੇਅਖਤਿਆਰ ਪੈਰਾਂ ਪਰ ਡਿੱਗ ਪਈ, ਤੀਰ ਜੋ ਉਨ੍ਹਾਂ ਦੇ ਹੱਥਾਂ ਵਿਚ ਸੀ,ਜੋ ਕਿਸੇ ਪਾਰਸ ਵਰਗੇ 'ਕਦੇ ਚਮਕ ਤੋਂ

*ਸੁਰਗ।

ਅਚੱਮਕ ਨਾ ਹੋਣ ਵਾਲੇ ਧਾਤੂ ਦਾ ਬਣਿਆਂ ਜਾਪਦਾ ਸੀ, ਮੇਰ ਸਿਰ ਨਾਲ ਲਾਕੇ ਕਿਹਾ 'ਤੇਰੀ ਨਜ਼ਰ ਕਬੂਲ'। ਬੇਟੇ ਦਿੱਤੇ, ਹਾਂ, ਤੂੰ ਸਾਨੂੰ ਵੀਰ ਤੇ ਬੇਟੇ ਦਿੱਤੇ, ਅਸਾਂ ਤੈਨੂੰ 'ਨਾਮ' ਬਖਸ਼ਿਆ। ਤੇ ਵੀਰਨ ਜੀਉ! ਮੇਰੇ ਮੂੰਹੋਂ ਨਹੀਂ ਨਹੀਂ ਲੂੰ ਲੂੰ ਥੀਂ ਨਿਕਲਿਆ:—

ਧੰਨ ਗੁਰੂ! ਵਾਹਗੁਰੂ! ਵਾਹਗੁਰੂ!

ਫੇਰ ਮੈਨੂੰ ਕਿਸੇ ਨੇ ਮੋਢੇ ਤੋਂ ਫੜਕੇ ਪਜਾਰ ਦਿੱਤਾ ਤੇ ਮੇਰੇ ਨੈਣ ਖੁੱਲ੍ਹ ਗਏ।"

ਹਾਂ, ਅੱਖੋ! ਮਿਟ ਜਾਓ। ਇਹ ਦਰਸ਼ਨ ਨਾ ਹਟੇ, ਅੱਖਾਂ ਅੱਗੋਂ ਨਾ ਹਟੇ। ਇਹ ਕਹਕੇ ਨਸੀਰਾਂ ਨੇ ਫਿਰ ਨੈਣ ਬੰਦ ਕਰ ਲਏ।

ਕਮਰੇ ਵਿੱਚ ਇੱਕ ਸੰਨਾਟੇ ਦਾ ਆਲਮ ਛਾ ਗਿਆ; ਚੁੱਪ ਹੋ ਗਈ। ਸੈਦ ਖਾਨ ਦੇ ਨੈਣ ਬੰਦ ਹਨ, ਸ਼ਾਹ ਸਾਹਿਬ ਚੁੱਪ ਹਨ, ਪਰ ਪਲ ਮਗਰੋਂ ਸ਼ਾਹ ਸਾਹਿਬ ਦੇ ਗਲੇ ਨੂੰ ਕੋਈ ਅਰਸ਼ ਦੀ ਤਰਬ ਮਾਨੋ ਆ ਲੱਗੀ, ਇਕ ਇਲਾਹੀ ਸੁਰ ਵੱਚ ਗਾਉਂ ਉੱਠੇ:—

'ਐ ਖੁਸਰਵੇ ਖ਼ੂਬਾਂ ਨਜ਼ਰੇ ਸੂਏ ਗਦਾ ਕੁਨ, ਰਹਮੇ ਬਮਨੇ ਸ਼ੇਫ਼ਤਏ ਬੇ ਸਰੋ ਪਾ ਕੁਨ। ਦਾਰਦ ਦਿਲੇ ਦਰਵੇਸ਼ ਤਮੱਨਾਏ ਨਿਗਾਹੇ, ਜ਼ਾਂ ਚਸ਼ਮੇ ਸਿਯਹ ਮਸਤ ਬਯਕ ਗ਼ਮਜ਼ਹ ਦਵਾ ਕੁਨ।

ਗਰ ਲਾਫ ਜ਼ਨੱਦ ਮਾਹ ਕਿ ਮਾਨਦ ਬਜਮਾਲਤ, ਬਿਨੁ ਮਾਏ ਰੁਖ਼ੇ ਖੇਸ਼ ਵ ਮਹ ਅੰਗੁਸ਼ਤ ਨੁਮਾ ਕੁਨ। ਐ ਸਰਵੇ ਚਮਾਂ! ਅਜ਼ ਚਮਨੇ ਬਾਗ਼ਿ ਖ਼ਮਾਨੇ ਬਖ਼ਰਾਮ, ਦਰੀਂ ਬਜ਼ਮੇ ਦੋ ਸਦ ਜਾਮਾ ਕਬਾ ਕੁਨ। ਸ਼ਮਾਓ ਗੁਲੋ ਪਰਵਾਨਾ ਓ ਬੁਲਬੁਲ ਹਮਹ ਜਮਾਂ ਅੰਦ, ਐ ਦੋਸਤ ਬਿਆ ਰਹਮ ਬ ਤਨਹਾਈਏ ਮਾ ਕੁਨ। ਬਾ ਦਿਲ-ਸ਼ੁਦਗਾਂ ਜੌਰੋ ਜਫ਼ਾ ਤਾ ਬਕੈ ਆਖ਼ਰ, ਆਹਿਗੇ ਵਫ਼ਾ ਤਰਕੇ ਜਫ਼ਾ ਬਹਰੇ ਖ਼ੁਦਾ ਕੁਨ। ਮਸ਼ਨੌ ਸੁਖਨੇ ਦੁਸ਼ਮਨੇ ਬਦਗੋਏ ਖ਼ੁਦਾ ਰਾ, ਬਾਹਾਫਜ਼ੇ ਮਿਸਕੀਂ ਖ਼ੁਦ ਐ ਦੋਸਤ ਵਫ਼ਾ ਕੁਨ।

ਅਰਥਾਤ:—

ਸੁਹਣਿਆਂ ਦੇ ਸੁਲਤਾਨ ਸ਼ਾਹ ਜੀ!
ਨਜ਼ਰ ਫ਼ਕੀਰਾਂ ਵੱਲ ਕਰੋ।
ਕੰਗਲਿਆਂ ਦਿਲ ਸੜਿਆਂ ਉੱਤੇ,
ਰਹਮਤ ਅਪਨੀ ਨਾਲ ਵਰੋ।
ਇਸ ਦਰਵੇਸ਼ ਨਿਮਾਣੇ ਦਾ ਦਿਲ
ਤਰਸੇ ਨਦਰ ਤੁਸਾਡੀ ਨੂੰ,
ਕਾਲੀ ਮਸਤ ਅੱਖ ਤੋਂ ਅਪਨੀ
ਦਿਓ ਮਟੱਕਾ ਪੀੜ ਹਰੋ।
ਜੇਕਰ ਚੰਦ ਗੱਪ ਏਹ ਮਾਰੇ:—
'ਤੇਰੇ ਜੇਹਾ ਸੋਹਣਾ ਮੈਂ',
ਰੁਖ ਦਿਖਲਾਕੇ ਉਸਨੂੰ ਅਪਨਾ,
ਸੋਭਾ ਉਸਦੀ ਸਗਲ ਹਰੋ।
ਤੂੰ ਹੈਂ ਸਰੂ ਚਾਲ ਜਿਸ ਸੋਹਣੀ,
ਬਾਗੋਂ ਇਸ ਦਮ ਆਪ ਟੁਰੋ,
ਦੋ ਸੌ ਪੜਦੇ ਪਾੜ 'ਚੰਦ ਜੀ!'
ਮਜਲਸ ਸਾਡੀ ਆਨ ਵੜੋ।
ਸ਼ਮਾ, ਗੁਲਾਬ ਪਤੰਗੇ ਬੁਲਬੁਲ,
ਸਾਰੇ ਏਥੇ ਆਨ ਜੁੜੇ,
ਆ ਹੁਣ ਬੇਲੀ! ਪਾਸ ਇਕੱਲਿਆਂ,
ਇਕੱਲ ਸਾਡੀ ਤੇ ਰਹਮ ਕਰੋ।
ਦਿਲ ਦੇ ਚੁਕਿਆਂ ਪਰ ਕੀ ਧੱਕਾ
ਕਦ ਤਕ ਮਿਲਨ ਜੁਦਾਈਆਂ ਜੀ?
ਰੱਬ ਵਾਸਤੇ ਮਾਰ ਜੁਦਾਈਆਂ,
ਸਮਾਂ ਬਿਰਦ ਦਾ, ਪਾਲ ਵਰੋ।

ਛੂਤੀ ਦੁਸ਼ਮਨ ਦੀ ਹੁਣ ਲੂਤੀ
ਰੱਬ ਵਾਸਤੇ ਸੁਣਨੀ ਨਾਂ,
ਅਪਨਾਏ ਕੰਗਲੇ 'ਹਾਫ਼ਜ਼' ਨੂੰ
ਲੜ ਲਾਓ, ਲਜ ਪਾਲ ਧਰੋ।

ਇਸਤਰਾਂ ਆਖਦੇ, ਗਾਉਂਦੇ ਸ਼ਾਹ ਸਾਹਿਬ ਜੀ ਚੁੱਪ ਹੋ ਗਏ, ਤੇ ਚੁੱਪ ਹੋਏ ਅਪਨੇ ਆਪ ਵਿਚ ਮਗਨ ਹੋਗਏ। ਸਾਹਮਣੇ ਨਸੀਰਾਂ ਉਸੇ ਧਜਾਨ ਨੂੰ ਸੁਰਤ ਦਾ ਜੱਫਾ ਮਾਰੀ ਮਗਨ ਬੈਠੀ ਸੀ, ਤੇ ਸੱਜੇ ਪਾਸੇ ਸੈਦ ਖਾਂ ਜੀ ਸ਼ਾਹ ਸਾਹਿਬ ਦੀ ਰਾਗ ਧੁਨੀਂ ਵਿਚ ਮਸਤ ਹੋ ਰਹੇ ਸਰੂ ਵਾਂਙੂ ਝੂਮਦੇ ਝੂਮਦੇ ਮਗਨ ਹੋ ਗਏ।

—੦—

੨.

ਇਹ ਸ਼ਾਹ ਸਾਹਿਬ ਬੁੱਧੂ ਸ਼ਾਹ ਫਕੀਰ ਹਨ ਜੋ ਜਾਗੀਰਦਾਰ, ਪਦਾਰਥਾਂ ਦੇ ਮਾਲਕ ਬੀ ਹਨ ਤੇ ਚੇਲੇ ਵੀ ਬੇਅੰਤ ਰਖਦੇ ਹਨ, ਤੇ ਰਾਜ ਦਰਬਾਰ ਸਾਰੇ ਸਤਕਾਰੇ ਪਜਾਰੇ ਬੀ ਜਾਂਦੇ ਹਨ। ਨਸੀਰਾਂ ਆਪਦੀ ਘਰ ਵਾਲੀ ਹੈ, ਤੇ ਸੈਦ ਖਾਂ ਜੀ ਨਸੀਰਾਂ ਦੇ ਭਰਾ ਲੱਗਦੇ ਹਨ। ਬੁੱਧੂ ਸ਼ਾਹ ਸੌਂਦੇ ਭਾਰੀ ਪੀਰ ਸਨ, ਪਰ ਆਤਮਾ ਕੋਰਾ ਸੀ, ਅੰਦਰਲੀ ਠੰਢ ਤੇ ਰਸ ਪ੍ਰਾਪਤ ਨਹੀਂ ਸੀ, ਸ੍ਰੀ ਕਲਗੀਧਰ ਜੀ ਦਾ ਜੱਸ ਸੁਣਕੇ ਪਾਂਵਟ ਦਰਸ਼ਨਾ ਵਾਸਤੇ ਗਏ, ਦਰਸ਼ਨ ਕੀਤੇ, ਕੀਤੇ ਕੀ ? ਦਰਸ਼ਨ ਹੋਏ। ਦਰਸ਼ਨ ਹੁੰਦੇ ਹੀ ਆਪ ਦਰਸ਼ਨ ਸਮਾ ਗਏ, ਕਵੀ ਸੰਤੋਖ ਸਿੰਘ ਜੀ ਉਸ ਮੇਲ ਨੂੰ ਐਉਂ ਦੱਸਦੇ ਹਨ:—

'ਐਸੀ ਮਿਲਨੀ ਅਬ ਮਿਲ ਗਇਓ।
ਲੇ ਦਰਸ਼ਨ ਕਉ ਮਨ ਦੇ ਦਇਓ।
ਅਸ ਬਿਵਹਾਰ ਬਿਨਾ ਮੁਖ ਬੋਲੇ।
ਹੋਇ ਚੁਕਿਓ ਤੁਰਨ ਬਿਨ ਤੋਲੇ॥'

ਇਸ ਤਰਾਂ ਗੁਰ ਚਰਨਾਂ ਕਮਲਾਂ ਦਾ ਭੌਰਾ ਹੋਕੇ ਬੁੱਧੂ ਸ਼ਾਹ ਨੇ ਜੀਵਨ ਕਣੀ ਪ੍ਰਾਪਤ ਕੀਤੀ, ਗੁਰ ਆਦਰਸ਼ ਤੋਂ ਗਜਾਤਾ ਪਾਈ, ਫਿਰ ਸਢੌਰੇ ਅਪਨੇ ਨੱਗਰ ਆਕੇ ਸਾਈਂ ਸਿਮਰਣ ਵਿੱਚ ਸੁਖੀ ਦਿਨ ਬਿਤਾਣ ਲੱਗਾ। ਇੱਕ ਵੇਰ ਬੁੱਧੂ ਸ਼ਾਹ ਨੇ ਪੰਜ ਸੌ ਪਠਾਣਾਂ ਦਾ ਇੱਕ ਦਲ ਸਤਿਗੁਰ ਜੀ ਦੀ ਫੌਜ ਵਿੱਚ ਰਖਾਯਾ ਸੀ; ਕੁਝ ਚਿਰ ਮਗਰੋਂ ਭੰਗਾਣੀ ਦਾ ਜੁੱਧ ਛਿੜ ਪਿਆ, ਇਸ ਜੁੱਧ ਵਿੱਚ ਉਹ ੫੦੦ ਜੁਆਨ ਵੈਰੀ ਦਲ ਨਾਲ ਜਾ ਰਲੇ। ਬੁੱਧੂ ਸ਼ਾਹ ਨੂੰ ਸੁਣਕੇ ਬਹੁਤ ਖੇਦ ਹੋਇਆ, ਸੋ ਉਹ ੭੦੦ ਮੁਰੀਦ, ਅਪਨੇ ਦੋ ਪੁੱਤ੍ਰ, ਆਪ, ਇੱਕ ਭਾਈ, ਤੇ ਨਸੀਰਾਂ ਦੇ ਪਜਾਰੇ ਇੱਕ ਵੀਰਨ ਜੀਉ ਨੂੰ ਨਾਲ ਲੈਕੇ ਪਹੁੰਚੇ, ਅਰ ਸਤਿਗੁਰ ਜੀ ਦੀ ਤਾਬਿਆ ਹੋਕੇ ਖੂਬ ਲੜੇ। ਇਸੇ ਜੁੱਧ ਵਿੱਚ ਆਪਦੇ ਦੋ ਲਾਇਕ ਸੋਹਣੇ ਜੁਆਨ ਪੁੱਤ੍ਰ ਤੇ ਇੱਕ ਭਰਾ ਸ਼ਹੀਦ ਹੋ ਗਏ, ਨਸੀਰਾਂ ਦਾ ਭਾਈ ਵੀ ਸ਼ਹੀਦ ਹੋਇਆ, ਫਤਹ ਸਤਿਗੁਰ ਅਟੱਲ ਅਹਿੱਲ ਪ੍ਰਤਾਪੀ ਗੁਰੂ ਕਲਗੀਆਂ ਵਾਲੇ ਦੀ ਹੋਈ। ਬੁੱਧੂ ਸ਼ਾਹ ਉੱਤੇ ਸਤਿਗੁਰਾਂ ਦੀ ਅੱਤ ਮੇਹਰ ਹੋਈ, ਅਰਸ਼ੀ ਖੁਸ਼ੀਆਂ ਦੇ ਨਾਲ ਇੱਕ ਪਸ਼ਾਕ ਸਿਰੋ ਪਾ ਅੱਧੀ ਅਪਣੀ ਦਸਤਾਰ, ਕੰਘਾ, ਇੱਕ ਕਟਾਰ; ਬਖਸ਼ੀਸ਼ ਹੋਏ। ਮੁਰੀਦਾਂ ਨੂੰ ਪੰਜ ਹਜ਼ਾਰ ਦੀ ਮਠਿਆਈ ਪ੍ਰਸ਼ਾਦ ਮਿਲਿਆ। ਇਹ ਦਾਤਾਂ ਲੈਕੇ ਤੇ ਸਤਿਗੁਰ ਜੀ ਦੀ ਫਕੀਰੀ ਦਾ ਅਸਲੀ ਰੂਪ ਦੇਖ ਤੇ ਸਿੱਖੀ ਦਾ ਵਰਤਾਰਾ ਸਿੱਖ ਕੇ ਸ਼ਾਹ ਜੀ ਅਪਨੇ ਪਿੰਡ ਸੁਖੀ ਵਾਪਸ ਆਏ।

ਪ੍ਰੰਤੂ ਮਾਂ ਦੀ ਮਮਤਾ ਕਹਰ ਦੀ ਕੋਮਲ ਵਸਤੂ ਹੈ, ਜਿਸਨੇ ਨਸੀਰਾਂ ਵਰਗੀ ਪਤੀ

ਦੀ ਪਜਾਰੀ ਤੇ ਵਿਦਵਾਨ ਇਸਤ੍ਰੀ ਨੂੰ ਵੀ ਪੁਤ੍ਰ ਵਿਯੋਗ ਤੇ ਵੀਰ ਵਿਯੋਗ ਵਿਚ ਘਾਇਲ ਕਰ ਛੱਡਿਆ ਹੈ, ਢਾਰਸਾਂ ਦੇਂਦੀ ਤੇ ਭਾਣੇ ਮੰਨਣ ਦੇ ਜਤਨ ਕਰਦੀ ਹੈ। ਪੀਰ ਜੀ ਵੀ ਕਈ ਵੇਰ ਸਮਝਾ ਚੁੱਕੇ ਹਨ, ਪਰ ਐਸੇ ਐਸੇ ਰੋੜ੍ਹਵੇਂ ਬਿਰਿਹਾਂ ਵਿਚ ਰੁੜ੍ਹਦੀ ਹੈ ਕਿ ਮਰਨ ਮਰਾਂਦ ਹੋਕੇ ਬਚਦੀ ਹੈ। ਅੱਜ ਨਸੀਰਾਂ ਦੇ ਭਾਈ ਸੈਦ ਖਾਂ—ਜੋ ਕਾਬਲ ਕਿਸੇ ਸ੍ਰਕਾਰੀ ਕੰਮ ਗਏ ਹੋਏ ਸਨ—ਵਾਪਸ ਆਏ ਹਨ, ਆਪ ਪੰਜ ਹਜ਼ਾਰੀ ਹਨ, ਭਾਰੇ ਅਹੁਦੇਦਾਰ ਤੇ ਬਹਾਦਰ ਹਨ, ਪਰ ਦਿਲ ਬੜਾ ਮਿੱਠਾਤੇ ਪਜਾਰ ਵਾਲਾ ਰੱਖਦੇ ਹਨ, ਪਰਮੇਸ਼ਰ ਦੇ ਭਉ ਵਾਲੇ ਵੀ ਹਨ, ਬੰਦਗੀ ਦਾ ਸ਼ੌਕਵੀ ਹੈ, ਪਰ ਬੰਦਗੀ ਦਾ ਪਜਾਰ ਤੇ ਰਸਨਹੀਂ ਪਿਆ। ਅੱਜ ਇਸ ਭੈਣ ਭਣਵੱਯੇ ਨੂੰ ਬੁਲਾਣ ਆਏ ਕਿਸ ਰੰਗ ਵਿਚ ਡੁੱਬੇ ਹਨ? ਪੀਰ ਜੀ ਦਾ ਕੀਰਤਨ ਤੇ ਭੈਣ ਜੀ ਦੇ ਦੇਖੇ ਦਰਸ਼ਨ ਨੇ ਵਿੰਨ੍ਹ ਸੁਟਿਆ ਹੈ। ਕੁਛ ਚਿਰ ਤਾਂ ਮਗਨ ਟਿਕੇ ਰਹੇ, ਫੇਰ ਉੱਠੇ ਤਾਂ ਕੁਛ ਬਉਰਾਨ ਜਹੇ ਦਿੱਸਦੇ ਹਨ। ਪੀਰ ਜੀ ਨੇ ਬੀ ਇਹ ਹਾਲਤ ਦੇਖੀ। ਨਸੀਰਾਂ ਹੁਣ ਸੁਖੀ ਹੋ ਰਹੀ ਸੀ, ਉਠਦੀ, ਬੈਹਦੀ, ਟੁਰਦੀ, ਫਿਰਦੀ ਵਾਹਿਗੁਰੂ ਵਾਹਿਗੁਰੂ ਕਰਦੀ ਦਿੱਸਦੀ ਸੀ ਤੇ ਸ਼ੁਕਰ ਸ਼ੁਕਰ ਦੇ ਮੋਤੀ ਬੀ ਕਦੇ ਕਦੇ ਨੈਣੀ ਭਰ ਲਿਆਉਂਦੀ ਸੀ ਪੀਰ ਜੀ ਪ੍ਰਸੰਨ ਸਨ ਕਿ ਆਖ਼ਰ ਦਿਲ ਦੀ ਮਹਰਮ ਨੂੰ ਵੀ ਸਤਿਗੁਰ ਨੇ ਰੱਬੀ ਦਾਤਾਂ ਬਖਸ਼ ਦਿੱਤੀਆਂ ਹਨ, ਅਰ ਕਿਤਨੀ ਦੂਰੀ ਤੋਂ ਉਸਦੇ ਆਤਮਾਂ ਵਿਚ ਨਾਮ ਦਾ ਪ੍ਰਵਾਹ ਚਲਾ ਦਿੱਤਾ ਹੈ, ਪਰ ਹੁਣ ਸੈਦ ਖਾਂ ਜੀ ਦਾ ਫਿਕਰ ਹੋ ਰਿਹਾ ਸੀ।

ਇਕ ਦਿਨ ਸ਼ਾਮਾਂ ਵੇਲੇ ਇੱਕ ਬਾਗ ਦੇ ਵਿਚਾਲੇ ਬਾਰਾਂਦਰੀ ਵਿੱਚ ਪੀਰ ਜੀ ਇਕੱਲੇ ਬੈਠੇ ਸਨ ਕਿ ਸੈਦ ਖਾਂ ਜੀ ਆ ਗਏ, ਪਜਾਰ ਨਾਲ ਪਾਸ ਬਿਠਾਯਾ ਤੇ ਵਾਰਤਾਲਾਪ ਛਿੜ ਪਈ:-

ਸੈਦ ਖਾਂਨ—ਸ਼ਾਹ ਸਾਹਿਬ! ਇਹ ਅੱਜ ਸਵੇਰੇ ਕੀ ਇਲਾਹੀ ਮਾਜਰਾ ਸੀ?

ਪੀਰ ਜੀ—ਕੁਛ ਨਹੀਂ, ਕੇਵਲ ਮੇਰੇ ਪ੍ਰੀਤਮ ਜੀ ਦਾ ਇੱਕ ਬਾਏਂ (ਖੱਬੇ) ਹੱਥ ਦਾ ਕਰਤਬ।

ਸੈਦ ਖਾਂਨ—ਇਹ ਹਮਸ਼ੀਰਾ ਸਾਹਿਬਾ ਦਾ ਪ੍ਰਤਾਪ ਵਾਲਾ ਸੁਪਨ ਨਿਰਾ ਖ਼ਾਬ ਹੀ ਨਹੀਂ ਸੀ? ਕੁਛ ਅਸਲੀਅਤ ਬੀ ਸੀ?

ਪੀਰ—ਸਾਰੀ ਅਸਲੀਅਤ ਸੀ।

ਸੈਦ ਖਾਂਨ—ਕਿਆ ਜੋ ਕੁਛ ਉਸਨੇ ਦੇਖਿਆ ਸਾਰਾ ਸੱਚ ਸੀ?

ਪੀਰ—ਜੀ ਹਾਂ, ਇਹੀ ਹੈ ਨਾਂ ਜਿਸਨੂੰ ਇਬ੍ਰਾਨੀ ਪੈਗੰਬਰ ਆਖਦੇ ਸਨ ਕਿ 'ਰੋਇਆ' ਉਤਰਿਆ, ਤੇ ਸੂਫੀ ਆਖਦੇ ਹਨ ਕਿ ਫਕੀਰ ਨੇ ਹਜਾਰਾਂ ਕੋਹਾਂ ਤੋਂ ਆਪਣੇ ਕ੍ਰਿਪਾ ਪਾਤ੍ਰ ਪਰ 'ਹਲੂਲ'ਕੀਤਾ ਹੈ। ਤਾਤਪਰਯ ਇਹ ਹੈ ਕਿ ਸਤਿਗੁਰ ਸਮਰੱਥ ਹੈ, ਮੇਰੇ ਸਿਰ ਉਸ ਸਮਰੱਥ ਨੇ ਹੱਥ ਧਰਿਆ, ਉਸਦੀ ਮਹਾਂ ਪਵਿੱਤ੍ਰ ਸੇਵਾ ਵਿਚ ਮੇਰੇ ਪੁਤ੍ਰ ਸ਼ਹੀਦੀ ਦਾ ਮਾਨ ਪਾ ਗਏ, ਹੁਣ ਜਾਣੀ ਜਾਣ ਜਾਣਦਾ ਹੈ ਕਿ ਮੇਰੇ ਦਿਲ ਨੂੰ ਉਸਦੇ ਪਜਾਰ ਦਾ ਮਿੱਠਾ ਨਸ਼ਾ ਹੈ, ਪਰ ਮੇਰੀ ਇਸਤ੍ਰੀ ਕੋਰੀ ਹੈ ਤੇ ਇਸ ਕਰਕੇ ਉਸ ਦੁੱਖ ਨੂੰ ਸਹ ਨਹੀਂ ਰਹੀ, ਇਸ ਲਈ ਦਾਤੇ ਮਹਾਂ ਬਲੀ ਨੇ ਅੱਜ ਮੇਹਰ ਕਰਕੇ ਉਸਦੇ ਆਤਮਾਂ ਵਿੱਚ ਨਾਮ ਦੀ ਕਣੀ ਪਾਦਿੱਤੀ ਹੈ, ਅਰ ਉਸਦੇ ਪੁੱਤ ਜੀਉਂਦੇ ਦਿਖਾਲ ਕੇ ਠੰਢ ਪਾ ਦਿੱਤੀ ਹੈ, ਤੇ ਆਪਣੇ

ਦਰਸ਼ਨਾਂ ਨਾਲ ਨਿਹਾਲ ਕਰ ਦਿੱਤਾ ਹੈ, ਤੁਸੀ ਪਰਤੱਖ ਅਸਰ ਦੇਖ ਲਓ, ਕਿ ਜਿਕਰ ਕਰ ( ਨਾਮ ਜਪ ) ਰਹੀ ਹੈ, ਅਰ ਪ੍ਰਸੰਨ ਮੁਖ ਫਿਰ ਰਹੀ ਹੈ।

ਸੈਦ ਖਾਨ—ਮੈਂ ਇਉਂ ਨਹੀਂ ਸੀ ਸਮਝਦਾ। ਸ਼ਾਹ ਸਾਹਿਬ! ਕਿਆ ਸੱਚ ਮੁੱਚ ਗੁਰੂ ਗੋਬਿੰਦ ਸਿੰਘ ਐਸੇ 'ਸਾਹਿਬ ਕਸ਼ਫ' ਹਨ ?

ਪੀਰ—ਜੀ ਹਾਂ, ਇਸ ਤੋਂ ਬਹੁਤ ਜ਼ਿਆਦਾ।

ਸੈਦ ਖਾਂ—ਲੋਕਾਂ ਵਿੱਚ ਤੁਸਾਡੀ ਬਦਨਾਮੀ ਹੁੰਦੀ ਹੈ ਕਿ ਆਪ ਨੇ ਖ਼ਾਨ-ਦਾਨੀ ਫਕੀਰ ਹੋਕੇ ਹਿੰਦੂ ਮੁਰਸ਼ਦ ਕੀਤਾ ਹੈ ?

ਬੁੱਧੂ ਸ਼ਾਹ—ਪਰਵਾਹ ਨਹੀਂ, ਮੈਂ ਤਾਂ ਸੱਚ ਸ਼ਮਾਂ (ਦੀਵੇ) ਦਾ ਪ੍ਰਵਾਨਾ ਹਾਂ, ਸੱਚ ਓਥੇ ਹੈ, ਓਹ ਸੱਚ ਹੈ। ਮੈਂ ਸ਼ਹੀਦ ਹਾਂ, ਉਸਦੇ ਪ੍ਰੇਮ ਵਿੱਚ ਹਾਂ, ਓਹ ਜੀਵਨ ਹੈ, ਮੇਰਾ ਜੀਵਨ ਆਧਾਰ ਹੈ। ਬਦਨਾਮੀ ਨੂੰ ਮੈਂ ਕੀ ਕਰਾਂ?ਜਗਤ ਸਦਾ ਬਦਨਾਮੀ-ਆਂ ਕਰਦਾਹੈ। ਕਮਜ਼ੋਰ ਹੈ ਉਹ ਜੋ ਬਦਨਾਮੀਆਂ ਤੋਂ ਡਰਦਾ ਹੈ। ਬਦਨਾਮੀ ਨਿਸ਼ਾਨੀ ਹੈ ਵੱਡੇ ਹੋਣ ਦੀ, ਬਦਨਾਮੀ ਬਦਖਾਹਾਂ ਦੇ ਦਿਲਾਂ ਦੀ ਮੈਲ ਹੈ,ਜੋ ਇਉਂ ਰੌਸ਼ਨ ਕਰਦੀ ਹੈ ਸਾਨੂੰ,ਜੀਕੂੰ ਕਾਲੀਆਂ ਬਦਲੀਆਂ ਅਪਨੇ ਘੇਰੇ ਵਿੱਚ ਚੰਦ ਦਾ ਜਲਵਾ ਸੌ ਗੁਣਾਂ ਵਧਾ ਦੇਂਦੀਆਂ ਹਨ। ਸੋ ਖਾਂ ਸਾਹਿਬ ! ਪਰਵਾਹ ਨਾ ਕਰੋ। ਲੋਕਾਂ ਦਾ ਵਕਤ ਨਹੀਂ ਗੁਜ਼ਰਦਾ, ਉਸਤਤ ਨਿੰਦਾ ਜਗਤ ਦਾ ਅਧਾਰ ਹੈ ਜਿਸ ਆਸ੍ਰੇ ਦਿਨ ਕਟੀ ਕਰਦੇ ਹਨ; ਇਸ ਪਰ ਅਪਨੇ ਜੀਵਨ ਦੀ ਟੇਕ ਨਹੀਂ ਰੱਖੀਦੀ, ਜੀਵਨ ਦੀ ਟੇਕ ਇਕ 'ਸੱਚ' ਹੈ।

ਖਾਂ ਸਾਹਿਬ—ਬਹੁਤ ਖ਼ੂਬ ! ਪਰ ਬੇਅਦਬੀ ਮਾਫ਼, ਖਫ਼ਾ ਨਾ ਹੋਵੋ ਤਾਂ ਇਕ ਅਰਜ਼ ਕਰਾਂ ?

ਪੀਰ ਜੀ—ਹੁਕਮ ਕਰੋ, ਖ਼ਫ਼ਗੀ ? ਭਲਾ ਆਪ ਨਾਲ ?

ਖਾਂ ਸਾਹਿਬ—ਜੇਕਰ ਗੁਰੂ ਗੋਬਿੰਦਸਿੰਘ ਜੀ ਐਸੇ ਬਜ਼ੁਰਗ ਹਨ ਤਾਂ ਜੰਗ ਜਦਲ ਕਿਉਂ ਸ਼ੁਰੂ ਹਨ ?

ਪੀਰ ਜੀ—ਜੰਗ ਕੈਸੇ ? ਉੱਥੇ ਤਾਂ ਵਾਹਦਤ ਦਾ ਦਰਯਾ ਠਾਠਾਂ ਮਾਰ ਰਿਹਾ ਹੈ, ਇਸ਼ਕ ਦੀਆਂ ਕਾਂਗਾਂ ਭਰ ਜੋਬਨ ਤੇ ਹਨ, ਯਾਦ ਇਲਾਹੀ ਦੇ ਹੜ੍ਹ ਚੜ੍ਹ ਰਹੇ ਹਨ, ਨਾ ਉਥੇ ਮੁਲਕਗੀਰੀ ਦੀ ਹਿਰਸ ਹੈ, ਨਾ ਹਕੂਮਤ ਦੀ ਹਵਸ ਹੈ, ਇਕ ਅੱਲਾ ਦੇ ਇਸ਼ਕ ਦਾ ਸਮੁੰਦਰ ਲਹਰੇ ਲੈ ਰਿਹਾ ਹੈ।

ਖਾਂ ਸਾਹਿਬ—ਪਰ ਆਖਰ ਆਪਦਾ ਸ਼ਰੀਕ ਜੰਗ ਹੋਣਾ, ਸਾਹਿਬਜ਼ਾਦਿਆਂ ਦਾ ਸ਼ਰਬਤ ਸ਼ਹੀਦੀ ਪੀਣਾ, ਇਹ ਜੰਗ ਨਹੀਂ ਤਾਂ ਕੀ ਹੈ ?

ਪੀਰ ਜੀ—ਤੁਸੀਂ ਦੱਸੋ ਆਸਾਮ ਤੋਂ ਅਫਗਾਨਸਤਾਨ ਤੱਕ ਅਰ ਕਸ਼ਮੀਰ ਤੋਂ ਦੱਖਣ ਤੱਕ ਕੋਈ ਬੰਦਾ ਹੈ ਜੋ ਇਸ ਵੇਲੇ ਸੁਪਨੇ ਵਿਚ ਖਯਾਲ ਕਰ ਸਕਦਾ ਹੈ ਕਿ ਮੁਗ਼ਲੀਆ ਸਲਤਨਤ ਕਦੇ ਤਬਾਹ ਹੋ ਸਕਦੀ ਹੈ ?

ਸੈਦ ਖਾਨ—ਐਸਾ ਖਯਾਲ ਕਰਨਾ ਕਮਲਾਪਨ ਖਯਾਲ ਕੀਤਾ ਜਾਵੇਗਾ।

ਪੀਰ ਜੀ—ਤੇ ਜੇ ਕੋਈ ਔਰੰਗਜ਼ੇਬ ਨਾਲ ਲੜਨਾ ਚਾਹੇ ਤਾਂ ਓਹ ਕੋਈ ਪਾਤਸ਼ਾਹ ਹੋਵੇ, ਕਿਲੇ ਕੋਟ ਫੌਜਾਂ ਲਸ਼ਕਰ ਪਦਾਰਥਾਂ ਵਾਲਾ ਹੋਵੇ, ਕਿ ਇਕ ਕੋਨੇ ਬੈਠਾ ਫਕੀਰ ? ਜੋ ਆਖਦਾ ਹੈ ਕਿ ਮੁਗਲੀਆ ਸਲਤਨਤ ਦੀ ਇੱਟ

ਨਾਲ ਇੱਟ ਖੜਕਾ ਦੇਣੀ ਹੈ, ਤੇ ਹੱਥੋ ਹੱਥੀ ਵੀ ਔਰੰਗਜ਼ੇਬ ਜਹੇ ਪਾਤਸ਼ਾਹ ਨਾਲ ਹੱਥ ਹਟਾਣ ਨੂੰ ਤਜਾਰ ਹੋਵੇ, ਕਦੇ ਉਹ ਜੰਗ ਜਦਲ ਤੇ ਮੁਲਕਗੀਰੀ ਦੀ ਹਵਸ ਤੋਂ ਹੇ ਸਕਦਾ ਹੈ ?

ਸੈਦ ਖਾਂ–ਫੇਰ ਹੈ ਕੀ ?

ਪੀਰ ਜੀ–ਅਸੂਲ ਪ੍ਰਸਤੀ।

ਸੈਦ ਖਾਨ–ਕਿਸ ਤਰਾਂ? ਹਾਂ, ਓਹ ਕਿਸ ਤਰਾਂ ?

ਪੀਰ ਜੀ–ਉਹ ਇਸਤਰਾਂ ਕਿ ਬਾਬਰ ਨੇ ਜਦ ਪੰਜਾਬ ਫਤੇ ਕੀਤਾ ਹੈ ਤਾਂ ਸੈਦ-ਪੁਰ ਵਿਚ ਸਖਤ ਕਤਲਾਮ ਸ਼ੁਰੂ ਕੀਤਾ। ਅੱਲਾ ਦਾ ਨੂਰ ਗੁਰੂਨਾਨਕ ਤਦੋਂ ਪੰਜਾਬ ਦੀ ਧਰਤੀ ਨੂੰ ਚੰਦ ਲਾ ਰਿਹਾ ਸੀ, ਉਹ ਬੇਧੜਕ ਬਾਬਰ ਦੇ ਸਾਹਮਣੇ ਜਾ ਚਮਕਿਆ ਤੇ 'ਰੋਅਬਸ਼ਾਹੀ' ਪਰ 'ਰੋਅਬ-ਇਲਾਹੀ' ਐਸਾ ਪਾਯਾ ਕਿ ਪਾਤਸ਼ਾਹ ਨੂੰ ਉਨ੍ਹਾਂ ਦੇ ਹੁਕਮ ਮੁਜਬ ਕਤਲਾਮ ਬੰਦ ਕਰਨੀ ਪਈ। ਉਸ ਵੇਲੇ ਬਾਬਰ ਨੇ ਗੁਰੂ ਜੀ ਤੋਂ ਦੁਆਇ ਖੈਰ ਮੰਗੀ, ਤਾਂ ਸਤਿਗੁਰੂ ਨੇ ਕਿਹਾ "ਹੇ ਬਾਬਰ ! ਸ਼ਰਾਬ ਬੰਦ ਕਰ ਤਾਂ ਫਤਹ। ਨਾਲੇ ਜੇ ਪਠਾਣਾਂ ਤੇ ਫਤਹ ਪਾਕੇ ਜ਼ੁਲਮ ਤੋਂ ਹੱਥ ਸੰਕੋਚੇਂਗਾ, ਪਰਜਾ ਦੇ ਧਰਮ ਵਿੱਚ ਧੱਕਾ ਨਹੀਂ ਕਰੇਂਗਾ, ਸੰਮਤਾ ਰੱਖੇਂਗਾ, ਹਿੰਦੁਸਤਾਨ ਨੂੰ ਵਤਨ ਬਣਾਏਂਗਾ ਤਾਂ ਰਾਜ ਕਰੇਂਗਾ, ਪਰ ਜਦ ਇਨਸਾਫ ਛੱਡਿਆ, ਪਠਾਣਾਂ ਵਾਂਙੂ ਦੀਨ ਵਿੱਚ ਦਖਲ ਦਿੱਤਾ, ਤਦੋਂ ਸਮਾਪਤੀ ਸਮਝਣੀ।" ਹੁਣ ਔਰੰਗਜ਼ੇਬ ਨੇ ਦੀਨ ਵਿੱਚ ਜ਼ਬਰ ਸ਼ੁਰੂ ਕੀਤਾ ਹੈ, ਕਸ਼ਮੀਰ ਤੇ ਹੋਰ ਜਗ੍ਹਾਂ ਤੋਂ ਦੁਖੀ ਲੋਕ ਉਨ੍ਹਾਂ ਦੇ 'ਸੱਜਾਦਾ ਨਸ਼ੀਨ' ਗੁਰੂ ਤੇਗ ਬਹਾਦਰ ਸਾਹਿਬ ਜੀ ਪਾਸ ਪਹੁੰਚੇ। ਚੁਨਾਂਚਿ ਆਪ ਨੇ ਔਰੰਗਜ਼ੇਬ ਨੂੰ ਖਤ ਲਿਖਿਆ, ਕਿ ਪਾਤਸ਼ਾਹ ਲਈ ਰਵਾ ਨਹੀਂ ਹੈ ਕਿ ਪਰਜਾ ਦੇ ਧਰਮ ਵਿਚ ਧੱਕੇ ਦਾ ਵਰਤਾਉ ਕਰੇ, ਤੂੰ ਇਸ ਗੱਲ ਤੋਂ ਰੁਕ ਜਾਹ, ਪਰ ਔਰੰਗਜ਼ੇਬ ਨੇ ਮੰਨਣ ਦੀ ਥਾਂ ਗੁੱਸਾ ਖਾਕੇ ਉਨ੍ਹਾਂ ਨੂੰ ਪਕੜ ਮੰਗਵਾਯਾ, ਤੇ ਕਤਲ ਕਰਵਾ ਦਿੱਤਾ। ਹੁਣ ਉਨ੍ਹਾਂ ਦੇ 'ਸਜਾਦਾ ਨਸੀਨ' ਗੁਰੂ ਗੋਬਿੰਦ ਸਿੰਘ ਜੀ ਉਸੇ ਅਸੂਲ ਪਰ ਖੜੇ ਹਨ ਕਿ ਪਾਤਸ਼ਾਹ ਨੂੰ ਪਰਜਾ ਦੇ ਧਰਮ ਵਿਚ ਦਖਲ ਦੇਣ ਦਾ ਹੱਕ ਨਹੀਂ ਹੈ, ਇਸ ਅਸੂਲ ਨੂੰ ਕਹ ਨਹੀਂ ਰਹੇ, ਅਮਲੀ ਜਾਮਾ ਪਹਨਾ ਰਹੇ ਹਨ, ਅਰ ਇਤਨਾ ਮਕਦੂਰ ਰੱਖਦੇ ਹਨ ਕਿ ਮੁਗਲੀਆ ਸਲਤਨਤ ਤੋਂ ਨਿਰਭੈ ਹਨ ਤੇ ਆਖਦੇ ਹਨ ਕਿ ਸਲਤਨਤ ਹੁਣ ਤਬਾਹ ਹੋ ਜਾਏਗੀ।

ਸੈਦ ਖਾਂ–ਬਹੁਤ ਖੂਬ ! ਹੈ ਬੀ ਠੀਕ, ਔਰੰਗਜ਼ੇਬ ਜ਼ਿਦ ਵਿੱਚ ਹੈ, ਜ਼ੁਲਮ ਪਰ ਜ਼ੁਲਮ ਕਰ ਰਿਹਾ ਹੈ, ਤੇ ਸਮਝਦਾ ਹੈ ਕਿ ਮੈਂ ਜ਼ਬਰਦਸਤ ਹੋ ਰਿਹਾ ਹਾਂ, ਪਰ ਅਸਲ ਵਿਚ ਸਲਤਨਤ ਦੀ ਜੜ੍ਹ ਆਪ ਖੋਖਲੀ ਕਰ ਰਿਹਾ ਹੈ। ਪਰ ਹਾਂ, ਇਹ ਦੱਸੋ ਕਿ ਇਹ ਜੰਗ ਤਾਂ ਹਿੰਦੂ ਰਾਜਿਆਂ ਨਾਲ ਸੀ, ਮੁਗਲੀਆ ਰਾਜ ਨਾਲ ਤਾਂ ਜੰਗ ਨਹੀਂ ਸੀ ?

ਪੀਰ ਜੀ–ਠੀਕ, ਪਰ ਆਪ ਉਹਦੇਦਾਰ ਸਰਕਾਰੀ ਹੋ, ਸਲਤਨਤ ਦੀਆਂ ਰਮਜ਼ਾਂ ਨੂੰ ਸਮਝਦੇ ਹੋ, ਔਰੰਗਜ਼ੇਬ ਬਾਖਬਰ ਪਾਤਸ਼ਾਹ ਹੈ ਉਸਦੇ ਖੁਫੀਆ ਅਖਬਾਰ ਨਵੀਸ ਗੁਰੂ ਜੀ ਦੇ ਨੇੜੇ ਤੇੜੇ ਰਹਿੰਦੇ ਤੇ ਖਬਰਾਂ ਘੱਲਦੇ ਹਨ, ਉਹ ਜਾਣਦਾ ਹੈ ਕਿ ਮੈਂ ਉਨ੍ਹਾਂ ਦੇ ਵਾਲਦ (ਪਿਤਾ ਜੀ) ਸਾਹਿਬ ਨੂੰ ਬੇਗੁਨਾਹੇ ਕਤਲ ਕੀਤਾ ਹੈ, ਉਹ ਜਾਣਦਾ ਹੈ ਕਿ ਉਨ੍ਹਾਂ ਦੇ ਮਰੀਦਾਂ ਦੀ

ਗੇਣਤੀ ਕ੍ਰੋੜ ਤੋਂ ਉੱਪਰ ਹੈ, ਉਹ ਜਾਣਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਰੂਹ ਵਾਲਦ ਸਾਹਬ ਦੇ ਕਤਲ ਨਾਲ ਦੱਬੀ ਨਹੀਂ, ਤੇ ਉਹ ਇਹ ਵੀ ਚਾਹੁੰਦਾ ਹੈ ਕਿ ਉਹ ਮਾਰੇ ਜਾਣ, ਪਰ ਝਿਜਕਦਾ ਬੀ ਹੈ, ਕਿ ਇਸ ਕਤਲ ਦਾ ਅਸਰ ਪੰਜਾਬ ਵਿਚ ਸ਼ੋਰਸ਼ ਬਪਾ ਨਾ ਕਰ ਦੇਵੇ, ਦੱਖਣ ਵਿਚ ਉਹ ਸੁਖੀ ਨਹੀਂ ਹੋਰ ਬਖੇੜੇ ਖੜੇ ਹਨ, ਤੁਸੀਂ ਹੁਣ ਬਾਰਕਸ਼ਈਆਂ ਦੇ ਇੰਤਜ਼ਾਮ ਕਰਦੇ ਆਏ ਹੋ। ਸੋ ਉਸਨੇ ਪਹਾੜੀ ਰਾਜਿਆਂ ਨੂੰ ਇਸ਼ਾਰਾ ਕੀਤਾ ਹੈ, ਕਿ ਇਸ ਫਕੀਰ ਦੇ ਬਾਲਕੇ ਨੂੰ ਕੁਚਲ ਸੱਟੋ। ਇਸ ਇਸ਼ਾਰੇ ਪਰ ਸਾਰੇ ਪਹਾੜੀਏ ਚੜ੍ਹ ਆਏ ਸਨ, ਅੱਗੇ ਉਹ ਜੁਲਾਹਿਆ ਫਕੀਰ ਨਹੀਂ ਕਿ ਮੁਰਦਾ-ਦਿਲੀ ਨਾਲ ਦਬ ਜਾਏ, ਉਹ ਪੁਰ-ਜਲਾਲ ਰੱਬੀ ਨੂਰ ਹੈ, ਉਸਨੇ ਤਲਵਾਰ ਦਾ ਜੁਵਾਬ ਖੰਡੇ ਦੀ ਢਾਲ ਬਣਾਕੇ ਦਿੱਤਾ ਹੈ, ਤੇ ਕਿਹਾ ਹੈ ਕਿ ਮੈਂ ਅਪਨੇ ਅਸੂਲ ਤੇ ਖੜਾ ਹਾਂ, ਅਰ ਅਸੂਲ ਪਰ ਸ਼ਹੀਦ ਹੋਵਾਂਗਾ, ਪਰ ਕਦੇ ਦਬਾਂਗਾ ਨਹੀਂ, ਅਰ ਇਹ ਰਾਜ ਗ਼ਾਰਤ ਹੋ ਜਾਏਗਾ, ਅੱਲਾ ਨੂੰ ਹੁਣ ਇਸ ਦਾ ਰੱਖਣਾ ਮਨਜ਼ੂਰ ਨਹੀਂ। ਇਸ ਕਰਕੇ ਉਸਨੇ ਚੜ੍ਹ ਆਏ ਹਿੰਦੂ ਰਾਜਿਆਂ ਨੂੰ ਜੋ ਔਰੰਗਜ਼ੇਬ ਦੇ ਇਸ਼ਾਰੇ ਪਰ ਨੱਚ ਰਹੇ ਹਨ, ਪਹਿਲਾਂ ਸਮਝਾਯਾ ਕਿ ਅਪਨੀ ਗ਼ੈਰਤ ਕੌਮੀ ਤੇ ਧਰਮ ਦੀ ਆਨ ਨੂੰ ਸੰਭਾਲੋ, ਕਿਉਂ ਤੁਹਾਡੀ ਰਗ਼ਾਂ ਦਾ ਖੂਨ ਸਰਦ ਹੋ ਗਿਆ ਹੈ ? ਪਰ ਜਦ ਓਹ ਲੜਾਈ ਪਰ ਉਤਰ ਹੀ ਪਏ ਤਾਂ ਖੂਬ ਚਣੇ ਚਬਾਏ ਤੇ ਪਸਪਾ ਕਰ ਦਿੱਤਾ ਹੈ। ਫਿਰ ਦੇਖ ਲਓ ਕਿ ਇਕ ਗਿੱਠ ਜ਼ਿਮੀਂ ਪਰ ਕਬਜ਼ਾ ਨਹੀਂ ਕੀਤਾ; ਭੱਜੇ ਜਾਂਦੇ ਰਾਜਿਆਂ ਦਾ ਪਿੱਛਾ ਤੱਕ ਨਹੀਂ ਕੀਤਾ।

ਸੈਦ ਖਾਂ—ਹੁਣ ਸਾਰੀ ਗੱਲ ਮੇਰੀ ਸਮਝ ਵਿੱਚ ਆ ਗਈ ਹੈ, ਕਿ ਮਾਮਲਾ ਅਸੂਲ ਪ੍ਰਸਤੀ ਦਾ ਹੈ, ਬਲਕਿ ਇਹ ਤਾਂ ਔਰੰਗਜ਼ੇਬ ਦੀ ਬੇਹਤ੍ਰੀ ਅਰ ਉਸਦੀ ਭਲਿਆਈ ਦੀ ਗੱਲ ਹੈ, ਉਹ ਧਰਮ ਵਿੱਚ ਧੱਕਾ ਨਾ ਕਰੇ ਤਾਂ ਰਾਜ ਦੀ ਪਕਿਆਈ ਵੱਧ ਜਾਵੇ, ਪਰ ਹਕੂਮਤ ਦਾ ਨਸ਼ਾ (ਰਾਜ–ਮੱਦ) ਬੁਰੀ ਬਲਾ ਹੈ। ਹਾਂ, ਇਕ ਗੱਲ ਮੇਰੀ ਸਮਝ ਨਹੀਂ ਪੈਂਦੀ ਕਿ ਅਸੂਲ ਪ੍ਰਸਤੀ ਠੀਕ, ਗੁਰੂ ਜੀ ਦਾ ਹਵਾ ਹਿਰਸ ਤੋਂ ਪਾਕ ਹੋਣਾ ਠੀਕ; ਪਰ ਇਹ ਮਾਰਨ, ਕਤਲ, ਜਬਰ, ਕਿਸ ਤਰਾਂ ਫਕੀਰੀ ਵਿਚ ਰਵਾ ਹੈ ?

ਪੀਰ ਜੀ—ਏਥੇ ਹੀ ਸਾਰਾ ਭੇਦ ਹੈ ਤੇ ਮੈਂ ਬੀ ਹੈਰਾਨ ਹੁੰਦਾ ਸਾਂ, ਪਰ ਇਹ ਗੁਰੂ ਜੀ ਦੀ 'ਸੁਹਬਤੇ ਫੈਜ਼ ਰਸਾਂ' (ਪਰਉਪਕਾਰੀ ਸਤਸੰਗ) ਬਿਨਾਂ ਗੱਲ ਖੁਲ੍ਹਦੀ ਨਹੀਂ, ਅਸਲ ਵਿੱਚ ਕੀ ਮੁਸਲਮਾਨ ਫਕੀਰ, ਕੀ ਸੂਫੀ ਤੇ ਕੀ ਹੋਰ, ਕੀ ਹਿੰਦੂ ਵੇਦਾਂਤੀ, ਜੋਗੀ ਤੇ ਸੰਨਯਾਸੀ, ਸਭ ਇੱਕ ਭੁੱਲ ਕਰ ਰਹੇ ਹਨ, ਧਰਮ ਨੂੰ ਓਹ ਇਕ ਗ਼ਰੀਬੀ, ਕਮਜ਼ੋਰੀ, ਕਾਇਰੀ, ਬੁਜ਼ਦਿਲੀ, ਨਾਲ ਤਾਬੀਰ (ਅਰਥ) ਕਰ ਰਹੇ ਹਨ ਤੇ ਪੜ੍ਹ ਸੁਣਕੇ ਬੀ ਇਹੋ ਪਤਾ ਲਗਦਾ ਹੈ ਕਿ ਆਜਜ਼ੀ (ਨਿੰਮ੍ਰਤਾ) ਕਰਨੀ, ਗੁਨਾਹ ਤੋਂ ਬਚਨਾ, ਛਰਕੇ ਟੁਰਨਾ, ਵੈਰਾਗ, ਇਹ ਫਕੀਰੀ ਸਾਧਗੀਰੀ ਹੈ, ਪਰ 'ਮਨ ਦੀ ਦਸ਼ਾ ਕੀ ਹੋਵੇਗੀ?' ਕਦੇ ਕਿਸੇ ਨਹੀਂ ਵਿਚਾਰੀ, ਕਿਉਂਕਿ ਜ਼ਿੰਦਾ ਫਕੀਰ ਨਹੀਂ ਲੱਭਦਾ, ਇਸ ਲਈ ਲੋਕ ਵੈਰਾਗ ਤੋਂ ਮਨ ਦੀ ਕਮਜ਼ੋ ਵਿਚ ਨਿਵਾਸ ਕਰ ਲੈਂਦੇ ਹਨ। ਮੈਂ ਜਦ ਗੁਰੂ ਜੀ ਦਾ ਬਣ ਗਿਆ ਤਾਂ ਮੈਨੂੰ

ਅਸਲ ਅਸੂਲ ਉਨ੍ਹਾਂ ਦੇ ਇਲਾਹੀ ਜੀਉਂਦੇ ਧਰਮ ਦਾ ਖੁੱਲ੍ਹਆ:—

ਧਰਮ ਕਮਜ਼ੋਰੀ ਨਹੀਂ, ਪਰ ਤਾਕਤ-ਵਰੀ। ਧਰਮ ਕਾਇਰਤਾ ਨਹੀਂ, ਪਰ ਬਹਾਦਰੀ। ਧਰਮ ਨਿਰਾ ਵੈਰਾਗ ਨਹੀਂ, ਪਰ ਖੁਸ਼ੀ ਹੈ, ਮੰਗਲ ਹੈ ਧਰਮ ਹਾਰਨਾ ਨਹੀਂ, ਪਰ ਫਤਹ ਹੈ॥

ਸੈਦ ਖਾਂ—ਚੌਂਕ ਕੇ (ਤ੍ਰਬ੍ਰਕ ਕੇ) ਹੈਂ !

ਪੀਰ ਜੀ— ਹਾਂ।

ਸੈਦ ਖਾਂ—ਕੀਕੂੰ ?

ਪੀਰ ਜੀ—ਇਹ ਗੱਲਾਂ ਨਾਲ ਸਮਝ ਨਹੀਂ ਪੈਂਦੀ। ਵ ਪਰੇ, ਹੱਡੀਂ ਵਾਪਰੇ ਤਾਂ ਸਮਝ ਪੈਂਦੀ ਹੈ। ਜੀਕੂੰ ਰੇਹੜ੍ਹ ਦੇ ਟੱਟੂ ਨੂੰ ਜਿਸਦਾ ਦਿਨ ਰਾਤ ਭਾਰ ਹੇਠ ਦੱਬੇ ਰਹਣ ਨਾਲ ਮੱਚ ਮਰ ਚੁਕਾ ਹੈ, ਉਸਨੂੰ ਕੀ ਪਤਾ ਹੈ ਕਿ ਕੋਤਲ ਘੋੜੇ ਦਾ ਮੱਚ ਕੀ ਸ਼ੈ ਹੈ? ਓਹ ਆਪਣੀ ਹੀਣੀ ਨੀਵੀਂ ਨਿਤਾਣੀ ਦਸ਼ਾ ਨੂੰ ਨਿਮ੍ਰਤਾ, ਵੈਰਾਗ ਤੇ ਫਕੀਰੀ ਸਮਝ ਲਵੇ ਤਾਂ ਕੀ ਠੀਕ ਹੈ ?

ਸੈਦ ਖਾਂ—ਨਹੀਂ, ਓਹ ਤਾਂ ਨੀਮ ਮੁਰਦਾ ਦਸ਼ਾ ਹੈ।

ਪੀਰ ਜੀ—ਇਸੀ ਤਰਾਂ ਮੈਨੂੰ ਕਲਗੀਆਂ ਵਾਲੇ ਤੋਂ ਸੋਝੀ ਮਿਲੀ ਹੈ ਕਿ ਹਿੰਦੁ-ਸਤਾਨ ਵਿਚ ਪਰਵਿਰਤ ਫਕੀਰੀ ਅਕਸਰ ਵੇਰ ਇਸ 'ਨੀਮ ਮੁਰਦਾ ਹਾਲਤ' ਦਾ ਨਾਮ ਹੈ, ਪਰ ਅਸਲ ਵਿਚ, ਫਨੀਅਰ ਸੱਪ ਦੀ ਫਨ ਖਿਲਾਏ ਫੁੰਕਾਰੇ ਮਾਰਦੀ ਦਸ਼ਾ ਵਰਗੀ 'ਸੁਰਤ ਦੀ ਖੜੀ ਦਸ਼ਾ' ਫਕੀਰੀ ਪਹਲੂ ਦੀ ਨਜ਼ੀਰ ਹੈ।

ਸੈਦ ਖਾਂ—ਅਲਾ ਮਗ਼ਫ਼ਿਰੱਤ ਕਰੇ (ਮਾਫ਼ ਕਰੇ) ਇਹ ਜ਼ੁਲਮ ਨਹੀਂ ? ਸੱਪ ਤੇ ਫਕੀਰੀ !!

ਪੀਰ ਜੀ—ਤੁਸਾਂ ਟਪਲਾ ਖਾਧਾ, ਮੈਂ ਸੱਪ ਦੇ ਜ਼ਹਰ, ਉਸਦੀ ਈਜ਼ਾਰਸਾਨੀ (ਦੁਖ ਦੇਣਾ) ਤੇ ਜਾਨਾਂ ਮਾਰਨ ਨੂੰ ਫਕੀਰੀ ਨਹੀਂ ਕਹਿ ਰਿਹਾ, ਮੈਂ ਕੇਵਲ ਉਸਦੀ ਉੱਚੀ ਡੌਲ-ਫ਼ਾਇਲੀ ਪਹਿਲੂ* (ਉਸਦੇ ਉੱਚੇ ਰੁਖ਼ ਦਾ ਜ਼ਿਕਰ ਕੀਤਾ ਹੈ।

ਸੈਦ ਖਾਂ—ਮੈਂ ਨਹੀਂ ਸਮਝ ਰਿਹਾ।

ਪੀਰਜੀ—ਸਮਝਣਾ ਕਠਨ ਹੈ, ਕਿਉਂਕਿ ਅੰਦਰ ਸੁਰਤ ਸੁੱਤੀ ਪਈ ਹੈ, ਇਨਸਾਨੀਅਤ ਤੇ ਮਰਦਊ ਦਾ ਮੱਚ ਆਪਣੇ ਹੁਲਾਰੇ ਵਿਚ ਨਹੀਂ ਹੈ, (ਮਾਫ ਕਰਨਾ) ਤਬਅ (ਅੰਦਰਲੇ) ਵਿੱਚੋਂ ਜ਼ਹਿਰ ਸਾਫ ਨਹੀਂ, ਇਸ ਕਰਕੇ ਕਠਨਤਾ ਹੈ, ਪਰ ਮੈਂ ਕੁਛ ਅਰਜ਼ ਕਰਦਾ ਹਾਂ, ਤੁਸੀਂ ਫਾਇਲ ਤੇ ਮਫਊਲ ਤਾਂ ਸਮਝਦੇ ਹੋ; ਆਪਣੇ ਅੰਦਰਲੇ ਦਾ ਰੁਖ ਹਰ ਸ਼ੈ ਹਰ ਪ੍ਰਾਣੀ ਨਾਲ ਫ਼ਾਇਲੀ† ਹਾਲਤ ਦਾ ਹੋਣਾ ਇਹ ਫਕੀਰੀ ਹੈ, ਨਹੀਂ ਨਹੀਂ, ਸੱਚੀ ਇਨਸਾਨੀਅਤ ਤੇ ਮਰਦਊ ਇਹੀ ਹੈ, ਐਉਂ ਸਮਝੋ:—

ਹਰ ਆਦਮੀ ਜਿਸ ਨਾਲ ਆਪ ਦਾ ਵਾਹ ਪੈਂਦਾ ਹੈ ਓਹ ਆਪਣੇ ਗੁਣ, ਸੁਭਾ ਗੱਲ ਬਾਤ ਦਾ ਕੁਝ ਨਾ ਕੁਝ ਅਸਰ ਤੁਸਾਂ ਪਰ ਛੋੜ ਜਾਂਦਾ ਹੈ। ਜਦ ਤੱਕ ਆਪ ਇਸ ਤਰਾਂ ਅਸਰਾਂ ਨੂੰ ਕਬੂਲ ਕਰਦੇ ਹੋ ਤੁਹਾਡਾ ਅੰਦਰਲਾ ਮਫਊਲ (ਕਰਮ) ਹੈ, ਜੇ ਕੋਈ ਐਸੀ ਕਰਾਮਾਤ ਹੋ ਜਾਵੇ ਕਿ ਤੁਹਾਡਾ ਅੰਦਰਲਾ ਕਿਸੇ ਦੇ ਅਸਰ ਹੇਠ ਨਾ ਲੱਗੇ, ਸਿੱਧਾ ਖੜਾ ਰਹੇ, ਹਰ ਅਸਰ ਜੋ ਪਏ ਸੋ ਹੇਠਾਂ ਤਿਲਕ ਜਾਏ ਤੇ ਤੁਹਾਡਾ ਅਸਰ ਹੋਰਨਾਂ ਪਰ ਪਏ, ਤਾਂ ਤੁਹਾਡੇ ਅੰਦਰਲੇ ਦੀ

*Subjective attitude

†ਸਾਖੀ ਰੂਪ, ਇਸਨੂੰ ਗੁਰੂ ਜੀ ਨੇ ਆਪਣੇ ਆਦਰਸ਼ ਵਿਚ 'ਚੜ੍ਹਦੀ ਕਲਾ' ਦੱਸਿਆ ਹੈ॥

ਦਸ਼ਾ 'ਸਾਖੀ ਦਸ਼ਾ' ਹੈ-ਹਾਲਤ ਫਾਇਲੀ ਹੈ-ਜਦੋਂ ਇਹ ਘਟਨਾ ਤੁਹਾਡੇ ਅੰਦਰ ਘਟ ਜਾਏ ਤਦੋਂ ਤੁਸਾਂ ਨੂੰ ਆਪਣੇ ਅੰਦਰਲੇ ਵਿਚ ਖੁਸ਼ੀ, ਉਮਾਹ ਸੁਆਦ ਰਸ ਤਾਕਤ ਪ੍ਰਤੀਤ ਦੇਵੇਗੀ, ਕਾਇਰਤਾ ਤੇ ਨਿਪੁੰਸਕਤਾ ਅੰਦਰਲੇ ਵਿਚ ਨਹੀਂ ਭਾਸੇਗੀ।

ਸੈਦ ਖਾਂ-ਫੇਰ ਚੰਗੇਜ਼ ਖਾਂ, ਤੇ ਤੈਮੂਰ ਜੈਸੇ ਜ਼ਾਲਮਾਂ ਤੇ ਫਕੀਰਾਂ ਵਿਚ ਫਰਕ ਕੀਹ ਬਾਕੀ ਰਹੇਗਾ ?

ਪੀਰ ਜੀ-ਬਹੁਤ ਖੂਬ ! ਜ਼ਾਲਮ ਦੇ ਅੰਦਰਲੇ ਵਿਚ ਤ੍ਰਿਸ਼ਨਾ ਹੁੰਦੀ ਹੈ ਉਸ ਤ੍ਰਿਸ਼ਨਾ ਦਾ ਬੱਧਾ ਉਹ ਹਰੇਕ ਉੱਤੇ ਹਾਵੀ ਹੋਣ ਦਾ ਪਹਿਲੂ ਅਖਤਿਆਰ ਕਰਦਾ ਹੈ, ਫਕੀਰ ਅੰਦਰੋਂ ਤ੍ਰਿਸ਼ਨਾ ਦਾ ਜ਼ਹਰ ਦੂਰ ਕਰਦਾ ਹੈ, ਤੇ ਆਪਣੇ ਅੰਦਰਲੇ ਦੇ ਅਸਲੇ ਵਿੱਚ ਚਮਕਦਾ ਹੈ। ਅੰਦਰਲੇ ਦਾ ਅਸਲਾ ਇਹ ਹੈ ਕਿ ਓਹ ਆਪਣੇ ਆਪ ਵਿੱਚ ਮਗਨ ਰਹੇ ਤਾਂ ਖੁਸ਼, ਸੁਖ, ਰਸ, ਅਨੰਦ ਸਰੂਪ ਹੈ । ਜੇ ਮੁਕਾਬਲਤਨ (ਟਾਕਰੇ ਤੇ) ਆਦਮੀਆਂ, ਜਾਨਵਰਾਂ, ਵਸਤਾਂ ਵਿੱਚ ਫਿਰੇ ਤੁਰੇ, ਵਰਤੋਂ ਵਿਹਾਰ ਕਰੇ ਤਾਂ ਹਰ ਦਿਸਦੀ ਸ਼ੈ ਤੇ ਜਾਨਦਾਰ ਨਾਲ ਉਸਦੇ ਅੰਦਰਲੇ ਦੀ ਡੌਲ, ਰੁਖ, ਫਾਇਲੀ ਸੂਰਤ ਦਾ ਹੋਵੇਗਾ, ਅੰਦਰਲੇ ਦਾ ਰੁਖ ਹੋਰਨਾ ਪਰ ਹਾਵੀ ਹੋਵੇਗਾ. ਉਸਦੇ ਮਨ ਪਰ ਹਾਵੀ ਕੋਈ ਨਹੀਂ ਹੋਵੇਗਾ।

ਸੈਦ ਖਾਂ-ਮੈਂ ਕਾਬਲ ਵਿਚ ਸੁਣਿਆਂ ਸੀ ਕਿ ਪੰਜਾਬ ਵਿੱਚ ਇੱਕ ਫਕੀਰ ਆਖਦਾ ਹੈ ਕਿ ਮੈਂ ਸਵਾ ਲੱਖ ਨਾਲ ਇਕ ਮੁਰੀਦ ਨੂੰ ਲੜਾ ਸਕਦਾ ਹਾਂ, ਤਾਂ ਮੈਂ ਮੂਦਾ ਸਮਝਕੇ ਹੱਸਿਆ ਸਾਂ।

ਪੀਰ ਜੀ-ਉਸਦਾ ਏਹੋ ਅਰਥ ਹੈ, ਕਿ ਸਵਾ ਲੱਖ ਆਦਮੀ ਜੇਗੁਰੂ ਗੋਬਿੰਦ ਸਿੰਘ ਦੇ ਸਿੱਖ ਪਰ ਅਸਰ ਪਾਵੇ ਤਾਂ ਸਿੱਖ ਦੀ ਸੁਰਤ ਉਸਦਾ ਅੰਦਰਲਾ ਉਨ੍ਹਾਂ ਦੇ ਅੱਗੇ ਹਾਲਤ ਮਫਊਲੀਅਤ (ਅਸਰ ਕਬੂਲਣ ਵਾਲੀ) ਵਿੱਚ ਨਹੀਂ ਜਾਵੇਗਾ । ਉਸਦੀ ਅਪਨੀ ਅੰਦਰਲੀ ਹਾਲਤ ਫਾਇਲੀ ਕਾਇਮ ਰਹੇਗੀ । ਅਰ ਓਹ ਫਕੀਰ ਗੁਰੂ ਗੋਬਿੰਦ ਸਿੰਘ ਹੈ, ਅਰ ਉਸਦੇ ਸਿੱਖ ਇਹ ਕਮਾਲ ਦਿਖਾ ਰਹੇ ਹਨ।

ਸੈਦ ਖਾਂ-ਪਰ ਸ਼ਾਹ ਸਾਹਿਬ ! ਆਪ ਇਕ ਬੜਾ ਗਜ਼ਬ (ਧਕਾ ਕਰ ਰਹੇ ਹੋ, ਕਿਆ ਫਰੋਤਨੀ (ਨਿੰਮ੍ਰਤਾ) ਗ੍ਰੀਬੀ, ਰਹਮ, ਵੈਰਾਗ ਇਹ ਚੀਜ਼ਾਂ ਕਾਇਰਤਾ ਹਨ, ਅਜ ਫਕੀਰੀ ਵਿੱਚ ਇਨ੍ਹਾਂ ਨੂੰ ਥਾਂ ਨਹੀਂ ਹੈ ? ਜੇ ਦੀਨ ਵਿਚੋਂ ਏਹ ਦੂਰ ਹਨ ਤਾਂ 'ਦੀਨ ਅਰ ਜਬਰ' ਇਕੋ ਹੋ ਗਏ ?

ਪੀਰ ਜੀ-ਨਹੀਂ ਜੀਉ ! ਵੈਰਾਗ, ਰਹਮ, ਫਰੋਤਨੀ; 'ਫਾਦੇ ਜ਼ਹਰ' ਹਨ, ਅਰਥਾਤ ਜ਼ਹਰਾਂ ਦੇ ਅਸਰਾਂ ਨੂੰ ਕੱਟਣ ਵਾਲੇ ਦਾਰੂ ਹਨ, ਫਕੀਰੀ ਦੇ ਰੁਕਨ ਹਨ, ਪਰ ਲਾਇਕ ਵੈਦ ਦੇ ਹੱਥ ਵਿੱਚ।

ਸੈਦ ਖਾਂ-ਮੈਂ ਨਹੀਂ ਸਮਝਿਆ ।

ਪੀਰ ਜੀ-'ਤ੍ਰਿਸ਼ਨਾ' 'ਲੈ ਲਵਾਂ' 'ਆਪਣੇ ਆਪ ਨੂੰ ਅੱਗੇ ਕਰਕੇ ਦਾਵਾ ਜਮਾਣ ਦੀ ਲਾਲਸਾ' ਇਹ ਇੱਕ ਦਸ਼ਾ ਹੈ, ਜੋ ਹਰ ਮਨ ਤੇ ਹਾਵੀ ਹੈ, ਤੇ ਇਹ ਤ੍ਰਿਸ਼ਨਾ ਜ਼ਹਰ ਹੈ, ਜਿਸਨੇ ਸਾਡੇ ਅੰਦਰਲੇ ਦੇ ਅਸਲੀ ਨੂਰਾਨੀ ਚੇਹਰੇ ਨੂੰ ਛਪਾ ਰਖਿਆ ਹੈ। ਇਸ ਜ਼ਹਰ ਨੂੰ ਮਾਰਨ ਵਾਲਾ 'ਫਾਦ' (ਦਾਰੂ ਵੈਰਾਗ ਹੈ, 'ਰਹਮ, ਦਇਆ, ਤਜਾਗ, ਨਿਮ੍ਰਤਾ' ਸਾਰੇ ਵੈਰਾਗ ਵਿੱਚ ਮੈਂ

ਸ਼ਾਮਲ ਸਮਝਦਾ ਹਾਂ। ਸੋ ਲਾਇਕ ਮੁਰਸ਼ਦ, ਮੇਰੇ ਕਾਮਲ ਰੱਬ ਰੂਪ ਮੁਰਸ਼ਦ ਤੇ ਰਸੂਲ ਗੁਰੂ ਗੋਬਿੰਦ ਸਿੰਘ ਨੇ ਇਹ ਦੱਸਿਆ ਕਿ ਵੈਰਾਗ ਦਾਰੂ ਹੈ ਜੋ ਤ੍ਰਿਸ਼ਨਾ ਦੀ ਬਿਖ ਨੂੰ ਕੱਟਦਾ ਹੈ. ਜਦ ਬਿਖ ਦੂਰ ਹੋ ਗਈ ਫੇਰ ਚਿੱਤ ਦੀ ਅਵਸਥਾ—ਅੰਦਰਲੇ ਦਾ ਕੁਦਰਤੀਸਰੂਪ—ਕੀ ਹੋਊ?'ਮੰਗਲਮ',ਮੰਗਲ ਹੀ ਮੰਗਲ

ਵੈਰਾਗ ਧਰਮ ਨਹੀਂ,

ਵੈਰਾਗ ਧਰਮ ਦਾ ਰਸਤਾ ਹੈ।

ਧਰਮ 'ਅਨੰਤ' ਨਾਲ ਰਾਗ ਹੈ, ਅਨੰਤ ਨਾਲ ਰਾਗਮੰਗਲ ਹੈ,ਉਹਮੰਗਲ ਜੋ ਤ੍ਰਿਸ਼ਨਾ ਰਹਤ ਹੈ।

ਸੈਦ ਖਾਂ—ਫੇਰ ਗੁਰੂ ਜੀ ਨੂੰ ਜੋ ਤ੍ਰਿਸ਼ਨਾ ਰਹਤ ਮੰਗਲ ਵਿਚ ਹਨ, ਜੰਗ ਦੀ ਕੀ ਲੋੜ ਹੈ ?

ਪੀਰ ਜੀ—ਜੇ ਉਨ੍ਹਾਂ ਨੂੰ ਲੋੜ ਨਹੀਂ ਤਾਂ ਜਗਤ ਨੂੰ ਲੋੜ ਹੈ। ਜਿਨ੍ਹਾਂ ਪਰ ਜ਼ੁਲਮ ਹੋ ਰਿਹਾ ਹੈ ਉਨ੍ਹਾਂ ਨੂੰ ਲੋੜ ਹੈ। ਰੱਬ ਦੇ ਬਨਾਏ ਬੰਦੇ ਜੋ ਨਿਰਭੈ, ਸੁਤੰਤ੍ਰ ਇਨਸਾਨੀਅਤ ਦੇ ਕਮਾਲ ਵਿਚ ਚਾਹੀਦੇ ਹਨ, ਓਹ ਤਲਵਾਰ ਦੇ ਜ਼ੋਰ ਬੁਜ਼ਦਿਲ, ਕਾਇਰ, ਨਿਮਾਣੇ ਬਣਾਏ ਜਾ ਰਹੇ ਹਨ। ਹਿੰਦੂ ਹੀ ਨਹੀਂ, ਸੂਫੀ ਤੇ ਹੋਰ ਮੁਸਲਮਾਨ ਫਕੀਰ ਬੀ ਮਾਰੇ ਜਾ ਰਹੇ ਹਨ। ਹਾਂ, ਅੱਲਾ ਦੀ ਕਾਇਨਾਤ ਨੂੰ ਤਬਾਹ ਕੀਤਾ ਜਾ ਰਿਹਾ ਹੈ, ਇਸਦੀ ਰੱਖਿਆ ਵਾਸਤੇ ਲੋੜ ਹੈ ਕਿ ਕੋਈ ਤ੍ਰਿਸ਼ਨਾ ਰਹਤ ਬੀਰ ਬਾਂਕੜਾ ਟਾਕਰਾ ਕਰੇ। ਜੇ ਅੱਯੜ ਵਿਚ ਬਘਿਆੜ ਆ ਵੜੇ ਤਾਂ ਅੱਯਾਲੀ ਦਾ ਕੀ ਧਰਮਹੈ?ਤੁਸੀਵਿਚਾਰ ਕਰ ਲਓ। ਕੀ ਉਸਦੀ ਫਰੋਤਨੀ ਤੇ ਅਹਿੰਸਾ ਉਸ ਵੇਲੇਅੱਯੜ ਨੂੰਬਚਾਸਕੇਗੀ?

ਗੁਰੂ ਗੋਬਿੰਦ ਸਿੰਘ ਦਾ ਆਦਰਸ਼ ਹੈ ਕਿ 'ਇਨਸਾਨ ਉਹ ਹੈ ਜੋ ਤ੍ਰਿਸ਼ਨਾ ਜ਼ਹਰ ਤੋਂ ਪਾਕ ਹੋਵੇ, ਉਸਦੇ ਅੰਦਰਲੇ ਵਿਚ ਖੁਸ਼ੀ, ਉਮਾਹ, ਸੁਤੰਤ੍ਰਤਾ ਤੇ ਜਗਤ ਨਾਲ ਫਾਇਲੀ ਰੁਖ ਹੋਵੇ।' ਨਾ ਤਾਂ ਉਹ 'ਕਾਇਰ' ਨੂੰ ਅਤੇ ਨਾਂ ਹੀ 'ਜ਼ਾਲਮ ਸ਼ਫਾਕ' ਨੂੰ ਇਨਸਾਨੀ ਆਦਰਸ਼ ਸਮਝਦੇ ਹਨ, ਕਿਉਂਕਿ ਕਾਇਰ ਵਿਚ ਇਨਸਾਨੀ ਮਦ ਤੇ ਮਰਦਊਪੁਨੇ ਦਾ ਮੱਦ ਨਹੀਂ ਹੈ, ਉਸਦੇ ਅੰਦਰ ਉਸਦਾ ਅਸਲੀ ਰੂਪ ਉਮਾਹ ਤੇ ਸੁਤੰਤ੍ਰਤਾ ਵਾਲਾ ਜ਼ਾਇਲ ਤੇ ਤਬਾਹ ਯਾ ਗ਼ਮ ਤੇ ਦਬਾ ਹੇਠ ਹੋ ਰਿਹਾ ਹੈ, ਅਰਥਾਤ ਕਾਇਰ ਆਪਣੇ ਆਪਨੂੰ ਉਸ ਆਦਰਸ਼ ਤੋਂ ਗਿਰਾ ਰਿਹਾ ਹੈ ਜਿਸ ਪਰ ਅੱਲਾ ਨੇ ਉਸਨੂੰ ਬਨਾਇਆ ਸੀ। ਤੇ ਜ਼ਾਲਮ ਦੂਸਰਿਆਂ ਨੂੰ ਉਸ ਆਦਰਸ਼ ਤੋਂ ਗਿਰਾ ਰਿਹਾ ਹੈ, ਜਿਸ ਪਰ ਅੱਲਾ ਨੇ ਬੰਦਾ ਸਾਜਿਆ ਸੀ। ਉਹ ਬਨੀ ਨੌਅ ਇਨਸਾਨ (ਆਦਮੀ ਜਾਤ) ਨੂੰ ਧੱਕੇ ਤੇ ਜ਼ੁਲਮ ਨਾਲ ਗਿਰਾਕੇ ਨਿਤਾਣੇ ਜਾਨਵਰ ਬਣਾ ਰਿਹਾ ਹੈ। ਇਨਸਾਨ ਨੂੰ ਖੁਦਾ ਨੇ:—

'ਇਸ ਧਰਤੀ ਮਹਿ ਤੇਰੀ ਸਿਕਦਾਰੀ'

ਸਰਦਾਰ ਬਣਾਯਾ ਹੈ। ਕਾਇਰ ਉਸ ਦਸ਼ਾ ਨੂੰ ਆਪ ਆਪਣੇ ਵਿੱਚੋਂ ਤਬਾਹ ਕਰ ਰਿਹਾਹੈ ਤੇ ਜ਼ਾਲਮ ਉਸਨੂੰ ਦੂਜਿਆਂ ਵਿਚੋਂ ਧੱਕੇ ਨਾਲ ਤਬਾਹ ਕਰ ਰਿਹਾ ਹੈ। ਦੋਵੇਂ ਅੱਲਾ ਦੇ ਆਦਰਸ਼ ਨੂੰ ਗਿਰਾ ਰਹੇ ਹਨ।

ਕਾਇਰ ਖੁਦਕੁਸ਼ੀ (ਆਤਮਘਾਤ) ਕਰ ਰਿਹਾ ਹੈ।

ਜ਼ਾਲਮ ਦੂਸਰਿਆਂ ਦਾ ਘਾਤ ਕਰ ਰਿਹਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼

ਇਹ ਹੈ ਕਿ ਇਨਸਾਨ ਇਨਸਾਨਤੇਮਰਦ ਹੋਵੇ, ਨਾਂ ਤਾਂ ਆਪਣੇ ਆਪ ਨੂੰ ਤਬਾਹ ਕਰੇ, ਨਾਂ ਦੂਸਰੇ ਨੂੰ ਤਬਾਹ ਕਰੇ ।

ਉਨ੍ਹਾਂ ਦਾ ਆਦਰਸ਼ ਇਹ ਹੈਕਿਜਿਸ ਕਿਸਮ ਦੇ ਜ਼ਾਲਮ ਤੇ ਜ਼ਬਰਦਸਤਔਰੰ-ਗਜ਼ੇਬ ਨੇ ਆਪਣੇ ਸਿਪਾਹੀ ਬਨਾਏ ਹਨ, ਐਸੇ ਸਵਾ ਲੱਖ ਸਿਪਾਹੀ ਪਰ ਇਕ ਇਨਸਾਨ ਐਸਾ ਹੋਵੇ ਜੋ ਇਕੱਲਾ ਭਾਰੂ ਹੋਵੇ। ਐਸਾ ਤਾਕਤਵਰ, ਸੁਤੰਤ੍ਰ, ਖੁਸ਼ ਤੇ ਹਾਲਤ ਫਾਇਲੀ ਨੂੰ ਅੰਦਰ ਕਾਇਮ ਰੱਖਣ ਵਾਲਾ ਇਨਸਾਨ ਮੈਂ ਤਯਾਰਕਰਾਂ, ਤੇ ਉਹ ਇਨਸਾਨ ਦੂਸਰੇ ਇਨਸਾਨਾਂ ਨੂੰ ਆਪਣੇ ਵਰਗਾ ਬਨਾਉਣ ਵਿੱਚ ਕੋਸ਼ਸ਼ ਕਰੇ। ਜ਼ੋਰ ਜ਼ੁਲਮ ਕਰਕੇ ਹੋਰਨਾਂ ਨੂੰ ਕਮ-ਜ਼ੋਰ ਤੇ ਗੁਮਰਾਹ (ਗੁਆਚਿਆ ਹੋਇਆ) ਨਾਕਰੇ।ਇਸਵੇਲੇਓਹ ਇਕਪਾਸੇ ਕਾਇਰ ਹੋ ਚੁਕੀ ਪਰਜਾ ਨੂੰ ਉੱਚਾ ਕਰ ਰਹੇ ਹਨ, ਦੂਜੇ ਪਾਸੇ ਦਹਿੰਦਾ ਹੋ ਚੁੱਕੇ ਜ਼ਾਲਮ ਨੂੰ ਹੇਠਾਂ ਲਿਆ ਰਹੇ ਹਨ। ਹੁਣ ਆਪ ਸੋਚ ਲਵੋ ਕਿ ਉਨ੍ਹਾਂ ਦਾ ਆਦਰਸ਼ ਆਪ ਦੀ ਸਮਝ ਵਿੱਚ ਆ ਗਿਆ ਹੈ ?

ਸੈਦ ਖਾਂ—ਹਾਂ,ਸ਼ੱਕ ਰਫਾ ਹੋ ਗਏ ਹਨ, ਪਰ ਅੰਦਰ ਵਾਪਰਿਆ ਨਹੀਂ ।

ਪੀਰ ਜੀ—ਅੰਦਰ ਵਾਪਰੇਗਾ, ਜਿਸ ਦਿਨ ਦਰਸ਼ਨ ਹੋਣਗੇ। ਹਾਲੇ ਇਹ ਦੱਸੋ ਕਿ ਕਿਆ ਮੈਂ ਇਸ'ਬਰਤਰੀਂਇਨਸਾਨ' (ਉੱਚੇ ਤੋਂ ਉੱਚੇ ਮਰਦ) ਗੁਰੂ ਗੋਬਿੰਦ ਸਿੰਘ ਦੀ ਤਕਲੀਦ (ਪੈਰਵੀ) ਵਿੱਚ ਗਲਤੀ ਪਰ ਹਾਂ ? ਅਰ ਕੀ ਮੇਰੇਨਿੰਦਕ ਦਰੁਸਤੀ ਪਰ ਹਨ ?

ਸੈਦ ਖਾਂ—ਤੁਸੀਂ ਦਰੁਸਤੀ ਪਰ ਹੋ, ਨਿੰਦਕ ਗ਼ਲਤੀ ਪਰ ਹਨ, ਪਰ ਇਹ ਹਾਲਤ ਅੰਦੂਲੇ ਦੀ ਐਸੀ ਸੁਖਰੂਪ ਅਰ ਫਾਇਲੀ ਰਖ ਵਾਲੀ ਪ੍ਰਾਪਤ ਕੀਕੂੰ ਹੋਵੇ ?

ਪੀਰ ਜੀ—ਮੈਂ ਦੱਸ ਜੁ ਆਯਾ ਹਾਂ ਕਿ:—

ਸਾਡੇ ਅੰਦਰਲੇ ਦਾ ਉਚੇ ਤੋਂ ਉਚਾ ਅੰਤ 'ਮੰਗਲ' ਆਨੰਦ ਹੈ। ਇਹਮੰਗਲ ਰੂਪ ਹੈ, ਤੇ ਮੰਗਲ ਰਹੇਗਾ, ਪਰ ਤ੍ਰਿਸ਼ਨਾਂ ਨਾਲ ਅਸਾਂ ਇਸ ਵਿੱਚ ਭੈ, ਭਰਮ ਈਰਖਾ ਲਾਲਚ ਪਾਕੇ ਇਸਨੂੰ:—

ਯਾ ਨਿਤਾਣੇ

ਯਾ ਜ਼ਾਲਮ

ਬਣਾ ਰੱਖਿਆ ਹੈ। ਦੋਹਾਂ ਦਾ ਦਾਰੂ 'ਵੈਰਾਗ' ਹੈ ।

ਵੈਰਾਗ ਨਾਲ ਜ਼ਾਲਮ ਦੇ ਅੰਦਰੋਂ ਜ਼ੁਲਮਦੀ ਤ੍ਰਿਸ਼ਨਾਂ ਹਟਦੀ ਹੈ, ਤੇ ਵੈਰਾਗ ਨਾਲ ਨਿਤਾਣੇ ਦੇ ਅੰਦਰ 'ਨਿਰਭੈਤਾ' ਆਉਂਦੀ ਹੈ, 'ਵਹਮ' ਦੂਰ ਹੁੰਦਾ ਹੈ, 'ਭਰਮ' ਕਟੀਂਦਾ ਹੈ।

ਸੈਦ ਖਾਂ—ਫੇਰ ਹੰਕਾਰ ਨਹੀਂ ਰੰਹਦਾ? ਜੇ ਹੰਕਾਰ ਨਹੀਂ ਰੰਹਦਾ ਤਾਂ ਆਦਮੀ ਅੰਦਰੋਂ ਉੱਚਾ ਕੀਕੂੰ ਰੰਹਦਾ ਹੈ?

ਪੀਰ ਜੀ—ਇੱਕ ਹੰਕਾਰ ਹੈ, ਇਕ "ਉਚਜਾਣ" ਹੈ। ਜੋ ਸੱਚ ਮੁੱਚ ਅੰਦਰੋਂ ਦਰੁਸਤ ਨਹੀਂ ਹੋਗਿਆ ਤੇ ਸਮਝਦਾ ਹੈ ਮੈਂ ਉੱਚਾ ਹਾਂ ਓਹ ਹੰਕਾਰੀ ਹੈ, ਪਰ ਜੋ ਵੈਰਾਗ ਕਰਕੇ ਸਾਫ ਹੋ ਗਿਆ ਤੇ ਨਾਮ ਜਪ ਕੇ ਏਕਾਗ੍ਰ ਹੋ ਗਿਆ ਹੈ, ਓਹ ਸੱਚੀ ਮੱਚੀ (ਅਪਨੇ ਅੰਦਰਲੇ ਵਿੱਚ) ਕਿਸੇ ਉਚਜਾਣ ਤੇ ਅੱਪੜ ਗਿਆ ਹੈ। ਉਸ ਨੂੰ ਜੋ ਆਪਣੇ ਅੰਦਰਲੇ ਦਾ ਅੰਦਰ ਉੱਚਾਪਨ ਦਿਸਦਾ ਹੈ, ਤੇ ਹੋਰ ਹਰ ਦਿਸਦੇ ਨਾਲ ਉਸਦੇ ਅੰਦੂਲੇ ਦਾ ਰੁਖ ਫਾਇਲੀ ਹੋ ਗਿਆ ਹੈ,* ਇਹ ਹੰਕਾਰ ਨਹੀਂ,ਇਹਇਨਸਾਨੀਅਤ,ਹਾਂ ਇਨਸਾਨ

*ਯੋਗ ਵਿਚ ਬੀ ਲਿਖਿਆ ਹੈ: ਤਦਾ ਦ੍ਰਸ਼੍ਟੁ ਸ੍ਵਰੂਪੇ ਅਵਸਥਾਨਮ੍ ॥

ਦੀ ਸਭ ਤੋਂ ਉੱਚੀ ਹਾਲਤ ਹੈ। ਇਸ ਅੰਦਰਲੇ ਦੇ ਰੰਗ ਨੂੰ ਜਾਂ ਹਾਲਤ ਨੂੰ ਗੁਰੂ ਗੋਬਿੰਦ ਸਿੰਘ ਜੀ 'ਚੜ੍ਹਦੀਆਂ ਕਲਾਂ' ਆਖਦੇ ਹਨ, ਇਹ ਚੜ੍ਹਦੀਆਂ ਕਲਾਂ ਅੰਦਰਲੇ ਦੀ ਸੁਚੀ ਉਚਜਾਣ ਹੈ, ਇਹ ਹੰਕਾਰ ਯਾ ਹਉਮੈ ਨਹੀਂ ਹੈ। ਚੜ੍ਹਦੀਆਂ ਕਲਾਂ ਇਕ ਕਮਾਲ ਹੈ, ਇਸ ਦੇ ਤ੍ਰੈ ਪਹਲੂ ਲਹਰਦੇ ਹਨ:—

ਚੜ੍ਹਦੀਆਂ ਕਲਾਂ:

੧—'ਆਪੇ' ਵਿਚ ਇਹ ਸੁਖਰੂਪ ਹੈ।
੨—ਉੱਪਰ 'ਅਨੰਤ' ਵੱਲ ਇਸ ਵਿੱਚ ਲਗਾਤਾਰ ਖਿੱਚ ਤੇ ਲਿਵ ਹੈ।
੩—ਬਾਹਰ 'ਜਗਤ' ਨਾਲ ਇਸਦਾ ਰੁਖ਼ ਸਾਖੀ ਰੂਪ (ਫਾਇਲੀ) ਹੈ; ਤੇ ਵਰਤੋਂ ਪ੍ਰੇਮ ਹੈ।

ਸੈਦ ਖਾਂ—ਕਿਆ ਗੁਰੂ ਗੋਬਿੰਦ ਸਿੰਘ ਉਪਕਾਰੀ ਨਹੀਂ ?

ਪੀਰ ਜੀ—ਜਗਤ ਦਾ ਉਪਕਾਰ ਇਹ ਹੈ ਕਿ ਆਪ ਬੇਇਨਸਾਫ਼ੀ ਕਰਨੀ, ਜ਼ੁਲਮ ਕਰਨਾ, ਲੋਕਾਂ ਤੰਗ ਹੋਣਾ, ਦੁੱਖ ਪਾਣੇ, ਫੇਰ ਓਹਨਾਂ ਦੀ ਮਦਦ ਕਰਨੀ ਤੇ ਨਾਮ ਉਪਕਾਰ ਧਰਨਾਂ। ਗੁਰੂ ਗੋਬਿੰਦ-ਸਿੰਘ ਦਾ ਉਪਕਾਰ ਇਹ ਹੈ ਕਿ ਓਹ ਆਪ ਇੱਕ ਮੁਕੰਮਲ ਇਨਸਾਨ ਦਾ ਨਮੂਨਾ ਹੈ, ਅਰ ਲੋਕਾਂ ਵਿੱਚ ਬੈਠਕੇ ਇਹ ਨਮੂਨਾ ਦੱਸ ਰਿਹਾ ਹੈ, ਤੇ ਜਾਚ ਸਿਖਾ ਰਿਹਾ ਹੈ, ਕਿ ਹਰ ਆਦਮੀ ਇਸ ਨਮੂਨੇ ਦਾ ਆਦਮੀ ਬਣੇ, ਓਹ ਆਪਨੇ ਆਤਮ ਬਲ ਨਾਲ ਮੁਰਦਿਆਂ ਵਿੱਚ ਰੂਹ ਫੂਕਕੇ ਐਸੇ ਇਨਸਾਨ ਪੈਦਾ ਕਰ ਰਿਹਾ ਹੈ, ਮਰਦ ਤੋਂ ਮਰਦ ਪੈਦਾ ਹੋ ਰਿਹਾ ਹੈ, ਉਬ ਓਹ ਆਪ ਤਾਂ ਗੁਰੂ ਹੈ ਤੇ ਏਹ ਇਲਾਹੀ ਤਾਕਤ ਗੁਰੂ ਦੀ ਹੈ। ਮੇਰਾ ਮਤਲਬ ਇਹ ਹੈ, ਕਿ ਓਹ ਇਨਸਾਨੀ ਕਮਾਲ ਦਾ ਬੀ ਨਮੂਨਾ ਹੈ, ਅਮਲੀ ਤੌਰ ਤੇ ਓਹ ਹਰ ਇਨਸਾਨ ਨੂੰ ਕਾਮਲ ਇਨਸਾਨ ਬਣਾ-ਉਂਦਾ ਹੈ। ਇਹ ਉਸਦਾ ਸਭ ਤੋਂ ਉੱਚਾ ਉਪਕਾਰ ਹੈ।

ਸੈਦ ਖਾਂ—ਕਿਆ ਹੋਰ ਇਨਸਾਨ ਪਸੂ ਹਨ ?

ਪੀਰ ਜੀ—ਜੋ ਦੂਸਰਿਆਂ ਪਰ ਭੈ ਪਾਕੇ ਉਨ੍ਹਾਂ ਦੇ ਆਤਮਾਂ ਨੂੰ ਕਮਜ਼ੋਰ ਕਰਦੇ ਹਨ, ਓਹ ਇਨਸਾਨ ਨਹੀਂ ਹਨ, ਦਰਿੰਦੇ (ਪਾੜ ਖਾਣੇ ਪਸੂ) ਹਨ, ਤੇ ਜੋ ਆਪ ਭੈ ਖਾਕੇ ਡਰਦੇ ਕਾਇਰ ਹੁੰਦੇ ਨਿੱਘਰਦੇ ਜਾਂਦੇ ਹਨ; ਓਹ ਭੇਡਾਂ ਬੱਕ-ਰੀਆਂ ਵਾਂਗੂੰ ਬਲਹੀਨ ਪਸੂ ਹਨ। ਇਸੇ ਕਰਕੇ ਸਤਿਗੁਰ ਨੇ ਇਹ ਆਦਰਸ਼ ਦੱਸਿਆ ਹੈ:—

'ਭੈ ਕਾਹੂ ਕਉ ਦੇਤ ਨਹਿ
ਨਹਿ ਭੈ ਮਾਨਤ ਆਨਿ'।

ਅਰਥਾਤ ਨਾਂ ਤਾਂ ਡਰ ਦੇਕੇ ਦੂਜੇ ਇਨ-ਸਾਨਾਂ ਨੂੰ ਇਨਸਾਨੀਅਤ ਤੋਂ ਗਿਰਾਉਂਦਾ ਹੈ। ਨਾ ਕਿਸੇ ਦਾ ਡਰ ਮੰਨਕੇ ਆਪੇ ਨੂੰ ਗਿਰਨ ਦੇ ਰਸਤੇ ਪਾਉਂਦਾ ਹੈ।

ਸੈਦ ਖਾਂ—ਪਰ ਜਦ ਗੁਰੂ ਗੋਬਿੰਦ-ਸਿੰਘ ਜੀ ਜੰਗ ਕਰਦੇ ਹਨ ਤਾਂ ਦੂਸਰਿਆਂ ਪਰ ਭੈ ਨਹੀਂ ਪਾਉਂਦੇ ?

ਪੀਰ ਜੀ—ਏਥੇ ਹੀ ਤਾਂ ਉਨ੍ਹਾਂ ਦੀ ਸੁੰਦਰਤਾ ਹੈ, ਓਹ ਭੈ ਮਾਰਿਆਂ ਪਰ ਭੈ ਨਹੀਂ ਪਾਂਦੇ। ਓਹ ਜ਼ਾਲਮਾਂ ਪਰ ਭੈ ਪਾਇਕੇ ਉਨ੍ਹਾਂ ਦਾ ਜ਼ੁਲਮ ਤੋੜਦੇ ਹਨ, ਕਿ ਓਹ ਦੂਸਰਿਆਂ ਨੂੰ ਭੈ ਨਾਂ ਦੇਣ, ਤੇ ਭੈ ਮਾਰਿਆਂ ਨੂੰ ਆਖਦੇ ਹਨ:—

ਸਵਾ ਲਾਖ ਸੰਗ ਏਕ ਲੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

ਉਨ੍ਹਾਂ ਦਾ ਮਨਸ਼ਾ ਇਹ ਹੈ ਕਿ

ਹਰ ਬੂਟਾ ਜਦ ਆਪਣੇ ਕਮਾਲ ਨੂੰ ਪਹੁੰਚਦਾ ਹੈ, ਤਾਂ ਖਿੜਦਾ ਹੈ, ਤਿਵੇਂ ਹਰ ਇਨਸਾਨ ਜੋ ਕਮਾਲ ਤੇ ਹੈ, ਓਹ ਖੇੜੇ ਵਿਚ ਚਾਹੀਦਾ ਹੈ । ਓਹ ਐਸਾ ਇਕ ਇਨਸਾਨ ਲੱਖਾਂ ਕਾਇਰਾਂ ਤੋਂ ਕੀਮਤੀ ਸਮਝਦੇ ਹਨ । ਇਸ ਜੀਉਂਦੇ ਬੂਟੇ ਦੇ ਮੁਰਦੇ ਬੂਟੇ ਖਾਦ ਬਣਦੇ ਹਨ, ਪਰ ਗੁਰੂ ਜੀ ਇਹ ਨਹੀਂ ਚਾਹੁੰਦੇ ਕਿ ਇਸ ਕਿਸਮ ਦਾ ਕਾਮਲ ਇਨਸਾਨ ਜਗਤ ਤੇ ਰਹੇ ਹੀ ਨਾਂ, ਜਾਂ ਇੱਕੋ ਹੋਵੇ ਯਾ ਓਹ ਜ਼ਾਲਮ ਬਣ ਜਾਵੇ । ਉਨ੍ਹਾਂ ਦਾ ਆਦਰਸ਼ ਇਹ ਹੈ ਕਿ ਇਹ ਇਨਸਾਨ ਹਰ ਸ਼ੈ ਵਿੱਚ 'ਜਿੰਦ ਕਲੀ' ਫੂਕਣ ਵਾਲਾ ਹੋਵੇ, ਅਰ-ਥਾਤ ਓਹ ਇਹ 'ਕਾਮਲ ਦਾ ਨਮੂਨਾ' ਬਣਾਕੇ ਫੇਰ ਇਸਦਾ ਵਾਧਾ ਲੋੜਦੇ ਹਨ ਕਿ ਸਭ ਕੋਈ ਏਥੇ ਅੱਪੜੇ, ਇਸ ਕਰਕੇ ਕਾਇਰਾਂ ਨੂੰ ਨਿਰਭੈ ਕਰਦੇ ਹਨ, ਭੈਦਾਇਕਾਂ ਨੂੰ ਲੋੜ ਪਵੇ ਤਾਂ ਤਲਵਾਰ ਨਾਲ ਬੀ ਭੈ ਦੋਨੋਂ ਦਰੁਸਤ ਕਰਦੇ ਹਨ। ਫਲ ਇਹ ਹੈ ਕਿ 'ਕਾਮਲ ਨਮੂਨੇ ਦਾ ਇਨਸਾਨ' ਪੈਦਾ ਹੋਣ ਤੇ ਵਧਣ ਦਾ ਸਮਾਂ ਤੇ ਅਵਸਰ ਬਣੇ ।

ਸੈਦਖਾਂ—ਤੁਸਾਂ ਕਈ ਵੇਰ ਗੱਲਾਂ ਵਿੱਚ 'ਨਾਮ' ਦਾ ਜ਼ਿਕਰ ਕੀਤਾ ਹੈ, ਇਹ ਕੀ ਗੱਲ ਹੈ?

ਪੀਰ ਜੀ—ਜਿਸਤਰਾਂ ਕਾਇਰ ਭੈ ਗ੍ਰਸੇ ਅਤੇ ਜ਼ਾਲਮ ਭੈ ਦੇਣਹਾਰੇ ਅਰਥਾਤ 'ਤ੍ਰਿਸ਼ਨਾਲੂ' ਮਨਾਂ ਨੂੰ ਮੈਂ ਦੱਸਿਆ ਸੀ ਕਿ 'ਅਭੈ ਪਦ' ਤੇ ਲੈ ਜਾਣ ਵਾਸਤੇ ਵੈਰਾਗ ਦਾਰੂ ਹੈ, ਜੋ ਤ੍ਰਿਸ਼ਨਾਂ ਦੀ ਮੈਲ ਕੱਟ ਦੇਂਦਾ ਹੈ, ਇਸੇ ਤਰਾਂ 'ਨਾਮ' ਸਾਫ਼ ਹੋਏ ਮਨ ਨੂੰ 'ਹਰ ਪਲ ਵਿਚ ਫਾਇਲੀ ਹਾਲਤ ਵਿੱਚ ਰੱਖਣਦਾ ਯਤਨ' ਹੈ । ਇਹ ਇਨਸਾਨ ਨੂੰ ਕਮਾਲ ਵਿਚ ਲਿਜਾਂਦਾ ਤੇ ਨਮੂਨੇ ਦਾ ਇਨਸਾਨ 'ਅਭੈ ਪਦ' ਤੇ ਇਸਥਿਤ ਆਦਮੀ ਬਣਾਂਦਾ ਹੈ। 'ਨਾਮ' ਅੰਦਰਲੇ ਦੀ 'ਅਨੰਤ' ਨਾਲ ਲਿਵ ਹੈ।

ਸੈਦ ਖਾਂ—ਸਮਝਦਾ ਹਾਂ, ਪਰ ਵਾਪਰ-ਦਾ ਨਹੀਂ ।

ਪੀਰ ਜੀ—ਜਿਦਿਨ ਵਾਪਰੇਗਾ, ਜਿਸ ਦਿਨ ਦਰਸ਼ਨ ਹੋਣਗੇ । ਅਜੇ ਤੁਸਾਡਾ ਅੰਦਰਲਾ ਸੁੱਤਾ ਪਿਆ ਹੈ।

'ਮਨੁ ਸੋਇਆ ਮਾਇਆ ਬਿਸਮਾਦਿ ।'

ਇਸ ਮਾਇਆ ਵਿਸਮਾਦ' ਪਰ 'ਰੱਬੀ ਵਿਸਮਾਦ' ਝਲਕਾ ਮਾਰੇਗਾ, ਜੀਕੂੰ ਸਵੇਰੇ ਨਸੀਰਾਂ ਪਰ ਰੱਬੀ ਵਿਸਮਾਦ ਨੇ ਝਲਕਾ ਮਾਰਿਆ ਹੈ । ਉਸੇ ਵੇਲੇਦੀ ਉਸ ਦੀ ਸੁਰਤ ਜਾਗਉੱਠੀ ਹੈ, ਹੁਣ ਓਹ ਨਾਮ ਨਾਲ ਅੰਦਰਲੇ ਦੇ ਕਮਾਲ ਤੇ ਅੱਪੜੇਗੀ । ਦੇਖੋ, ਜਾਗਦੇ ਸਾਰ ਪੁੱਤ੍ਰ ਵਿਯੋਗ ਦਾ ਦੁੱਖ ਦੂਰ ਹੋ ਗਿਆ ਹੈ।ਇਹ ਹੈ ਕਲਗੀਆਂ ਵਾਲੇ ਦਾ ਕਮਾਲ!ਜੋ ਇਨਸਾਨ ਵਿੱਚ ਪਾ ਰਹੇ ਹਨ।

ਇਸ ਕਮਾਲ ਤੇ ਪਹੁੰਚੇ ਇਨਸਾਨ ਨੂੰ ਚਾਹੀਦਾ ਹੈ ਕਿ ਓਹ ਵੈਦ ਬਨਾਯਾ ਜਾਵੇ, ਅਰ ਬੀਮਾਰ ਬੰਦੇ ਉਸਦੀ ਸਪੁਰਦੀ ਵਿੱਚ ਦਿੱਤੇ ਜਾਣ।

ਇਹ ਇਨਸਾਨ ਹੈ ਕਿ ਜਿਸ ਦੇ ਸਪੁਰਦ ਬੱਚੇ ਕੀਤੇ ਜਾਣ, ਕਿ ਉਨ੍ਹਾਂ ਨੂੰ ਸਿੱਖ੍ਯਾ ਦੇਕੇ ਤੇ ਰੂਹ ਫੂਕ ਕੇ ਕਾਮਲ ਬੰਦੇ ਬਨਾਵੇ ।

ਇਹ ਇਨਸਾਨ ਹੈ ਕਿ ਇਨਸਾਫ ਦੀ ਕੁਰਸੀ ਤੇ ਬਹਾਯਾ ਜਾਵੇ, ਕਿ ਉਹ ਪਸ਼ੂ ਬਿਰਤੀ ਵਾਲੇ ਇਨਸਾਨਾਂ ਵਿੱਚ ਇੱਕ ਤੋਲ ਕਾਇਮ ਰੱਖੇ ।

ਇਸ ਨਮੂਨੇ ਦਾ ਇਨਸਾਨ, ਹਾਂ ਇਹ ਕਾਮਲ ਇਨਸਾਨ ਹੈ, ਕਿ ਹਕੂਮਤ

ਦੇ ਤਖ਼ਤ ਤੇ ਬਹਾਯਾ ਜਾਵੈ, ਜੋ ਭੈ ਦਾ-ਇਕ ਮਨੁੱਖਾਂ ਨੂੰ ਹੱਦ ਬੰਨੇ ਵਿੱਚ ਰੱਖੇ, ਤੇ 'ਅਭੈ ਪਦ' ਦੇ ਆਦਰਸ਼ ਨੂੰ ਇਨਸਾਨੀ-ਅਤ ਲਈ ਪ੍ਰਾਪਤ ਹੋਣ ਜੋਗ ਰਹਣ ਦੇਵੇ।

ਹਾਂ ਜੀ, ਇਹ ਇਨਸਾਨ ਹੈ, ਜੋ ਧਰਮ ਦੀ ਵਾਗ ਡੋਰ ਹੱਥ ਦੇਣ ਦੇ ਲਾਇਕ ਹੈ, ਜੋ ਆਪ 'ਅਭੈ ਪਦ' ਪਰ ਹੋਵੇ, ਹੋਰਨਾਂ ਨੂੰ ਸਿੱਖਯਾ ਰਹਬਰੀ ਦੇਕੇ ਅਭੈ ਪਦ ਤੇ ਲਿਆਵੇ:—

'ਜਨ ਨਾਨਕ ਧੂੜਿ ਮੰਗੈ ਤਿਸੁ
ਗੁਰ ਸਿਖ ਕੀ ਜੋ ਆਪਿ ਜਪੈ
ਅਵਰਹ ਨਾਮੁ ਜਪਾਵੈ।'

ਸਾਰੀ ਸ੍ਰਿਸ਼ਟੀ ਇਸ ਮੁਕੰਮਲ ਇਨਸਾਨ, ਬੰਦੇ, ਸੇਵਕ ਦੇ ਵਾਸਤੇ ਹੈ, ਜੋ ਸੱਚੀ ਉਚਯਾਣ ਅੰਦਰਲੀ ਵਿਚ ਸਿਰੋਮਣ ਅਵਸਥਾ ਵਿੱਚ ਹੈ, ਤੇ ਉਸਦਾ ਜਾਗਦਾ ਅੰਦਰਲਾ ਸਭ ਸ੍ਰਿਸ੍ਰਟੀ ਦੀ ਸੁਰਤ ਨੂੰ ਜਾਗਦੀ ਵੇਖਣ ਦਾ ਉਪਕਾਰੀ ਹੈ।

ਸੋ ਜੀ! ਇਹ ਰਾਜ ਤ੍ਰਿਸ਼ਨਾ ਹੈ! ਇਹ ਭੂਮੀ ਭੁੱਖ ਹੈ! ਇਹ ਮੁਲਕਗਰੀ ਦੀ ਹਵਸ ਹੈ! ਇਹ ਰਾਜ ਮਦ ਹੈ! ਇਹ ਤ੍ਰਿਸ਼ਨਾਂ ਹੈ! ਇਹ ਹਿੰਦੂ ਪ੍ਰਸਤੀ ਹੈ! ਜੋ ਜਗਤ ਕਹੇ ਸੋ ਕਹੇ, ਪਰ ਇਹ ਕਲਗੀਆਂ ਵਾਲੇ ਦੇ ਦਿਲ ਦੀ ਤਸਵੀਰ ਦਾ ਨਿਮਾਣਾ ਜਿਹਾ ਖਾਕਾ, ਜੋ ਮੇਰੇ ਜਿਹਾ ਗ਼ੀਬ ਖਿੱਚ ਸਕਦਾ ਹੈ, ਪਰ ਭਾਈ ਸਾਹਿਬ:—

'ਸ਼ੁਨੀਦਾਕੈ ਬਵਦ ਮਾਨਿੰਦਿ ਦੀਦਹ'
ਅਰਥਾਤ ਸੁਣਿਆ ਦੇਖੇ ਤੁੱਲਨਹੀਂ ਹੁੰਦਾ।

'ਮੇਰੇ ਵੀਰਨ! ਮੈਂ ਅੱਜ ਕੀਹ ਦੇਖ ਰਹੀ ਹਾਂ? ਭੈਣ ਸਦਕੇ ਪਜਾਰੇ ਵੀਰਨ! ਅਭਾਗ ਭੈਣ ਅੱਜ ਕੀ ਦੇਖ ਰਹੀ ਹੈ? ਮੈਂ ਘੋਲੀ ਮੇਰੇ ਵੀਰਨ! ਮੇਰੀਆਂ ਬੇਨੂਰ ਅੱਖਾਂ ਅੱਜ ਕੀਹ ਤੱਕ ਰਹੀਆਂਹਨ? ਮੇਰੇ ਵੀਰਨ ਇੱਕ ਸਬਜ਼ੇ ਘੋੜੇ ਪਰ ਸਵਾਰ ਹਨ, ਰਾਨ ਪਟੜੀ ਕੈਸੀ ਜੰਮੀ ਹੈ! ਭੈਣ ਸਦੱਕੜੇ! ਮੈਂ ਪਾਸ ਹੁੰਦੀ ਤਾਂ ਹਿੰਦੂ ਭੈਣ ਵਾਂਙੂ ਵੀਰਨ ਦੀ ਆਰਤੀ ਉਤਾਰਦੀ, ਵੀਹ ਜੰਗ ਵਿੱਚ ਖੜਾ ਹੈ, ਢਾਲ ਮੋਢੇ ਕੈਸੀ ਫਬ ਰਹੀ ਹੈ? ਤੀਰਾਂ ਦਾ ਭੱਥਾ ਕੈਸਾ ਲਟਕ ਰਿਹਾ ਹੈ? ਤਲਵਾਰ ਲੱਕ ਹੈ, ਹਥ ਨੇਜ਼ਾ ਨਹੀਂ, ਪਰ ਸ਼ੂਕਦੀ ਸ਼ੂੰਕਾਰਦੀ ਬੰਦੂਕ ਹੈ, ਵੀਰ ਨੇ ਘੋੜਾ ਖੜਾ ਕੀਤਾ ਹੈ, ਕੈਸਾ ਬੇਦਮ ਖੜਾ ਹੈ, ਮਾਨੋਂ ਘੋੜਾ ਪੱਥਰ ਦਾ ਹੈ। ਵੀਰਨ ਵੱਲ ਤੱਕੋ, ਸਾਹ ਵੱਟਕੇ ਸ਼ਿਸਤ ਬੱਧੀ ਹੈ, ਵੇ ਵੀਰਨ! ਠਹਰ ਜਾਹ, ਮੈਂ ਘੋਲੀ ਠਹਰ ਜਾਹ, ਘੋੜਾ ਨਾ ਦਬਾਈਂ ਵੀਰ ਵੇ! ਇਹ ਗੋਲੀ ਤੇਰੇ ਕਾਲਜੇ ਵਿੱਚ ਵੱਜਣੀ ਹੈ, ਪਰ ਹਾਇ! ਵੀਰਨ ਨੂੰ ਪਤਾ ਨਹੀਂ, ਤੇ ਮੈਂ ਘਰ ਬੈਠੀ ਹਾਂ, ਵੀਰਨ ਮੇਰੀ ਅਵਾਜ਼ ਨਹੀਂ ਸੁਣਦਾ। ਹੱਛਾ ਕੀ ਹੋਯਾ? ਮੈਂ ਕੇਹੜੀ ਕਾਇਰ ਹਾਂ, ਦੋ ਸ਼ਹੀਦਾਂ ਦੀ ਮਾਂ ਹਾਂ, ਇੱਕ ਸ਼ਹੀਦ ਦੀ ਭੈਣ ਹਾਂ, ਇੱਕ ਜੀਉਂਦੇ ਸ਼ਹੀਦ ਦੀ ਟੈਹਲਣ ਹਾਂ। ਖੜੋਖਾਂ ਵੀਰਾ, ਮੈਂ ਆਈ। ਔਹ ਮੈਂ ਹਿਲਾ ਦਿੱਤਾ, ਘੋੜੇ—ਬੰਦੂਕ ਦੇ ਘੋੜੇ—ਤੋਂ ਹਥ ਹਿਲਾ ਦਿੱਤਾ; ਗੋਲੀ ਨਿਕਲ ਗਈ, ਪਰ ਨਿਸ਼ਾਨਾ ਉੱਕ ਗਿਆ।

ਖਫ਼ਾ ਨਾ ਹੋ ਮੇਰੇ ਵੀਰਨ ! ਮੈਂ
ਬੜਾ ਉਪਕਾਰ ਕੀਤਾ ਹੈ, ਇਹ
ਨਿਸ਼ਾਨਾ ਜੋ ਤੈਂ ਢੂੰਡਣਾ ਸੀ ਤੇਰਾ
ਆਪਣਾ ਆਪ ਸੀ । ਲੈ ਵੀਰਨ
ਜੀਓ ! ਭੈਣ ਚੱਲੀ ਜੇ । ਖਫ਼ਾ
ਹੋਕੇ ਨਾ ਨਾ ਤੱਕੋ, ਹੱਸ ਪਓ ।
ਹੱਸੋ ਤਾਂ ਫੇਰ ਨਿੱਕੀ ਜਹੀ
ਗੁਸਤਾਖ਼ ਭੈਣੀ ਤੁਰ ਜਾਵੇ ਨਾਂ,
ਮੁਸਕ੍ਰਾ ਦਿਓ ਨਾਂ, ਭੈਣ ਦਾ ਪਜਾਰ
ਤੱਕੋ ਨਾਂ। ਵੀਰਨ ਹੱਸ ਪਏ, ਭੈਣ
ਠਰ ਗਈ। ਲੈ ਵੀਰਾ ! ਵਾਹਿਗੁਰੂ
ਚਿੱਤ ਆਵੇ!! ਭੈਣ ਵਲੋਂ ਵਿਦਅ੍
ਅਲ ਵਿਦਅ੍ ।'

ਇਹ ਇੱਕ ਚਿੱਠੀ ਹੈ, ਜੋ ਸੈਦਖਾਂਨ ਜੀ ਰਾਤ ਵੇਲੇ ਤਾਰਿਆਂ ਨਾਲ ਛਟਕੀ ਪਰ ਹਨੇਰੀ ਰਾਤ ਵਿੱਚ ਇੱਕ ਮੈਦਾਨ ਜੰਗ ਵਿਚ ਪਹੁੰਚ ਰਹੇ ਹਨ । ਪਲੰਘ ਤੇ ਲੇਟੇ ਹੋਏ ਖੇਮੇ ਦੇ ਬਾਹਰ ਪਏ ਹਨ, ਦਾਸ ਦੀਵਾ ਲਈ ਖੜਾ ਹੈ ਤੇ ਕਾਸਦ ਕੁਛ ਵਿੱਥ ਤੇ ਜਵਾਬ ਉਡੀਕ ਰਿਹਾ ਹੈ ।

ਸੈਦ ਖਾਂ ਜੀ ਨੇ ਚਿੱਠੀ ਪੜ੍ਹੀ, ਤ੍ਰਬਕ ਉੱਠੇ, ਚਿੱਠੀ ਨੇ ਕਿਸੇ ਅੰਦ੍ਰਲੇ ਸੋਮੇਂ ਨੂੰ ਹਿਲਾ ਦਿੱਤਾ; ਨੈਣਾਂ ਤੋਂ ਹੰਝੂ ਵਗ ਟੁਰੇ, ਸਰੀਰ ਕੰਬ ਉੱਠਿਆ, ਤ੍ਰੇਲੀ ਪੈ ਗਈ, ਲੂੰ ਕੰਡਿਆ ਗਏ, ਅੰਦ੍ਰਲਾ ਕਿਸੇ ਅੰਦ੍ਰਲੇ ਡੂੰਘ ਵਿਚ ਲਹ ਗਿਆ:—
ਵਾਹ ਅਣਦਿੱਸਦੇ ਹਿੱਸੇ ਇਸ ਜਗਤ ਦੇ!
ਤੇਰੀਆਂ ਡੂੰਘਾਈਆਂ ਅਸਗਾਹ ਹਨ !

ਸੈਦ ਖਾਂ ਜੀ ਉੱਠੇ, ਕਾਗਜ਼ ਲਿਆ, ਕਲਮ ਪਕੜੀ, ਕਲਮ ਦਾ ਸੀਨਾ ਕਿਲਕਿਆ, ਸਿਪਾਹੀ ਦੇ ਹੰਝੂ ਭਰ ਲਿਆਈ ਤੇ ਕਾਗਜ਼ ਦੇ ਤਖ਼ਤੇ ਤੇ ਬਹਕੇ ਰੋਈ ।

'ਪਜਾਰੀ ਭੈਣੀ ! ਭੈਣ ਦਾ ਸਾਕ ਮੁਤਬੱਰਕ । ਖ਼ੱਤਾ ਪੰਜਾਬ ਦੀ ਖਾਸ ਖਸੂਸੀਅਤ:—'ਭੈਣ! ਵੀਰਨ ਦਾ ਪਜਾਰ ।' ਸਦਕੇ, 'ਹਮਸ਼ੀਰਾ, ਮੇਰੇ ਦੁੱਧ ਦੀ ਸਾਂਝਣ', ਤੇਰੇ ਪਜਾਰ ਦੇ । ਜ਼ਿੰਦਗੀ ਬਖਸ਼ ਭੈਣ! ਤੇਰੀ ਰਮਜ਼ ਆ ਪਹੁੰਚੀ ਤੇ ਪਛਾਣੀ, ਮੈਂ ਘਾਇਲ ਹੋਇਆ ਪਿਆ ਹਾਂ, ਬਿਸਮਿਲ ਤੜਪ ਰਿਹਾ ਹਾਂ । ਤੂੰ ਮੇਰਾ ਨਿਸ਼ਾਨਾ ਉਕਾਇਆ, ਮੈਂ ਆਪ ਨਿਸ਼ਾਨਾ ਹੋ ਚੁਕਾ ਹਾਂ, ਯਾ ਜਿਵੇਂ ਨਿਸ਼ਾਨਾ ਉਕਾਇਆ ਈ ਤੀਰੰਦਾਜ਼ ਦੀ ਸ਼ਿਸਤ ਬਣਾ ਤੇ ਸਿਫਾਰਸ਼ ਕਰ, ਬਿਸਮਲ ਨੂੰ ਮੌਤ ਦੇ ਘਾਟ ਉਤਾਰੇ:—
'ਦਰੇਗ਼ਾ ਦਰਦ! ਕਿ ਦਰ ਜੁਸਤ
ਜੂਇ ਗੰਜਿ ਹਜ਼ੂਰ । ਬਸੇ ਸ਼ੁਦਮ
ਬਗਦਾਏ ਬਰੇ ਕਰਾਮੋ ਨ ਸ਼ੁਦ।*'
ਮੇਰੀ ਅੰਮੀ ਜਾਈ, ਮਾਂ ਦੇ ਅੰਮ੍ਰਿਤ ਸੋਮਿਆਂ ਦੀ ਭਾਈਵਾਲਣ, ਮੇਰੇ ਸਾਂਝੇ ਦੁੱਧ ਦੀਆਂ ਅੰਮ੍ਰਿਤਧਾਰਾਂ ਦੀ ਸਾਂਝਣ ਮੇਰੇ ਦੁਖ ਸੁਖ ਦੀ ਹਮਦਰਦਣ ਭੈਣ ਮੇਰੀ ਪ੍ਰੇਮ ਪੀੜਾ ਦੀ ਦਰਦ ਵੰਡਾਊ ਬਣ ਗਈ । ਬੱਸ ਹੁਣ ਕਾਰਜ ਰਾਸ ਹੈ। ਕਹੁ ਦਾਤੇ ਨੂੰ ਹੁਣ ਮੈਂ ਖੁੱਲ੍ਹ ਤੋਂ ਘਬਰਾ ਗਿਆ ਹਾਂ, ਆਪਣੇ ਜਾਲ ਵਿੱਚ ਮੈਨੂੰ ਫਸਾਵੇ, ਕਿਵੇਂ ਆਪਣੇ ਪਿੰਜਰੇ ਵਿੱਚ ਬੰਨ੍ਹ ਲਵੇ, ਕਿਸੇ ਅਸੀਰੀ ਵਿੱਚ ਮੁਬਤਲਾ ਕਰੇ, ਯਾ ਤੀਰ ਦਾ ਨਿਸ਼ਾਨਾ ਕਰਕੇ ਮੇਰਾ ਸ਼ਿਕਾਰ

---

*ਅਫਸੋਸ ਹੈ, ਅਰ ਪੀੜਾ ਹੈ ਕਿ ਉਸਦੀ ਹਜ਼ੂਰੀ ਦੇ ਖਜ਼ਾਨੇ ਲਈ ਕਈ ਫਕੀਰਾਂ ਦੇ ਦਰਵਾਜ਼ਿਆਂ ਪਰ ਗਿਆ, ਪਰ ਹਜ਼ੂਰੀ ਪ੍ਰਾਪਤ ਨਾ ਹੋਈ।

ਕਰੇ,ਮੈਂ ਸੁਤੰਤ੍ਰਤਾ ਦੇ ਜੀਵਨ ਤੋਂ
ਅਵਾਜ਼ਾਰ ਹਾਂ, ਚੰਗੀ ਭੈਣੀ!
ਦੁਆ ਕਰ, ਸਿਫਾਰਸ਼ ਕਰ,
ਆਵੇ ਸੁਭਾਗ ਦਿਨ ਕਿ ਮੈਂ:-
ਹੋਵਾਂ ਕੈਦ ਪਿੰਜਰੇ ਤੇਰੇ,
ਪਿੰਜਰਾ ਤੂੰ ਨਿਜ ਹੱਥ ਫੜੇਂ।
ਚਾਈ ਫਿਰੇਂ ਤੂੰ ਕੈਦੀ ਅਪਨਾ,
ਕੈਦੀ ਖੁਸ਼ ਹੋ ਹਸੇ ਖਿੜੇ।
ਵਾਹਵਾ ਕੈਦ ਸੁਭਾਗੀ ਸਹੀਓ,
ਮਿਲੀ ਹਜ਼ੂਰੀ ਕੈਦ ਪਿਆਂ,
ਸਭ ਫਿਕਰਾਨੇ ਪਏ ਸੱਯਾਦ*ਨੂੰ,
ਕੁੱਛੜ ਰੈਹਦੇ ਅਸੀਂ ਚੜ੍ਹੇ।
[ਸੈਦ ਖਾਂ

ਕਾਸਦ ਜੁਾਬ ਲੈਕੇ ਹਵਾ ਹੋਗਿਆ, ਪਰ ਸੈਦ ਖਾਂ ਜੀਨੂੰ ਨੀਂਦ ਨਹੀਂ ਆਰਹੀ। ਤਾਰੇ ਅਕਾਸ਼ ਵਿਚ ਉਸਨੂੰ ਕਿਸੇ ਦੇ ਇਸ਼ਕ ਰੱਤੇ ਇੰਤਜ਼ਾਰ ਵਿਚ ਮੁਜ਼ਤ੍ਰਿਬ (ਬਿਕਰਾਰ) ਨਜ਼ਰ ਪੈਂਦੇ ਹਨ। ਅਕਾਸ਼ ਦੀ ਨੀਲੀ ਚਾਦਰ ਐਉਂ ਦਿੱਸਦੀ ਹੈ ਕਿ ਆਪਣੇ ਪਿਛੇ ਕਿਸੇ ਡਾਢੇ ਸੁਆਦਲੇ ਭੇਤਾਂ ਵਾਲੇ ਭੇਤ ਨੂੰ ਛਪਾਈ ਤਣੀ ਖੜੀ ਹੈ, ਤੇ ਜਿਸ ਭੇਤ ਦਾ ਖੁਲ੍ਹਣਾ ਸ਼ਾਇਦ ਸਾਰੇ ਜਗਤ ਨੂੰ ਪਿਆਰ ਕੇ ਉਸ ਛਿਪੇ ਭੇਦ ਵਿਚ ਰਲਾ ਮਿਲਾ ਇਸ ਦਿੱਸਦੇ ਰੰਗੋਂ ਮਿਟਾ ਦੇਵੇ। ਤਾਰੇ ਆਸ਼ਕ ਨੈਣ ਹਨ, ਜੋ ਜਗਤ ਤੋਂ ਦੁਖੇ ਜਲੇ ਉੱਠਕੇ ਭੇਤ ਦੀ ਥਾਹ ਲੈਣ ਗਏ ਇਸ ਚੱਦਰ ਨਾਲ ਅਟਕ ਗਏ ਹਨ ਤੇ ਅੱਗੇ ਚੱਦਰ ਰਾਹ ਨਹੀਂ ਦੇਂਦੀ ਤੇ ਹੁਣ ਲਟਕੇ ਅਪਨੀਆਂ ਜ਼ਮੀਨੀ ਹਸਰਤਾਂ ਤੇ ਅਕਾਸ਼ ਵਿੱਚ ਅਗੰਮਤਾ ਦੇ ਦੁਖਾਂ ਨੂੰ ਡਲ੍ਹਕ ਡਲ੍ਹਕ ਰੋ ਰਹੇ ਹਨ, ਵਾਹ! ਹਸਰਤ!

*ਪਿੰਜਰੇ ਪਾਣ ਵਾਲਾ ਸ਼ਿਕਾਰੀ॥

ਇਉਂ ਸੋਚਦੇ ਸੈਦ ਖਾਨ ਜੀ ਰਾਤ ਲੰਘਾ ਰਹੇ ਹਨ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:-

ਸੈਦ ਖਾਨ ਜਿਸ ਵਿਗ ਸਰਦਾਰੀ।
ਜਿਸ ਕੇ ਸਕਲ ਸੈਨ ਅਨਸਾਰੀ।
ਤਿਸਕੇ ਜਾਗੇ ਭਾਗ ਵਿਸਾਲਾ।
ਉਪਜਿਓ ਪ੍ਰੇਮ ਆਨ ਤਿਸ ਕਾਲਾ।
ਸੁ ਜਸ ਗੁਰੂ ਕੋ ਸੁਨਤੋ ਰਹਿਓ।
ਨਹੀਂ ਬਿਲੋਚਨ ਤੇ ਕਥਲਹਿਓ।
+ + + +
ਸੈਦ ਖਾਨ ਸੁਨ ਸੁਨ ਗੁਨ ਗਨ ਕੋ।
ਚਾਹਤ ਪੇਖਿਓ ਪ੍ਰੇਮ ਕਰ ਮਨ ਕੋ।

ਹਾਂ ਜੀ, ਇਹ ਉਹੀ ਸੈਦਖਾਨ ਜੀ ਹਨ, ਜੋ ਸਢੌਰੇ ਪੀਰ ਬੁੱਧੂ ਸ਼ਾਹ ਦੇ ਘਰ ਮਾਤਮ ਪੁਰਸੀ ਕਰਨ ਗਏ ਸਨ, ਤੇ ਕਲਗੀਆਂ ਵਾਲੇ ਦੇ ਨਾਮ ਤੇ ਗੁਣਾਂ ਤੋਂ ਜਾਣੂੰ ਹੋ ਆਏ ਸਨ। ਨਸੀਰਾਂ ਦਾ ਡਿੱਠਾ ਓਹ ਦਿੱਬਯ ਦਰਸ਼ਨ, ਓਹ ਕਲਗੀਆਂ ਵਾਲੇ ਦਾ ਅਨੁਪਮ ਝਾਕਾ, ਜਿਸਨੇ ਉਸ ਦਾ ਜਨਮ ਪਲਟ ਦਿੱਤਾ ਸੀ, ਤੇ ਪੀਰ ਬੁਧੂਸ਼ਾਹ ਦਾ ਓਹ ਕਥਨ, ਕਲਗੀਆਂ ਵਾਲੇ ਦੇ ਆਦਰਸ਼ ਦਾ ਨਜ਼ਾਰਾ, ਇਹ ਦੋ ਗੱਲਾਂ ਸੈਦ ਖਾਨ ਜੀ ਕਦੇ ਨਹੀਂ ਭੁੱਲੇ। ਕੰਮ ਕਾਜ ਸਰਕਾਰੀ ਕਰਦੇ ਹਨ, ਪਰ ਓਪ੍ਰੇ ਮਨ, ਦਿਲ ਵਿੱਚ ਧੜਕਨ ਹੋਰ ਲੱਗ ਰਹੀ ਹੈ। 'ਮੈਨੂੰ ਕਦ ਦਰਸ਼ਨ ਹੋਣ' ਇਹ ਚਾਹ, ਕੋਈ ਦਿਨ ਖਾਲੀ ਨਹੀਂ ਜਾਂਦਾ ਕਿ ਹੁਲਾਰਾ ਨਹੀਂ ਮਾਰਦੀ, ਜਦੋਂ ਕੋਈ ਗੱਲ ਬੁਧੂ ਸ਼ਾਹ ਦੀ ਯਾਦ ਆਕੇ ਸੁਖ ਦੇਂਦੀ ਹੈ ਤਾਂ ਜੀ ਉਛਲਦਾ ਹੈ ਕਿ ਨਸੀਰਾਂ ਵਾਂਙੂ ਇੱਕ ਦਮ ਮੇਰੀ ਕਾਂਯਾਂ ਕਿਉਂ ਨਹੀਂ ਪਲਟਦੀ? ਬੱਧੂ ਸ਼ਾਹ ਵਾਂਙੂ ਮੇਰਾ ਰੰਗ ਕਿਉਂ

ਨਹੀਂ ਜੰਮਦਾ ? ਪਰ ਨਾਲ ਓਹ ਪੀਰ ਦਾ ਵਾਕ ਕੰਨਾਂ ਵਿੱਚ ਗੂੰਜ ਉੱਠਦਾ ਹੈ:—

ਅੰਦੂ ਵਾਪਰੇਗਾ ਜਿਦਨ
ਦਰਸ਼ਨ ਹੋਣਗੇ।'

ਐਉਂ ਸਮਾਂ ਲੰਘਦਾ ਗਿਆ; ਸਰਕਾਰੀ ਅਫਸਰ ਹੋਣ ਕਰਕੇ, ਪਰ੍ਹੇ ਦਾ ਮੁਸਲਮਾਨ ਹੋਣ ਕਰਕੇ, ਜਾਣੋਂ ਸੰਗਦਾ ਹੈ, ਪਰ ਕਲੇਜੇ ਵਿੱਚ ਵੜ ਗਈ ਕਰਕ ਕਸਕਾਂ ਮਾਰਦੀ ਹੈ ਤੇ ਪਜਾਰੇ ਦੇ ਦਰਸ਼ਨਾਂ ਦੀ ਸਿੱਕ ਨੂੰ ਸੁੱਕਣ ਨਹੀਂ ਦੇਂਦੀ। ਸਮੇਂ ਮਹਾਂ ਬਲੀ ਨੇ ਰੰਗ ਪਲਟੇ, ਔਰੰਗਜ਼ੇਬ ਦੇ ਇਹ ਮਨਸੂਬੇ ਕਿ ਗੁਰੂ ਗੋਬਿੰਦ ਸਿੰਘ ਦੀ ਪਹਾੜੀ ਰਾਜਿਆਂ ਦੇ ਹੱਥੋਂ ਅਲਖ ਮੁੱਕ ਜਾਵੇ ਤੇ ਸ਼ਾਹੀ ਉੱਦਮ ਨੂੰ ਹੋਰ ਹੱਥ ਕਾਲੇ ਨਾਂ ਕਰਨੇ ਪੈਣ, ਪੂਰੀ ਨਾਂ ਹੋਈ। ਜਿੰਨੀ ਵੇਰ ਰਾਜੇ ਚੜ੍ਹੇ, ਹਾਰ ਖਾਕੇ ਗਏ, ਅਖੀਰ ਸੂਬਾ ਸਰਹਿੰਦ ਨੂੰ ਸ਼ਾਹੀ ਇਸ਼ਾਰਾ ਆਇਆ, ਕਿ ਰਾਜਿਆਂ ਦੀ ਮੱਦਦ ਕਰੇ, ਪਰ ਪੇਸ਼ ਨਾਂ ਗਈ। ਇਕ ਵੇਰ ਸ਼ਾਹਜ਼ਾਦਾ ਆਇਆ, ਓਹ ਮਿਤ੍ਰ ਤੇ ਮੁਰੀਦ ਬਣਕੇ ਗਿਆ, ਹੁਣ ਅਖੀਰ ਔਰੰਗਜ਼ੇਬ ਲਈ ਆਖਰੀ ਜ਼ੁਲਮ ਬਾਕੀ ਸੀ, ਕਿ ਉਸਨੇ ਸ਼ਾਹੀ ਸੈਨਾਂ ਘੱਲੀ, ਕਿ ਹਿਮਾਲਾ ਤੋਂ ਆ ਰਹੇ ਹੜ੍ਹ ਨੂੰ ਠੱਲ੍ਹ ਪਾਏ। ਇਸ ਸੈਨਾਂ ਦਾ ਅਹੁਦੇਦਾਰ ਸੈਦਖਾਂ ਸੀ, ਦੁਖੀ ਸੀ ਕਿ ਕਿਸ ਚੰਦ੍ਰੇ ਕੰਮ ਨੂੰ ਚੱਲਿਆ ਹਾਂ, ਪਰ ਸੁਖੀ ਸੀ ਕਿ ਸ਼ਾਇਦ ਜੀਵਨੇ ਦਾ ਕਾਰਜ ਇਸੇ ਮੁਹਿੰਮ ਪਰ ਫਤਹ ਹੋ ਜਾਵੇ। ਅਨੰਦ ਪੁਰ ਦੇ ਬਾਹਰ ਮੈਦਾਨ ਪਿਆ ਸੀ, ਤੇ ਰੋਜ ਜੁੱਧ ਹੁੰਦਾ ਸੀ।

ਜਿਸ ਰਾਤ ਦਾ ਅਸਾਂ ਉੱਪਰਵਰਣਨ ਕੀਤਾ ਹੈ, ਇਸ ਤੋਂ ਕੁਛ ਦਿਨ ਪਹਲਾਂ ਸੈਦ ਖ਼ਾਨ ਨੇ ਇੱਕ ਨਿਸ਼ਾਨਾਂ ਬੰਦੂਕ ਦਾ ਤੱਕਿਆ ਸੀ, ਇਸਦੇ ਭਾਣੇ ਕੋਈ ਪਹਾੜੀਆ ਸਿੱਖ ਸੂਬੇਦਾਰ ਖੜਾ ਸੀ, ਪਰ ਉਸਦੇ ਪਿੱਛੇ ਵਾਰ ਕਲਗੀਧਰ ਘੋੜੇ ਪਰ ਸਨ, ਜੇ ਨਿਸ਼ਾਨਾ ਠੀਕ ਬੈਠਦਾ ਤਾਂ ਸ੍ਰੀ ਹਜ਼ੂਰ ਜੀ ਦੇ ਲੱਗਦਾ, ਪਰ ਅਚਾਨਕ ਉਸ ਦੀਆਂ ਅੱਖਾਂ ਅੱਗੇ ਨਸੀਰਾਂ ਦੀ ਸ਼ਕਲ ਆਈ ਤੇ ਲੂੰ ਕੰਡੇ ਹੋਗਿਆ, ਅਰ ਘੋੜਾ ਦਬਾਣ ਵੇਲੇ ਨਿਸ਼ਾਨਾ ਉੱਖੜ ਗਿਆ ਅਤੇ ਗੋਲੀ ਖਾਲੀ ਗਈ। ਇਹ ਇੱਕ ਐਵੇਂ ਗੱਲ ਲੰਘ ਗਈ ਸੀ, ਪਰ ਅੱਜ ਭੈਣ ਦੀ ਚਿੱਠੀ ਨੇ ਪਰੇਸ਼ਾਨ ਕਰ ਦਿੱਤਾ, ਕਿ ਹੈਂ! ਮੈਂ ਉਸ ਪਜਾਰੇ ਨੂੰ ਹੀ ਮਾਰਨ ਲੱਗਾ ਸਾਂ, ਜਿਸ ਦੇ ਪਜਾਰ ਵਿੱਚ ਸਿਰ ਧੁੰਨ ਰਿਹਾ ਹਾਂ। ਫੇਰ ਅਚਰਜ ਲੱਗਾ ਕਿ ਉਸ ਵੇਲੇ ਨਸੀਰਾਂ ਨੂੰ ਕੀਕੂੰ ਪਤਾ ਲੱਗਾ ? ਉਹ ਲਿਖਦੀ ਹੈ ਕਿ ਮੈਂ ਤੇਰੀ ਬੰਦੂਕ ਹਿਲਾਈ ਸੀ। ਹੈ ਭੀ ਠੀਕ, ਅਕਾਰਨ ਮੇਰਾ ਹੱਥ ਕੰਬ ਗਿਆ ਸੀ, ਅਰ ਉਸ ਵੇਲੇ ਨਸੀਰਾਂ ਯਾਦ ਬੀ ਆਈ ਸੀ। ਅੱਲਾ! ਗੈਬ ਦੇ ਭੇਤ ਕਿਤਨੇ ਡੂੰਘੇ ਹਨ? ਮੈਂ ਇਲਮ ਹੈਅਤ* ਪੜ੍ਹਕੇ ਕੇਵਲ ਦਿੱਸਣ ਵਾਲੇ ਨੂੰ ਸਮਝਦਾ ਸਾਂ ਕਿ ਹੈ, ਪਰ ਨਾਂ ਦਿੱਸਣ ਵਾਲੇ ਹਿੱਸੇ ਵਿੱਚ ਕਿੰਨਾਂ ਕੁਛ ਹੈ, ਜਿਸਦੇ ਮਰਮ ਅਲਭ ਹਨ। ਇਸਦਾ ਮੈਂ ਜਾਣੂੰ ਨਹੀਂ ਸਾਂ। ਹੱਛਾ ਭੈਣ! ਤੇਰਾ ਭਲਾ ਹੋਵੇ, ਜੀਕੂੰ ਉਸ ਵੇਲੇ ਉਕਾਕੇ ਬਚਾਇਆਈ, ਹੁਣ ਦਰਸ਼ਨ ਤੇ ਦੋ ਗੱਲਾਂ ਬੀ ਕਰਾ ਦੇਹ। ਫਿਰ ਆਪ ਨੇ ਅੱਧੀ ਰਾਤ ਵੇਲੇ ਉੱਠ ਕੇ ਦੁਆ ਕੀਤੀ:—

ਅੰਤਰਜਾਮੀ ਪੀਰਨ ਪੀਰ।
ਉਰ ਕੀ ਲਖਹਿ ਪ੍ਰੇਮ ਕੀ ਧੀਰ।
ਤੌ ਅਬ ਤੇਜ ਤੁਰੰਗ ਕੁਦਾਵਹਿ।

*ਪਦਾਰਥ ਵਿਦਯਾ ਯਾ Science।

ਕਲਗੀ ਝੂਲਤ ਰੂਪ ਦਿਖਾਵਹਿ।
ਅਬ ਉਤਕੰਠਾ ਲਖ ਚਿਤ ਮੇਰੀ।
ਏਕ ਬਾਰ ਇਤ ਪਾਵਹਿ ਫੇਰੀ।

[ਗੁ: ਪ੍ਰ: ਸੂ

ਰਾਤ ਬੀਤੀ, ਦਿਨ ਹੋ ਆਯਾ,ਇਧਰ ਤੁਰਕ ਸੈਨਾਂ ਤਿਆਰ ਹੋਈ, ਓਧਰ ਸਿੱਖ ਸੈਨਾਂ, ਪਰ ਸਤਿਗੁਰ ਜੀ ਅੱਜ ਹੋਰ ਆਹਰੇ ਹਨ, ਪ੍ਰੇਮ ਦੀਆਂ ਪਛਾਣਨ ਵਾਲੇ:—

ਸਹ ਨ ਸਕੇ ਬਿਹੁ ਪ੍ਰੇਮੀ ਕੇਰਾ।
ਬਡ਼ੀ ਪ੍ਰਾਤ ਤੇ ਉਠ ਬਿਨ ਦੇਰਾ।
ਹ੍ਵੈ ਤਿਆਰ ਤਬ ਹੀ ਕਟ ਕਸੀ।
ਸਦਾ ਪ੍ਰੇਮ ਕੇ ਜੋ ਹੈਂ ਬਸੀ।
ਧਨੁਖ ਬਾਨ ਨਿਜ ਪਾਨ ਸੰਭਾਰਾ।
ਭਏ ਤੁਰੰਗਮ ਪਰ ਅਸਵਾਰਾ।
ਕਰਤ ਸੀਘ੍ਰਤਾ ਹਯ ਚਪਲਾਇ।
ਤਤ ਛਿਨ ਖਾਨ ਅਗ੍ਰ ਕੋ ਆਇ।

[ਗੁ: ਪ੍ਰ: ਸੂ

ਸੈਦ ਖਾਨ ਦੇ ਦੇਖਕੇ ਅਸਚਰਜ ਨਾਲ ਰੰਗ ਬਦਲ ਗਏ,ਓਹ ਦਰਸ਼ਨ ਜਿਸਨੂੰ ਤੜਫਦਿਆਂ ਇਹ ਦਿਨ ਆਏ ਸਨ, ਇਸਤਰਾਂ ਮੈਦਾਨ ਜੰਗ ਵਿਚ ਆਪਣੇ ਸਾਹਮਣੇ ਸਾਮਰਤੱਖ ਹੋ ਗਿਆ ਹੈ; ਇਕਦਮ ਸਭ ਕੁਝ ਭੁਲ ਗਿਆ, ਝੁਕਕੇ ਸਲਾਮ ਕੀਤੀ, ਨੈਣ ਭਰ ਆਏ, ਤੇ ਬੇਵਸੇ ਬੋਲ ਉੱਠਿਆ :—

ਖੁਦਾ ਆਇਦ! ਖ਼ੁਦਾ ਆਇਦ!
ਕਿ ਮੇ ਆਇਦ ਖੁਦਾ ਬੰਦਹ?
ਹਕੀਕਤ ਦਰ ਮਿਜ਼ਾਜ਼ ਆਇਦ
ਕਿ ਮੁਰਦਹ ਰਾ ਕੁਨੰਦ ਜ਼ਿੰਦਹ।*

ਪਰ ਚੋਜੀ ਸਤਿਗੁਰ ਬੋਲੇ, ਆਓ ਖਾਨ ਜੀ! ਦੋ ਹੱਥ ਕਰੀਏ ਖਾਨ ਵਿਚ ਮੁਕਾਬਲੇ ਵਿਚ ਦੋ ਹੱਥ ਚਾਣ ਦੀ ਸਾਮਰੱਥ ਕਿੱਥੇ ਬਾਕੀ ਸੀ? ਝੱਟ ਘੋੜੇ ਤੋਂ ਹੇਠਾਂ ਉੱਤਰ ਆਇਆ ਤੇ ਰਕਾਬ ਵਿੱਚ ਪਏ ਚਰਨ ਕਮਲ ਤੇ ਸੀਸ ਧਰ ਦਿੱਤਾ। ਤਦ ਸਤਿਗੁਰ ਜੀ ਨੇ:—

ਕ੍ਰਿਪਾ ਦ੍ਰਿਸ਼ਟ ਤੇ ਧਰ ਸਿਰ
ਹਾਥਾ।ਤਤ ਛਿਨ ਸੇਵਕ ਕੀਨ
ਸਨਾਥਾ।

[ਗੁ: ਪ੍ਰ: ਸੂ:

ਸਤਿਗੁਰ ਦੀ ਮੇਹਰ ਪਾਈ, ਨਾਮ ਦਾ ਪ੍ਰਵੇਸ਼ ਲੂੰ ਲੂੰ ਵਿੱਚ ਹੋ ਗਿਆ, ਵੈਰਾਗ ਨੇ ਆ ਡੇਰੇ ਲਾਏ, ਉਸੀ ਦਮ ਸਭ ਕੁਝ ਤਿਆਗਕੇ ਬਨਾਂ ਨੂੰ ਪਧਾਰ ਗਿਆ।

ਇਹ ਮਾਜਰਾ ਐਨ ਸ਼ੱਤ੍ਰ ਦਲ ਦੇ ਵਿਚ ਬੀਤਿਆ, ਜਿਸ ਵੇਲੇ ਸਤਿਗੁਰ ਇਸ ਮੈਦਾਨ ਜੰਗ ਮੱਚੇ ਰੰਗ ਵਿੱਚ ਵਾਹਿਗੁਰੂ ਜੀ ਦੇ ਇਕ ਬੰਦੇ ਨੂੰ ਜ਼ਿੰਦਾ ਕਰਨ ਆਏ, ਕੋਈ ਐਸਾ ਪ੍ਰਭਾਵ ਛਾਇਆ ਕਿ ਦੋਨੋਂ ਦਲਾਂ ਦਾ ਧਿਆਨ ਇਧਰ ਜੁੜ ਗਿਆ, ਤੀਰ ਗੋਲੀ ਸਭ ਨੂੰ ਚਲਾਣੀ ਭੁੱਲ ਗਈ, ਜਦੋਂ ਇਸ ਮੱਚੇ ਮੈਦਾਨ ਵਿਚ ਇਕ ਰੂਹਦਾ ਕਲਜਾਣ ਹੋ ਗਿਆ ਤੇ ਸੈਦਖਾਂਨ ਟੁਰਗਿਆ, ਅਸਚਰਜਤਾ ਛਾ ਗਈ, ਤੁਰਕ ਦਲ ਦੰਗ ਰਹ ਗਿਆ। ਇਸ ਛਿਨ ਸੱਚੇ ਪਾਤਸ਼ਾਹ ਘੋੜੇ ਨੂੰ ਅੱਡੀ ਲਾਕੇ ਆਪਣੇ ਦਲ ਵਿਚ ਚਲੇ ਗਏ। ਇਸ ਵੇਲੇ ਤੁਰਕ ਸਰਦਾਰਾਂ ਨੂੰ ਹੋਸ਼ ਆਈ ਕਿ ਕਲਗੀਧਰ ਜੀ ਸਾਡੇ ਵਿੱਚ ਆ ਕੇ ਨਿਹਤੇ ਨਿਕਲ ਗਏ, ਅਰ ਸਾਡੇ ਸਰਦਾਰ ਪਰ ਕੀ ਧੂੜ ਗਏ ਕਿ ਓਹ ਸੈਨਾਂ ਬੇਸਰਦਾਰ ਛੋੜਕੇ ਟੁਰ ਗਿਆ। ਹਾ ਦੁਨੀਆਂ! ਪਰਤੱਖ ਵੇਖਕੇ ਵੀ ਤੈਨੂੰ ਸੰਸੇ ਪੈਂਦੇ ਰਹੇ। ਗੱਲ

*ਰੱਬ ਆਇਆ ਹੈ ਕਿ ਰੱਬ ਦਾ ਬੰਦਾ ਹ 'ਯਥਾਰਥ' ਸਥੂਲ ਜਾਮੇ ਵਿਚ ਆ ਰਿਹਾ ਹੈ ਕਿ ਮੁਰਦੇ ਨੂੰ ਜਿਵਾ ਦੇਵੇ॥

ਕੀ, ਉੱਧਰ ਸੈਦ ਖਾਨ ਜੀਦੁਆਬੇਵਾਲੀ ਹੁੰਦੇ ਕਾਂਗੜੇ ਉੱਪਰ ਵਾਰ ਪਰਬਤਾਂ ਵਿੱਚ ਇੱਕਰੰਗ ਨਾਮ ਦੀ ਲਿਵ ਵਿੱਚ ਮਗਨ ਹੋਣ ਲਈ ਟਿਕ ਗਏ । ਇੱਧਰ ਜੰਗ ਮੱਚਿਆ ਰਿਹਾ, ਉਧਰ ਨਸੀਰਾਂ ਤੇ ਬੁੱਧੂ ਸ਼ਾਹ ਨੂੰ ਸਾਰਾ ਮਾਜਰਾ ਸੁਣਕੇ ਠੰਢ ਪੈਗਈ ਕਿ ਵੀਰਨ ਦੀਕਲਿਆਣਹੋਗਈ।

ਪਰ ਸਮਾਂ ਆਪਣੇ ਅਨੇਕ ਰੰਗਾਂਵਿਚ ਵਟੀਂਦਾ ਟੁਰੀ ਗਿਆ ।

———

੪.

ਇੱਕ ਸੋਹਣੀ ਜਹੀ ਪਹਾੜੀ ਦੇ ਇੱਕ ਸਿਰੇ ਚਿਟਾਨ,ਵੱਡਾ ਸਾਰਾ ਚਿਟਾਨ ਖੜਾ ਹੈ। ਇਸ ਦੇ ਪਾਸ ਦੀ ਇਕ ਪਗਡੰਡੀ ਜ਼ਰਾ ਹੇਠਾੜ ਨੂੰ ਜਾਂਦੀ ਹੈ। ਦੂਰ ਸਾਰੇ ਜਾਕੇ ਨਿੱਕਾ ਜਿਹਾ ਚਸ਼ਮਾਂ ਨਿਕਲਦਾ ਹੈ, ਜੋ ਡਾਢੀ ਨਿੱਕੀ ਜਹੀ ਕੂਲ੍ਹ ਬਣਕੇ ਹੇਠਾਂ ਵਗਦਾ ਚਲਾ ਜਾਂਦਾ ਹੈ। ਇਥੇ ਕੁ ਵਾਰ ਇਕ ਤ੍ਰਿਣਕੁਟੀ ਪੱਤ੍ਰਾਂ ਦੇ ਕੱਖਾਂ ਦੀ ਕੁੱਲੀ ਹੈ, ਉੱਪਰ ਕੁਛ ਇਕ ਵਧੇ ਹੋਏ ਚਿਟਾਨ ਦੀ ਨੋਮ ਕੰਦ੍ਰਾ ਵਰਗੀ ਓਟ ਤੇ ਛਾਯਾ ਹੈ। ਇਥੇ ਸੈਦਖਾਨ ਜੀ ਟਿਕ ਰਹੇ ਹਨ । ਸਿਮ੍ਰਨ, ਨਿਰੰਤ੍ਰ ਸਿਮਰਨ ਦਾ ਜੀਵਨ ਹੈ ਰਸ ਆਰੂਢ ਹਨ, ਸਰੀਰ ਦਾ ਨਿਰਬਾਹ ਕੁਦਰਤ ਕਰਰਹੀ ਹੈ, ਜਲ ਚਸ਼ਮੇਂ ਤੋਂ ਮਿਲ ਜਾਂਦਾ ਹੈ; ਛਕਣ ਲਈ ਏਥੇ ਕੁਛ ਕੁਦਰਤੀ ਰਤਾਲੂ ਵਰਗੇ ਬੂਟੇ ਦੀ ਵੇਲ ਉੱਗਦੀ ਹੈ, ਹੇਠੋਂ ਉਸਦੀ ਭੇਲੀ ਨਿਕਲਦੀ ਹੈ, ਉਸਨੂੰ ਧੂਣੀ ਵਿੱਚ ਭੁੰਨ ਲੈਂਦੇ ਹਨ । ਕਦੇ ਗਿਰਾਂ ਤੋਂ ਕੋਈ ਅੰਨ ਲੈਆਉਂਦਾ ਹੈ। ਕਦੇ ਜੇ ਕਣਕ ਦੇ ਪਾ ਦਾਣੇ ਲੱਭ ਜਾਣ ਤਾਂ ਦਾਣਾ ਦਾਣਾ ਕਰਕੇ ਕੱਚਾ ਚੱਬ ਛੱਡਦੇ ਹਨ । ਹਾਲਤ ਮਗਨਤਾ ਦੀ ਬਹੁਤ ਰੈਂਹਦੀ ਹੈ । ਬਾਜ਼ੇ ਵੇਲੇ ਦੋ ਚਾਰ ਦਿਨ ਇੱਕਰਸ ਟਿਕੇ ਰੈਂਹਦੇ ਹਨ, ਕਿਸੇ ਲੋੜ ਲਈ ਨਹੀਂ ਉਠਦੇ, 'ਤਿਥੈ ਊਘ ਨ ਭੁਖ ਹੈ ਮਨ ਆਤਮ ਰਾਮ ਪ੍ਰਗਾਸ' ਵਾਲਾ ਰੰਗ ਹੈ। ਜੇ ਸੰਸਾਰ ਦਾ ਕਦੇ ਅਕਸ ਰਿਦੇ ਪਰ ਪੈਂਦਾ ਹੈ ਤਾਂ ਨਸੀਰਾਂ ਤੇ ਬੁੱਧੂ ਸ਼ਾਹ ਦਾ ਉਪਕਾਰ ਜਾਂ ਮੈਦਾਨ ਜੰਗ ਦਾ ਨਕਸ਼ਾ। ਇਹ ਨਕਸ਼ਾ ਹੁਣ ਬਿਆਕੁਲ ਕਰਦਾ ਹੈ, ਕਿਉਂਕਿ ਕਲਗੀਧਰ ਜੀਦੇ ਪਾਸੇ ਨੂੰ ਘੇਰੇ ਵਿੱਚ ਦੇਖਕੇ ਦਿਲ ਵਿੱਚ ਤ੍ਰੰਗ ਉੱਠਦਾ ਹੈ ਕਿ ਤੇਰਾ ਤਜਾਗ ਨਿਕੰਮਾਂ ਹੈ, ਜਿਸ ਵੇਲੇ ਤੇਰੇ ਦਾਤਾ ਸਤਿਗੁਰੂ ਜੰਗ ਵਿੱਚ ਰੁਝ ਰਹੇ ਹਨ, ਤੂੰ ਕਿਉਂ ਜੰਗਲਾਂ ਨੂੰ ਆਯਾ, ਕਿਉਂ ਨਾਂ ਸਤਿਗੁਰ ਦੇ ਦਲ ਵਿੱਚ ਸ਼ਾਮਲ ਹੋਕੇ ਸਤਿਗੁਰ ਦੇ ਵੈਰੀਆਂ ਨਾਲ ਲੜਦਾ ਮਾਰਦਾ ਮਰ ਗਿਆ ? ਇਹ ਅਸਲ ਜੀਵਨ ਮੁਕਤੀ ਹੋਂਦੀ । ਇਸ ਤਰਾਂ ਦੇ ਪ੍ਰੇਮ ਉਤਸ਼ਾਹਾਂ ਵਿੱਚ 'ਹੁਕਮ' ਦਾ ਚੇਤਾ ਕਰਕੇ ਠੰਢ ਵਰਤ ਜਾਂਦੀ, ਪਰ ਜਦੋਂ ਉਸਦੇ ਮਨ ਦੇ ਪ੍ਰਕਾਸ਼ਤ ਮੰਡਲ ਪਰ ਅਨੰਦਪੁਰ ਦੇ ਸੰਕਟ ਦਾ ਨਕਸ਼ਾ ਪੈਂਦਾ ਤਾਂ ਉਤਵਲਾ ਹੋ ਜਾਂਦਾ । ਇੱਕ ਦਿਨ ਆਪ ਡਾਢੀ ਅਰਦਾਸ ਵਿੱਚ ਲੱਗ ਪਏ, ਕਿ 'ਹੇ ਕਲਗੀ ਧਰ ਜੀ ! ਆਗਜਾ ਦਿਓ ਮੈਂ ਆਕੇ ਜੰਗ ਮਚਾਵਾਂ।' ਪ੍ਰੰਤੂ ਅਰਧਰਾਤ੍ਰੀ ਨੂੰ ਸੁਪਨ ਆਯਾ ਕਿ ਕਲਗੀਧਰ ਜੀ ਕਹ ਰਹੇ ਹਨ, 'ਘਬਰਾਓ ਨਹੀਂ, ਮੇਰੇ ਜੰਗ ਵੈਰ ਵਿਰੋਧ ਤੇ ਹਾਰ ਜਿੱਤ ਨਹੀਂ ਹਨ, ਜ਼ਾਲਮ ਨੂੰ ਦੱਸਣਾ ਹੈ ਕਿ ਮਰਦ ਜਿਸ ਦੇ ਅੰਦਰ ਜਾਗ ਆ ਗਈ ਹੈ, ਉਹ ਭੈ ਨਹੀਂ ਮੰਨਿਆਂ ਕਰਦੇ। ਜੀਵਨ ਮਰਨ, ਜੱਸ ਅਪਜੱਸ ਉਹ ਕਿਸੇ ਗੱਲੇ

ਨਹੀਂ ਹਿੱਲਜਾ ਕਰਦੇ, ਉਹਨਿਰਭੈ ਹਨ, ਅਭੈ ਪਦ ਪਰ ਖੇਡਦੇ ਹਨ, ਸੱਚ ਤੇ ਖੜੇ ਹਨ, ਕਿਸੇ ਦੀ ਟੱਕਰ ਨਾਲ ਨਹੀਂ ਡਿੱਗਦੇ, ਜੋ ਟਕਰਾਂਦਾ ਹੈ, ਉਹ ਅੰਤ ਆਪ ਡਿੱਗਦਾ ਹੈ। ਅਸੀਂ ਹਾਰ ਜਿੱਤ, ਹਾਣ ਲਾਭ ਸਦਾ ਉਤਸ਼ਾਹ ਵਿੱਚ ਹਾਂ, ਅਰ ਅਜਿੱਤ ਹਾਂ। ਸਾਨੂੰ ਕਿ ਸਾਡੇ ਸੂਰਿਆਂ ਨੂੰ, ਕੋਈ ਨਹੀਂ ਜਿੱਤ ਸਕਦਾ। ਹਾਂ,ਜਦ ਮਨ ਸੌਂ ਜਾਣ ਤਾਂ ਇਹੀ ਹਾਰ ਹੈ, ਫੇਰ ਜਿੱਤ ਕੋਈ ਜਿੱਤ ਨਹੀਂ। ਤੁਸੀਂ ਸਾਡੇ ਲਈ ਸ਼ੋਕ ਨਾਂ ਕਰੋ, ਜੋ ਅਸਾਂ ਕਿਹਾ ਹੈ, ਫਲ ਦਾਰ ਹੋਵੇਗਾ। ਧਰਮ ਵਿੱਚ ਧੱਕਾ ਕਰਨ ਵਾਲੇ ਨਸ਼ਟ ਹੋ ਜਾਣਗੇ, ਤੇ ਚੜ੍ਹਦੀਆਂ ਕਲਾਂ ਵਾਲੇ ਭੁਜੰਗੀ ਜਗਤ ਨੂੰ ਅਭੈ ਕਰਨਗੇ। ਤੁਸੀਂ ਸੈਦਖਾਨ ਜੀ! ਟਿਕੇ ਰਹੋ, ਭਜਨ ਕਰੋ ਤੁਸਾਂ ਲਈ ਇਹੋ ਹੁਕਮ ਹੈ।'

ਇਹ ਹੁਕਮ ਸੁਣ ਕੇ ਠੰਢ ਪੈ ਗਈ, ਫੇਰ ਬਯਾਕੁਲ ਨਹੀਂ ਹੋਏ। ਕੁਛ ਸਮਾਂ ਲੰਘਿਆ।

ਹੁਣ ਜਦ ਅਨੰਦਪੁਰ ਦੇ ਮੈਦਾਨਵਿੱਚ ਨਜ਼ਰ ਜਾਂਦੀ ਹੈ, ਤਾਂ ਸੁੰਞ ਦਿੱਸਦੀ ਹੈ, ਲੋਥਾਂ ਸੜ ਰਹੀਆਂ ਹਨ, ਸ਼ਹਰ ਉਜਾੜ ਹੈ, ਨਾਂ ਸਿੱਖ ਹਨ ਨਾਂ ਤੁਰਕ। ਸਤਿਗੁਰ ਬੀ ਨਜ਼ਰ ਨਹੀਂ ਪੈਂਦੇ, ਹੁਣ ਫੇਰ ਬਯਾਕੁਲਤਾ ਹੁੰਦੀ ਹੈ, ਜਦ ਬੀ ਧਯਾਨ ਅਨੰਦਪੁਰ ਜਾਂਦਾ ਹੈ, ਸਤਿਗੁਰ ਨੂੰ ਨਾਂ ਵੇਖਕੇ ਤੜਫਦਾ ਹੈ। ਅਪਨੇ ਰਿਦੇ ਮੰਡਲ ਵਿੱਚ ਤਾਂ ਦਿੱਬਯਤਾ ਹੈ, ਸੁਖ ਹੈ, ਰਸ ਹੈ, ਅਨੰਦ ਹੈ, ਪਰ ਜਦ ਓਧਰ ਧਿਆਨ ਜੋੜਦੇ ਹਨ, ਤਾਂ ਸੁੰਞ ਦਿਸਦੀ ਹੈ। ਅਰਦਾਸ ਕਰਦੇ ਹਨ ਤਾਂ ਜਵਾਬ ਨਹੀਂ। ਅੰਦਰ ਰੂਪ ਦਰਸਦੇ ਹਨ ਤਾਂ ਕਲਗੀਧਰ ਜੀ ਤੇਜ ਪ੍ਰਤਾਪ ਵਿਖੇ ਖੜੇ ਮੁਸਕ੍ਰਾਂਦੇ ਦਿੱਸਦੇ ਹਨ।

ਕੁਝ ਸਮਾਂ ਬੀਤਨ ਤੇ ਪ੍ਰੇਮ ਨੇ ਉਤਕੰਠਾ ਅੱਤ ਵਧਾਈ, ਤਯਾਗ, ਵਿਰਾਗ ਭੁੱਲ ਗਏ ਤੇ ਆਪ ਨਿਕਲ ਹੀ ਖੜੇ ਹੋਏ। ਪਹਾੜੋ ਪਹਾੜ ਅਨੰਦ ਪੁਰ ਆਏ, ਅੱਗੇ ਉਜਾੜ ਤੱਕੀ। ਸਾਰੇ ਮਾਜਰੇ ਸੁਣੇ। ਕੀਕੂੰ ਖਾਲਸੇ ਨੇ ਹੁਕਮ ਨਾਂ ਮੰਨਿਆਂ ਤੇ ਅੱਠ ਦਿਨ ਅਖੀਰਲੇ ਜੰਗ ਨਾਂ ਕੀਤਾ ਤੇ ਬੇਦਾਵੇ ਦਿੱਤੇ? ਕੀਕੂੰ ਚਮਕੌਰ ਜੁੱਧ ਹੋਯਾ ਤੇ ਸਾਹਿਬਜ਼ਾਦੇ ਚੜ੍ਹੇ, ਤੇ ਕੀਕੂੰ ਸਰਹਿੰਦ ਵਿੱਚ ਸਾਹਿਬਜ਼ਾਦੇ ਸ਼ਹੀਦ ਹੋਏ? ਕੀਕੂੰ ਸਤਿਗੁਰ ਮਾਲਵੇ ਅੱਪੜੇ ਤੇ ਫੇਰ ਅੱਗੇ ਚਲੇ ਗਏ? ਸ਼ਾਂਤ ਚਿੱਤ ਵਿੱਚ ਦੁੱਖ ਉਪਜੇ ਤੇ ਰੋਣ ਆਵੇ। ਪਿਆਰ ਦੀਆਂ ਤਰਬਾਂ ਕੱਸ ਖਾਣ ਤੇ ਬੇਵਸੇ ਲੈ ਟੁਰਨ। ਟੁਰਦੇ ਟੁਰਦੇ ਦੱਖਣ ਦੇ ਰਸਤੇ ਪੈ ਹੀ ਗਏ ਤੇ ਨਾਂਦੇੜ ਜਾ ਹੀ ਅੱਪੜੇ। ਸਤਿਗੁਰ ਜੀ ਸੰਮਤ ੧੭੬੪ ਦੇ ਕੱਤਕ ਦੇ ਲਾਗੇ ਨਾਦੇੜ ਪਹੁੰਚੇ ਸਨ ਤੇ ਓਥੋਂ ਨਰੈਣ ਦਾਸ ਬੈਰਾਗੀ ਨੂੰ ਬੰਦਾ ਬਣਾ ਚੁਕੇ ਸਨ।

ਸੈਦ ਖਾਂ ਦਾ ਖਯਾਲ ਸੀ ਕਿ ਪਤਾ ਨਹੀਂ ਹੁਣ ਕੀ ਰੰਗ ਹੋਵੇਗਾ? ਪਰ ਜੋ ਗੱਲਾਂ ਬੁੱਧੂ ਸ਼ਾਹ ਨੇ ਕਹੀਆਂ ਸਨ ਤੇ ਜੋ ਕੁਛ ਹੱਡ ਵਰਤਿਆ ਸੀ ਓਹੋ ਸਾਮਰਤੱਖ ਸੀ। ਸਤਿਗੁਰ ਜੀ ਉਸੇਤਰਾਂ ਅਨੰਦ ਦੇ ਖੇੜੇ ਵਿਚ ਇਲਾਹੀ ਨੂਰੀ ਰੰਗਤ ਤੇ ਅਰਸ਼ੀ ਮੌਜ ਵਿਚ ਸਨ। ਚੇਹਰੇ ਪਰ ਕੋਈ ਉਦਾਸੀ ਨਹੀਂ ਸੀ, ਅਨੰਦ ਪੁਰ ਦੀ ਰਾਜਧਾਨੀ ਦੀ ਤਬਾਹੀ ਦਾ ਕੋਈ ਝੋਰਾ ਨਹੀਂ ਸੀ। ਸਾਹਿਬਜ਼ਾਦਿਆਂ ਦੇ ਵਿਛੋੜੇ ਦੇ ਗ਼ਮ ਦੀ ਕੋਈ ਲੀਕ ਮੱਥੇ ਤੇ ਨਹੀਂ ਸੀ, ਪ੍ਰਵਾਰ ਦੇ ਬਿਰ੍ਹੋਂ ਦਾ ਕੋਈ ਉਤਾਰ ਚੰਦ੍ਰਮੁਖ ਤੇ ਨਹੀਂ ਸੀ।

ਪਿਆਰਿਆਂ, ਮੁਕਤਿਆਂ, ਸਚਿਆਰਿਆਂ ਪੂਰਿਆਂ ਸਿਖਾਂ ਦੀ ਜੁਦਾਈ ਦਾ ਕੋਈ ਕਾਈ ਮਸਤਕ ਤੇ ਦਿੱਸ ਨਹੀਂ ਸੀ ਪੈਂਦੀ, ਸਫਰ ਦੇ ਖੇਦਾਂ ਤੇ ਆਪਣੇ ਬੇਗਾਨਿਆਂ ਦੇ ਟੋਏ ਦੇਣ ਦਾ ਕਿਤੇ ਹਾਵਾ ਨਹੀਂ ਸੀ ਹੜਕਦਾ ਦਿੱਸਦਾ, ਜਿਉਂ ਕੀ ਤਿਉਂ ਜਾਗਤੀ ਜੋਤ, ਜਿਵੇਂ ਬੱਦਲਾਂ ਦੇ ਫਟਨ ਤੇ ਸੂਰਜ ਦੀ ਰੌਸ਼ਨੀ ਲਿਸ਼ਕਾਂ ਮਾਰਦੀਹੈ; ਉਸੇਤਰਾਂ ਜਲਾਲ ਵਾਲਾ ਨੂਰੀ ਚੇਹਰਾ ਦਮਕਾਂ ਮਾਰ ਰਿਹਾ ਸੀ।

ਉਹੋ ਅੰਮ੍ਰਿਤ ਵੇਲੇ ਦਾ ਸ਼ਾਂਤ ਰਸ ਦੀਵਾਨ, ਉਹੋ ਲੰਗਰ, ਉਹੋ ਸ਼ਿਕਾਰ, ਉਹੋ ਕਥਾ ਕੀਰਤਨ, ਉਹੋ ਸਤਲੁਜ ਦੇ ਕੰਢੇ ਦੇ ਚੋਜ, ਜੋ ਸੈਦ ਖਾਨ ਨੇ ਪੀਰ ਜੀ ਤੋਂ ਸੁਣੇ ਸਨ, ਗੁਦਾਵਰੀ ਦੇ ਹੋਰਾ ਘਾਟ ਆਦਿ ਥਾਈਂ ਜਿਉਂ ਕੇ ਤਿਉਂ ਨਾਦੇੜ ਵਿਚ ਵਰਤ ਰਹੇ ਸਨ। ਸਿੱਖ ਬੀ ਇਸੀ ਤਰਾਂ ਖੁਸ਼ੀ ਉਤਸ਼ਾਹ ਵਿਚ ਚੜ੍ਹਦੀਆਂ-ਕਲਾਂ ਵਿਚ ਸਨ। ਬੁਧੂ ਸ਼ਾਹ ਨੇ ਜੋ ਕੁਛ ਸਤਿਗੁਰ ਦੇ ਆਦਰਸ਼ ਦਾ ਹਾਲ ਤਦੋਂ ਸੁਣਾਯਾ ਸੀ ਕਿ ਸਤਿਗੁਰ ਜੀ ਇਨਸਾਨ ਨੂੰ 'ਚੜ੍ਹਦੀ ਕਲਾ' ਵਿਚ ਇਸਥਿਤ ਕਰਦੇ ਹਨ, ਦੇਖਿਆ। ਇਹ ਅੰਦਰਲੇ ਦੀ ਉਚਿਆਈ ਸੱਚੀ ਉਚਿਆਈ ਹੈ, ਜਿਸਨੂੰ ਕੋਈ ਅਸਰ ਹੇਠਾਂ ਨਹੀਂ ਲਿਆ ਸਕਦਾ। ਪਰ ਫੇਰ ਇਹ ਜ਼ਿਦ, ਹਠ-ਧਰਮੀ, ਹਉਮੈਂ, ਅਭਿਮਾਨ, ਹੰਕਾਰ, ਫੁੰਕਾਰ ਨਹੀਂ ਹੈ, ਇਹ ਇਕ ਸਚ ਮੁਚ ਦੀ ਪ੍ਰਾਪਤੀ ਹੈ ਜੋ ਤ੍ਰਿਸ਼ਨਾ ਦੇ ਜ਼ਹਰ ਦੂਰ ਹੋਣ ਤੇ ਬਾਣੀ ਨਾਮ ਨਿਵਾਸ ਨਾਲ ਪ੍ਰਾਪਤ ਹੁੰਦੀ ਹੈ, ਇਹ ਇਕ ਲਿਵ ਵਾਲੇ ਦੀ ਅਰੂਢਤਾ ਹੈ, ਜਿਸ ਵਿਚ ਵੱਸ ਕੇ ਉਹ ਜਗਤ ਯਾਤ੍ਰਾ ਕਰਦਾ ਹੈ। ਇਹ ਨਿਰਵੈਰ ਅਵਸਥਾ ਹੈ, ਜਿੱਥੇ ਵੈਰ, ਈਰਖਾ ਦੀ, ਅੰਸ਼ ਨਹੀਂ ਹੁੰਦੀ। ਨਿਰੋਲ ਅੰਦ੍ਰਲੇ ਦੀ ਉਚਯਾਈ ਇਸਨੂੰ ਆਪਣੀ ਟੇਕ ਤੇ ਅਭੈ ਰੱਖਦੀ ਹੈ।

ਸੈਦ ਖਾਂ ਜੀ ਖੁਸ਼ ਸਨ ਤੇ ਸ਼ੁਕਰ ਕਰ ਰਹੇ ਸਨ ਕਿ ਮੈਨੂੰ ਫੇਰ ਦਰਸ਼ਨ ਹੋ ਗਏ ਅਰ ਮੈਂ ਜਗਤ ਦੇ ਮਰਦ ਦਾ 'ਮਰਦਾਂ ਦੇ ਮਰਦਾਨ' ਮਰਦ, ਹਾਂ ਹਾਂ ਵਰਯਾਮ ਮਰਦ ਦਾ ਫੇਰ ਦਰਸ਼ਨ ਪਾਯਾ, ਜਿਸਨੇ 'ਚੜ੍ਹਦੀ ਕਲਾ ਵਾਲੇ ਮਰਦ' ਦਾ ਆਦਰਸ਼ਕਾਇਮ ਕੀਤਾ,ਤੇ ਉਸ'ਚੜ੍ਹਦੀ-ਕਲਾ ਵਾਲੇ ਮਰਦ' ਦਾ ਨਮੂਨਾ ਬਣਾਕੇ ਦੱਸ ਦਿੱਤਾ ਹੈ।ਹਾਂ ਜੀ, ਕਈ ਬਨਾ ਦਿਤੇ। ਮੈਦਾਨ ਜੰਗ ਵਿਚ ਪਾਕੇ, ਲੜਾਕੇ, ਸ਼ਹੀਦ ਕਰਾਕੇ, ਦੁਖਾਂ ਦਰਦਾਂ ਪੀੜਾਂ, ਹਾਨੀਆਂ, ਬਦਨਾਮੀਆਂ ਦੇ ਵਿੱਚ ਦੀ ਸਾਬਤ ਲੰਘਾਕੇ ਦਿਖਾ ਦਿੱਤੇ।ਸਾਬਤ ਬੰਦੇ ਸਾਬਤ ਰਹਿੰਦੇ ਤੇ ਨਿਭਦੇ ਦਿਖਾ ਦਿੱਤੇ। ਇਹ ਨਮੂਨਾ ਆਦਮੀ ਦਾ ਹੈ, ਜੋ ਆਪਣੇ ਲਈ ਸੁਖ ਦਾ ਘਰ ਹੈ, ਤੇ ਜੇ ਇਹ ਨਮੂਨਾ ਤਰੱਕੀ ਕਰੇ ਤਾਂ ਜਗਤ ਸੁਖ ਰੂਪ ਹੈ। ਫਿਰ ਇਹ ਨਮੂਨਾ ਨਾ ਕਾਇਰ ਹੈ ਨਾ ਜ਼ਾਲਮ। ਧੀਰ ਹੈ, ਮਹਾਂਬੀਰ ਹੈ, ਹਉਂ ਵਿੱਚ ਨਹੀਂ, ਵੈਰ ਵਿੱਚ ਨਹੀਂ,ਭੈ ਵਿਚ ਨਹੀਂ, ਪਰ ਚੜ੍ਹਦੀਆਂ ਕਲਾਂ ਵਿਚ ਹੈ।'ਚੜ੍ਹਦੀ-ਕਲਾ ਦਾ ਮਰਦ' ਹੀ ਆਦਮੀ ਹੈ, ਉਹੀ ਸਤਿਗੁਰੂ ਦਾ ਵਰੋਸਾਇਆ ਸਿੱਖ ਹੈ, ਉਹੀ ਫਕੀਰ ਹੈ, ਉਹੋ ਸਾਧੂ ਹੈ; ਉਸੇ ਦਾ ਕੁਛ ਨਾਮ ਲਓ, ਉਹ ਉਹ ਨਮੂਨਾ ਹੈ ਜੋ ਦਸਾਂ ਸਤਿਗੁਰਾਂ ਨੇ ਜਗਤ ਵਿੱਚ ਬਨਾਯਾ। ਬਾਕੀ ਦੁਨੀਆਂ ਪਸੂ ਬ੍ਰਿਤੀ ਵਿਚ, ਕਾਇਰ ਬ੍ਰਿਤੀ ਵਿਚ, ਦੁਖ ਬ੍ਰਿਤੀ ਵਿਚ, ਦਰਿੰਦਾ ਬ੍ਰਿਤੀ ਵਿਚ

ਟੁਰ ਰਹੀ ਹੈ, ਅਰ ਦੁਖ ਭਰ ਰਹੀ ਹੈ, ਤੇ ਖਾਲਸਾ ਉਸਨੂੰ 'ਚੁਰਾਸੀ' ਆਖਦਾ ਹੈ।

ਸੈਦ ਖਾਨ ਜੀ ਕੀ ਦੇਖਦੇ ਹਨ ਕਿ ਗੁਰਪੁਰਬ ਦੀਆਂ ਤਿਆਰੀਆਂ ਹੋ ਰਹੀਆਂ ਹਨ । ਕੋਈ ਜਗਤ ਦਾ ਪਾਤਸ਼ਾਹ ਹੁੰਦਾ ਤਾਂ ਰੋ ਰੋ ਕੇ ਮਰ ਜਾਂਦਾ, ਪਰ ਏਥੇ ਓਹੋ ਰੰਗ ਤੇ ਖੁਸ਼ੀਆਂ ਹਨ। ਵਾਹਿਗੁਰੂ ਦਾ ਮਰਦ ਚੜ੍ਹਦੀ-ਕਲਾ ਵਾਲੀ ਰੱਬੀ ਇਲਾਹੀ ਜੋਤ ਵਿੱਚ ਹੈ । ਇਕ ਦਿਨ ਆਪ ਸੈਦਖਾਨ ਨਾਲ ਬੜੇ ਪ੍ਰੇਮ ਦੇ ਬਿਲਾਸ ਕਰਦੇ ਕਹਣ ਲੱਗੇ:—

"ਖਾਨ ਜੀ! ਪੰਜਾਬ ਵਿਚ ਜੋਧਾ ਟੋਰਨ ਲੱਗੇ ਹਾਂ, ਓਹ ਜ਼ਾਲਮ ਦੇ ਭੈ ਦੇਣ ਵਾਲੇ ਬਲਨੂੰ ਤੋੜਕੇ ਸ੍ਰਿਸ਼ਟੀ ਨੂੰ ਸੁਖੀ ਕਰੇਗਾ। ਇਥੇ ਅਸੀਂ ਦੱਖਣ ਦੀਆਂ ਕੌਮਾਂ ਵਿਚ 'ਸਿਖ ਦਾ ਆਦਰਸ਼' ਚੜ੍ਹਦੀਆਂ ਕਲਾਂ ਵਾਲੇ ਮਰਦ ਦਾ ਪੈਦਾ ਕਰਨ ਆਏ ਹਾਂ, ਪਰੰਤੂ ਤੁਸਾਨੂੰ ਪਤਾ ਹੈ ਕਿ ਸਾਡੇ ਪਿਤਾ ਦੇ ਘਰ ਬੜੇ ਦੁਆਰੇ ਤੇ ਲੋਕ ਹਨ ਤੇ ਜਗਾ ਜਗਾ ਰੱਬੀ ਕੰਮ ਹਨ, ਸਾਨੂੰ ਪ੍ਰਤੀਤ ਦੇਂਦਾ ਹੈ ਕਿ ਸਾਨੂੰ ਸ਼ਾਇਦ ਸੱਦਾ ਆ ਜਾਵੇਗਾ ਅਰ ਛੇਤੀ ਆ ਜਾਵੇਗਾ । ਅਸੀਂ ਤਯਾਰ ਬੀ ਹਾਂ, ਕਿਉਂਕਿ 'ਹੁਕਮ' ਇਹ ਸਾਡੇ ਕੰਮ ਦਾ ਕਾਰਣ ਹੈ, ਅਸੀਂ ਕੁਛ ਨਹੀਂ । 'ਮੈ ਨਾਹੀ ਪ੍ਰਭ ਸਭੁ ਕਿਛੁ ਤੂੰ ਹੈ' । ਹੁਕਮ ਦਾ ਵਜੰਤ੍ਰੀ ਨਿਰਭੈ ਤੇ ਅਲੇਪ ਹੁੰਦਾ ਹੈ। ਸੋ ਅਸਾਂ ਕਾਰਜ ਕਰ ਲਿਆ ਹੈ । ਜੀਵਨ ਦਾ ਖ਼ਮੀਰ ਲਾ ਦਿੱਤਾ ਹੈ। ਰੂਹਾਂ ਪੈਦਾ ਕਰ ਦਿੱਤੀਆਂ ਹਨ, ਕਾਰਜ ਪਿਆ ਹੋਵੇਗਾ। ਹੁਕਮ ਆ ਗਿਆ ਤਾਂ ਅਸੀਂ ਪਧਾਰਾਂਗੇ, ਤੁਸਾਂ ਗੁਰਪੁਰਬ ਦੇ ਮਗਰੋਂ ਟੁਰ ਜਾਣਾ, ਉਸੇ ਟਿਕਾਣੇ ਵੱਸਣਾ, ਉਸੀ ਤਰਾਂ ਕੀਰਤਨ ਭਜਨ ਕਰਨਾ, ਤੁਸਾਂ ਲਈ ਇਹੋ ਹੁਕਮ ਹੈ, ਹੁਕਮ ਦੇ ਅਸੀ ਸਾਰੇ ਤਾਬਿਆ ਹਾਂ।

ਇਹ ਆਗਯਾ ਸੁਣਕੇ ਸੈਦ ਜੀ ਨਿਉਂ ਗਏ । ਇੱਕ ਇਕਾਂਤ ਵਾਲਾ ਟਿਕਾਉ ਛਾ ਗਿਆ, ਅਕਹ ਰਸ ਵਿਚ ਐਉਂ ਦਿਸਿਆ ਕਿ ਇਕ ਤਾਰ ਹੁਕਮ ਦੇ ਵਿਚ ਸਭ ਜਗਤ ਪ੍ਰੋਤਾ ਪਿਆ ਹੈ ।

ਹੁਣ ਗੁਰਪੁਰਬ ਆ ਗਿਆ ਹੈ, ਪੰਜਾਬ ਤੋਂ ਹਜ਼ਾਰ ਕੋਹ ਦੀ ਦੂਰੀ ਹੈ। ਰੇਲਾਂ ਮੋਟਰਾਂ ਨਹੀਂ ਹਨ । ਪੈਦਲ ਘੋੜੇ ਆਦਿ ਵਾਹਨ ਹਨ, ਪਰ ਫੇਰ ਦੇਖੋ ਕਿ ਮਗਰੇ ਮਗਰ ਚੋਣਵੇਂ ਪਜਾਹੇ ਸਿੱਖ ਗਏ ਹਨ, ਮਗਰੇ ਮਗਰ ਸੰਗਤਾਂ ਗਈਆਂ ਹਨ, ਕੁਛ ਬੁਰਹਾਨਪੁਰ ਆਦਿ ਥਾਵਾਂ ਤੋਂ ਸਿੱਖ ਅੱਪੜੇ ਹਨ, ਗੁਰਪੁਰਬ ਪਰ ਖਾਸੀ ਰੌਣਕ ਹੋ ਗਈ ਹੈ। ਇਹ ਸੰ: ੧੭੬੪ ਹੈ, ਤੇ ੧੭੬੫ ਵਿਚ ਸੱਚੇ ਪਾਤਸ਼ਾਹ ਨੇ ਮਾਤ ਲੋਕ ਤੋਂ ਟੁਰ ਜਾਣਾ ਹੈ। ਇਹ ਝਲਕਾ ਆਪਨੂੰ ਵੱਜਦਾ ਹੈ, ਪਰ ਦੇਖੋ ਪਰਵਾਹ ਨਹੀਂ, ਇਸੇ ਕਰਕੇ ਆਪਦੀ ਸ਼ਾਨ ਵਿਚ ਲਿਖਿਆ ਹੈ:—

ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ।
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ॥ ੨॥

ਪੋਹ ਸੁਦੀ ਸਪਤਮੀ ਦਾ ਪਹਲਾ ਗੁਰਪੁਰਬ ਨਾਦੇੜ ਵਿਚ ਆਯਾ ਤੇ ਸਤਗੁਰ ਦੇ ਹੀਨ ਹਯਾਤ ਆਯਾ, ਅੰਮ੍ਰਿਤ ਵੇਲੇ ਆਸਾ ਦੀ ਵਾਰ ਲੱਗੀ, ਸਤਗੁਰ ਦੀਵਾਨ ਵਿਚ ਆ ਸਜੇ, ਭੋਗ ਪਿਆ, ਅਰਦਾਸ ਹੋਈ, ਕੜਾਹ ਪ੍ਰਸ਼ਾਦ ਵਰ-ਤਿਆ, ਸਿੱਖ ਪਜਾਹੇ ਸੰਗਤਾਂ ਪੇਸ਼ ਹੋਈਆਂ, ਭੇਟਾਂ ਤੇ ਸੁਗਾਤਾਂ ਪਰਵਾਨ

ਹੋਈਆਂ। ਦੀਵਾਨ ਵਿਚ ਇਲਾਹੀ ਰੰਗ ਹੈ, ਸਤਗੁਰ ਦੀ ਦਿੱਵਜ ਮੂਰਤੀ ਦਮਕ ਰਹੀ ਹੈ, ਸਿੱਖ ਪ੍ਰਸੰਨ ਮੁਖ ਦਰਸ਼ਨ ਦਾ ਅਹਲਾਦ ਲੈ ਰਹੇ ਹਨ ਕਿ ਮੇਵੜੇ ਨੇ ਅਰਦਾਸ ਕੀਤੀ, ਸੱਚੇ ਪਾਤਸ਼ਾਹ ! ਇਕ ਗ਼ੀਬ ਮੁਸਾਫਰ ਪੰਜਾਬ ਤੋਂ ਆਇਆ ਹੈ, ਉਸ ਪਾਸ ਇਕ ਰੁੱਕਾ ਹੈ, ਆਖਦਾ ਹੈ ਸਢੌਰੇ ਤੋਂ ਆਯਾ ਹਾਂ ਤੇ ਸੈਦ ਖਾਨ ਨੂੰ ਸਾਰੇ ਦੇਸ ਟੋਲਿਆ ਹੈ, ਏਥੇ ਬੀ ਟੋਲਦਾ ਆਯਾ ਹਾਂ, ਰੁੱਕਾ ਉਨ੍ਹਾਂ ਦੇ ਹੱਥ ਦੇਣਾ ਹੈ। ਸਤਿਗੁਰ ਜੀ ਮੁਸਕ੍ਰਾਏ, ਮੁਸਾਫਰ ਨੂੰ ਦੀਵਾਨ ਵਿਚ ਬੁਲਾ ਲਿਆ। ਸੈਦ ਖਾਨ ਨੇ ਉਸਤੋਂ ਰੁੱਕਾ ਲੈਕੇ ਸਤਗੁਰ ਦੀ ਆਗਜ੍ਯਾ ਵਿਚ ਪੜ੍ਹਿਆ, ਉਸ ਮਹਾਂ ਤਯਾਗੀ ਵੈਰਾਗ ਮੂਰਤੀ ਦੇ ਚੇਹਰੇ ਲਾਲੀ ਭਖਕੇ ਕਈ ਅੱਥਰੂ ਆ ਗਏ। ਸਤਗੁਰ ਬੋਲੇ: ਸਾਧੂ ਸੈਦ ਪਯਾਰੇ ਜੀਉ ! ਪੱਤ੍ਰ ਸੁਣਾ ਦਿਓ। ਤਦ ਆਪ ਨੇ ਪੱਤ੍ਰ ਸੁਣਾਇਆ—

"ਸਹੀਓ ਨੀ ਅਜ ਫਾਗ ਮਚਿਆ ਜੇ
ਸੋਹਣੇ 'ਆਪ' ਮਚਾਇਆ।
'ਰੱਤੂ ਦਾ ਰੰਗ ਅੱਜ ਉਡੇਗਾ
ਹੋਰ ਰੰਗ ਨਹੀਂ ਭਾਇਆ।
'ਸੀਸ' ਕੁਮਕੁਮੇ ਅੱਜ ਚਲਣਗੇ
ਅਤਰ 'ਉਲਾਦ' ਖਿਲਾਯਾ
'ਆਪਾਵਾਰ' ਗੁਲਾਲ ਉਡੇਗਾ
ਆਟਾ ਨਹੀਂ ਉਡਾਯਾ
ਆਓ ਸਹੀਓ ਰਲ ਹੋਲਾ ਖੇਡੋ
'ਸ਼ਹੁ' ਖੇਡਣ ਨੂੰ ਆਯਾ।"

ਪਯਾਰੇ ਵੀਰਨ ! ਪਤਾ ਨਹੀਂ ਤੁਸੀ ਕਿਥੇ ਹੋ, ਪਰਬਤਾਂ ਵਿਚ ਦਿੱਸਦੇ ਹੋ, ਦੱਖਣ ਵਿਚ ਹੋ ਕਿ ਹੋਰਥੇ ? ਕਿਤੇ ਹੋਵੋ, ਤੁਸੀ ਹੁਣ ਜੀਉਂਦੇ ਦਿਸਦੇ ਹੋ। ਜੀਉ! ਜੁਗ ਜੁਗ ਜੀਓ ! ਵੀਰਨ ਜੀਓ ! ਭੈਣ ਨੂੰ ਵਧਾਈ ਦਿਓ ! ਇਹ ਕਾਸਦ ਮੇਰਾ ਹੱਥੀਂ ਪਾਲਿਆ ਬੱਚਾ ਹੈ, ਏਹ ਮੇਰੀ ਮੁਰਾਦ ਪੂਰੀ ਕਰੇਗਾ, ਮੇਰਾ ਰੁੱਕਾ ਤੁਸਾਨੂੰ ਪੁਚਾਏਗਾ। ਲੋੜ ਕੋਈ ਨਹੀਂ, ਵੀਰਨ ! ਪਰ ਤੁਸਾਂਨੂੰ ਖੀਵੇ ਹੋਇਆਂ ਨੂੰ ਵੇਖਣ ਦੀ ਸਿੱਕ ਸੀ, ਸੋ ਕੋਈ ਨਹੀਂ, ਅੱਗੇ ਚੱਲ ਵੇਖਾਂਗੇ। ਵੇਖ ਵੀਰਨ! ਮੇਰੇ ਮਿੱਟੀ ਦੇ ਨੈਣਾਂ ਨੇ ਕਲਗੀਆਂ ਵਾਲੇ ਦੇ ਸੋਹਣੇ ਸਰੀਰ ਦੇ ਦਰਸ਼ਨ ਬੀ ਨਹੀਂ ਜੇ ਪਾਏ। ਹਾਂ, ਪਰ ਓਹ ਦਰਸ਼ਨ ਜੋ ਤੁਸਾਡੇ ਪਾਸ ਬੈਠਿਆਂ ਇਲਾਹੀ ਦਰਸ਼ਨ ਹੋਏ ਸਨ, ਬੱਸ ਉਨ੍ਹਾਂ ਨੈਣਾਂ ਦੀ ਮੋਹੀ ਮੈਂ ਫੇਰ ਨਹੀਂ ਜੇ ਮੋਈ। ਭੈਣ ਨੂੰ ਦਿਓ ਵਧਾਈ। ਵੀਰਨ ਜੀ!ਅੱਜ ਫਾਗ ਮਚਿਆ ਜੇ। ਸਢੌਰੇ ਪਰ ਦਲ ਚੜ੍ਹ ਆਏ ਹਨ, ਵੈਰੀਆਂ ਦੇ ਦਲ ਨਹੀਂ, ਸਾਡਾ ਸੁਆਮੀ ਹੋਲਾ ਖੇਡਣ ਆਯਾ ਹੈ। ਸ਼ਾਹ ਸਾਹਿਬ ਤੇ ਛੋਟੇ ਸ਼ਾਹਜ਼ਾਦੇ ਜੂਝ ਰਹੇ ਹਨ।

(ਬਾਕੀ ਕੱਲ੍ਹ ਲਿਖਸਾਂ)

ਲਓ ਵੀਰਨ ਜੀ ! ਅੱਜ ਕਾਰਜ ਰਾਸ। ਮੈਂ ਸੁਭਾਗ ਹੋ ਗਈ; ਦੋ ਲਾਲ ਤੇ ਇਕ ਵੀਰ ਅੱਗੇ ਸ਼ਰਬਤ ਸ਼ਹੀਦੀ ਪੀ ਗਏ, ਅੱਜ ਸ਼ਾਹ ਸਾਹਿਬ ਤੇ ਦੋਵੇਂ ਛੋਟੇ ਲਾਲ ਅਰਸ਼ਾਂ ਨੂੰ ਜਾ ਚੜ੍ਹਿਆਂ ਦੀ ਖਬਰ ਮੈਂ ਪਾਲਈ ਹੈ। ਮੈਂ ਸੁਲੱਖੀ ਭਾਗਸੁਲੱਖੀ ਹੋ ਗਈ। ਕਿਉਂ ਨਾਂ ਹੋਈਏ? ਤੁਹਾਨੂੰ ਪਤਾ ਹੈ ਕਲਗੀਆਂ ਵਾਲੇ ਨੇ ਆਪਣੇ ਚਾਰੇ ਲਾਲ ਹੱਸ ਹੱਸ ਕੇ ਸ਼ਹੀਦੀ ਦੇ ਮੈਦਾਨ

ਘੱਲੇ ਜੇ। ਪਰਵਾਰ, ਧਨ ਧਾਮ, ਰਾਜਧਾਨੀ ਸਭ ਸਾਡੇ ਤੋਂ ਸਦਕੇ ਕਰ ਦਿਤੀ। ਸ਼ੁਕਰ ਹੈ,ਅੱਜ ਇਸ ਗ੍ਰੀਬਣੀ ਦੇ ਚਾਰੇ ਲਾਡਲੇ, ਸਿਰ ਦੇ ਸਾਈਂ ਤੇ ਵੀਰਨ ਜੀਉ ਉਸ ਕਲਗੀਆਂ ਵਾਲੇ ਦੀ ਸੇਵਾ ਵਿੱਚ ਸਫਲ ਹੋ ਗਏ। ਬਾਗ, ਕਿਲਾ, ਹਵੇਲੀ ਲੁੱਟੇ ਗਏ ਹਨ,ਮੈਂ ਇਕ ਗ੍ਰੀਬ ਦੇ ਘਰ ਬੈਠੀ ਹਾਂ, ਮੇਰੀ ਸੂੰਹ ਰਹੀ ਹੈ, ਮੈਂ ਨਾਂ ਉਨ੍ਹਾਂ ਦੇ ਹੱਥਾਂ ਵਿਚ ਫਸਾਂਗੀ ਨਾਂ ਖੁਦਕੁਸ਼ੀ ਕਰਾਂਗੀ, ਜੇ ਬਚ ਰਹੀ ਤਾਂ ਤੁਸਾਂ ਪਾਸ ਆਸਾਂ, ਨਹੀਂ ਤਾਂ ਜੂਝ ਕੇ ਮਰਾਂਗੀ। ਕੌਣ ਹੈ ਜੋ ਕਲਗੀਧਰ ਦੇ ਧੀਆਂ ਪੁੱਤ੍ਰਾਂ ਨੂੰ ਜਿੱਤ ਸਕਦਾ ਹੈ? ਅਸੀ ਅਜਿਤ ਸੂਰਮੇ ਹਾਂ। ਜਿਨ੍ਹਾਂ ਮੌਤ ਜਿੱਤ ਲਈ ਹੈ ਉਨ੍ਹਾਂ ਪਰ ਤ੍ਰਿਸ਼ਨਾਲੂ ਜੋਧੇ ਕੀ ਵਾਰ ਕਰ ਸਕਦੇ ਹਨ? ਲਓ ਵੀਰ ਜੀ! ਹੁਣ ਅਰਸ਼ਾਂ ਤੇ ਮਿਲਾਂਗੇ। ਵੈਰੀਆਂ ਨੂੰ ਮੇਰਾ ਪਤਾ ਲੱਗ ਗਿਆ ਹੈ। ਲੁਕਣਾ ਧਰਮ ਨਹੀਂ,ਗ੍ਰੀਬਾਂ ਦਾ ਇਹ ਘਰ ਲੁਟ ਜਾਏਗਾ, ਸੋ ਮੈਂ ਚੱਲੀ ਹਾਂ।

ਵੇਖ ਵੀਰਨ! ਭੈਣ ਦਾ ਲੱਕ ਕੱਸਿਆ ਹੈ, ਸਿਰ ਤੇ ਦੁਪੱਟਾ ਮੱਥੇ ਤੇ ਮਜ਼ਬੂਤ ਤਾਜ ਬਣ ਗਿਆ ਹੈ, ਛੈਣੀ ਪਾਸ ਢਾਲ ਵੀ ਹੈ, ਖੰਜਰ ਆਬਦਾਰ ਹੈ, ਹੱਥ ਅਸਫਹਾਨੀ ਤਲਵਾਰ ਹੈ, ਚੇਹਰਾ ਮੇਰਾ ਖੁਸ਼ ਹੈ, ਹਿੰਦੂ ਤ੍ਰੀਮਤ ਸਤੀ ਹੋਣ ਜਾਂਦੀ ਹੈ, ਮੈਂ ਸ਼ਹੀਦ ਹੋਣ ਚੱਲੀ ਹਾਂ। ਸਰਨ ਨਹੀਂ ਮੰਨਣੀ, ਕੈਦ ਨਹੀਂ ਪੈਣਾ, 'ਸ਼ਰਬਤ ਸ਼ਹੀਦੀ' ਪੀਣਾ ਹੈ। ਕਲਗੀਆਂ ਵਾਲੇ ਨੇ ਅੰਮ੍ਰਿਤ ਨਹੀਂ ਛਕਾਯਾ, ਮੈਂ ਇਹੋ ਅੰਮ੍ਰਿਤ ਪੀਆਂਗੀ ਤੇ ਸੁਰਖਰੂ ਜਾਵਾਂਗੀ। ਵੇਖ ਵੀਰਨ! ਓਹ ਰੋਂਹੂ ਭੈਣ ਕਲਗੀਆਂ ਵਾਲੇ ਦੇ ਨਾਜ਼ ਉੱਤੇ, ਲਾਡ ਉੱਤੇ, ਫਖਰ ਉੱਤੇ ਐਉਂ ਚੱਲੀ ਜੇ, ਜੀਕੂੰ ਸ਼ਮਾਂ ਤੇ ਪਤੰਗਾ ਜਾਂਦਾ ਹੈ। ਮੌਤ ਨਾਲ ਲੜਨ ਚੱਲੀ ਹਾਂ, ਹਾਂ, ਮੌਤ ਨੂੰ ਮਾਰਨ ਚੱਲੀ ਹਾਂ। ਇਸ ਵੇਲੇ ਚੜ੍ਹਦੀਆਂ ਕਲਾਂ ਸਲਾਮਤ ਹਨ ਤੇ ਕਾਵਜ ਦੇ ਚੰਦ ਹਿਰਦੇ ਦੇ ਆਸਮਾਨ ਵਿਚ ਚਮਕ ਰਹੇ ਹਨ:-

ਚਲ ਵੇ ਦਿਲਾ ਜ਼ੋਰ ਸੋਹਣੇ ਦਾ ਲਾਹੀਏ,<br>
ਸਿਰ ਦੇ ਸ਼ੁਕਰ ਮਨਾਈਏ।<br>
ਸਿਰ ਦਾ ਭਾਰ ਗਰਦਨੋਂ ਉਤਰੇ,<br>
ਪੰਡ ਫਿਕਰਾਂ ਦੀ ਲਾਹੀਏ।<br>
ਭੌਰੇ ਵਾਂਗ ਸੁਤੰਤਰ ਹੋਕੇ,<br>
ਕਮਲਾ ਪੁਰ ਨੂੰ ਜਾਈਏ।<br>
ਪਾ ਗੁੰਜਾਰ ਦੁਆਲੇ ਕਮਲਾਂ,<br>
ਸਦਕੇ ਹੋ ਹੋ ਜਾਈਏ।

ਅਪਨੇ ਵੀਰਨ ਦੀ ਨਸੀਰਾਂ,ਮੌਤ ਪਰ ਫਤਿਹ ਨਸੀਰਾਂ, ਚੜ੍ਹਦੀਆਂ ਕਲਾਂ ਵਿੱਚ ਖੇਡਦੀ ਨਸੀਰਾਂ,ਸ਼ਮਸ਼ੇਰ ਆਬਦਾਰ ਵਾਲੀ ਨਸੀਰਾਂ।

ਕੌਣ ਸੀ ਜੋ ਇਹ ਪੱਤ੍ਰ ਪੜ੍ਹਕੇ ਖੁਸ਼ੀ ਨਾਲ ਬੜ੍ਹਕ ਨਹੀਂ ਉਠਿਆ, 'ਵਾਹ! ਕਲਗੀਧਰ' ਦੀ ਗੁੰਜਾਰ ਗੂੰਜ ਉੱਠੀ। ਹੇ ਮਰਦਾਂ ਦੇ ਮਰਦ!ਕੀਹ ਜਾਦੂ ਅਰਸ਼ ਲੈਕੇ ਆਯਾ ਕਿ ਮੁਰਦਿਆਂ ਵਿੱਚ ਰੂਹਾਂ ਫੂਕ ਦਿਤੀਆਂ? ਉਹ ਬੰਦੇ ਬਨਾਏ ਕਿ ਜਿਨ੍ਹਾਂ ਨੇ ਮੌਤ ਪਰ ਫਤਹ ਪਾਈ? ਉਹ ਤ੍ਰੀਮਤਾਂ ਬਨਾਈਆਂ ਕਿ 'ਮਰਦ' ਹੋਕੇ ਅਰਸ਼ਾਂ ਨੂੰ ਚੜ੍ਹੀਆਂ?

ਕਲਗੀਧਰ ਜੀ ਇਸ ਵੇਲੇ ਨੈਣ ਮੁੰਦੇ ਚੁਪ ਬੈਠੇ ਸਨ। ਫੇਰ ਕਮਲਾਂ ਤੋਂ ਸੋਹਣੇ ਨੈਣ ਖੁਲ੍ਹੇ, ਮੁਸਕ੍ਰਾਏ, ਸੈਦ ਵਲ ਤੱਕੇ 'ਮੁਬਾਰਕ'। ਫੇਰ 'ਕਾਸਦ ਵਲ ਤੱਕੇ, ਉਸਨੇ ਦੱਸਿਆ ਕਿ ਕਿਵੇਂ ਨਸੀਰਾਂ ਤਲਵਾਰ ਲੈਕੇ ਨਿਕਲੀ ਤੇ ਸਨਮੁਖ ਹੋਕੇ ਜੁਝੀ ਤੇ ਕਿਵੇਂ ਟੁਕੜੇ ਟੁਕੜੇ ਹੋਕੇ ਸ਼ਹੀਦ ਹਈ। ਧੰਨ ਧੰਨ ਕੰਹਦੇ ਸਤਿਗੁਰ ਜੀ ਨੇ ਫੇਰ ਹੁਕਮ ਦਿੱਤਾ ਕਿ "ਕੜਾਹ ਪ੍ਰਸਾਦਿ ਹੋਰ ਆਵੇ, ਬੁਧੂ-ਸ਼ਾਹ ਦੇ ਪਰਵਾਰ ਤੇ ਉਸਦੀ ਪਜਾਰੀ ਜੀ ਉੱਠੀ 'ਨਸੀਰ ਬੇਗ਼ਮ' ਦਾ ਅਰਦਾਸਾ ਸੁਧੇ।" ਕੜਾਹ ਪ੍ਰਸਾਦਿ ਆਯਾ। ਜਗਤ ਦੇ ਵਾਲੀ ਦੇ ਹਜ਼ੂਰ ਅਰਦਾਸਾ ਸੋਧਿਆ ਗਿਆ। ਆਪ ਨੇ ਅਸੀਸ ਦਿੱਤੀ:-

"ਨਿਹਾਲ! ਸੱਚ ਖੰਡ ਨਿਵਾਸ।"

ਗੱਲ ਕੀ ਉਸ ਦਾਤੇ ਜਗਤ ਵਿੱਚ ਇਕ ਨਵਾਂ ਰੰਗ ਜਮਾ ਦੇਣ ਵਾਲੇ 'ਚੜ੍ਹਦੀ ਕਲਾ' ਦਾ ਆਦਰਸ਼ ਰਚਨ ਵਾਲੇ ਸੂਰੇ ਦਾ ਗੁਰਪੁਰਬ ਪੂਰੇ ਰੰਗਾਂ ਵਿਚ ਮਨੀਜਿਆ ਤੇ ਉਸੇ ਸੱਚੇ ਪਾਤਸ਼ਾਹ, ਬੀਰ, ਬਲੀ, ਮਹਾਂ ਬਲੀ, ਮੁਕਤ ਭੁਕਤ ਦਾਤਾ ਜੀ ਦੇ ਪੁਰਬ ਦਾ ਅੱਜ ਫੇਰ ਦਿਨ ਹੈ। ਆਓ ਉਸਦਾ ਪੁਰਬ ਮਨਾਈਏ ਜਾਣਦੇ ਹੋ ਸੱਚਾ ਪੁਰਬ ਕੀ ਹੈ ? ਉਸ ਪਜਾਰੇ ਦੇ ਆਦਰਸ਼ਾਂ ਪਰ ਅਰੂਢ ਹੋਣਾ ਹੰਭਲਾ ਮਾਰੋ, ਤ੍ਰਿਸ਼ਨਾਂ ਦੂਰ ਕਰੋ, ਲਿਵ ਲਾਓ, ਨਾਮ ਜਪੋ ਤੇ ਚੜ੍ਹਦੀ ਕਲਾ ਦੇ ਆਦਰਸ਼ ਵਿੱਚ ਉਚਜਾਈ ਪਾਕੇ ਉੱਚੇ, ਸੁੱਚੇ ਤੇ ਪੂਰੇ ਹੋ ਜਾਓ।

ਹਾਂ ਜੀ!

ਆਓ ਨਾ ਵੀਰੋ!

ਹਾਂਜੀ, ਸਾਰੇ ਵੀਰਨ ਜੀਉ ਜੀ!

ਆਓ!

ਅਰਦਾਸ ਕਰੀਏ:-

ਸੁਹਣਿਆਂ ਦੇ ਸੁਲਤਾਨ ਸ਼ਾਹੁ ਜੀ
ਦਰਸ਼ਨ ਅਸਾਂ ਦਿਖਾਓ ਜੀ।
ਇਕ ਝਲਕਾ ਦੇ ਪਾਤਸ਼ਾਹੁ ਜੀ
ਘਾਇਲ ਅਸਾਂ ਕਰਾਓ ਜੀ।
ਬੱਧੂ ਸ਼ਾਹ ਨਸੀਰਾਂ ਵਿੰਨ੍ਹੇ
ਸਾਨੂੰ ਵਿੰਨ੍ਹ ਵਿਖਾਓ ਜੀ।
'ਹੁਸਨ ਵਜੂਦ' ਪਿਆਰੇ ਪ੍ਰੀਤਮ
ਪਿੰਜਰੇ ਅਪਨੇ ਪਾਓ ਜੀ।
ਸਿੱਕ ਸਿਕੇਂਦਿਆਂ ਦਰ ਢੱਠਿਆਂ ਨੂੰ
ਚਾ, ਅਪਨੇ ਲੜ ਲਾਓ ਜੀ।
ਤੂੰ ਹੈਂ ਸ਼ਮਾਂ ਸੱਚਦੀ ਸੋਹਣੇ!
ਤੜਪ ਆਪਣੀ ਪਾਓ ਜੀ।
ਪਰਵਾਨਾ ਕਰ ਲਓ ਆਪਣਾ
ਬਿਸਮਲ ਅਸਾਂ ਬਨਾਓ ਜੀ।
ਹੇ ਸ਼ੈਦਾ, ਤੈਂ ਦੁਆਲੇ ਘੁਮੀਏ,
ਸਾਨੂੰ ਘੋਲ ਘੁਮਾਓ ਜੀ।
ਕਰ ਨੌਛਾਵਰ ਨਾਮ ਆਪ ਤੋਂ
ਅਪਨੇ ਅਸਾਂ ਬਨਾਓ ਜੀ।
ਹੇ ਵਰਯਾਮ ਕਲਗੀਆਂ ਵਾਲੇ!
ਝਾਕਾ ਇਕ ਦਿਖਾਓ ਜੀ।
'ਹੁਸਨ ਵਜੂਦ' ਗ਼ਮਛਿਆਂ ਵਾਲੇ,
ਕ੍ਰਿਪਾ ਕਟਾਖਜ ਚਲਾਓ ਜੀ।
ਕਰ ਅਪਨਾ, ਅਪਨੇ ਨੂੰ ਅਪਨਾ,
ਅਪਨਾਓ ਅਪਨਾਓ ਜੀ,
ਆਓ ਅਜ ਸਰਦਾਰ ਜਗਤ ਦੇ,
ਅੱਜ ਆਓ ਅਜ ਆਓ ਜੀ

ਇਸਤੋਂ ਮਗਰੋਂ ਸੈਦਖਾਨ ਜੀ ਫੇਰ ਆਗਜਾਨੁਸਾਰ ਅਪਨੇ ਪਰਬਤੀ ਟਿਕਾਣੇ ਚਲੇ ਗਏ। ਬੰਦੇ ਦਾ ਪੰਜਾਬ ਵੱਲ ਟੁਰਨਾ, ਇਹ ਪ੍ਰਸੰਗ ਪਿੱਛੇ-ਬੰਦਾ ਮਿਲਾਪ-ਵਿੱਚ ਆ ਗਿਆ ਹੈ।

—o—

ਸੂਚਨਾਂ—ਸ੍ਰੀ ਗੁਰੂ ਜੀ ਕੁਛ ਹੋਰ ਕਾਲ ਨਦੜ ਰਹੇ, ਬੰਦੇ ਨੇ ਅਪਨਾ ਕੰਮ ਪੰਜਾਬ ਵਿੱਚ ਪਹੁੰਚ ਕੇ ਮੈਨਦਾਬ ਵਿਚ ਸ਼ੁਰੂ ਕਰ ਦਿਤਾ ਤੇ ਸ੍ਰੀ ਗੁਰੂ ਜੀ ਆਪਨੇ ਇਲਾਹੀ ਕੰਮਾਂ ਵਿਚ ਲਗੇ ਰਹੇ, ਪਰ ਏਥੇ ਕੁਛ ਚਿਰ ਮਗਰੋਂ ਵਾਹਿਗੁਰੂ ਦੇ ਦਰੋਂ ਅਟੱਲ ਸੱਦੇ ਆ ਗਏ। ਸ੍ਰੀਗੁਰੂ ਜੀ ਦੇ ਪ੍ਰਲੋਕ ਪਜਾਨ ਦੇ ਦਰਸ਼ਨ ਅਗਲੇ ਪ੍ਰਸੰਗ ਵਿਚੋਂ ਕੁਛ ਦਿੱਸ ਪੈਣਗੇ:—

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੬੮. ਮੇਰਾ ਅਰਸ਼ੀ ਪ੍ਰੀਤਮ*

[੧. ਬੰਦੀ ਛੋਰ ]

ਧੀਰਉ ਦੇਖਿ ਤੁਮਾਰੇ ਰੰਗਾ ।
ਤੁਹੀ ਸੁਆਮੀ ਅੰਤਰਜਾਮੀ
ਤੁਹੀ ਵਸਹਿ ਸਾਧ ਕੈ ਸੰਗਾ ।

[ਬਿਲਾ: ਮ: ੫

ਸੁੰਦ੍ਰਤਾ ਦਾ ਇਕ ਅਰਸ਼ੀ ਟੁਕੜਾ, ਇਸ ਧਰਤੀ ਪੁਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਹੈ । ਕੋਮਲ ਹੁਨਰਾਂ ਦਾ ਕਮਾਲ ਬੀ ਏਥੇ ਹੈ । ਸਾਰੇ ਜਗਤ ਦੇ ਸੋਹਣੇ ਟਿਕਾਣੇ ਤੱਕ ਆਓ,ਇਹ ਗੰਭੀ- ਰਤਾ, ਇਹ ਪ੍ਰਕਾਸ਼, ਇਹ ਖੁੱਲ੍ਹਪਣ, ਇਹ ਅਛੋਤ ਸੁਣਹੱਪ,ਇਹ ਦੈਵੀ ਪ੍ਰਭਾਵ, ਇਹ ਅੰਮਰੀ ਛਬੀ ਕਿਸੇ ਦੀ ਵਿਉਂਤ ਵਿਚ ਨਾ ਦਿੱਸੂ ਜੋ ਇਸ ਮੰਦਰ—ਹਰੀ ਮੰਦਰ—ਵਿਚ ਦਿੱਸਦੀ ਹੈ । ਇਲਾਹੀ ਨੂਰ, ਦੈਵੀ ਪ੍ਰਕਾਸ਼, ਆਤਮ ਰੰਗ,ਗੁਹਝ ਕਥਾ ਤੇ ਰੱਬੀ ਭੇਤਾਂ ਦਾ ਜ਼ਿੰਮੇਵਾਰ ਇਹ ਸਤਿਗੁਰੂ ਦਾ ਸਰੀਰ ਮਾਨੋਂ ਅਡੋਲ, ਅਹਿੱਲ ਸਮਾਧੀ ਵਿਚ ਇਸਥਿਤ ਹੈ । ਗਿਰਦਾ ਗਿਰਦ ਐਨੀਂ ਖੁੱਲ੍ਹ ਹੈ ਕਿ ਕੋਈ ਲੁਕ,ਪਰਦਾ,ਹੋੜ ਨਹੀਂ । ਅਕਾਸ਼ ਖੁੱਲ੍ਹਾ ਦੀਦਾਰੇ ਕਰੇ, ਰੌਸ਼ਨੀ ਖੁਲ੍ਹੀ ਆ ਕੇ ਮੱਥੇ ਟੇਕੇ,ਚੁਫੇਰੇ ਜਲ ਦਾ ਘੇਰਾ ਹੈ, ਜਿਸਦੇ ਕਾਰਨ ਹਵਾ ਦਾ ਮੰਡਲ ਸਦਾ ਖੁੱਲ੍ਹਾ ਤੇ ਸਾਫ ਰਹਿਦਾ ਹੈ । ਤਲਾ ਦਾ ਡੂੰਘ ਨਿਮ੍ਰਤਾ ਦੀਆਂ ਡੂੰਘਾਈਆਂ ਦਾ ਲਖਾਇਕ,ਤੇ ਗੁੰਬਜ਼ਾਂ ਦੀ ਉਚਾਈ ਚੜ੍ਹ- ਦੀਆਂ ਕਲਾਂ ਦੀ ਉਚਾਣ ਹੈ।ਇਸ ਹਰਿ- ਮੰਦਰ ਦੇ ਚਾਰ ਦਰਵਾਜ਼ੇ ਚਵ੍ਹਾਂ ਲਾਂਭਾਂ ਦੇ ਵਿਚਕਾਰ, ਤੇ ਹਰਿਮੰਦਰ ਦੀਆਂ ਚਾਰੇ ਨੁਕਰਾਂ ਚਹਵਾਂ ਲਾਂਭਾਂ (ਦਿਸ਼ਾਂ) ਦੀ ਸੇਧ ਉਪਰ ਹਨ । ਹੱਥ ਲਾਂਭਾਂ ਵਿਚ ਹੀ ਨਹੀਂ, ਸਾਰੇ ਹੈ, ਏਹ ਉਪਦੇਸ਼ ਦਰਬਾਰ ਸਾਹਿਬ ਦੇ ਚਾਰ ਦਰਵਾਜੇ ਦੇ ਰਹੇ ਹਨ । ਵਿਆਪਕ ਵਾਹਿਗੁਰੂ ਨੂੰ ਵਿਆਪਕ ਸਮਝਣ ਦੇ ਭਾਵ ਤੇ ਚੁੱਪ ਦੀ ਅਵਾਜ਼ ਵਿਚ ਉਪਦੇਸ਼ਦਾਤਾ ਸਤਿਗੁਰੂ ਦਾ ਸਰੀਰ ਸੱਚ ਮੁਚ ਸਰੀਰ-ਇਹ ਹਰੀ ਮੰਦਰ ਹੈ। ਇਸ ਪ੍ਰਤੱਖ ਸਤਿਗੁਰੂ ਦੇ ਸਰੀਰ ਵਿੱਚ ਰੱਬੀ ਗਜਾਨ ਦਾ ਨਿਵਾਸ, ਉਨਮਨ ਵਾਂਗ ਅਡੋਲ ਰੰਗ ਵਿੱਚ, ਤੇ ਇਨਮਨ ਵਾਂਗ ਕੀਰਤਨ ਰੂਪ ਵਿਚ ਅੱਠ ਪਹਰ ਜਾਰੀ । ਅਹਾਰ ਲਈ ਕੜਾਹ ਪ੍ਰਸ਼ਾਦ, ਸੁੰਘਣਲਈ ਫੁੱਲ,ਸੁਣਨ ਲਈਸੰਗੀਤ, ਤੱਕਣਲਈ ਭਗਤਾਂ ਦੇ ਦਰਸ਼ਨ ਤੇ ਸ਼੍ਰਧਾ ਨਾਲ ਝੁਕਦੇ ਸੀਸ, ਸਪਰਸ਼ ਲਈ ਠੰਢੀ ਪੌਣ, ਸਾਰੇ ਸਰੀਰ ਲਈ ਬੀ ਲੁੜੀਂਦੇ ਸਾਮਾਨ ਏਥੇ ਸਦਾ ਪ੍ਰਾਪਤ ਹਨ । ਹਰੀਮੰਦਰ ਦੇ ਗੁੰਬਜ਼ ਦਾ ਸਿਖਰ ਸਾਰੀ ਧਰਤੀ ਦਾ ਕੇਂਦ੍ਰ ਹੈ।ਜੋਤਸ਼ੀਆਂ ਗਲਤੀ ਨਾਲ ਅਗਲੇ ਸਮੇਂ ਬਨਾਰਸ ਤੇ ਹੁਣ ਗ੍ਰੀਨਿਚ ਧਰਤੀ ਦੇ ਕੇਂਦ੍ਰ ਬਨਾਏ

*ਇਹ ਪ੍ਰਸੰਗ ਸੰ: ਨਾ: ੪੪੬ ਦੇ ਗੁਰਪੁਰਬ ਸਮੇਂ ਪ੍ਰਕਾਸ਼ਤ ਹੋਇਆ ਸੀ ।

ਹਨ, ਅਸਲ ਅਰ ਹਸਾਬ ਨਾਲ ਠੀਕ ਕੇਂਦ੍ਰ ਇਹ ਦਰਬਾਰ ਸਾਹਿਬ ਦੇ ਗੁੰਬਜ਼ ਦੀ ਚੋਟੀ ਹੋਣੀ ਚਾਹੀਦੀ ਹੈ, ਜਿਥੇ ਮਾਲਕ ਦਾ ਯਸ਼ ਹਰਛਿਨ ਜਾਰੀ ਹੈ। ਹਰਿਮੰਦਰ ਅਰਸ਼ੀ ਮੰਦਰ ਹੈ, ਸਗੋਂ ਅਰਸ਼ਾਂ ਤੋਂ ਬੀ ਸੁਹਣਾ ਹੈ, ਕਿਉਂਕਿ ਅਰਸ਼ ਲੁਕਿਆ ਹੋਇਆ ਹੈ, ਤੇ ਇਹ ਪ੍ਰਗਟ ਉਪਦੇਸ਼ ਤੇ ਕੀਰਤਨ ਕਰਦਾ ਹੈ। ਹਰਿ ਮੰਦਰ ਦੇ ਅੰਦਰ ਸਤਿਗੁਰ ਦੇ ਗਯਾਨ ਦਾ ਚਾਨਣਾ ਹੈ, ਇਹੋ ਚਾਨਣਾ ਸਾਰੇ ਪੇਹਨ ਵਿਚ ਪਸਰ ਰਿਹਾ ਹੈ! ਸੁਨਹਿਰੀ ਗੁੰਬਜ਼ਾਂ ਤੋਂ ਚਾਨਣੇ ਦੀਆਂ ਰਿਸ਼ਮਾਂ ਸਾਰੇ ਸਰੋਵਰ ਅਰ ਪ੍ਰਕਰਮਾਂ ਵਿਚ ਪ੍ਰਤਿਬਿੰਬਤ ਹੁੰਦੀਆਂ ਹਨ। ਹਰੀ ਮੰਦਰ ਦਾ ਪੁਲ ਵਾਹਿਗੁਰੂ ਦੀ ਦੇਹ ਤਕ ਅੱਪੜਨ ਦਾ ਵਿਚੋਲਾ ਆਪਣੀ ਛਬੀ ਵਿਚ ਅਦੁਤੀ ਐਉਂ ਦਮਕਦਾ ਹੈ ਜਿਕੂੰ ਕਿਸੇ ਅਸਮਾਨਾਂ ਦੇ ਰਾਜ ਹੰਸ ਨੇ ਆਪਣੀ ਡਾਢੀ ਲੰਮੀ ਧੌਣ ਪਯਾਰ ਨਾਲ ਮੱਥੇ ਟੇਕਣ ਵਿਚ ਲੰਮੀ ਪਾ ਦਿਤੀ ਹੈ। ਠੀਕ ਹੈ, ਇਹ ਪੁਲ ਹੈ, ਪੁਲ ਸੰਗਤ ਦੇ ਭੈ ਨੂੰ ਤੋੜਨ ਵਾਲਾ ਪਰਮਹੰਸ ਉਪਦੇਸ਼ਕ ਹੈ, ਜੋ ਦੱਸਦਾ ਹੈ ਕਿ ਰਾਈ ਦੇ ਦਸਵੇਂ ਭਾਗ ਜਿੰਨਾ ਤੰਗ ਮੁਕਤ ਦਾ ਦਰਵਾਜ਼ਾ ਕਿੱਕੂ ਖੁਲ੍ਹਾ ਹੋ ਜਾਂਦਾ ਹੈ:-

> ਕਬੀਰ–ਐਸਾ ਸਤਿਗੁਰ ਜੇ ਮਿਲੈ
> ਤੁਠਾ ਕਰੇ ਪਸਾਉ॥ਮੁਕਤਿ ਦੁਆਰਾ
> ਮੋਕਲਾ ਸਹਜੇ ਆਵਉ ਜਾਉ॥
>
> [ਸਲੋਕ ਕਬੀਰ

ਜਿੱਕੂੰ ਭੈਜਲ ਸੰਸਾਰ ਵਿੱਚ ਗੁਰਮੁਖ ਦਾ ਸਰੀਰ ਅਡੋਲ ਟਿਕਾਉ ਵਿੱਚ ਖੜ੍ਹਾ ਰੰਹਦਾ ਹੈ, ਤਿਕੂੰ ਇਹ ਪੁਲ ਤੇ ਮੰਦਰ ਅੰਮ੍ਰਿਤ ਜਲ ਪਰ ਐਉਂ ਖੜ੍ਹਾ ਜਾਪਦਾ ਹੈ, ਜਿਵੇਂ ਕਿਸੇ ਨੇ ਮਲਕੜੇ ਟਿਕਾ ਦਿੱਤਾ ਹੈ। ਹਰਿਮੰਦਰ ਸੱਚਖੰਡ ਦਾ ਆਦਰਸ਼ ਹੈ, ਪਹੁੰਚਣੇ ਲਈ ਪੁਲ ਇਹ ਦੱਸ ਰਿਹਾ ਹੈ, ਕਿ ਸਤਿਗੁਰ ਨੇ ਦਰਗਾਹ ਪਹੁੰਚਣ ਲਈ 'ਗੁਰਮੁਖ ਗਾਡੀ ਰਾਹ' ਪੁਲ ਬਨਾ ਦਿੱਤਾ ਹੈ, ਹੁਣ ਤਰਕੇ ਯਾ ਬੇੜੀਆਂ ਵਿਚ ਚੜ੍ਹਕੇ ਜਾਣ ਦੀ ਲੋੜ ਨਹੀਂ, 'ਗੁਰ ਨਾਨਕ ਮਾਰਗ' ਪੁਲ ਸਮਾਨੀ ਸੁਖਦਾਇਕ ਹੈ, ਇਸ ਪਰ ਤੁਰੋ, ਸੂਰਜ ਰੋਜ ਦਰਸ਼ਨ ਕਰਦਾ ਚਾਰੋਂ ਪਹਰ ਹਰਮੰਦਰ ਨੂੰ ਨਜ਼ਰੋਂ ਓਹਲੇ ਨਹੀਂ ਹੋਣ ਦਿੰਦਾ ਤੇ ਰਾਤ ਇਸੇ ਖਿੱਚ ਵਿਚ ਫਿਰਦਾ ਸਵੇਰੇ ਆ ਜਾਂਦਾ ਹੈ। ਚੰਦ ਦੀ ਸ਼ਰਮੀਲੀ ਠੰਢੀ ਪਯਾਰੀ ਨਜ਼ਰ ਇਸ ਪਵਿੱਤ੍ਰ ਸਤਿਗੁਰ ਦੇਹੀ ਤੋਂ ਲੋਟਨ ਪੋਟਨ ਹੁੰਦੀ ਪ੍ਰਕਰਮਾਂ ਕਰਦੀ ਦਿੱਸਦੀ ਹੈ। ਚੰਦ ਦੀ ਟਿੱਕੀ ਰਾਤਾਂ ਨੂੰ ਅੰਮ੍ਰਿਤ ਸਰੋਵਰ ਵਿੱਚ ਟੁੱਬੀਆਂ ਲਾਉਂਦੀ ਦੀਹਦੀ ਹੈ। ਤਾਰਾ ਮੰਡਲ ਸਾਰੇ ਦੇ ਸਾਰਾ ਐਂਨਾ ਉੱਚਾ ਹੋਕੇ ਸਰੋਵਰ ਦੀ ਤਹ ਤਕ ਉਤਰ ਜਾਂਦਾ ਹੈ, ਤੇ ਸਰੋਵਰ ਦੀ ਨਿਵਾਣ ਵਿਚ ਉੱਚਾ ਅਸਮਾਨ ਆ ਸਮਾਂਦਾ ਹੈ,ਜਿਵੇਂ ਵਾਹਿਗੁਰੂ ਅੱਤ ਉੱਚਾ ਉੱਚਿਆਂ ਦਾ ਉੱਚਾ ਹੈ:-

> 'ਵਡਾ ਸਾਹਿਬੁ ਊਚਾ ਥਾਉ।
> ਊਚੇ ਊਪਰਿ ਊਚਾ ਨਾਉ।

ਹੈ, ਪਰ ਇਸ ਨੀਵੇਂ ਮਾਤ ਲੋਕ ਵਿਚ, ਭਗਤ ਦੇ ਹਿਰਦੇ ਵਿੱਚ ਪ੍ਰਤਿਬਿੰਬਤ ਹੁੰਦਾ ਹੈ, ਜਿਕੂੰ ਸਰੋਵਰ ਵਿਚ ਉੱਚਾ ਤਾਰਾ ਮੰਡਲ ਪ੍ਰਤਿਬਿੰਬਤ ਦੇਖਦੇ ਹੋ, ਇਸੇਤਰਾਂ ਹਰੀ ਮੰਦਰ ਦੇ ਅੰਦਰ ਉੱਚਾ ਵਾਹਿਗੁਰੂ ਪ੍ਰਤਿਬਿੰਬਤ ਹੈ। ਹਰਿਮੰਦਰ ਵਿਚ ਵਾਹਿ-ਗੁਰੂ ਪ੍ਰਤਿਬਿੰਬਤ ਹੋਣ ਕਰਕੇ ਹੀ ਇਹ ਮੰਦਰ ਨਹੀਂ, ਸਤਿਗੁਰੂ ਦੀ ਦੇਹੀ ਹੈ। ਇਸ ਮੰਦਰ ਦਾ ਅੰਦਰਲਾ ਨੂਰ ਦਿਲਾਂ

ਨੂੰ ਖਿੱਚਦਾ ਹੈ, ਹਾਂ, ਇਸ ਵਾਹਿਗੁਰੂ ਦੀ ਛਬੀ ਦੀ ਖਿੱਚ ਮਨਾਂ ਨੂੰ ਮੋਂਹਦੀ ਹੈ। ਇਸ ਆਤਮ ਤੇ ਭੂਗੋਲਿਕ ਕੇਂਦ੍ਰ ਵਿੱਚ ਕਈ ਛਿਕੀ ਹੈ, ਧ੍ਰੂਹ ਹੈ ਅਰ ਉਸ ਧ੍ਰੂਹ

ਵਿੱਚ ਕੋਈ ਰਸ ਹੈ, ਕਿ ਹਰ ਮਤ ਦਾ ਰਸੀਆ ਫਕੀਰ ਏਥੇ ਆਯਾ ਨਹੀਂ, ਦਰਸ਼ਨ ਪਾਯਾ ਨਹੀਂ ਕਿ ਦਾਮਨਿਕ ਰੌਆਂ ਨਾਲ ਥੁੱਰਾਇਆ ਨਹੀਂ, ਥੁੱਰਾਇਆ ਨਹੀਂ ਕਿ ਦਿਲ ਦੀ ਧੌਣ ਝੁਕੀ ਨਹੀਂ, ਝੁਕੀ ਨਹੀਂ ਕਿ ਰਸ ਨਾਲ ਭਰਿਆ ਨਹੀਂ। ਇਹ ਹਰਿ ਮੰਦਰ ਠੀਕ ਗੁਰੂ ਦੀ ਦੇਹ ਹੈ, ਭੈਜਲ ਤੋਂ ਪਾਰ ਕਰਦੀ ਹੈ, ਸ਼ਬਦ ਦੀ ਦਾਤੀ, ਗਯਾਨ ਦੀ ਪ੍ਰਕਾਸ਼ਕ ਹੈ, ਰਸ ਦੇ ਦੇਣ ਹਾਰੀ ਹੈ, ਹਾਂ ਏਥੇ ਹੀ:–

> ਫਰੀਦਾ–ਰਬ ਖਜੂਰੀ ਪਕੀਆਂ
> ਮਾਖਿਆ ਨਈ ਵਹੰਨਿ।ਜੋ ਜੋ ਵੰਞੈ
> ਡੀਹੜਾ ਸੁ ਉਮਰ ਹਥ ਪਵੰਨਿ।
> [ਸਲੋਕ ਫਰੀਦ

ਪੱਕੀਆਂ ਰੱਬੀ ਖਜੂਰਾਂ ਏਥੇ ਹਨ, ਆਤਮ ਮਾਖਿਓਂ ਰੂਹਾਨੀ ਸ਼ਹਦਾਂ ਮਿੱਠੀਆਂ ਰਸ ਭਰੀਆਂ ਦੇ ਫੁਹਾਰੇ ਏਥੇ ਹੀ ਛੁਟ ਰਹੇ ਹਨ, ਜੋ ਜੋ ਪ੍ਰੇਮੀ ਆਇਆ ਉਸਨੇ ਉੱਮਲ ਉੱਮਲਕੇ ਹਥ ਪਾਏ ਕਿ ਵੱਧ ਤੋਂ ਵਧ ਖਾਵਾਂ ਤੇ ਰਸ ਪਾਵਾਂ।

ਇਹ ਹਰਿਮੰਦਰ ਅਮਨ ਦਾ ਘਰ ਹੈ, ਜਾਲ ਇਸਦੇ ਸਰੋਵਰ ਵਿਚ ਨਹੀਂ ਪੈ ਸਕਦਾ; ਤੇ ਬੰਦੂਕ ਇਸਦੇ ਵਾਯੂ ਮੰਡਲ ਵਿਚ ਨਹੀਂ ਚਲ ਸਕਦੀ। ਇਹ ਮਾਨ-ਸਰੋਵਰ ਹੈ। ਇਹ ਅਰਸ਼ਾਂ ਦਾ ਗਗਨ ਹੈ। ਗਗਨ ਦਮਾਮਾ ਏਥੇ ਬਜਦਾ ਹੈ। ਕੁਰਬਾਨੀ ਦਾ ਨਕਸ਼ਾ, ਸਦਕੇ ਹੋਣ ਦਾ ਨਮੂਨਾ 'ਪ੍ਰਕ੍ਰਮਾ' ਏਥੇ ਵਿਦਮਾਨ ਹੈ,ਰੋਜ਼ ਪਤੰਗੇ ਵਾਂਗ ਪ੍ਰੇਮੀ ਆਕੇ ਪ੍ਰਕ੍ਰਮਾਂ ਕਰਦੇ ਇਹ ਦੱਸਦੇ ਹਨ ਕਿ ਅਸੀ ਸਦਕੇ ਨਛਾਵਰ ਹੁੰਦੇ ਹਾਂ,ਪਰ ਪਤੰਗਿਆਂ ਵਾਂਗ ਮਰਦੇ ਨਹੀਂ, ਸਗੋਂ ਫਰਿਸ਼ਤਿਆਂ ਵਾਂਙ ਅਮਰਜੀਵਨ ਦੀਆਂ ਝਰਨਾਟਾਂ ਵਿਚ ਜੀਉ ਉਠਦੇ ਹਾਂ। ਇਹ ਸ਼ਹਰ ਦੇ ਅੰਦਰ 'ਜੀਵ ਦਾਨ' ਦਾ ਟਿਕਾਣਾ ਹੈ, ਜਿਥੇ ਮਨੂਰ ਮਨ ਕੰਚਨਵਾਂਗ ਤੇ ਮੋਏ ਦਿਲ ਬਿਜਲੀ ਵਾਂਙੂ ਜੀਉ ਉਠਦੇ ਹਨ। ਇਹ ਜੀਅ ਦਾਨ ਦਾਤਾ ਸਤਿਗੁਰ ਦਾ ਸਰੀਰ ਹੈ।

ਸ਼ਬਦ ਦੀ ਗੂੰਜ, ਇਲਾਹੀ ਰੌ ਦੀ ਝਰਨਾਟ, ਆਤਮਕ ਸ਼ਕਤੀ ਦੇ ਲਹਿਰਾਉ, ਰੂਹਾਨੀ ਦਾਮਨਿਕ ਧਾਰਾ ਏਥੇ ਪੂਰੇ ਜੋਬਨਾਂ ਵਿਚ ਹਨ, ਜਿਨ੍ਹਾਂ ਤੋਂ ਰਸੀਏ ਰਸ ਮਾਣਦੇ ਹਨ।

ਇਸ ਸੁਹਾਵੇਮੰਦਰ ਦੇ ਸੁਹਾਵੇ ਰਸ ਨੂੰ ਅੰਦਰ ਲੈਕੇ ਹੁਣ ਸੈਂਕੜੇ ਮੀਲ ਹੇਠਾਂ ਦੱਖਣ ਨੂੰ ਚੱਲੋ। ਦੇਖੋ ਕਿ ਇਕ ਮਰਹਟੀ ਕਿਲਾ ਹੈ, ਸਤਾਰਾ ਜਿਸਦਾ ਨਾਉਂ ਹੈ। ਦੱਖਣ ਦੇਸ, ਹਿੰਦੁਸਤਾਨ ਦਾ ਪੱਛਮੀ ਲਾਂਭ ਦਾ ਹਿੱਸਾ ਹੈ, ਰਾਜ ਮਰਹੱਟਿਆਂ ਦਾ ਹੈ, ਕਿਲਾ ਉਨ੍ਹਾਂ ਦਾ ਹੈ, ਪਰ ਅੰਦ੍ਰ ਇੱਕ ਸਿੰਘ ਪਹਰੇਦਾਰ ਨੌਕਰ ਹੈ। ਅੰਮ੍ਰਿਤ ਵੇਲਾ ਹੈ, ਸੁਖਮਨੀ ਦਾ ਪਾਠ ਕਰ ਰਿਹਾ ਹੈ, ਤੇ ਇੱਕ ਕੋਠੜੀ ਦੇ ਅੱਗੇ ਗਸ਼ਤ ਕਰ ਰਿਹਾ ਹੈ। ਕੋਠੜੀ ਦੇ ਅੰਦਰੋਂ ਇੱਕ ਅਵਾਜ਼ ਪੁਕਾਰਦੀ ਹੈ: "ਸਿੰਘ ਜੀ! ਹੇ ਸੱਜਨ ਜੀ! ਇਸ ਵੇਲੇ ਤੁਸੀਂ ਆਪਣੇ ਹਰੀ ਦੀ ਸ਼ਰਨ ਹੋ, ਸਾਨੂੰ ਬੀ ਕੁਝ ਦਾਨ ਦਿਓ"ਸਿੰਘ ਜੀ ਨੇ ਕਿਹਾ, ਸਿੰਘਅਪਨਾ ਕੰਮ ਕਰਦੇ ਹਨ।

ਅਵਾਜ਼—ਸਿੰਘ ਜੀ! ਅਸੀ ਛੁਟਕਾਰਾ ਨਹੀਂ ਮੰਗਦੇ, ਜੋ ਅਨੰਦ ਆਤਮਾ ਵਿੱਚ ਮਾਣ ਰਹੇ ਹੋ ਕੁਝ ਸਾਨੂੰ ਬੀ ਇਸਦੇ ਭਾਈਵਾਲ ਬਨਾਓ।

ਹੁਣ ਤਾਂ ਸਿੰਘ ਜੀ ਪ੍ਰਸੰਨ ਹੋਕੇ ਸੀਖਾਂ ਵਾਲੇ ਬੂਹੇ ਦੇ ਅੱਗੇ ਆ ਖੜੋਤੇ, ਬੜੇ ਪਜਾਰ ਨਾਲ ਆਪਣੇ ਸਤਿਗੁਰ ਕਲਗੀਆਂ ਵਾਲੇ ਦੇ ਜੱਸ ਗਾਵੇਂ। ਗਾਵੇਂ ਕੀ, ਉਸ ਕੋਠੜੀ ਵਿੱਚ ਦੁਹਾਂ ਕੈਦੀਆਂ ਰੁਸਤਮ ਰਾਇ ਤੇ ਬਾਲੇ ਰਾਇ ਨੂੰ ਸਤਿਗੁਰ ਦਾ ਕਰ ਹੀ ਲਿਆ, ਅਪਨਾ ਹੀ ਲਿਆ, ਦੁਹਾਂ ਬੰਦੀਆਂ ਦੀ ਆਤਮਾ ਮਾਯਾ ਦੀ ਬੰਦ ਤੋਂ ਕੱਢਕੇ ਸਤਿਗੁਰ ਦੀ ਬੰਦਸ਼ ਵਿੱਚ ਪਾ ਦਿਤੀ। ਲੱਗੇ ਗੁਰੂ ਗੁਰੂ ਸਿਮ੍ਰਨ। ਸਰੀਰ ਭਾਵੇਂ ਕੈਦ ਹੈ, ਪਰ ਮਨ ਪ੍ਰੇਮ ਦੇ ਹੁਲਾਸ ਵਿਚ ਹੈ। ਕੁਝ ਸਮਾਂ ਇਨ੍ਹਾਂ ਦਾ ਨਿੱਤ ਸਤਿਗੁਰ ਦੀ ਅਰਾਧਨਾਂ ਵਿੱਚ ਲੰਘਿਆ। ਇਕ ਦਿਨ ਭਾਈ ਨਗੀਨਾ-ਸਿੰਘ ਜੀ ਪਹਰੇਦਾਰ ਇਨ੍ਹਾਂ ਨੂੰ ਅੰਮ੍ਰਿਤ ਵੇਲੇ ਛੇਵੇਂ ਜਾਮੇਂ ਦੇ ਗਵਾਲੀਅਰ ਦੇ ਕੌਤਕ ਸੁਣਾ ਰਹੇ ਸਨ ਕਿ ਕਿਸਤਰਾਂ ਸਤਿਗੁਰੂ ਨੇ ਉਮਰਾ ਦੇ ਕੈਦੀ ਰਾਜੇ ਤੇ ਸਰਦਾਰ ਸਾਰੇ ਛੁਡਾਏ ਤੇ 'ਬੰਦੀ ਛੋਰ' ਨਾਮ ਪਾਯਾ। 'ਬੰਦੀ ਛੋਰ' ਨਾਮ ਸੁਣਕੇ ਦੋਵੇਂ ਕੈਦੀ ਐਸੇ ਮਸਤ ਹੋਏ ਕਿ ਸਰੀਰ ਵਿਚ ਪ੍ਰੇਮ ਦੀ ਰੌ ਫਿਰ ਗਈ, ਸਤਿਗੁਰ ਪ੍ਰਤੱਖ ਹੋ ਭਾਸੇ, ਸਿਦਕ ਨੇ ਸਾਰੀ ਕਾਈ ਮੇਟੀ। ਅਕਾਸ਼ ਵਿੱਚੋਂ ਫਰੱਕ ਫਰੱਕ ਦੀ ਅਵਾਜ਼ ਆਈ, ਤ੍ਰਭ੍ਰਕ ਕੇ ਨਗੀਨਾ ਸਿੰਘ ਨੇ ਕੀ ਡਿੱਠਾ ਕਿ ਇੱਕ ਘੋੜਾ ਅਕਾਸ਼ੋਂ ਉਤਰਕੇ ਬੂਹੇ ਅੱਗੇ ਖੜਾ ਹੋ ਗਿਆ ਹੈ, ਸਵਾਰ ਤੇਜ ਦਾ ਰੂਪ ਹੈ, ਮੱਥੇ ਤੇ ਨੂਰ ਦਾ ਤਾਰਾ ਹੈ ਤੇ ਸੀਸ ਦੁਆਲੇ ਚਾਨਣੇ ਦਾ ਚੱਕ੍ਰ ਹੈ। ਗਹੁ-ਕਰ ਤੱਕਿਆ ਤਾਂ ਆਪਣੇ ਸਤਗੁਰ ਕਲਗੀਆਂ ਵਾਲੇ ਹਨ; ਦੌੜਕੇ ਮੱਥਾ ਟੇਕਿਆ। ਪ੍ਰੀਤਮ ਜੀ ਨੇ ਕਿਹਾ:—"ਹੇ ਨਗੀਨਾ ਸਿੰਘ! ਦੇਖ ਬੂਹੇ ਖੁੱਲ੍ਹਦੇ ਹਨ।"

ਏਹ ਵਾਕ ਹੁੰਦਿਆਂ ਹੀ ਕੋਠੀ ਦੇ ਦਰ ਖੁੱਲ ਗਏ। ਕੈਦੀਆਂ ਦੀਆਂ ਕੜੀਆਂ ਕੜਕ ਗਈਆਂ, ਤੇ ਦੋਵੇਂ ਭਰਾ "ਬੰਦੀ ਛੋਰ" ਪੁਕਾਰਦੇ ਚਰਨਾਂ ਪਰ ਆ ਢੱਠੇ। ਸਤਿਗੁਰ ਨੇ ਤੀਰ ਨਾਲ ਥਾਪੜੇ ਦੇਕੇ ਕਿਹਾ:—"ਆਖੋ ਵਾਹਿਗੁਰੂ"। 'ਵਾਹਿਗੁਰੂ' ਕਹਣਾ ਸੀ ਕਿ ਇਕ ਰਸ ਦੇ ਸਮੁੰਦ੍ਰ ਵਿੱਚ ਗੋਤਾ ਮਾਰਨਾ ਸੀ। ਦੂਜੀ ਖਿਨ ਵਿਚ ਹੁਕਮ ਹੋਯਾ "ਦੋਵੇਂ ਭਰਾ ਮੇਰੀ ਸੱਜੀ ਖੱਬੀ ਰਕਾਬ ਨੂੰ ਪਕੜ ਲਓ। ਨਗੀਨਾ ਸਿੰਘ ਵਾਹਿਗੁਰੂ ਜੀ ਕੀ ਫਤਹ। ਖੁਸ਼ ਰਹੋ, ਤੈਨੂੰ ਕੋਈ ਪਕੜ ਨ ਹੋਸੀ। ਬੰਦੀ ਛੋੜ, ਲੋਕ ਪ੍ਰਲੋਕ ਬੰਦੀ ਛੋੜ ਬਿਰਦ ਹੈ।" ਫਰੱਕ ਕਰਕੇ ਘੋੜਾ ਉੱਡਿਆ। ਪਹਲੇ ਅਕਾਸ਼ਾਂ ਨੂੰ ਚੜ੍ਹਿਆ, ਫੇਰ ਦੱਖਣ ਪੁਰੇ ਦੇ ਰੁਖ ਨੂੰ ਗਿਆ, ਫੇਰ ਧਰਾ ਤੇ ਉਤਰਿਆ। ਇਕ ਨਿਰਮਲ ਜਲ ਦੇ ਕਿਨਾਰੇ ਸਤਿਗੁਰ ਨੇ ਦੁਹਾਂ ਨੂੰ ਉਤਾਰਕੇ ਸੁਤੰਤ੍ਰਤਾ ਦਿੱਤੀ, ਆਖਿਆ ਜਾਓ, ਅਬਚਲਾ ਨਗਰ ਜਾਓ, ਸਤਿਗੁਰ ਦੇ ਲੰਗਰ ਦੀ ਸੇਵਾ ਵਿੱਚ ਕੁਛ ਤਾਣ ਲਾਓ, ਰਾਜ ਕਮਾਓ, ਤੇ ਸਹਜ ਜੋਗ ਕਮਾਓ। ਮੇਰੇ ਖਾਲਸੇ ਨੂੰ ਸੁਨੇਹਾ ਦੇਣਾ:—

"ਸਤਿਗੁਰ ਜਾਗਤਾ ਹੈ ਦੇਉ।"

ਇਹ ਕੈਹਦੇ ਕੁਮੈਤ ਘੋੜੇ ਦੇ ਅਸਵਾਰ ਅਰਸ਼ਾਂ ਨੂੰ ਰੁਖ ਕਰਦੇ ਧੁੱਪ ਵਿਚ ਧੁਪ ਹੋਕੇ ਲੋਪ ਹੋ ਗਏ।

ਰੁਸਤਮ ਰਾਇ, ਬਾਲੇ ਰਾਇ, ਸਨੇ ਸਨੇ ਟੁਰ ਪਏ, ਦਿਲ ਵਿਚ ਅਚਰਜ ਹਨ,

ਕਿ ਧਰਤੀ ਪਰ ਧਰਾਨਾਥ ਇਸ ਤਰਾਂ ਵਿਚਰ ਰਹੇ ਹਨ, ਕਿਤਨੀ ਸਮਰੱਥ ਹੈ, ਅੱਖ ਦੇ ਪਲਕਾਰੇ ਵਿਚ ਬੰਦ ਕੱਟ ਦਿੱਤੀ, ਕਿਉਂ ਨਾ ਜਨਮ ਮਰਨ ਕੱਟਣਗੇ, ਏਹੀ ਸੱਚਾ ਮੁਕਤੀ ਦਾਤਾ ਹੈ, ਏਹੀ ਠੀਕ ਤ੍ਰਾਣ ਕਰਤਾ ਹੈ, ਏਹੀ ਸੁਆਮੀ ਹੈ ਜੋ ਅੰਤਰਜਾਮੀ ਹੈ, ਇਹੀ ਭਗਤਾਂ ਦੇ ਅੰਗਸੰਗ ਵੱਸਦਾ ਹੈ, ਇਸਦੇ ਲੜ ਫੜਿਆਂ, ਇਸੇ ਚੋਜੀ ਦੇ ਸਿਦਕ ਦਾਤਾ ਚੋਜਾਂ ਦਾ ਲੜਫੜਿਆਂ ਕਲਜਾਨ ਹੈ। ਇਸੇ ਦੀ ਸੇਵਾ ਵਿਚ ਹੁਣ ਲੀਨ ਹੋ ਰਹੀਏ।

[੨. ਸਤਿਗੁਰ ਜਾਗਤਾ ਹੈ ਦੇਉ]

ਜਨਮ ਮਰਨ ਦੁਹਹੂ ਮਹਿ ਨਾਹੀ
ਜਨ ਪਰ ਉਪਕਾਰੀ ਆਏ। ਜੀਅ
ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥੨॥

[ਸੂਹੀ ਮਹਲਾ ੫

ਰੁਸਤਮ ਰਾਇ ਤੇ ਬਾਲੇ ਰਾਇ 'ਵਾਹਿਗੁਰੂ' ਤੇ 'ਧੰਨ ਗੁਰੂ' ਜਪਦੇ ਅਹਲਾਦ ਭਰੇ ਅਬਚਲਾ ਨਗਰ ਆਏ। ਉਨ੍ਹਾਂ ਦੇ ਅੰਦਰ ਚਾਉ ਸੀ ਕਿ ਕਲਗੀਆਂ ਲੇ ਉਨ੍ਹਾਂ ਤੋਂ ਪਹਲੇ ਅੱਪੜੇ ਹੋਣਗੇ, ਪਰ ਉੱਥੇ ਤਾਂ ਸਾਰੇ ਸਿਖ, ਸਾਰੇ ਪ੍ਰੇਮੀ, ਅਬਚਲ ਨਗਰ ਦੇ ਨਾਗਰ ਸਤਿਗੁਰ ਦੇ ਪ੍ਰੇਮ ਤੇ ਬਿਰਹ ਵਿਚ ਸ਼ਾਂਤਮਯ ਉਦਾਸੀ ਵਿੱਚ ਇਹ ਕਹ ਰਹੇ ਸਨ, ਕਿ ਸਤਿਗੁਰ ਸੱਚ ਖੰਡ ਨੂੰ ਅਸਵਾਰੀ ਕਰ ਗਏ ਹਨ, ਪਰੰਤੂ ਬਾਲਾ ਰਾਇ ਤੇ ਰੁਸਤਮਰਾਇ ਇਹ ਗੱਲ ਕਿੱਥੋਂ ਮੰਨਣ? ਓਹ ਤਾਂ ਪਰਤੱਖ ਘੋੜਾ, ਘੋੜੇ ਪਰ ਅਸਵਾਰ ਸਤਗੁਰ, ਨਾ ਕੇਵਲ ਸਪਰਸ ਕੇ, ਸਗੋਂ ਕਿਲੇ ਸਤਾਰੇ ਦੀ ਕੈਦ ਤੋਂ ਖਲਾਸੀ ਪਾਕੇ ਦੇਖ ਆਏ ਸੀ। ਓਹ ਕਦ ਮੰਨਣ ? ਜਿਉਂ ਜਿਉਂ ਵਿਥਿਆ ਸੁਨਾਣ, ਸਿੱਖ ਅਚਰਜ ਹੋਣ, ਤੇ ਸਿੱਖਾਂ ਦੀ ਦਸ਼ਾ ਤੱਕ ਕੇ ਓਹ ਅਚਰਜ ਹੋਣ।

ਦੁਪੈਹਰ ਤੋਂ ਮਗਰੋਂ ਸਾਰੇ ਖਾਲਸੇ ਜੀ ਨੇ ਗੁਰਮਤਾ ਸਾਧਿਆ। ਜੋ ਪੜਤਾਲ ਅਰ ਪੁਛ ਗਿੱਛ ਏਥੇ ਹੋਈ ਉਸਦਾ ਖ਼ੁਲਾਸਾ ਇਹ ਸੀ ਤੇ ਏ ਗਲ ਤਾਂ ਸਭ ਕਿਸੇ ਨੂੰ ਪਤਾ ਹੀ ਸੀ ਕਿ ਸਤਿਗੁਰ ਕਲਗੀਆਂ ਵਾਲੇ ਨੇ ਇਕ ਕਨਾਤ ਤਨ-ਵਾਕੇ ਅੰਦਰ ਚੰਦਨ ਦਾ ਢੇਰ ਪ੍ਰਜੁਲਤ ਕਰਵਾਇਆ, ਅਰ ਸਨੱਧਬੱਧ ਸ਼ਸਤ੍ਰ ਲਗਾਕੇ ਅੰਦਰ ਗਏ। ਮੁੜ ਪਤਾ ਨਹੀਂ ਲੱਗਾ।

੧. ਉਸ ਚੰਦਨ ਦੇ ਅੰਗੀਠੇ ਵਿੱਚੋਂ ਇਕ ਕ੍ਰਿਪਾਨ ਦੇ ਸਿਵਾ ਕੁਛ ਨਹੀਂ ਲੱਭਾ।

੨. ਤਬੇਲੇ ਵਿੱਚੋਂ ਕੁਮੈਤ ਘੋੜਾ ਜ਼ੀਨ ਲਗਾਮ ਸਮੇਤ ਸਵੇਰੇ ਗੁੰਮ ਸੀ, ਦਿਨ ਚੜ੍ਹੇ ਇੱਕ ਘਾਹੀ ਨੇ ਜੰਗਲ ਵਿੱਚੋਂ ਆਕੇ ਦੱਸਿਆ ਕਿ ਸਤਿਗੁਰ ਜੀ ਕੁਮੈਤ ਘੋੜੇ ਪਰ ਅਸਵਾਰ ਜੰਗਲ ਵਿੱਚ ਜਾ ਰਹੇ ਸੀ।

੩. ਮੈਨੂੰ ਸੱਦ ਕੇ ਬੋਲੇ, ਮੇਰੇ ਖਾਲਸੇ ਨੂੰ ਆਖੀਂ ਸ਼ੋਕ ਨਾ ਕਰਨਾ, ਸਤਿਗੁਰ ਸਦਾ ਜੀਉਂਦਾ ਹੈ।

੪. ਦੁਪਹਰ ਵੇਲੇ ਇੱਕ ਹਿੰਦੂ ਸਾਧੂ ਨੇ ਆਕੇ ਕਿਹਾ ਕਿ ਮੈਨੂੰ ਸਤਿਗੁਰ ਜੀ ਦੇ ਕੁਮੈਤ ਘੋੜੇ ਪਰ ਸਨੱਧਬੱਧ ਅਸਵਾਰ ਦਰਸ਼ਨ ਹੋਏ, ਮੈਂ ਮੱਥਾ ਟੇਕਿਆ, ਹੱਸਕੇ ਬੋਲੇ, ਅਬਚਲ ਨਗਰ ਜਾਣਾ, ਸੰਗਤ ਨੂੰ ਕਹਣਾ, ਮੈਂ ਚਲਿਆ ਨਹੀਂ ਅੰਗ ਸੰਗ ਹਾਂ; ਉਦਾਸੀ ਦੂਰ ਕਰਕੇ ਮੇਰੇ ਦੱਸੇ ਕੰਮ ਕਰੋ, ਤਾਂ ਮੈਨੂੰ ਅਪਨੇ ਵਿਚ ਤੱਕਸੋ।

੫. ਰੁਸਤਮ ਰਾਇ ਤੇ ਬਾਲੇ ਰਾਇ ਜੀ

ਆਕੇ ਦੱਸਦੇ ਹਨ ਕਿ ਉਨ੍ਹਾਂ ਨੂੰ ਕੁਮੈਤ ਘੋੜੇ ਪਰ ਪਰਤੱਖ ਦਰਸ਼ਨ ਹੋਏ ਉਨ੍ਹਾਂ ਦੇ ਬੰਧਨ ਕੱਟੇ, ਉਸ ਘੋੜੇ ਦੀਆਂ ਰਕਾਬਾਂ ਫੜਾਕੇ ਸਿਤਾਰੇ ਤੋਂ ਉਡਾਕੇ ਲਿਆਏ ਅਰ ਅਬਚਲਾ ਨਗਰ ਵੱਲ ਘੱਲੇ ਗਏ।

ਇਸ ਤੋਂ ਛੁੱਟ ਸੁਪਨ ਦਰਸ਼ਨਾਂ ਵਿਚ ਤਾਂ ਅਨੇਕਾਂ ਸਿੱਖਾਂ ਨੂੰ ਕੁਮੈਤ ਘੋੜੇ ਪਰ ਚੜ੍ਹੇ ਹੋਏ ਮਿਲੇ, ਪਜ਼ਾਰ ਤੇ ਬਾਪੜੇ ਤੇ ਉਪਦੇਸ਼ ਪ੍ਰਾਪਤ ਹੋਏ।

ਸਾਰੀਆਂ ਗੱਲਾਂ ਜੋੜਕੇ ਤੇ ਚਰਚਾ ਵੀਚਾਰ ਕਰਕੇ ਪੰਥ ਦੇ ਇਸ—ਕਲਗੀਆਂ ਵਾਲੇ ਜੀ ਦੇ ਪਾਰਪਜ਼ਾਨ ਤੋਂ ਮਗਰੋਂ—ਪਹਲੇ ਲੱਗੇ 'ਗੁਰਮਤੇ' ਵਿੱਚ ਇਹ ਫੈਸਲਾ ਹੋਇਆ ਕਿ 'ਸਤਿਗੁਰ ਇੱਕ ਰੱਬੀ ਨੂਰ ਹੈ, ਸਤਿਗੁਰ ਸਦਾ ਜਾਗਦਾ ਤੇ ਜੀਉਂਦਾ ਹੈ'। ਇਸ ਵੇਲੇ ਬਾਲੇ ਰਾਇ ਨੇ ਤ੍ਰਬਕ ਕੇ ਕਿਹਾ: ਖਾਲਸਾ ਜੀ! ਸਤਿਗੁਰ ਨੇ ਮੈਨੂੰ ਜੋ ਸੁਨੇਹਾ ਦਿੱਤਾ ਸੀ ਉਹ ਇੱਕ ਤੁਕ ਸੀ, ਜੋ ਮੇਰੇ ਯਾਦ ਨਹੀਂ ਸੀ ਰਹੀ, ਅਰ ਉਹ ਹੁਣ ਚੇਤੇ ਆਈ ਹੈ, ਤੁਕ ਇਹ ਹੈ:—

'ਸਤਿਗੁਰ ਜਾਗਤਾ ਹੈ ਦੇਉ।'

ਹੁਣ ਗੁਰਮਤੇ ਤੇ ਮੁਹਰ ਛਾਪ ਲੱਗ ਗਈ ਕਿ ਠੀਕ ਸਤਿਗੁਰ ਜੀ ਨੇ ਸੱਚਾ ਸੁਨੇਹਾ ਦਿੱਤਾ ਹੈ। ਸੋ ਸਾਡਾ ਫੈਸਲਾ ਇਹ ਹੈ ਕਿ ਸਤਿਗੁਰ ਸਰੀਰ ਕਿ ਸਰੀਰ ਤੋਂ ਬਾਹਰ ਸਦਾ ਜਾਗਦਾ ਹੈ। ਸਰੀਰ ਧਾਰਕੇ ਮਨੁਖ ਨਾਟ ਕਰਨੇ, ਅਸਰੀਰ ਹੋਕੇ ਦੇਵਨਾਟ ਕਿ ਮਨੁੱਖਨਾਟ ਕਰਨ, ਸਰੀਰ ਦਿਖਾਲਕੇ, ਪਰ ਅਸਰੀਰ ਹੋਕੇ ਨਾਟ ਕਰਨੇ ਸਭ ਉਸਦੀ ਰਜ਼ਾ ਦੇ ਕੌਤਕ ਹਨ। ਸਤਿਗੁਰ ਸਦਾ ਜੀਉਂਦਾ ਹੈ, ਸਦਾ ਕੰਮ ਕਰਦਾ ਹੈ। ਉਨ੍ਹਾਂ ਦੀ ਬਾਬਤ ਇਹ ਕਹਣਾ ਕਿ ਓਹ ਜਨਮੇ ਯਾ ਮ੍ਰਿਤੂ ਨੂੰ ਪ੍ਰਾਪਤ ਹੋਏ ਇਕ ਤਰਾਂ ਦਾ ਝੂਠ ਹੈ। ਇਸ ਵੇਲੇ ਇੱਕ ਸਿੱਖ ਗੱਜ ਉਠਿਆ:—

"ਜਨਮ ਮਰਨ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ। ਜੀਅ
ਦਾਨੁ ਦੇ ਭਗਤੀ ਲਾਇਨਿ ਹਰਿ
ਸਿਉ ਲੈਨਿ ਮਿਲਾਏ॥ ੨॥"

[ਸੂਹੀ ਮ: ੫

ਇਸ ਪਰ ਇੱਕ ਖੁਸ਼ੀ ਦੀ ਝਰਨਾਟ ਛਿੜੀ, ਅਰ ਸਿਦਕੀ ਤੇ ਰਸੀਏ ਜੋਧਿਆਂ ਦੇ ਮੂੰਹ ਲਾਲ ਹੋ ਗਏ। ਧੰਨ ਸਤਿਗੁਰ! ਧੰਨ ਸਤਿਗੁਰ!! ਦੀ ਗੂੰਜ ਉਠੀ ਤੇ ਜੈਕਾਰੇ ਗੱਜ ਪਏ।

ਫੇਰ ਭਾਈ ਸੰਤੋਖ ਸਿੰਘ ਜੀ ਬੋਲੇ:—

ਖਾਲਸਾ ਜੀ! ਸਤਿਗੁਰ ਦੇ ਘਰ 'ਗੁਰਪੁਰਬ ਸਦਾ ਦਸਾਹਿਰਾ' ਹੈ। 'ਅਵਤਾਰ ਧਾਰਨਾ' ਕਿ 'ਅੰਤਰ ਧਜ਼ਾਨ ਹੋਣਾ' ਸਤਿਗੁਰ ਦਾ ਸਦਾ ਗੁਰਪੁਰਬ ਹੈ। ਸਾਡਾ ਸਤਿਗੁਰ ਇੱਕ ਜੀਵਨ ਹੈ। ਜੀਵਨ ਦਾ ਸੂਰਜ ਹੈ, ਸੂਰਜ ਸਦਾ ਚਮਕਦਾ ਹੈ। ਸੂਰਜ ਦਾ ਉਦੇ ਅਸਤ ਸੂਰਜ ਦਾ ਜਨਮ ਮਰਨ ਨਹੀਂ ਹੈ, ਸਤਿਗੁਰ ਦਾ 'ਪ੍ਰਕਾਸ਼, ਅੰਤ੍ਰ ਧਜ਼ਾਨ' ਆਵਾਗਵਨ ਨਹੀਂ ਹੈ ਨਾ 'ਭਾਵ' 'ਅਭਾਵ' ਹੈ। ਸਤਿਗੁਰ ਸਦਾ ਪ੍ਰਕਾਸ਼ਮਾਨ ਹੈ, ਸਦਾ ਅੰਗਸੰਗ ਹੈ, ਸਦਾ ਕੰਮ ਕਰਦਾ ਹੈ। ਅਸੀ ਵਿਰਵੇ ਨਹੀਂ ਹੋ ਗਏ, ਸਤਿਗੁਰ ਸਾਡੇ ਵਿੱਚ ਹੈ ਜਿੱਕੂ:—

ਬਾਬਾ ਮੜ੍ਹੀ ਨ ਗੋਰ ਗੁਰ ਅੰਦਰ
ਕੇ ਹੀਏ ਮੋ।

ਤਿੱਕੂੰ:—

ਕਲਗੀਆਂ ਵਾਲਾ ਨਾਥ ਦੂਰ
ਨਹੀਂ ਗਿਆ ਹੈ, ਪੰਥ ਹੀਏ ਵਿਚ-
ਕਾਰ ਜੋਤ ਜਗਾ ਰਿਹਾ ਹੈ।

ਇੱਕ ਸਿੰਘ ਬੋਲਿਆ:—

ਪਰ ਤੱਤ ਤੱਤਾਂ ਵਿਚ ਰਲ ਗਏ, ਜੋਤ ਜੋਤ ਵਿੱਚ ਰਲ ਗਈ। ਸਤਿਗੁਰ ਸੰਪੂਰਨ ਸੀ, ਸੰਪੂਰਨ ਹੋਗਿਆ। ਬਾਕੀ ਕੀ ?

ਇੱਕ ਹੋਰ ਅਵਾਜ਼ ਆਈ:—

੧੭੨੩ ਸੰਮਤ ਵਿੱਚ ਸਤਿਗੁਰ ਪ੍ਰਗਟੇ, ੧੭੬੫ ਵਿੱਚ ਜੋਤੀ ਜੋਤ ਸਮਾਏ, ਇਹ ਵਾਕਿਆ ਇੰਜ ਹੋਏ ਤੇ ਇੰਜ ਠੀਕ ਹਨ।

ਸੰਤੋਖ ਸਿੰਘ ਜੀ ਬੋਲੇ:—

ਫਿਲਸਫਾ ਤੇ ਇਤਹਾਸ ਅਪਨੀ ਰਾਹੇ ਟੁਰਨ, ਪਏ ਟੁਰਨ, ਪਰ ਅਸਲ ਗੱਲ ਐਉਂ ਹੈ, ਆਤਮ ਦੁਨੀਆਂ ਦਾ ਸੱਚ, ਸੱਚੋ ਸੱਚ, ਪਰਤੱਖ ਇਉਂ ਹੈ ਕਿ:—

ਸਤਿਗੁਰ ਦੀ ਜੋਤ ਅਜ਼ਲੀ ਜੋਤ ਹੈ; ਅਜ਼ਲੀ ਚੀਜ ਦਾ ਆਦ ਅੰਤ ਨਹੀਂ, ਉਸਦਾ ਜਨਮ ਮਰਨ ਕਥਨ ਕਰਨਾ ਖ਼ਤਾ ਕਰਨੀ ਹੈ।ਉਹ ਅਜ਼ਲੀ ਜੋਤ ਦੇਸ ਕਾਲ ਦੀ ਕੈਦ ਤੋਂ ਪਰੇ ਹੈ, ਅਸੀ ਸਾਰੇ ਮਨੁਖ-ਮਣੀਏਂ, ਮਨ ਵਾਲੇ, ਸੋਚ ਵਾਲੇ ਨੀਵੇਂ ਲੋਕ ਹਾਂ, ਦੇਸ ਕਾਲ ਬਿਨਾਂ ਅਸੀ ਕੁਛ ਸੋਚ ਹੀ ਨਹੀਂ ਸਕਦੇ, ਅਜ਼ਲੀ ਜੋਤ ਨੂੰ ਬੀ ਦੇਸ਼ ਕਾਲ ਦੇ ਜਾਮੇਂ ਪਹਿਨਾਕੇ ਕੀਕੂੰ ਸੱਚੀਆਂ ਦਲੀਲਾਂ ਕਰ ਸਕਦੇ ਹਾਂ। ਅਸਲ ਸੱਚ ਇਹ ਹੈ ਕਿ:—

ਸਤਿਗੁਰ ਦੀ ਅਜ਼ਲੀ (ਅਬਚਲੀ, ਜੋਤ ਆਪਣੇ ਜੋਤ ਸਰੂਪ ਵਿਚ'ਹੈ' ਅਰ 'ਅਨੰਦ' ਹੈ, ਜੋ ਚਾਹੇ ਸੰਸਾਰ ਦੇ ਕੰਮ ਕਰਦੀ ਹੈ, ਅਰੂਪ ਰੂਪ ਰਹਕੇ ਕਰਦੀ ਹੈ, ਰੂਪ ਧਾਰਕੇ ਕਰਦੀ ਹੈ,ਰੂਪ ਵਿਖਾਕੇ ਕਰਦੀ ਹੈ। ਉਹ ਜੋਤ ਸ਼ਕਤੀਮਾਨ ਹੈ, ਜਿੱਕੂੰ ਚਾਹੇ ਆਪਣੇ ਕੰਮ ਸਾਰਦੀ ਹੈ। ਏਹ ਜੋ ਉਤੋਂਥੱਲੀ ਕੌਤਕ ਵਰਤੇ ਹਨ ਜੋ ਨਿਰੋਲ ਸਚ ਹਨ, ਸਤਿਗੁਰ ਨੇ ਇਸ ਕਰਕੇ ਵਰਤਾਏ ਹਨ ਕਿ ਇਤਹਾਸ ਅਰ ਫਿਲਸਫਾ ਮੇਰੇ ਪਜਾਰਿਆਂ ਨੂੰ ਹਨੇਰੇ ਵਿਚ ਨਾ ਪਾ ਦੇਵੇ। ਸਦਾ ਜੀਉਂਦਾ ਹਾਂ, ਮੈਂ ਮੁਕਤ ਹਾਂ, ਮੈਂ ਫੇਰ ਕੰਮ ਕਰਦਾ ਹਾਂ, ਮੈਂ ਅਵਧੂਤ ਬੀ ਹਾਂ, ਰਸਾਲ ਬੀ ਹਾਂ, ਮੈਂ 'ਪੁਰਖ ਰਸਕ' ਬੀ ਹਾਂ,'ਬੈਰਾਗੀ' ਬੀ ਹਾਂ,ਮੈਂ'ਅਰੂਪ'ਬੀ ਹਾਂ, 'ਰੂਪ'ਬੀ ਹਾਂ, 'ਅਰੂਪ ਰੂਪ' ਬੀ ਹਾਂ,ਮੈਂ 'ਖੇਲ' ਬੀ ਹਾਂ, 'ਅਖੇਲ'ਬੀ ਹਾਂ,'ਅਖੇਲ ਖੇਲਨ'ਬੀ ਹਾਂ। ਸੋ ਮਿੱਤਰੋ! ਸਿੱਖੋ! ਤੁਸੀ ਸਿੱਖ ਹੋ, ਸਿੱਖ ਪਦ ਵਿੱਚ ਗੁਰੂ ਪਦ ਦੀ ਸੰਭਾਵਨਾਂ ਹੈ। ਤੁਸਾਡਾ ਇਕ ਗੁਰੂ ਹੈ, ਓਹ ਗੁਰੂ ਸਦਾ ਜੀਉਂਦਾ ਹੈ, ਉਸ 'ਸਦਾ ਜੀਵਨ' ਨੇ ਸਦਾ ਸੰਸਾਰ ਦੇ ਜੀਵਾਂ ਨੂੰ 'ਜੀਅਦਾਨ' ਦੇਣਾ ਹੈ। ਅਸੀ ਤਾਂ ਦੇਹ ਦੇ ਦਰਸ਼ਨ ਪਾਏ, ਹਜ਼ਾਰਾਂ ਲੱਖਾਂ ਸਾਥੋਂ ਮਗਰੋਂ ਆਉਣਗੇ, ਸਿੱਖ ਆਉਣਗੇ, ਸਿੱਖੀ ਸਿਦਕ ਪਾਲਨਗੇ,ਸਤਿਗੁਰ ਨੂੰਮਿਲਨਗੇ ਕੀਕੂੰ ? ਜੇ ਤੁਸਾਂ ਸਤਿਗੁਰ ਨੂੰ ਨਿਰੇ ਫਿਲਸਫੇ ਤੇ ਇਤਹਾਸ ਦੇ ਖੋਪਿਆਂ ਨਾਲ ਤੱਕਿਆ ਤੇ ਏਹ ਖੋਪੇ ਅੱਗੋਂ ਅਪਨੀ ਆਲ ਉਲਾਦ ਨੂੰ ਦੇ ਦਿੱਤੇ ਤਾਂ ਸਤਗੁਰ ਤੋਂ ਲਾਭ ਕੌਣ ਉਠਾਊ। ਉਹ ਦਿਨ ਹਾਇ ਹਾਇ ਦਾ ਹੋਊ, ਸ਼ੋਕ ਦਾ ਹੋਊ, ਜਿਸ ਦਿਨ ਖਾਲਸਾ ਸਤਿਗੁਰ ਨੂੰ 'ਜਾਗਤਾ ਦੇਉ' ਨਾਂ ਸਮਝੂ, ਜਿਸ ਦਿਨ ਸਤਿਗੁਰ ਦੀ ਹੋਂਦ ਦਾ ਧ੍ਯਾਨ ਪੰਥ ਵਿਚ ਨਾਂ ਰਹੂ, ਜਿਸ ਦਿਨ ਸਤਿਗੁਰ ਸਿੱਖਾਂ ਦਾ ਆਦਰਸ਼ ਨਾਂ ਰਹੂ। ਹਾਵਿਆਂ ਵਾਲਾ ਹੋਊ ਉਹ ਦਿਨ ਜਿਸ ਦਿਨ ਸਿੱਖ ਸੇਵਾ, ਉਪਕਾਰ, ਪੰਥ ਦਾ ਕੰਮ ਕਰਨਗੇ, ਪਰ ਹੀਏ ਵਿਚ ਸਤਿਗੁਰ ਦਾ ਚਾਉ ਤੇ ਸਾਰਾ ਕੁਛ ਉਸ ਨੂੰ ਸਮਰਪਨ ਕਰਨ ਦਾ ਉਮਾਹ ਨਹੀਂ ਧਾਰਨਗੇ। ਉਸ ਦਿਨ ਸਿੱਖ ਮਨਮੁਖ ਹੋ ਜਾਣਗੇ ਜਿਸ ਦਿਨ ਮਨ ਰੀਝਾਵਨ ਵਾਸਤੇ

ਕੰਮ ਕਰਨਗੇ । ਹਾਂ, ਜਦ ਤੱਕ ਸਿੱਖ ਸਤਿਗੁਰ ਨੂੰ ਆਦਰਸ਼ ਨਾ ਬਨਾਈ ਰੱਖਣਗੇ, ਸਤਿਗੁਰ ਨੂੰ (ਖਿਆਲੀ ਨਹੀਂ, ਸਗੋਂ) ਸੱਚੀ ਅਸ਼ਲੀ ਜੋਤ ਜਾਣਨਗੇ,ਜੋ ਕੰਮ ਕਰਨਗੇ ਉਸਦਾ ਹੁਕਮ ਜਾਣਕੇ ਕਰਨਗੇ, ਜੋ ਸੇਵਾ ਸੁਭ ਗੱਲਾਂ ਕਮਾਣਗੇ ਉਹਦੇ ਚਰਨਾਂ ਵਿਚ ਭੇਟ ਧਰਨਗੇ, ਤਦ ਤੱਕ ਸਿੱਖ ਸਿੱਖ ਹਨ, ਗੁਰੂ ਸਿੱਖ ਮਿਲੇ ਪਏ ਹਨ । ਸਤਿਗੁਰ ਵਿਦਮਾਨ ਹੈ,ਸਿਖ ਜੋ ਸੇਵਾ ਕਰ ਰਹੇ ਹਨ ਸਭ ਸਤਿਗੁਰ ਦੀ ਭੇਟ ਕਰ ਰਹੇ ਹਨ ।

ਖਾਲਸਾ ਜੀ ! ਅਸੀ ਸ਼ੋਕ ਵਿੱਚ ਪੈ ਰਹੇ ਹਾਂ, ਢੈਂਹਦੀਆਂ ਕਲਾਂ ਵਿਚ ਚਲੇ ਗਏ ਹਾਂ, ਬੇਅਦਬ ਹੋ ਗਏ ਹਾਂ । ਅਸ਼ਲੀ ਜੋਤ ਦੇ 'ਉਦੇ ਅਸਤ' ਦੇ ਵੈਹਮ ਵਿਚ ਪੈ ਗਏ ਹਾਂ, ਜਿਵੇਂ ਮੂਰਖ ਸੂਰਜ ਨੂੰ ਚੜ੍ਹਦਾ ਤੇ ਡੁਬਦਾ ਸਮਝਦੇ ਹਨ, ਸੂਰਜ ਸਦਾ ਚੜ੍ਹਿਆ ਹੈ । ਉਦੇ ਹੋਣ ਤੋਂ ਪਹਲਾਂ ਤੇ ਅਸਤ ਹੋਣ ਤੋਂ ਮਗਰੋਂ ਸੂਰਜ ਸਦਾ ਹੈ ਕਦੇ ਨਹੀਂ ਹੈ, ਨਹੀਂ ਹੁੰਦਾ । ਹਾਂ, ਅਸੀ ਅਜ ਸਤਿਗੁਰ ਦੇ ਜਨਮ ਚਲਾਣੇ ਦੇ ਹਰਖ ਸ਼ੋਕ ਵਿੱਚ ਹਾਂ,ਛੱਡੋ ਇਹ ਅਗਜਾਨ, ਆਤਮ ਸੱਚ ਵਲ ਤੱਕੋ ! ਸਤਿਗੁਰ ਦਾ ਅਵਤਾਰ ਤੇ ਅੰਤਰਧਜਾਨ ਹੋਣਾ ਦੋ ਕੌਤਕ ਹਨ, ਓਹ ਸਦਾ ਇਕ ਰਸ ਦਿਪਤ ਹਨ । ਸਾਡੇ ਲਈ ਦੋਇ ਕੌਤਕ ਦੇ ਦਿਨ ਗੁਰਪੁਰਬ ਹਨ, ਦੋਵੇਂ ਖੁਸ਼ੀਆਂ ਦੇ ਦਿਨ ਹਨ, ਦੋਵੇਂ ਰੱਬੀ ਭੇਤ ਹਨ, ਦੋਵੇਂ ਪਰਤੱਖ ਸੱਚ ਹਨ । ਸਤਿਗੁਰ ਦੀ ਜੋਤ ਅਸ਼ਲੀ ਹੈ, ਇਕ ਰਸ ਹੈ, ਸਿੱਖ ਤੇ ਸਤਿਗੁਰ ਦਾ ਸਾਡਾ ਸਰੀਰ ਤੱਕ ਦਾ ਨਾਤਾ ਨਹੀਂ, ਇਹ ਨਾਤਾ ਆਤਮ ਨਾਤਾ ਹੈ । ਆਤਮਾ ਨਿੱਤ ਹੈ, ਨਾਤਾ ਨਿੱਤ ਹੈ । ਵੀਰੋ ! ਹੰਭਲਾ ਮਾਰੋ, ਉੱਚੀ ਅਟਾਰੀ ਸੁਰਤ ਕਰਕੇ ਤੱਕੋ ! ਤੁਸੀ ਰੰਡੀਆਂ, ਛੁੱਟੜਾਂ ਕੁਆਰੀਆਂ ਵਾਂਙੂ ਨਹੀਂ, ਤੁਸੀ ਸੁਹਾਗਣਾਂ ਵਾਂਗੂੰ ਹੋ, ਜਿਨ੍ਹਾਂ ਦੇ ਸਿਰ ਤੇ ਥਿਰ ਸੁਹਾਗ ਹੈ, ਐਸਾ ਸੁਹਾਗ ਹੈ ਜੋ:—

'ਨਾ ਓਹ ਮਰੈ ਨ ਹੋਵੈ ਸੋਗੁ' ਹੈ ।

ਹਾਂ, ਅੱਜ ਸ਼ੋਕ ਦਾ ਦਿਨ ਨਹੀਂ, ਅੱਜ ਬੀ ਖੁਸ਼ੀ ਦਾ ਦਿਨ ਹੈ । ਪਰ ਤਾਂ, ਜੇ ਅਸੀ ਸਤਿਗੁਰ ਦੀ ਐਨਕ ਨਾਲ ਸਤਿਗੁਰ ਦੇ ਅਸਲ ਸਰੂਪ ਨੂੰ ਤੱਕੀਏ । ਤਕੜੇ ਹੋਵੋ ਅਰ ਆਖੋ:—

"ਸਤਿਗੁਰ ਮੜ੍ਹੀ ਨ ਗੋਰ ਗੁਰੂ ਪੰਥ<br>ਦੇ ਹਿਰਦੇ ਵਿਚ, ਲਿਵ ਦੀ ਲੱਗੀ<br>ਡੋਰ ਹਾਜਰ ਦਿਸੇ ਜ਼ਾਹਰਾ ।"

ਇਤਹਾਸਕਾਰ ਦੇ ਮਗਰ ਲੱਗਕੇ 'ਆਤਮ ਸੱਚ' ਨੂੰ ਨਾਂ ਗੁਆਓ । ਇਤਹਾਸਕਾਰ ਹਨੇਰੇ ਵਿਚ ਹੈ, ਕੇਵਲ ਛਿੱਲੜ ਤੱਕਦਾ ਹੈ, ਉਸਨੂੰ ਗਿਰੀ ਤੇ ਗਿਰੀ ਦੀਆਂ ਸ਼ਕਤੀਆਂ ਦਾ ਪਤਾ ਨਹੀਂ ਹੈ । ਫਿਲਸਫੇ ਵਾਲਾ ਗੇਨਤੀ ਵਿਚ ਹੈ, ਉਸਨੂੰ ਅਸੰਖਜਾ ਪਦ ਦਾ ਪਤਾ ਨਹੀਂ, ਹਾਂ ਭਾਈਓ ! ਟਿੰਡਾਂ ਬੈਠਕੇ ਕੁਮਿਹਾਰ ਦਾ ਪਾਰਾਵਾਰ ਲੈਂਦੀਆਂ ਹਨ । ਸਿੱਖ ਬਣੋਂ, ਹਨੇਰੇ ਵਿਚੋਂ ਨਿਕਲੋ, ਸੁਰਤੇ ਹੋਕੇ ਚਾਉ ਵਿਚ ਤੱਕੋ, ਸਤਿਗੁਰ ਸਦਾ ਜਾਗਦੀ ਜੋਤ ਹੈ । ਉਹ ਜਿਕੂੰ ਸਾਡੇ ਵਿਚ ਸਾਡੇ ਵਰਗੇ ਕਾਗਜ਼ੀ ਤਖਤੇ ਤੇ ਮੂਰਤ ਦਿਖਾ ਗਏ ਹਨ, ਉਹ ਅਮੂਰਤ ਤਖਤੇ ਉਤੇ ਉਸੀਤਰਾਂ ਮੂਰਤੀਮਾਨ ਹਨ । ਹਾਂ ਹਾਂ ਸਤਿਗੁਰ ਸਾਡਾ:—

ਹਲਤ ਪਲਤ ਸੁਆਰਨਗੇ ।<br>ਸਾਡੇ ਬੰਧਨ ਕੱਟਣਗੇ ।

ਹਾਂ ਜੀ, ਸਤਿਗੁਰ ਦਾ ਬਿਰਦ ਹੈ:—

"ਜਹ ਜਹ ਕਾਜ ਕਿਰਤਿ ਸੇਵਕ ਕੀ

ਤਹਾ ਤਹਾ ਉਠਿ ਧਾਵੈ ॥੨॥ ਸੇਵਕ ਕਉ ਨਿਕਟੀ ਹੋਇ ਦਿਖਾਵੈ ॥"

[ਆਸਾ ਮ: ੫]

ਅਚਰਜ ਨਾਂ ਹੋਵੇ ਕਿ ਕੀਕੂੰ ਚੋਲਾ ਛੱਡਕੇ ਚਿਖਾ ਵਿਚ ਬੀ ਨਹੀਂ ਗਏ, ਤੇ ਫੇਰ ਘੋੜਾ ਬੀ ਲੋਪ ਹੈ, ਤੇ ਘੋੜੇ ਚੜ੍ਹਕੇ ਸੰਕਟ ਹਰਦੇ ਫਿਰੇ ਹਨ, ਤੇ ਫੇਰ ਗੁਪਤ ਸੰਸਾਰ ਵਿੱਚ ਜਿੱਥੇ ਸਰੀਰ ਦੀ ਗੰਮਤਾ ਨਹੀਂ ਕੀਕੂੰ ਘੋੜਾ ਤੇ ਸਰੀਰ ਲੈ ਗਏ ਹਨ? ਇਹ ਪ੍ਰਸ਼ਨ ਮੂਰਖਾਂ ਦੇ ਹਨ, ਆਤਮ ਸ਼ਕਤੀ ਤੋਂ ਅਨਜਾਣਾਂ ਦੇ ਹਨ, ਸਤਿਗੁਰ ਇੱਕ ਅਜ਼ਲੀ ਜੋਤ ਹੈ, ਜੋ ਸ਼ਕਤੀਮਾਨ ਹੈ, ਸਰੀਰ ਜੋ ਤੁਸੀ ਨਿੱਗਰ ਸ਼ੈ ਤੱਕ ਰਹੇ ਹੋ, ਇਹ ਇਕ ਖ਼ਯਾਲ ਹੀ ਹੈ; ਜਿੰਵੇਂ ਬਰਫ ਜੋ ਤੁਸੀ ਨਿੱਗਰ ਤੱਕ ਰਹੇ ਹੋ ਪਾਣੀ ਹੈ। ਸਰੀਰ, ਮਨ, ਬੁਧੀ ਸਭ ਆਤਮਾ ਦੇ ਆਪਣੇ ਕੋਈ ਚੋਜ ਹਨ। ਆਤਮਾ ਜਦੋਂ ਸੁਤੰਤ੍ਰ ਤੇ ਨਿਰਭੈ ਪਦ ਤੇ ਹੋ ਜਾਵੇ ਫਿਰ ਉਸ ਦੇ ਅੱਗੇ ਉਹ ਕੁਛ ਸੰਭਵ ਹੈ ਜੋ ਸਾਡੇ ਅੱਗੇ ਨਹੀਂ, ਤੁਸੀਂ ਸਤਿਗੁਰ ਦੀ ਜੋਤ ਤੇ ਈਮਾਨ ਧਰੋ, ਜੋ ਅਜ਼ਲੀ ਹੈ। ਮੇਰਾ ਜੀ ਇਹ ਕਰਦਾ ਹੈ ਕਿ ਫੋਕੇ ਗਜਾਨ ਨੂੰ ਬੀ ਦੂਰ ਰੱਖੋ, ਸਤਿਗੁਰ ਨੂੰ ਉਂਞ ਹੀ ਆਪਣੇ ਵਿਚ ਸਹਾਈ, ਸਿਰ ਉਤੇ ਅੰਗ ਸੰਗ ਜਾਣੋਂ। 'ਸਤਿਗੁਰ ਹੈ', ਇਸ ਨਿਰੀ ਸੋਚ ਵਿਚ ਨਾਂ ਪਵੋ, ਲਿਵ ਵਿਚ ਰਹੋ। ਫੇਰ ਗੁਰਸਿੱਖ ਦੀ ਸੰਧ ਸਦਾ ਮਿਲੀ ਹੈ, ਆਓ ਓਕ ਦੂਰ ਕਰੀਏ। ਸਾਨੂੰ ਸ਼ੋਕ ਕਾਹਦਾ?

"ਨਾ ਓਹ ਮਰੈ ਨ ਹੋਵੈ ਸੋਗੁ"

ਇਕ ਅਵਾਜ਼ ਆਈ:—

'ਹੀਏ ਨੂੰ ਲੱਗੇ ਬਿਰਹੋਂ ਦੇ ਤੀਰ,
ਕਿੰਵੇਂ ਨਿਕਲਣ ਤੇ ਕਿੰਵੇਂ ਮਿਲੀਣ।'

ਇਹ ਸੁਣਕੇ ਸਤਿਗੁਰ ਦੇ ਪਿਆਰੇ ਸੰਤੋਖ ਸਿੰਘ ਦਾ ਜੀ ਭਰ ਆਯਾ, ਜਿਸਨੂੰ ਕਲਗੀਆਂ ਵਾਲੇ ਨੇ ਹੁਕਮ ਦਿੱਤਾ ਸੀ ਕਿ 'ਤੁਸਾਂ ਸਦਾ ਏਥੇ ਰਹਣਾ ਤੇ ਦੇਗ ਚਲਾਣੀ' ਉਸ ਪਿਆਰੇ ਦਾ ਜੀ ਭਰ ਆਯਾ, ਸਿਦਕ ਨੇ ਉਛਾਲਾ ਖਾਧਾ, ਉਸ ਸੱਚ ਨੇ (ਜੋ ਦੁਨੀਆਂ ਦੀ ਵਡਿਆਈ ਨੂੰ ਵਡਜਾਈ ਨਹੀਂ ਸਮਝਦਾ, ਪਰ ਜਿੱਥੇ ਉਹ ਹੁੰਦਾ ਹੈ ਉਥੇ ਪ੍ਰਬਲ ਸ਼ਕਤੀ ਹੁੰਦਾ ਹੈ) ਉਛਾਲਾ ਖਾਧਾ, ਅੱਖਾਂ ਚੜ੍ਹ ਗਈਆਂ, ਲਾਲੀ ਭਰ ਆਈਆਂ, ਮੱਥਾ ਚਮਕ ਪਿਆ, ਲੱਸ ਮਾਰੀ, ਸਰੀਰ ਧ੍ਰੂਹਾ ਗਿਆ, ਨੈਣਾਂ ਵਿਚੋਂ ਇਕ ਤੇਜ਼ ਨਿਕਲਿਆ, ਅਰ ਸਿੰਘ ਜੀ ਨੇ ਅਕਾਸ਼ ਵਿਚ ਇਕ ਹੱਥ ਫੇਰਕੇ ਗੂੰਜਦਾਰ, ਪਰ ਕੜਕਵੀਂ ਅਵਾਜ਼ ਵਿਚ ਕਿਹਾ:—

ਉਹ ਅਉਹਾਣੀ ਕਦੇ ਨਾਹਿ
ਨਾ ਆਵੈ ਨਾ ਜਾਇ ।

ਇਹ ਕੈਹਦੇ ਹੀ ਇਕ ਲਿਸ਼ਕਾਰਾ ਪਿਆ, ਸਭ ਨੈਣ ਮੁੰਦ ਗਏ। ਸਾਰੇ ਖਾਲਸੇ ਅਹਿਲ, ਅਚਲ; ਅਡੋਲ ਹੋ ਗਏ। ਸਾਰਿਆਂ ਦੇ ਨੈਣ ਅਗੋਂ ਮਾਤ-ਲੋਕ ਲੋਪ ਹੋ ਗਿਆ, ਅੰਦ੍ਰਲੀ ਨਜ਼ਰ ਅਸਮਾਨਾਂ ਤੇ ਜਾ ਟਿਕੀ। ਕੀ ਦੇਖਦੇ ਹਨ:—

## +{ਪੈਹਲਾ ਆਤਮ ਲਹਰਾਉ}+

ਇਕ ਪ੍ਰਕਾਸ਼ ਦੀ ਧਰਤੀ ਹੈ, ਬਿਨਾਂ ਚੰਦ ਸੂਰਜ ਤਾਰੇ ਦੇ ਚਾਨਣਾ, ਪਰ ਉਂਞ ਚੰਦ ਵਾਂਗੂੰ ਮਿੱਠਾ ਮਿੱਠਾ ਚਾਨਣਾ ਹੈ, ਚਾਨਣੇ ਦਾ ਇਕ ਮਹਲ ਸਰਾਂ ਦੀ ਸੂਰਤ ਦਾ ਹੈ। ਉਥੇ ਇਕ ਅਤੀ ਤੇਜਮਯ ਦੇਵੀਆਂ ਸਿਰ ਦੇਵੀ ਇਕ ਨੂਰ ਦੇ ਤਖਤ ਤੇ ਬੈਠੀ ਹੈ। ਚਾਰ ਹੋਰ ਨੂਰ ਦੇ ਪੁਤਲੇ

ਨੂਰੀ ਘੋੜੇ ਸਰਪੱਟ ਸੱਟੀ ਆ ਰਹੇ ਹਨ, ਤੇ ਛੇਤੀ ਨਾਲ ਤਖਤ ਪਾਸ ਜਾਕੇ ਮੱਥਾ ਟੇਕਦੇ ਹਨ ਤੇ ਆਖਦੇ ਹਨ, ਮਾਤਾ ਜੀ ! ਅਜ ਗੁਰਪੁਰਬ ਦਾ ਦਿਨ ਹੈ, ਅਜ ਦਾਤਾ ਜੀ ਦਾ ਆਗਮਨ ਹੈ।

ਸਮਾਧਿਸਥਿਤ ਦੇਵੀ ਨੇ ਨੇਤ੍ਰ ਖੋਹਲੇ, ਬੱਚਿਓ ! ਕੀ ਸੰਦੇਸਾ ਲ੍ਯਾਏ ਹੋ ?

ਬੱਚੇ—ਮਾਤਾ ਜੀ ! ਪਿਤਾ ਜੀ ਆ ਰਹੇ ਹਨ ਮਾਤ ਲੋਕ ਤੋਂ ਟੁਰ ਪਏ ਹਨ।

ਦੇਵੀ—ਨੈਣ ਮੁੰਦ ਲਏ, ਮੁੰਦੇ ਨੈਣਾਂ ਵਿਚੋਂ ਮਾਨੋਂ ਕੁਛ ਟੇਪੇ ਜਲ ਦੇ ਕਿਰੇ। ਪਿੱਛੋਂ ਸਹਜੇ ਧੀਮੀ ਮਿੱਠੀ ਅਵਾਜ਼ ਆਈ 'ਸ਼ੁਕਰ ਹੈ'। ਫਿਰ ਨੈਣ ਖੁਹਲੇ।

ਬੱਚੇ—ਮਾਤਾ ਜੀ ! ਪਿਤਾ ਜੀ ਆ ਰਹੇ ਹਨ।

ਮਾਤਾ—ਸ਼ੁਕਰ ਹੈ !

ਬੱਚੇ—ਆਗਜ਼ਾ ਹੋਵੇ ਤਾਂ ਹੋਰ ਹੇਠਾਂ ਜਾਕੇ ਅੱਗੋਂ ਲ੍ਯਾਈਏ ?

ਮਾਤਾ—ਸੱਚ ਖੰਡ ਤੋਂ ਹੇਠਾਂ ਉਤਰਕੇ ਐਥੋਂ ਤੱਕ ਹੀ ਆਣਾ ਠੀਕ ਹੈ, ਅੱਗੇ ਇਸਤੋਂ ਹੇਠਾਂ ਜਾਣ ਦੀ ਮਨਾਹੀ ਤਾਂ ਨਹੀਂ, ਪਰ ਅੱਜ ਰਜ਼ਾ ਇੰਵੇਂ ਹੀ ਹੈ, ਇਹ ਕੈਂਹਦਿਆਂ ਨੈਣ ਫੇਰ ਮੁੰਦ ਗਏ, ਤੇ ਸ਼ਬਦ ਹੋਇਆ:—

ਸਤਿਗੁਰ ਅਪੁਨੇ ਸੁਨੀ ਅਰਦਾਸਿ। ਕਾਰਜੁ ਆਇਆ ਸਗਲਾ ਰਾਸਿ। ਮਨ ਤਨ ਅੰਤਰਿ ਪ੍ਰਭੂ ਧਿਆ-ਇਆ। ਗੁਰ ਪੂਰੇ ਡਰੁ ਸਗਲ ਚੁਕਾਇਆ॥ ੧॥ ਸਭ ਤੇ ਵਡ ਸਮਰਥ ਗੁਰਦੇਵ। ਸਭਿ ਸੁਖ ਪਾਈ ਤਿਸ ਕੀ ਸੇਵ॥ ਰਹਾਉ॥ ਜਾਕਾ ਕੀਆ ਸਭੁ ਕਿਛੁ ਹੋਇ॥ ਤਿਸ ਕਾ ਅਮਰੁ ਨ ਮੇਟੈ ਕੋਇ। ਪਾਰਬ੍ਰਹਮੁ ਪਰਮੇਸਰੁ ਅਨੂਪੁ। ਸਫਲ ਮੂਰਤਿ ਗੁਰ ਤਿਸ ਕਾ ਰੂਪੁ॥ ੨॥ ਜਾਕੈ ਅੰਤਰਿ ਬਸੈ ਹਰਿ ਨਾਮੁ। ਜੋ ਜੋ ਪੇਖੈ ਸੁ ਬ੍ਰਹਮ ਗਿਆਨੁ। ਬੀਸ ਬਿਸੁਏ ਜਾਕੈ ਮਨਿ ਪਰਗਾਸੁ। ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ ॥ ੩ ॥ ਤਿਸੁ ਗੁਰ ਕਉ ਸਦ ਕਰੀ ਨਮਸ-ਕਾਰ। ਤਿਸੁ ਗੁਰ ਕਉ ਸਦ ਜਾਉ ਬਲਿਹਾਰ। ਸਤਿਗੁਰ ਕੇ ਚਰਨ ਧੋਇ ਧੋਇ ਪੀਵਾ। ਗੁਰ ਨਾਨਕ ਜਪਿ ਜਪਿ ਸਦ ਜੀਵਾ ॥ ੪ ॥

[ਭੈਰਉ ਮਹਲਾ ੫

ਇਹ ਸ਼ਬਦ ਐਸੀ ਮਿਠੀ ਸੁਰ ਵਿੱਚ ਗਾਵਿਆਂ ਗਿਆ, ਅਰ ਇਤਨੇ ਸਾਜ਼ ਨਾਲ ਬੱਜ ਰਹੇ ਭਾਸਦੇ ਸੇ ਕਿ ਜਿਨ੍ਹਾਂਦੇ ਮਿਲਾਪ ਨੇ ਅਚਰਜ ਕੋਮਲਤਾ ਪੈਦਾ ਕਰ ਦਿੱਤੀ ਸੀ, ਪਰੰਤੂ ਕੋਈ ਗਵੱਈਆ ਤੇ ਵਜੱਈਆ ਦੀਹਦਾ ਨਹੀਂ ਸੀ। ਇਕ ਹੋਰ ਬੜਾ ਅਚਰਜ ਇਹ ਸੀ, ਇਸ ਕਮਰੇ ਵਿੱਚ ਕੋਈ ਫੁਲ, ਕੋਈ ਫੁਲੇਲ, ਕੋਈ ਸੁਗੰਧੀ ਵਾਲੀ ਸ਼ੈ ਕੋਈ ਅਤਰ ਨਹੀਂ ਸੀ ਪਿਆ, ਪਰ ਐਸੀ ਖੁਸ਼ਬੋਈ ਸੀ ਅਰ ਐਸੀ ਲਪਟਦਾਰ ਮਹਕ ਸੀ ਕਿ ਦਿਮਾਗ਼ ਤਰੋ ਤਰ ਹੁੰਦਾ ਜਾਂਦਾ ਸੀ, ਪਤਾ ਨਹੀਂ ਪੌਣ ਹੀ ਸੁਗੰਧਤ ਸੀ, ਪਤਾ ਨਹੀਂ ਇਨ੍ਹਾਂ ਨੂਰੀਆਂ ਦੇ ਸਰੀਰਾਂ ਵਿੱਚੋਂ ਲਪਟ ਨਿਕਲ ਰਹੀ ਸੀ। ਇਕ ਹੋਰ ਕੌਤਕ ਸੀ, ਦਿਲ ਦੀ ਰੰਗਤ ਏਥੇ ਅਤਿ ਪਜਾਰਾਂ ਭਰੀ ਸੀ, ਸਾਰੇ ਐਉਂ ਜਾਪਦੇ ਸਨ ਕਿ ਪਜਾਰ ਦੇ ਬਣੇ ਹਨ। ਆ ਮੁਹਾਰਾ ਦਿਲ ਨੂੰ ਪਜਾਰ ਦਾ ਉਮਾਹ ਚੜ੍ਹਦਾ ਸੀ, ਅਰ ਓਹ ਉਮਾਹ ਐਉਂ ਖੀਵਾ ਕਰਦਾ ਸੀ, ਕੀ ਓਸ ਮੰਡਲ ਨਾਲ ਪ੍ਰਹਿਆ ਜਾਕੇ

ਪੱਛੋਂ ਦੀ ਮੰਦ ਮੰਦ ਵਗਦੀ ਪੌਣ ਦੇ ਝੁਮਾਉ ਨਾਲ ਝੂਮਦੇ ਸਰੂ ਵਾਂਙ ਸਿਰ ਝੂਮਣ ਲੱਗ ਪੈਂਦਾ ਸੀ। ਸਾਮਾਨ, ਘਰ, ਬਾਰ ਸਾਰੇ ਨੂਰ ਦੇ ਸਨ, ਪੰਜੇ ਸਰੀਰ ਨੂਰ ਦੇ ਸਨ, ਪਰ ਫੇਰ ਨੂਰ ਦੀਆਂ ਆਭਾਂ ਵੱਖੋ ਵੱਖਰੀਆਂ ਸਨ,ਜਿਸ ਤੋਂ ਸਭ ਕੁਛ ਨਿਆਰਾ ਨਿਆਰਾ ਹੋਕੇ ਪਰਤੱਖ ਸਰੀਰ ਵਾਂਙੂ ਦਿੱਸ ਰਿਹਾ ਸੀ, ਐਉਂ ਜਾਪਦਾ ਸੀ ਕਿ ਏਹ ਦੇਸ ਪ੍ਰਕਾਸ਼ ਦਾ ਹੈ ਅਰ ਜਿੱਕੂੰ ਸਾਡੇ ਦੇਸ ਵਿਚ ਹਰ ਸ਼ੈ ਮਾਦੇ ( ਸਥੂਲ ਪ੍ਰਕ੍ਰਿਤੀ ) ਤੋਂ ਬਣੀ ਹੈ, ਏਥੇ ਹਰ ਸ਼ੈ ਪ੍ਰਕਾਸ਼ ਤੋਂ ਬਣੀ ਹੈ। ਖਬਰ ਨਹੀਂ ਉਹੋ ਤੱਤ ਜੋ ਸਾਡੇ ਦੇਸ ਵਿੱਚ ਮੋਟਾ ਮੋਟਾ ਸਥੂਲ ਸਥੂਲ ਰੂਪ ਰਖਦੇ ਹਨ, ਏਥੇ ਇਤਨੇ ਸੂਖਮ ਹੋ ਗਏ ਹਨ ਕਿ ਉਨ੍ਹਾਂ ਦਾ ਰੂਪ ਪ੍ਰਕਾਸ਼ ਪ੍ਰਕਾਸ਼ ਹੋ ਗਿਆ ਹੈ। ਜਾਂ ਐਉਂ ਹੈ ਕਿ ਅਸਲ ਵਸਤੂ ਅਸਲ ਸ਼ੈ ਇਹ ਪ੍ਰਕਾਸ਼ ਹੈ, ਇਸੇ ਪ੍ਰਕਾਸ਼ ਦੇ ਸੂਖਮ ਅਵੈਵਾਂ ਦੀ ਤੇ ਨਜਾਰੀ ਨਜਾਰੀ ਥ੍ਰਾਟ, ਨਜਾਰੀ ਨਜਾਰੀ ਝਰਨਾਟ,ਨਜਾਰੀ ਨਜਾਰੀ ਲਿਫਾਉ, ਨਜਾਰੀ ਨਜਾਰੀ ਕੰਪ ਕੋਈ ਸਥੂਲਤਾ ਦਾ ਰੂਪ ਬਣਦੀ ਹੈ ਜੋ ਅੱਡ ਅੱਡ ਤਰਾਂ ਯਾ ਭੂਤਾਂ ਦੇ ਸਥੂਲ ਰੂਪ ਧਾਰਕੇ ਮਾਤ ਲੋਕਦਾ ਸਾਮਾਨ ਬਣ ਜਾਂਦੀ ਹੈ, ਜਿੱਥੇ ਹਰ ਸ਼ੈ ਸਰੀਰ ਧਾਰੀ ਹੁੰਦੀ ਹੈ। ਜਿੱਕੂ ਨਾਨਾ ਤਰਾਂ ਦੇ ਸੰਸਾਰਕ ਪਦਾ-ਰਥਾਂ ਦਾ ਮੂਲ ਸੌ ਪੰਜਾਹ ਤੱਤ ਹਨ, ਤੇ ਸਾਰੇ ਤੱਤਾਂ ਦਾ ਮੂਲ ਕੋਈ ਇਕ ਸੂਖਮ ਰੌ ਮਾਤ੍ਰ ਹੈ, ਤੇ ਉਸਦੀਆਂ ਅੱਡ ਅੱਡ ਝਰਨਾਟਾਂ ਤੇ ਥ੍ਰਾਟਾਂ ਹਨ, ਇਸੇ ਤਰਾਂ ਉਨ੍ਹਾਂ ਸਾਰੀਆਂ ਨਾਨਾ ਤਰਾਂ ਦੀਆਂ ਥ੍ਰਾਟਾਂ ਦਾ ਅਸਲ ਤੱਤ ਤੇ ਤੱਤਾਂ ਦਾ ਅਸਲ ਤੱਤ ਪਰਮ ਤੱਤ ਇਹ ਪ੍ਰਕਾਸ਼ ਹ , ਜਿਸ ਪ੍ਰਕਾਸ਼ ਵਿੱਚ ਕੋਈ ਥ੍ਰਾਟ ਦੀ ਕਿਸਮ ਦਾ ਐਸਾ ਕਾਂਪਾ ਹੈ ਜੋ ਰੂਪ ਪ੍ਰਗਟ ਕਰ ਰਿਹਾ ਹੈ, ਅਰ ਹਰ ਰੂਪ ਨੂੰ ਨਜਾਰਾ ਦਰਸਾ ਰਿਹਾ ਹੈ, ਅਤੇ ਇਸ ਪਰਮਤੱਤ ਦੇ ਇਨ੍ਹਾਂ ਅਵੈਵੀ ਝਰਨਾਟਾਂ ਦੇ ਮਗਰ ਇਸਦਾ ਬੀ ਇਕ ਹੋਰ ਮੂਲ ਤੱਤ ਹੈ।

ਇੱਥੋਂ ਏਕਤਾ ਦਾ ਦੇਸ ਅਰੰਭ ਹੁੰਦਾਹੈ, ਤੇ ਜੋ ਕੁਛ ਏਥੇ ਦੀਹਦਾ ਹੈ ਇਕ ਇਸੇ ਪਰਮ ਤੱਤ ਦਾ ਬਣਿਆਂ ਹੈ, ਰੂਪਧਾਰੀ ਨਾਨਤਵ ਕਰਕੇ ਨਹੀਂ ਬਣਿਆਂ, ਕੇਵਲ ਥ੍ਰਾਟ ਇਸ ਇੱਕੋ ਤੱਤ ਵਿਚੋਂ ਨਾਨਾ-ਤਰਾਂ ਦੇ ਰੂਪ ਦਰਸਾ ਰਹੀ ਹੈ, ਤੇ ਜੋ ਕੁਛ ਦਰਸਾ ਰਹੀ ਹੈ, ਓਹ ਸਥੂਲ ਨਹੀਂ, ਕਿਉਂਕਿ ਜੇ ਕੰਧਾਂ ਨੂੰ ਹੱਥ ਲਾਓਤਾਂਹੱਥ ਵਿੱਚ ਕੁਛ ਨਹੀਂ ਔਂਦਾ, ਜਿਕੂੰ ਚਾਨਣਾ ਦੀਹਦਾ ਹੈ, ਪਰ ਹੱਥ ਨਾਲ ਛੁਹਿਆਂ ਸਪਰਸ ਕੁਛ ਨਹੀਂ ਹੁੰਦਾ। ਫੇਰ ਇਹ ਜੋ ਕੁਛ ਦਿੱਸ ਰਿਹਾ ਹੈ, ਸੋ ਨਜ਼ਰ ਪਰ ਸੁਹਾਉਣਾ, ਅਤਿ ਪਜਾਰਾ ਅਤਿ ਚੰਗਾ ਲੱਗਣ ਵਾਲਾ ਅਸਰ ਪਾਂਦਾ ਹੈ। ਅਕੇਵਾਂ, ਥਕੇਵਾਂ ਰਜੇਵਾਂ ਇਸ ਦੇ ਕਿਸੇ ਪਦਾਰਥ ਵਿੱਚ ਨਹੀਂ। ਠੰਢ, ਸੁਹਾਉ ਮਗਨਤਾ ਸੁਆਦ, ਰਸ, ਆਪ ਤੋਂ ਆਪ ਸਰੀਰਾਂ ਦੇ ਅੰਦਰ ਬਾਹਰ ਫਿਰ ਰਿਹਾ ਹੈ। ਮਲੂਮ ਹੁੰਦਾ ਹੈ ਕਿ ਅਸਰੀਰੀਛਬੀ ਤੇ ਰੂਪਰਹਤਰਸ ਏਥੋਂ ਦਾ ਅਸਲੀ ਭੋਜਨ ਹੈ, ਜੋ ਬਿਨ ਤਰੱਦਦ, ਬਿਨ ਚਿੰਤ, ਬਿਨ ਮੇਹਨਤ ਆਪ ਤੋਂ ਆਪ ਸੁਭਾਵ ਵਾਂਙੂ ਇਥੇ ਮੌਜੂਦ ਹੈ, ਅਰ ਵਾਸੀਆਂ ਦੇ ਅੰਦਰ ਬਾਹਰ ਆਪ ਫਿਰਦਾ ਹੈ। ਜਿੱਕੂੰ ਸਾਡੇ ਦੇਸ ਵਿੱਚ ਪੌਣ ਆਪੇ ਸੁਆਸ ਨਾਲ ਅੰਦਰ ਬਾਹਰ ਆਂਦੀ ਜਾਂਦੀ ਰਹਿੰਦੀ ਹੈ,

ਐਉਂ ਇਹ ਅਰੂਪ ਤੇ ਅਸੀਰ ਛਬੀ ਇਨ੍ਹਾਂ ਨੂਰੀ ਰੂਪਾਂ ਵਿੱਚ ਫਿਰਦੀ ਟੁਰਦੀ ਤੇ ਏਹਨਾਂ ਦੀਆਂ ਅਕਾਲ ਮੂਰਤੀਆਂ ਦੀ ਪਾਲਨਾ ਕਰਦੀ ਹੈ। ਇਸੇ ਕਰਕੇ ਇਥੇ ਸਾਡੇ ਵਰਗੀ ਕਟਝਵੀਂ 'ਮੇਰੀ' ਹੈ ਨਹੀਂ, ਸਾਰੇ ਸੁਤੰਤ੍ਰ ਆਪਣ ਆਪ ਵਿੱਚ ਪੂਰਨ ਤੇ ਬੇਮੁਹਤਾਜ ਹਨ। ਇਥੇ ਲੋੜ ਨਹੀਂ, ਇਥੇ 'ਮੇਰੀ' ਦਾ ਵਿਖੇਵੇਂ ਵਾਲਾ ਸੰਕਲਪ ਹੋ ਹੀ ਨਹੀਂ ਸਕਦਾ। ਸਾਰੇ ਅਨੰਦ ਰਸ ਵਿੱਚ ਮਗਨ, ਪਜਾਰਾਂ ਦੀ ਲਪਟ ਵਿੱਚ, ਸਦਾ ਚੌਂਪ ਭਰੀ ਬੇਪਰਵਾਹੀ ਵਿੱਚ, ਪਰ ਸ਼ਾਂਤ, ਭਗਤੀ ਪ੍ਰੇਮ ਦੇ ਰੰਗ ਵਿੱਚ ਕਿਸੇ ਏਹਨਾਂ ਤੋਂ ਵੀ ਉਚੇ ਦੇ ਇਸ਼ਕ ਵਿੱਚ ਉਸਦੇ ਧਜਾਨ—ਤਾਰ—ਪ੍ਰੋਤੇ ਵਿਚਰ ਰਹੇ ਹਨ।

ਐਸੇ ਪਜਾਰੇ ਸੁੰਦਰ ਦੇਸ ਦੇ ਉਸ ਨੂਰੀ ਕਮਰੇ ਵਿੱਚ ਤੱਕੋ, ਹਾਂ ਜੀ, ਨੀਝ ਲਾਕੇ ਤੱਕੋ, ਕਲੇਜੇ ਹੱਥ ਧਰਕੇ ਤੱਕੋ ਪਜਾਰ ਭਰੇ ਭੈ ਨਾਲ, ਸੂਧਾ ਭਰੇ ਅਦਬ ਨਾਲ, ਇਸ਼ਕਾਂ ਭਰੇ ਸਤਿਕਾਰ ਨਾਲ ਤੱਕੋ, ਇੱਕ ਬਿਜਲੀ ਦੀ ਚਮਕ ਵਾਂਗ ਜਦੋਂ ਓਹ ਧੁੱਪ ਵਿੱਚ ਚਮਕਾਰਾ ਮਾਰੇ ਤਿਵੇਂ ਦਾ ਚਮਕਾਰ ਵੱਜਾ ਅੱਖਾਂ ਚਕਾਚੂੰਧ ਹੋ ਗਈਆਂ। ਦੂਸਰੀ ਖਿਨ ਕੀ ਵੇਖਦੇ ਹਾਂ ਕਿ ਤਖਤ ਦੀ ਛਬੀ ਹੋਰ ਵਧ ਗਈ ਹੈ ਉਸ ਉੱਪਰ ਓਹ ਬਿਰਾਜ-ਮਾਨ ਹਨ, ਜੋ ਸਾਡੇ ਦੇਸ ਵਿਚ ਕਲ-ਗੀਆਂ ਵਾਲੇ ਕਹਲਾਂਦੇ ਸਨ, ਓਹ ਗ਼ਰੀਬਾਂ ਦੇ ਯਾਰ, ਅਨਾਥਾਂ ਦੇ ਮੇਲੀ, ਦੁਖੀਆਂ ਦੇ ਦਰਦੀ, ਮਨੁੱਖਾਂ ਦੇ ਮਨੁਖ, ਗ਼ਰੀਬੀ, ਫਕੀਰੀ, ਉਪਕਾਰੀ, ਅਮੀਰੀ, ਗ਼ਰੀਬੀ ਤੋਂ ਗ਼ਰੀਬ ਅਮੀਰੀ ਵਿੱਚ ਆਪਾ ਵਾਰਦੇ ਮਨੁਖ ਨਾਟ ਕਰੀ ਫਿਰਦੇ ਸੇ, ਇੱਥੇ ਬਿਰਾਜਮਾਨ ਹਨ। ਤੱਕੋ ਓਹ ਸਰੀਰ ਜਿਸ ਨੂੰ ਤੀਰਾਂ ਦੀਆਂ ਨੋਕਾਂ ਕਈ ਵੇਰ ਚੁਭ ਗਈਆਂ, ਅਸਲ ਵਿਚ ਅੱਜ ਤਾਂ ਨਿਰੇ ਨੂਰ ਦਾ ਨਜ਼ਰ ਆਯਾ, ਜਿਸਨੂੰ ਸ਼ਸਤ੍ਰ ਘਾ ਨਹੀਂ ਕਰ ਸਕਦੇ। ਓਹ ਜਾਮਾ ਜੋ ਗ਼ਰੀਬ ਮੇਵਿਆਂ ਦੀ ਉੱਨ ਤੋਂ ਨਿਮਾਣੀਆਂ ਸਿੱਕਭਰੀਆਂ ਦੇਵੀਆਂ ਤਯਾਰ ਕਰਕੇ ਆਪਨੂੰ ਪਹਨਾਯਾ ਕਰਦੀਆਂ ਸਨ; ਅੱਜ ਨਿਰੇ ਚਾਨਣੇ ਦਾ ਹੈ। ਓਹ ਕਲਗੀ ਜੋ ਸਾਨੂੰ ਸੋਨੇ ਦੀ ਹੀਰਿਆਂ ਜੜੇ ਤੇ ਨਗੀਨਿਆਂ ਸਜੇ ਗਹਣੇ ਉੱਪਰ ਖੰਬਾਂ ਦੀ ਹੋ ਦਿੱਸਿਆ ਕਰਦੀ ਸੀ, ਅਜ ੨੧ ਤਾਰਾਂ ਦੀ ਹੈ, ਤੇ ਹਰ ਤਾਰ ਇਕ ਚਮਕਾਰਾ ਹੈ, ਤੇ ਹਰ ਚਮਕਾਰੇ ਵਿੱਚ ਓਹ ਰੰਗ ਹੈ, ਜਿਨ੍ਹਾਂ ਨੂੰ ਅਸੀਂ ਗੁਣ ਜਾਂ ਸ਼ਕਤੀ ਆਖਦੇ ਹਾਂ। ਇੱਕੀ ਕਲਾਂ ਸੰਪੂਰਨ ਫਲਨ ਦੀ ਸ਼ਕਤੀ ਦਾ ਪੁੰਜ ਇਹ ਮਹਾਂ ਪੁਰਖ ਹੈ, ਜਿਸਦੀ ਇਨ੍ਹਾਂ ਸ਼ਕਤੀਆਂ ਨਾਲ ਫੱਬੀ ਛਬੀ ਦੀ ਰੂਪਕ ਕਲਗੀ ਸੀ, ਅਰ ਅਸੀਂ ਕਲਗੀਆਂ ਵਾਲਾ ਪਾਤਸ਼ਾਹੀ ਨਿਸ਼ਾਨ ਕਲਗੀ ਦਾ ਦੇਖਕੇ ਪਾਤਸ਼ਾਹ ਜਾਣਦੇ ਤੇ ਕਲਗੀ ਨਿਸ਼ਾਨੀ ਸਮਝਦੇ ਰਹੇ। ਅੱਜ ਦਿੱਸਿਆ ਕਿ ਇਹ ਕਲਗੀ ਤਾਂ ਸੱਚ ਦੀ ਹੈ, ਅਰ ਓਹ ਸੱਚ ਅਨੰਤ ਸ਼ਕਤੀਆਂ ਦਾ ਸਮੁਦਾਯ ਹੈ, ਅਰ ਇਹ ਕਲਗੀ ਸੱਚ ਦੀ ਨਿਸ਼ਾਨੀ ਸੀ, ਅਰ ਸੱਚ ਸ਼ਕਤੀਆਂ ਦਾ ਸਮੁ-ਦਾਯ ਸੀ, ਤਦੇ ਅਸੀ ਇਸਨੂੰ ਪਾਤਸ਼ਾਹ ਜਾਣਦੇ ਹੋਏ ਸੱਚਾ ਪਾਤਸ਼ਾਹ ਆਖਿਆ ਕਰਦੇ ਸਾਂ। ਆ ਮੇਰੇ ਸੱਚ ਦੀਆਂ ਕਲਗੀਆਂ ਵਾਲਿਆ ਸਚਿਆ ਪਾਤ-ਸ਼ਾਹਾ! ਆ ਸਚੇ ਕੌਤਕੀਆ! ਚੋਜੀਆ! ਨਾਟਕੀਆ! ਸਾਨੂੰ ਤਾਂ ਸਰੀਰ ਦੀ

ਛਬੀ, ਉਪਕਾਰ ਦੀ ਸੁਹਣੱਪਤਾ, ਪਜਾਰ ਦੀ ਸੁੰਦਰਤਾ ਨਾਲ ਠੱਗਦਾ ਰਿਹੋਂ ਤੇ ਸੋਹਣਾ ਤੇ ਚੰਗਾ ਮਨੁਖ ਬਣ ਬਣ ਦਿਖਾਲਦਾ ਰਿਹੋਂ, ਅੱਜ ਤੇਰਾ ਭੇਤ ਲੱਧਾ, ਤੂੰ ਨੂਰੀ, ਨੂਰੀਆਂ ਦਾ ਭੀ ਨੂਰ, ਪ੍ਰਕਾਸ਼ਾਂ ਦਾ ਪ੍ਰਕਾਸ਼, ਤੇਜਾਂ ਦਾ ਤੇਜ ਰੂਪ ਸੈਂ। ਤੇਰਾ ਸਰੂਪ ਤੇਜ ਸੀ, ਤੇਰੀ ਕਲਗੀ ਸ਼ਕਤੀ ਰੂਪ ਸੱਚ ਸੀ, ਤੇਰਾ ਵਜੂਦ ਪ੍ਰਕਾਸ਼ ਸੀ। ਆਹਾ! ਅਸੀਂ ਕਿਥੇ ਭੁੱਲੇ ਰਹੇ? ਅਸੀ ਵਿਜੋਗਾਂ ਨੇ ਮਾਰ ਲਏ। ਹੇ ਸਦਾ ਸੰਜੋਗੀਆ! ਕਦੇ ਨਾ ਵਿਛੁੜਨ ਵਾਲਿਆ! ਸਦਕੇ ਤੇਰੀ ਅੱਜ ਦੀ ਆਭਾ ਤੋਂ, ਤੇਰੀ ਅੱਜ ਦੀ ਦੁਤੀ ਤੋਂ, ਤੇਰੀ ਅੱਜ ਦੀ ਕ੍ਰਾਂਤੀ ਤੋਂ, ਤੇਰੀ ਅੱਜ ਦੀ ਖੂਬਸੂਰਤੀ ਤੇ ਰੂਪਵਤੀ ਫਬਨ ਤੋਂ। ਵਾਹ ਵਾਹ, ਏਕੇ ਦੇ ਮਹਰਮਾਂ! ਨੂਰ ਦਾ ਤਖਤ, ਨੂਰ ਦਾ ਤੂੰ, ਨੂਰ ਦਾ ਸਭ ਕੁਛ, ਵਾਹ ਪ੍ਰੀਤਮਾ ਵਾਹ! ਐਡੇ ਉਚਿਆ ਤੇ ਸਾਡੇ ਨੀਵਿਆਂ ਵਿਚ ਨੀਵਾਂ ਵਰਤ ਚੁਕਿਆ ਸਾਹਿਬਾ! ਧੰਨ ਤੂੰ, ਧੰਨ ਤੂੰ !!

ਹਾਂ, ਜਰਾ ਨੀਝ ਲਾਕੇ ਗਹੁ ਨਾਲ ਤੱਕਣਾ, ਕਿਸ ਤਰਾਂ ਪ੍ਰੇਮ ਅਨੰਦ ਤੇ ਜਲਾਲ ਵਿਚ ਬਿਰਾਜਦੇ ਹਨ, ਜਲਾਲੀ ਹੋਕੇ ਫੇਰ ਕਿਡੇ ਮਿੱਠੇ ਜਮਾਲੀ ਹਨ। ਹਾਏ ਠੱਗ ਲੈਣ ਵਾਲੇ ਪ੍ਰੀਤਮਾਂ! 'ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ' ਦੀ ਸੁੰਦ੍ਰਤਾ ਵਾਲੇ ਪ੍ਰੀਤਮਾ! ਕਿਸ ਤਰਾਂ ਬਿਰਾਜਦੇ, ਮਨਹਰਨ ਮਨੋਹਰ ਮਨ ਹਰ ਰਹੇ ਹਨ, ਚਰਨਾਂ ਪਰ ਮਾਤਾ ਜੀ ਦਾ ਸੀਸ ਹੈ, ਚਾਰੇ ਸਾਹਿਬਜ਼ਾਦੇ ਕਿਸਤਰਾਂ ਡੰਡੌਤ ਕਰ ਰਹੇ ਹਨ, ਕਿਸ ਤਰਾਂ ਪੰਜਾਂ ਨੂਰੀ ਸਰੀਰਾਂ ਵਿਚੋਂ ਨਿੰਮ੍ਰਤਾ, ਪਜਾਰ, ਸਰਧਾ, ਆਪਾ ਵਾਰਨ ਦੀਆਂ ਅਤਿ ਸੂਖਮ ਕਿਰਨਾਂ ਜੇਹੀਆਂ ਲਾਸਾਂ ਨਿਕਲਕੇ ਸਤਿਗੁਰ ਦੇ ਚਰਨਾਂ ਉੱਤੇ ਪੈ ਰਹੀਆਂ ਹਨ, ਅਰ ਸਤਿਗੁਰ ਦੇ ਚੇਹਰੇ, ਅੱਖਾਂ, ਹੱਥਾਂ ਵਿਚੋਂ ਕਿਕੂੰ 'ਨਿਹਾਲ ਨਿਹਾਲ' ਦੀਆਂ ਤੇਜਮਯ ਕਿਰਨਾਂ ਆ ਮੁਹਾਰੀਆਂ ਨਿਕਲ ਨਿਕਲਕੇ ਪੰਜਾਂ ਦੇ ਸਰੀਰ ਵਿਚ ਪੈ ਰਹੀਆਂ ਹਨ? ਕਿਕੂੰ ਪੰਜੇ 'ਮਿਟ ਗਏ ਗਵਨ ਪਾਏ ਬਿਸਰਾਮ' ਦੇ ਰੰਗ ਵਿਚ ਹਨ?

ਖਬਰੇ ਇਸ ਸਫਲ ਧਜਾਨ, ਇਸ ਅਮੁਲ ਦਰਸ਼ਨ, ਇਸ ਅਲੌਕਕ ਦੀਦਾਰੇ ਵਿਚ ਕਿੰਨਾਂ ਚਿਰ ਲੰਘਿਆ, ਮਗਨਤਾ ਨੇ ਸਮੇਂ ਦਾ ਕੋਈ ਮਾਪ ਨਹੀਂ ਰਹਣ ਦਿੱਤਾ, ਤਦੋਂ ਪਤਾ ਲੱਗਾ ਜਦੋਂ ਤੇਜਮਯ ਮੂਰਤੀ ਹਿੱਲੀ ਤੇ ਪੰਜੇ ਮੂਰਤਾਂ ਗੋਡਿਆਂ ਭਾਰ ਹੋ ਤਖਤ ਵੱਲ ਝੁਕਕੇ ਨੂਰੀ ਦਾਤੇ ਦੇ ਹਸਤਕਮਲਾਂ ਦੇ ਸਪਰਸ ਹੇਠ ਸਿਰਧਰੀ ਅਦਬ ਦਾ ਨਕਸ਼ਾ ਹੋ ਗਈਆਂ, ਕਿ ਓਥੇ ਕੁਛ ਕੌਤਕ ਵਰਤਿਆ, ਜਿਸਨੂੰ ਅਸੀ ਆਪਣੀ ਬੋਲੀ ਵਿਚ ਇਉਂ ਕਹਾਂਗੇ:—

ਅਰਸ਼ੀ ਨੂਰੀ ਪਾਤਸ਼ਾਹ 'ਦੇਵੀਆਂ ਦੇ ਸਿਰਤਾਜ' ਵਲ ਮੂੰਹ ਕਰਕੇ ਬੋਲੇ— ਜੀਤ ਜੀ! ਲਾਲ ਜੀ ਮਰੇ ਨਹੀਂ ਨਾਂ, ਜੀਵੇ ਹਨ ਨਾਂ ?

ਜੀਤ ਜੀ—ਹੇ ਪਾਰਦਰਸੀ, ਤ੍ਰਿਕਾਲਦਰਸੀ, ਦਿੱਬਦਰਸੀ ਦਾਤਿਆ! ਮੈਂ ਤੇਰੇ ਚੋਜਾਂ ਨੂੰ ਕੀ ਜਾਣਾਂ? ਲਾਲ ਸਦਾ ਜੀਵੇ ਹਨ, ਜੋ ਮੈਂ ਮੌਤ ਜਾਣਦੀ ਸਾਂ, ਉਹ ਆਤਮ ਜਨਮ ਸੀ, ਤੇਰੀ ਬਖਸ਼ੀ ਓਹ ਅਬਦੀ ਜ਼ਿੰਦਗੀ ਸੀ, ਓਹ ਅਜ਼ਲੀ ਜੀਵਨ ਸੀ, ਓਹ ਅਮਰ ਪਦਵੀ ਸੀ। ਲਾਲ ਕੰਧਾਂ ਵਿਚ ਨਹੀਂ ਚਿਣੇ ਗਏ, ਲਾਲ ਅਰਸ਼ਾਂ ਦੇ ਰਾਜੇ ਹੋ ਗਏ,

ਲਾਲ ਚਮਕੌਰ ਦੀ ਧਰਤੀ ਵਿਚ ਸ਼ਹੀਦ ਨਹੀਂ ਹੋ ਗਏ, ਅਰਸ਼ਾਂ ਦੇ ਤਖਤਾਂ ਤੇ ਆ ਖੇਡੇ ਹਨ। ਦਾਤਾ! ਮੈਂ ਨਿਰਬਲ, ਵੇਲਾਂ ਵਾਂਙੂ ਬੇ ਆਸਿਫ਼ ਸਾਂ, ਤੇਰੇ ਆਸਰੇ ਬਚੀ ਤੇ ਤੇਰੇ ਉੱਚੇ ਚਰਨਾਂ ਦੇ ਪ੍ਰਤਾਪ 'ਜੀਤ' ਹੋਈ, ਸੁਖੀ ਹੋਈ, ਜੀਉਂਦਿਆਂ ਦੀ ਮਾਂ ਬਣੀ। ਅਮਰੀਆਂ ਨੇ ਮੈਨੂੰ ਅਸੀਸ ਦਿੱਤੀ, ਦਿੱਬ ਜਯੋਤੀਆਂ ਨੇ ਵਧਾਈਆਂ ਮੇਰੀ ਝੋਲੀ ਪਾਈਆਂ। ਹੇ ਦੇਖਣਹਾਰ ਹੇ ਨੈਣਾਂ ਵਾਲਿਆ! ਨਾਮ ਦਾਨ ਬਖਸ਼ ਕੇ ਮੌਤ ਵਿਚ ਜੀਵਨ, ਸ਼ਹੀਦੀ ਵਿਚ ਜ਼ਿੰਦਗੀ, ਕੁਰਬਾਨੀ ਵਿਚ ਜਾਨ, ਆਪਾ ਵਾਰਨ ਵਿਚ ਅਮਰਾਪਦ ਤੂੰ ਹੀ ਵਸਾਇਆ ਹੈ, ਤੈਨੂੰ ਹੀ ਠੀਕ ਦਿੱਸਦਾ ਹੈ, ਤੂੰ ਧੰਨ ਹੈਂ! ਤੂੰ ਧੰਨ ਹੈਂ!!

ਅਹਾ! ਕਲੇਜਾ ਫੜਨਾ, ਔਹ ਕੀ ਗੋਲ ਕਮਾਨੀ ਪ੍ਰਕਾਸ਼ ਲਹਰ ਆਈ। ਤੱਕੋ ਦੋ ਦੁਲਾਰੇ ਗੋਦ ਵਿਚ ਆ ਗਏ। ਚੋਜੀ ਪਿਤਾ ਪਜਾਰ ਦੇ ਰਿਹਾ ਹੈ, ਮੱਥੇ ਹੱਥ ਫਿਰ ਰਿਹਾ ਹੈ, ਪੁਛਦਾ ਹੈ, ਬੱਚਿਓ! ਕੰਧ ਵਿਚ ਦਮ ਬਹੁਤ ਘੁਟਿਆ ਸੀ? ਹਵਾ ਦੇ ਨਾ ਮਿਲਣ ਨੇ ਬੜੀ ਤੜਫਨੀ ਲਾਈ ਸੀ? ਸਾਹ ਰੁਕਣ ਨੇ ਅਤਿ ਲੁਛਾਯਾ ਸੀ? ਜਿਸ ਵੇਲੇ ਸੰਸਾਰ ਦੇ ਚਾਨਣ ਤੇ ਹਵਾ ਤੋਂ ਰਹਤ ਤੁਸਾਨੂੰ ਉਸ ਤੰਗ ਘੋਪੇ ਵਿਚ ਚਿਣਕੇ ਬੰਦ ਕਰ ਦਿੱਤਾ ਗਿਆ; ਬੱਚਿਓ! ਤੁਸੀ ਜਗਤ ਦੇ ਭਾਣੇ ਦਬੇ ਗਏ ਸਾਓ, ਮਾਰੇ ਗਏ ਸਾਓ, ਜ਼ੁਲਮ ਤੇ ਪੱਥਰਦਿਲੀ ਨਾਲ ਨੱਪੇ ਗਏ ਸਾਓ, ਪਰ ਤੱਕੋ (ਛਾਤੀ ਨਾਲ ਲਾਕੇ) ਤੁਸੀ ਖੇਤ ਵਿਚ ਗਾਹਕ ਦੇ ਦੱਬੇ ਦਾਣੇ ਵਾਂਙੂ ਨੱਪੇ ਨਹੀਂ ਗਏ, ਪਰ ਲਹ-ਲਹਾਉਂਦੇ ਨੌਂ ਨਿਹਾਲ ਹੋਕੇ ਖੁੱਲੀਆਂ ਹਵਾਵਾਂ ਤੇ ਖੁਲ੍ਹਿਆਂ ਚਾਨਣਿਆਂ ਵਿਚ ਆ ਲਹਰੇ ਤੇ ਝੂਮੇ। ਤੱਕੋ ਤੁਹਾਡੇ ਉਸ ਬੀਤ ਜਾਣ ਹਾਰੇ ਤੇ ਬੀਤ ਚੁਕੇ ਕਸ਼ਟ ਝੱਲਣ ਨੇ ਦੁਖੀਆਂ ਨੂੰ ਕਿਤਨਾ ਸੁਖ ਦਿਤਾ ਹੈ। ਮੁਰਦੇ ਦਿਲ ਜੀਉ ਉਠੇ ਹਨ, ਮਰ ਚੁਕੀ ਸ੍ਰਿਸ਼ਟੀ ਝੂਮ ਉਠੀ ਹੈ, ਜ਼ੁਲਮ ਦਾ ਹਨੇਰਾ ਤੁਹਾਡੇ ਕੰਧ ਵਿਚਲੇ ਹਨੇਰੇ ਨੇ ਕੱਟ ਦਿੱਤਾ ਹੈ। ਸਫਲ ਬਚਿਓ! ਤੁਹਾਡੀ 'ਸਫਲ ਸਫਲ ਭਈ ਸਫਲ ਜਾਤ੍ਰਾ'। ਇਕ ਪੱਟ ਤੇ ਦੋਵੇਂ ਨਿੱਕੇ ਲਾਲ ਬੈਠੇ ਹਨ, ਦੂਜੇ ਪਰ ਵੱਡੇ ਲਾਲ ਦਿੱਸ ਰਹੇ ਹਨ। ਪਿਤਾ ਦਸਤਾਰ ਸੁਆਰਦਾ, ਛਾਤੀ ਨਾਲ ਲਾਂਦਾ, ਮੱਥਾ ਚੁੰਮਦਾ ਆਖਦਾ ਹੈ: ਮੇਰੇ ਦੁਲਾਰਿਓ, ਵਾਹਵਾ ਹਾਂ, ਓਹ ਜ਼ੁਲਮਾਂ ਦਾ ਟਾਕਰਾ ਓਹ ਰਣ ਤੱਤਾ, ਓਹ ਲੱਖ ਲੱਖ ਨਾਲ ਇਕ ਇਕ ਦਾ ਮੁਕਾਬਲਾ, ਓਹ ਅਜਿੱਤ ਸੰਗ੍ਰਾਮ, ਓਹ ਤਪਤ, ਓਹ ਕੜਕ, ਓਹ ਮਾਰੋ ਮਾਰ, ਓਹ ਬਲਾ, ਓਹ ਮਾਰ ਮੁਕਾਓ, ਪਰ ਹੋਰੋ ਹੋਰ ਦੁਰਦਾ ਵਧਦਾ ਆਉਂਦਾ ਜੁੱਧ! ਹਾਂ ਲਾਲੋ, ਖ਼ੂਬ ਲੜੇ, ਖ਼ੂਬ ਘਾਉ ਖਾਧੇ, ਚੱਪੇ ਚੱਪੇ ਸਰੀਰ ਤੇ ਸੌ ਸੌ ਨੋਕਾਂ ਖੁਭੀਆਂ। ਘਾਇਲ ਹੋ ਹੋ ਅਰ ਮਾਇਲ ਹੋ ਹੋ ਲੜਨ ਹਾਰੇ ਸਪੁਤ੍ਰੋ! ਸਦਕੇ, (ਮੱਥਾ ਸੁੰਘ ਕੇ) ਤੁਹਾਡੇ ਉਸ ਚਮਕੌਰ ਦੇ ਗੁਬਾਰ ਵਿਚ ਲਹੂ ਵੀਟ ਦੇਣ ਨੇ ,ਸੰਸਾਰ ਦਾ ਗੁਬਾਰ ਕੱਟਿਆ। ਤੁਹਾਡੀ ਬੀਰਤਾ ਨੇ ਮੋਈ ਸ੍ਰਿਸ਼ਟੀ ਵਿਚ ਜਾਨ ਪਾਈ, ਜੀਅਦਾਨ ਬਖਸ਼ਿਆ, ਤੱਕੋ ਹੇਠਾਂ ਕਿੱਕੂ ਲੋਥਾਂ ਤ੍ਰਬਕ ਤ੍ਰਬਕ ਉਠ ਰਹੀਆਂ ਹਨ? ਤੁਸੀਂ ਜ਼ਾਲਮਾਂ ਦੀ ਤਲਵਾਰ ਨਾਲ ਕੱਟੇ ਗਏ, ਤੁਸੀਂ ਧ੍ਰੋਹ ਦੀ ਕਟਾਰ ਨਾਲ ਟੋਟੇ ਟੋਟੇ ਕੀਤੇ ਗਏ, ਤੁਸੀਂ ਨਿਰਦਈਆਂ ਦੇ ਤੀਰਾਂ ਅੱਗੇ ਛਾਨਣੀ ਬਣਾਏ ਗਏ,

ਤੁਸੀਂ ਕਹਰ ਕਹਾਰ ਨਾਲ ਮਾਰ ਦਿਤੇ ਗਏ, ਪਰ ਤੱਕੋ ਤੁਸੀਂ ਮਾਰਿਆਂ ਮਾਰੇ ਨਾ ਗਏ, ਹਾਂ ਤੁਸੀਂ ਕੱਟੀ ਗਈ ਡਾਲ ਵਾਂਙੂ ਮਰੇ ਨਹੀਂ, ਪਰ ਕੱਟੀ ਡਾਲ ਪੇਉਂਦ ਹੋਕੇ ਉੱਚੇ ਜੀਵਨ ਵਿੱਚ ਜਾਗ ਉੱਠੇ ਵਾਂਙੂ ਅਮਰ ਜੀਵਨ ਪਾ ਆਏ, ਨਿਰਭੈ ਰੰਗ ਵਿਚ ਖੇਡੇ। ਸਦਾ ਜੀਵੇ ਲਾਲ! ਕਾਲ ਨੇ ਤੁਸਾਂ ਨੂੰ ਨਹੀਂ ਖਾਧਾ; ਅਕਾਲ ਨੇ ਤੁਸਾਨੂੰ ਆਪਣੀ ਗੋਦ ਪਾਯਾ ਹੈ। ਮੈਨੂੰ ਤੁਸੀਂ ਸੰਸਾਰ ਤੋਂ ਅਪੁੱਤਾ ਕਰਕੇ ਨਹੀਂ ਸੇ ਆ ਗਏ, ਤੁਹਾਡੇ ਲਹੂ ਦੀ ਇਕ ਇੱਕ ਬੂੰਦ ਤੋਂ ਓਥੇ ਮੇਰੇ ਘਰ ਲਖ ਲਖ ਪੁਤ ਜੰਮਿਆ ਹੈ, ਮੇਰੀ ਗੋਦ ਤੁਸੀਂ ਐਸੀ ਹਰੀ ਕਰ ਆਏ ਕਿ 'ਜੁਗ ਜੁਗ ਪੀੜ੍ਹੀ ਚਲੈ ਸਤਿਗੁਰੂ ਕੇਰੀ' ਵਾਲੀ ਸਚੀ ਸੌਤ੍ਰਤਾ ਹੋ ਗਈ ਹੈ; ਮੈਂ ਸੰਸਾਰ ਤੋਂ ਲਖੀਅਰ ਬਾਬਲ ਬਣਕੇ ਵਾਪਸ ਆਯਾ ਹਾਂ। ਵਾਹ ਪੁਤ੍ਰੋ! ਵਾਹ ਤੁਸੀਂ ਤੇ ਵਾਹ ਤੁਸਾਡੀ ਮਾਈ! ਜੀਤ ਜੀ! ਧੰਨ ਤੁਸਾਡੇ ਪਯਾਰ ਤੇ ਅਤੁਟ ਪਯਾਰ ਦੇ, ਤੁਸਾਡੀ ਕੁਰਬਾਨੀ ਦੇ! ਮੈਥੋਂ ਇਹ ਨਾ ਮੰਗਿਆ ਕਿ ਪੁਤ ਨਾ ਮਰਨ, ਪਰ ਇਹ ਮੰਗਿਆ ਕਿ ਮੈਂ ਪਹਲੋਂ ਜਾਵਾਂ, ਤੁਹਾਡੇ ਇਸ ਆਪਾਵਾਰਨ ਨੇ ਜਗਤ ਸੁਖੀ ਕਰ ਦਿਤਾ, ਤੁਸੀ ਮੇਰੇ, ਮੈਂ ਤੁਸਾਡਾ ਮੈਂ ਡਾਢਾ ਨਾਜ਼ਕ ਕੰਮ ਲੈਕੇ ਆਪਣੇ ਬਾਬਲ ਜੀਦੇ ਘਰੋਂ ਟੁਰਿਆ ਸਾਂ, ਸ਼ਾਬਾਸ਼ ਤੁਸਾਂ ਮੈਨੂੰ ਉਸ ਵਿਚ ਮੱਦਦ ਦਿਤੀ। ਤੁਸੀਂ ਮੋਹ ਮਾਯਾ ਦੇ ਸੰਸਾਰ ਵਿਚ ਵੱਸਕੇ ਆਪਾ ਨਿਛਾਵਰ ਕੀਤਾ, ਮੇਰੇ ਹੁਕਮ ਮੰਨੇ। ਮੈਨੂੰ ਮੇਰੇ ਰੰਗੀ ਬਾਬਲ ਜੀ ਪਾਸ ਸੁਰਖਰੋਈ ਨਾਲ, ਉੱਜਲ ਮੁਖ ਨਾਲ, ਨਿਰਮਲ ਰੰਗ ਨਾਲ ਹਉਂ ਅਤੀਤ ਆਉਣ ਵਿਚ ਆਪੇ ਵਾਰ ਵਾਰ ਕੇ ਰੰਗ ਲਾਏ, ਰੰਗ ਲੱਗੇ, ਲਗ ਰਹੇ, ਰੰਗਲ ਭਏ, ਤੁਸੀਂ ਅਮਰੀ ਹੋਏ, ਹਾਂ, ਤੁਸੀਂ ਮੇਰੇ ਆਤਮ ਸਰੂਪ ਦੀਆਂ ਡਾਲੀਆਂ ਹੋ ਗਏ।

ਦੁਲਾਰਿਆਂ ਨੇ ਸੀਸ ਨਿਵਾਯਾ ਅਰ ਉਨ੍ਹਾਂ ਦੇ ਸਰੀਰਾਂ ਤੋਂ ਮਾਨੋਂ ਏਹ ਅਵਾਜ਼ ਆਈ:—"ਆਪ ਦੀ ਪਯਾਰੀ ਮੂਰਤੀ ਦੇ ਧਯਾਨ ਦੇ ਸੁਆਦ ਵਿਚ ਸਾਨੂੰ ਕੋਈ ਕਸ਼ਟ ਉਖਿਆਈ ਨਹੀਂ ਲੱਗੀ, ਧਯਾਨ ਮਗਨ ਰੰਗ ਭਰੇ ਕਸ਼ਟਾਂ ਦੇ ਸਮੇਂ ਲੰਘ ਗਏ।"

ਫੇਰ ਲਿਸ਼ਕਾਰ ਵੱਜਾ, ਕੀ ਤੱਕਦੇ ਹਾਂ ਕਿ ਕਲਗੀਆਂ ਵਾਲੇ ਫੁਰਮਾ ਰਹੇ ਸਨ:—

ਬੇਟਾ ਜੀਉ, ਸਾਡੇ ਸ਼ੁਰੂ ਤੋਂ ਅੱਜ ਤਾਈਂ ਦੇ ਯਾਰ ਜੋ ਸਾਡੇ ਮਨੁਖ ਨਾਟ ਵਿੱਚ ਹਰ ਜਾਮੇਂ ਸ਼ਹੀਦ ਹੁੰਦੇ ਰਹੇ ਹਨ, ਪਯਾਰ ਤੇ ਸ਼ਰਧਾ, ਆਪਾ ਵਾਰਨ ਤੇ ਇਸ਼ਕਾਂ ਕੁੱਠੇ, ਸਿਰ ਤਲੀ ਧਰੀ ਜੋ ਸਾਡੀ ਗਲੀ ਖੇਡਦੇ ਆਏ ਹਨ, ਪੰਜ ਪਯਾਰੇ, ਅਨੰਦ ਪੁਰੀ ਸ਼ਹੀਦ, ਚਮਕੌਰੀ ਮੁਕਤੇ, ਮੁਕਤਸਰੀ ਮੁਕਤੇ, ਹਾਂ, ਉਹ ਪਯਾਰੇ ਅੱਜ ਬਾਪੂ ਜੀ ਦੇ ਹੁਕਮ ਅਨੁਸਾਰ ਮਾਤ ਲੋਕ ਵਿਚ ਸਾਨੂੰ ਲੈਣ ਗਏ ਸਨ, ਓਹ ਪ੍ਰੀਤਮ ਅਦਬਾਂ ਵਾਲੇ ਅਦਬ ਸੁਆਰੇ ਇਸ ਕਮਰੇ ਦੇ ਬਾਹਰ ਖੜੇ ਹਨ, ਲਾਲੋ! ਓਹ ਮੇਰੇ ਹਨ, ਮੈਂ ਉਨ੍ਹਾਂ ਦਾ ਹਾਂ। ਲਾਲ ਜੀ! ਉਨ੍ਹਾਂ ਨੂੰ ਅੰਦਰ ਲੈ ਆਓ! ਮੈਂ ਓਹ ਆਪਣੇ ਕੀਤੇ ਹਨ, ਪਰ ਓਹ ਪਯਾਰ ਪ੍ਰੋਤੇ ਬੀ ਅਦਬ ਸੁਆਰੇ ਅਜੇ ਬਾਹਰ ਹਨ।

ਦੂਜੀ ਖਿਨ ਵਿਚ ਨੂਰੀ ਜਾਮਿਆਂ ਵਾਲੇ ਸੱਚੇ ਸ਼ਹੀਦ! ਹਉਂ ਕਰਕੇ ਮਰੇ ਨਹੀਂ, ਪਰ ਪਯਾਰ ਕਰਕੇ ਪਰਵਾਨੇ ਹੋ

ਢੁਕੇ ਸ਼ਹੀਦ ਅੰਦਰ ਆ ਗਏ,ਅੱਗੇ ਅੱਗੇ ਬਾਬਾ ਸੰਤਸਿੰਘ ਹੈ, ਸਾਰੀ ਨੁਹਾਰ ਕਲਗੀਧਰ ਦੀ ਆਪਨੀ ਹੈ, ਸਿਰ ਸਤਿਗੁਰ ਦੀ ਫਬਾਈ ਕਲਗੀ ਜਿਗਾ ਚਮਕ ਰਹੀ ਹੈ, ਗਲ ਸਤਿਗੁਰ ਵਾਲਾ ਜਾਮਾ ਹੈ, ਲੱਕ ਉਹੋ ਗੁਰੂ-ਤਲਵਾਰ ਹੈ, ਪਰ ਅੱਖਾਂ ਅਦਬ ਨਾਲ ਸ਼ਰਮਸਾਰ ਹਨ, ਹਾਇ ! ਮੈਂ ਉਹ ਸਿੱਖ ਹਾਂ, ਜਿਨ ਸਿੱਖ ਹੋਕੇ ਗੁਰੂ ਜਾਮੇਂ ਪਹਨਣ ਦੀ ਬੇਅਦਬੀ ਕੀਤੀ ਹੈ। ਵਾਹ-ਅਦਬ ਧਾਰੇ ਸਿੱਖਾ ਤੇਰੀ ਸਿੱਖੀ ਨੇ ਗੁਰੂ ਨੂੰ ਬਿਹਬਲ ਕਰ ਦਿਤਾ ਹੈ, ਔਹ ਤਖਤੋਂ ਛਾਲ ਮਾਰੀ, ਸੰਤ ਸਿੰਘ ਨੂੰ ਜੱਫੀ ਪਾਈ,ਓਇ, ਮਿਤ੍ਰਾ! 'ਤੂੰ ਮੈਂ' 'ਮੈਂ ਤੂੰ' 'ਮੈਂ ਤੂੰ, ਤੂੰ ਮੈਂ' ਮਿਤ੍ਰਾ ! ਵਾਹ ਅਤੀਤਾ, ਵਾਹ ਮੇਰੇ ਸਨਯਾਸੀਆ ! ਵਾਹ ਮੇਰੇ ਵੈਰਾਗੀਆ ! ਵਾਹ ਮੇਰੇ ਤਯਾਗੀਆ ! ਵਾਹ ਮੇਰੇ ਬਲੀਦਾਨਾ! ਵਾਹਮੇਰੇ ਜਗਵੇਦੀਦੇ ਸਚੇ ਕੁਰਬਾਨੀਆਂ! ਵਾਹ ਮੇਰੇ ਸਚੇ ਹਵਨੀਆਂ ! ਵਾਹ ਮੇਰੇ ਆਪਾ ਵਾਰੁ ਆਪ ਨਿਛਾਵਰੀਆ ! ਮੇਰੀ ਖਾਤਰ, ਨਿਰੋਲ ਮੇਰੀ ਖਾਤ੍ਰ-ਵਾਹ ਤੂੰ ਜਿਸਦੇ ਅੰਦਰ ਉਪਕਾਰ, ਪਰਾਯਾ ਭਲਾ, ਸ੍ਰਿਸ਼੍ਟੀ ਰਖਯਾ ਦਾ ਖ੍ਯਾਲ ਬੀ ਨੀਵਾਂ ਰਹਿ ਗਿਆ, ਅਨਿੰਨ ਨਿਰੋਲ ਮੇਰੀ ਦੇਹ ਰੱਖਯਾ ਦੇ ਪ੍ਰੇਮ ਵਿਚ ਟੋਟੇ ਟੋਟੇ ਹੋਕੇ ਕੁਹੀ ਗਿਓਂ, ਮੇਰਿਆ ! ਤੇ ਕੁਹੀ ਕੇ ਸਹਮਾਂ ਵਿਚ ਸ਼ਰਮਸਾਰ ਮੇਰੇ ਆਪਨਿਆਂ ! ਮੇਰਾ ਜਾਮਾ,ਮੇਰੀ ਕਲਗੀ ਜਿਗਾ, ਮੇਰੇ ਸ਼ਸਤ੍ਰ ਲਾਣ ਦੀ ਬੇਅਦਬੀ ਦਾ ਭੈ ਧਾਰਨ ਵਾਲਿਆ ! ਪਰ ਮੇਰੇ ਹਿਤ ਕੀਤੀ ਕੁਰਬਾਨੀ ਨੂੰ ਚੇਤੇ ਬੀ ਨਾਂ ਰਖਣ ਵਾਲਿਆ ਸਿੱਖਾ! 'ਤੂੰ ਮੈਂ, ਮੈਂ ਤੂੰ'। 'ਤੂੰ ਮੈਂ, ਮੈਂ ਤੂੰ'।

ਜਰਾ ਗਹੁ ਕਰਨੀ, ਉਹ ਸਿਰ ਤਲੀ ਧਰਨ ਵਾਲੇ ਪੰਜ ਪਯਾਰੇ ਗੁਰੂ ਦੀ ਜੱਫੀ ਵਿਚ।ਗੁਰੂ ਸਿਰਾਂ ਨੂੰ ਸੁੰਘਦਾ ਤੇ ਆਖਦਾ ਹੈ:-ਸੂਰਿਓ,ਸਿਰ ਸਿਰ ਲਾ ਬਾਜੀ ਖੇਡਣ ਵਾਲਿਓ ! ਜਿੱਤ ਨਿਕਲਿਓ ਮੇਰਿਓ ! ਤੁਸੀਂ ਮੇਰੇ, ਮੈਂ ਤੁਸਾਡਾ, ਤੁਸਾਂ ਰੱਖ ਵਖਾਈ, ਤੁਸੀਂ ਬਾਪੂ ਜੀ ਦੇ ਹੁਕਮ ਕਮਾਣ ਵਿੱਚ ਮੇਰੀਆਂ ਭੁਜਾਂ ਬਣੇ। ਤੁਸੀਂ ਆਤਮ ਤੱਤਵੇਤਾ ਪੂਰਨ ਸਾਧੂ ਸੇ, ਮੇਰੇ ਨਾਲ ਗਏ ਸੇ ਤੇ ਮੇਰੇ ਪਯਾਰ ਵਿਚ ਤੁਸਾਂ ਦੁਖਾਂ ਵੇੜ੍ਹੀ ਸ੍ਰਿਸ਼ਟੀ ਦਾ ਭਾਰ ਹਰਨ ਦਾ ਕੰਮ ਚਾਯਾ ਤੇ ਆਪਣੇ ਮਾਸ ਦੀਆਂ ਬੋਟੀਆਂ ਅਹੂਤੀ ਕਰ ਕਰਕੇ ਸੱਚਾ ਜਗ ਕਮਾਯਾ। ਗੁਰੂ ਤਾਂ ਐਉਂ ਕਹ ਰਿਹਾ ਹੈ, ਤੇ ਪੰਜੇ 'ਗੁਰੂ-ਗਲੱਕੜੀ' ਤੋਂ ਖਿਸਕਦੇ ਚਰਨਾਂ ਤੇ ਢੇਂਹਦੇ ਜਾਂਦੇ ਹਨ, ਤੇ ਉਨ੍ਹਾਂ ਦੇ ਲੂੰਆਂ ਤੋਂ ਇਕ ਮੱਧਮ ਗੂੰਜ ਉਠ ਰਹੀ ਹੈ:-

'ਬੈ ਖਰੀਦ ਕਿਆ ਕਰੇ ਚਤੁਰਾਈ
ਇਹ ਜੀਉ ਪਿੰਡ ਸਭ ਥਾਰੇ।'

ਹਾਂ, ਤੇ ਸਤਿਗੁਰ ਆਖਦਾ ਹੈ, "ਮੇਰੇ ਮੇਰੇ ਮੇਰੇ ਮੇਰੇ"।

ਦੂਜੀ ਖਿਨ ਮੁਕਤੇ, ਹਾਂ ਜੀ, ਚਮਕੌਰੀ ਮੁਕਤੇ, ਤੇ ਚਮਕੌਰ ਤੇ ਪਹਲੀ ਰਾਤ ਸ਼ਹੀਦ ਹੋਣ ਵਾਲੇ ਦੁਲਾਰੇ ਸਤਿਗੁਰ ਦੀ ਪਯਾਰ ਕਲਾਈ ਵਿਚ ਆ ਗਏ,ਸਤਿਗੁਰ ਪਯਾਰ ਦੇਂਦਾ ਤੇ ਆਖਦਾ ਹੈ "ਮੇਰੇ ਸਿਦਕ ਸੁਆਏ, ਅਡੋਲ ਮੇਰਿਓ ! ਵਾਹ ਵਾਹ !ਤੁਹਾਡਾ ਲਹੂ ਜਿਸ ਨਾਲ ਤੁਸਾਂ ਮੈਨੂੰ ਖਰੀਦ ਲਿਆ, ਤੁਹਾਡੀ ਕੁਰਬਾਨੀ ਨੇ ਮੈਨੂੰ ਖਰੀਦ ਲਿਆ, ਤੁਹਾਡੀ ਕੁਰਬਾਨੀ ਨੇ ਮੈਨੂੰ ਵਿਹਾਝ ਲਿਆ, ਤੁਸੀਂ ਧੰਨ ਤੁਸੀਂ ਧੰਨ ! ਧੰਨ ਸਿਖੀ ! ਧੰਨ ਸਿਖੀ ! ਧੰਨ ਸਿਖੀ ! ਤੁਸਾਂ ਧਾਰੀ,ਤੁਸਾਂ ਪਾਲੀ,ਤੁਸਾਂ ਨਿਬਾਹੀ।

ਤੁਸੀ ਅਮਰ ਹੋਏ, ਸਦਾ ਮੇਰੇ ਹੋਏ। ਜਦ ਮੈਂ ਸੰਸਾਰ ਵਿਚ ਫੇਰ ਜਾਵਾਂ ਤੁਸੀ ਮੇਰੇ ਨਾਲ,ਜਦੋਂ ਮੈਂ ਏਥੇ ਤੁਸੀਂ ਅੰਗ ਸੰਗ।" ਇਹ ਸੁਣਦਿਆਂ ਮੁਕਤਿਆਂ ਦੀਆਂ ਮਾਨੋਂ ਅੱਖਾਂ ਵਿਚੋਂ ਨੀਰ ਛੁਟਾ ਅਤੇ ਉਸ ਨੀਰ ਵਿਚੋਂ ਪਜਾਰ ਤੇ ਸਦਕੇ ਹੋ ਜਾਣ ਦੀ ਸੁਗੰਧ ਆਈ ਕਿ ਕਲਗੀਆਂ ਵਾਲੇ ਆਪ ਨੈਣ ਜਗਪੂਰਤ ਹੋ ਅਹਿੱਲ ਹੋ ਗਏ, ਸਾਰੇ ਮੁਕਤੇ ਦਾਤਾ ਨਾਲ ਇਸ ਤਰਾਂ ਲਿਪਟ ਗਏ ਕਿ ਜਿਕੂੰ ਭੌਰੇ ਕਮਲਾਂ ਨਾਲ ਲਿਪਟ ਜਾਂਦੇ ਹਨ:-

ਹਾਂ, ਦੂਜੀ ਖਿਨ ਆਈ ਤਾਂ ਮੁਕਤਸਰ ਦੇ ਮੁਕਤੇ ਆ ਰਹੇ ਹਨ, ਮਤਾਬ ਸਿੰਘ ਸ਼ੁਕਰ ਨਾਲ ਭਰਿਆ, ਖੁਸ਼ੀ ਨਾਲ ਰੋਂਦਾ ਆ ਰਿਹਾ ਹੈ,ਬਿਹਬਲ ਹੋ ਚਰਨਾਂ ਤੇ ਢੈਹਦਾ ਹੈ ਤੇ ਉਸਦੇ ਸਰੀਰ ਤੋਂ ਮਾਨੋਂ ਅਵਾਜ਼ ਆਉਂਦੀ ਹੈ:-

'ਗਈ ਬਹੋਰ ਬੰਦੀ ਛੋਰ ਨਿਰੰਕਾਰ ਦੁਖਦਾਰੀ।'

ਪਰ ਉਸ ਕਦੀ ਨਾ ਛਾਣਨ ਵਾਲੇ ਬਖਸ਼ਿੰਦ ਬਿਰਦ ਨੇ, ਉਸ ਸੰਜੋਗੀ ਜੋੜਨ ਹਾਰ ਗੁਰੂ ਨੇ ਮਤਾਬ ਸਿੰਘ ਨੂੰ ਸੀਨੇ ਲਾਇਆ, ਛਾਤੀ ਲਾਇਆ ਤੇ ਆਖਿਆ, ਓਇ ਆਪਾ ਵਾਰਨ ਵਾਲੇ ਬੀਤਰਾਗੀਆ ਨਿਰਬਾਣ ਪਦ ਤੂੰ ਪਾਇਆ, ਜਿਨ ਵੀਰਾਂ ਦੇ ਪਜਾਰ ਵਿਚ ਆਪਾ ਘੋਲ ਦਿੱਤਾ, ਤੂੰ ਜੀ, ਤੇਰੇ ਵੀਰ ਜੀਣ। ਇਹ ਕੈਹਦਿਆਂ ਸਾਰੇ ਮੁਕਤੇ ਜੋ ਬਖਸ਼ਿੰਦ! ਬਖਸ਼ਿੰਦ! ਵਾਹ ਬਖਸ਼ਿੰਦ ਦਾ ਗੀਤ ਗਾ ਰਹੇ ਸੇ, ਸਤਿਗੁਰ ਨੇ ਗਲੇ ਲਾ ਲਏ,-"ਮੇਰੇ ਪੰਜ ਹਜਾਰੀ,ਓਏ ਮੇਰੇ ਸੱਤ ਹਜਾਰੀ, ਓਏ ਮੇਰੇ ਦਸ ਹਜਾਰੀ, ਐਉਂ ਨਾਮ ਲੈ ਲੈਕੇ ਸਾਰੇ ਗਲੇ ਲਾਏ ਤੇ ਕਿਹਾ ਕਿ ਤੁਸਾਨੂੰ ਮੈਂ ਅਪਨਾਯਾ ਹੈ, ਤੁਸੀਂ ਉਹ ਸੂਰਮੇ ਹੋ ਜੋ ਮਾਯਾ ਦਾ ਜਾਲ ਤੋੜ ਕੇ ਨਿੱਤਰੇ, ਤੁਸੀਂ ਉਹ ਹੋ ਜਿਨ੍ਹਾਂ ਨੇ ਭੁੱਲ ਦਾ ਪਰਦਾ ਲੀਰਾਂ ਲੀਰਾਂ ਕਰਕੇ ਕੁਰਬਾਨੀ ਦਾ ਨਾਚ ਨੱਚਿਆ। ਤੁਸੀਂ ਸਦਾ ਜੀਵੋ! ਤੁਸੀਂ ਮੇਰੇ, ਮੈਂ ਤੁਸਾਂ ਦਾ। ਸਿੱਖ ਗੁਰੂ ਦੇ ਗੁਰੂ ਸਿੱਖਾਂ ਦਾ। ਭਾਗੋ ਵਡਭਾਗਣ ਖਾਲਸੇ ਦੀ ਸੱਚੀ ਭੈਣ ਤਰ ਗਈ।"

ਇਸ ਤੋਂ ਮਗਰੋਂ ਬਚਿੱਤ੍ਰ ਸਿੰਘ,ਮਾਮਾ ਕ੍ਰਿਪਾਲ, ਗੱਲ ਕੀ ਸਾਰੇ ਸ਼ਹੀਦ, ਸਾਰੇ ਪਜਾਰੇ ਇੱਕ ਇੱਕ ਕਰਕੇ ਹਜ਼ੂਰੀ ਵਿਚ ਆਏ। ਇਕ ਇਕ ਦੀ ਘਾਲ ਥਾਂ ਪਈ, ਜਿਨ੍ਹਾਂ ਜਿਨ੍ਹਾਂ ਨੇ ਇਸ ਹਨੇਰੇ ਸੰਸਾਰ ਵਿੱਚ ਇਸ ਭੁਲੇਖੇ ਦੀ ਸਾਡੀ ਧਰਤੀ ਵਿੱਚ ਸਤਿਗੁਰੂ ਨੂੰ ਸਤਿਗੁਰੂ ਪਛਾਤਾ ਸੀ ਤੇ ਸਤਿਗੁਰ ਵਿਚ ਅਮਰੀ ਜੀਵਨ ਪਰ ਨਿਸਚਾ ਧਾਰਿਆ ਸੀ ਤੇ ਇਹ ਧਾਰਕੇ ਸੇਵਾ ਚਾਈ ਤੇ ਕੀਤੀ ਸੀ, ਯਾ ਸਤਿਗੁਰ ਦੇ ਹੁਕਮ ਵਿੱਚ ਸ਼ਹੀਦੀ ਪਾਈ ਸੀ, ਆਏ, ਪਜਾਰੇ ਗਏ। ਓਹ ਅੱਜ ਵੇਖ ਰਹੇ ਸੇ ਕਿ ਜੇ ਸਤਿਗੁਰ ਸਾਨੂੰ ਸਿਦਕ ਨਾ ਬਖਸ਼ਦਾ ਤਾਂ ਅਜ ਅਸੀਂ ਇਸ ਸਦਾ ਰਹਣ ਵਾਲੇ ਦੇਸ ਵਿੱਚ ਕਦ ਸਤਿਗੁਰ ਦੇ ਚਰਨਾਂ ਪਾਸ ਆਉਂਦੇ। ਜੇ ਉਸ ਬਿਨਸਨਹਾਰ ਜਿੰਦ ਨੂੰ ਪਜਾਰ ਕਰਦੇ ਤਾਂ ਸਦਾ ਲਈ ਪ੍ਰੀਤਮ ਇਸ 'ਅਰਸ਼ੀ ਪ੍ਰੀਤਮ' ਤੋਂ ਵਿਛੜ ਜਾਂਦੇ। ਧੰਨ ਹੈ ਸਤਿਗੁਰ ਜਿਸਨੇ ਤਾਰਿਆ!

ਹੁਣ ਇਕ ਗੋਲ ਚੱਕ੍ਰਾਕਾਰ ਕਿਰਨਾਂ ਦਾ ਲਹਰਾ ਵੱਜਾ, ਅਰ ਸਤਿਗੁਰ ਜੀ ਤਖਤ ਬਿਰਾਜੇ ਹੋਏ, ਸਾਹਿਬਜ਼ਾਦੇ ਚਰਨਾਂ ਵਿੱਚ ਸਜੇ ਹੋਏ ਤੇ ਸਾਰੇ ਨਾਮਰਸੀਏ ਤੇ ਸਾਰੇ ਆਪਾ ਜਿੱਤੇ ਸ਼ਹੀਦਾਂ ਦਾ, ਹਾਂ,ਇਸ਼ਕ ਵਿਚ ਗੁਰੂ-ਪ੍ਰੇਮ

ਵਿਚ ਸ਼ਹੀਦ ਹੋਏ ਪਜਾਰਿਆਂ ਦਾ ਦੀਵਾਨ ਸਜ ਗਿਆ, ਤੇ ਇਕ ਲਹਰਾਉ ਵਰਤ ਪਿਆ, ਮਿੱਠੀ ਪਜਾਰੀ ਧੁਨੀ ਉੱਠੀ, ਨੈਣ ਮੁੰਦ ਗਏ, ਲੂਆਂ ਤੋਂ ਰਸ ਦੇ ਫੁਹਾਰੇ ਛੁੱਟ ਗਏ ਤੇ 'ਰਾਗ ਰਤਨ ਪਰਵਾਰ ਪਰੀਆ' ਦਾ ਅਰੂਪ ਸੰਗੀਤ ਸਾਡੇ ਬੈਰਾਗ ਦੀ ਧੁਨੀ ਵਾਂਙੂ; ਪਰ ਬਹੁਤ ਹੀ ਮਧੁਰ ਸੁਣਾਈ ਦਿੱਤਾ:-

> ਤੂੰ ਠਾਕੁਰੋ ਬੈਰਾਗਰੋ ਮੈ ਜੇਹੀ ਘਣਚੇਰੀ ਰਾਮ । ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ । ਸਾਰ ਨ ਜਾਣਾ ਤੂੰ ਵਡ ਦਾਣਾ ਕਰਿ ਮਿਹਰੰਮਤਿ ਸਾਈ। ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ। ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ। ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣਚੇਰੀ ਰਾਮ॥ ੧॥
>
> ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲਾ ਰਾਮ। ਹਉ ਬਲਿ ਜਾਈ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲਾ ਰਾਮ । ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ। ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮ ਪਰਵਾਨਾ । ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲਾ । ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲਾ॥ ੪॥ ੧॥ ੪॥
>
> [ਸੂਹੀ ਛੰਤ ਮ: ੫ ਘਰੁ ੪

—o—

## +{ਦੂਸਰਾ ਆਤਮ ਲਹਰਾਉ}+

ਆਹਾ! ਕੈਸਾ ਵੇਗ ਆਇਆ, ਕੈਸਾ ਅਦਭੁਤ ਹੁਲਾਰਾ ਪਿਆ, ਜੇ ਅਸੀ ਅਪਨੇ ਦੇਸ ਦੇ ਸਮਝਗੋਚਰਾ ਕਰਨਾ ਚਾਹੀਏ ਤਾਂ ਐਉਂ ਹੈ ਕਿ ਅੱਖ ਦੇ ਫਰੱਕੇ ਵਿਚ ਕ੍ਰੋੜਾਂ ਮੀਲ ਪੈਂਡਾ ਤਹ ਹੋ ਗਿਆ। ਵਾਹਵਾ! ਦੋਧੀ ਚਾਨਣਾ ਆ ਗਿਆ, ਠੰਢਾ ਠੰਢਾ ਮਨ ਐਉਂ ਕੱਠਾ ਅਰ ਸ਼ਾਂਤ ਹੋ ਰਿਹਾ ਹੈ, ਜਿਵੇਂ ਕੋਈ ਟਿਕਾਉ ਤੇ ਰਸ ਲੀਨਤਾ ਦਾ ਦੇਸ਼ ਹੈ, ਸੁਹਾਉਣੀ ਸੀਤਲਤਾ ਦੀ ਅਵਧੀ ਵਾਲਾ ਹੈ।

ਇੱਥੇ ਇਕ ਸੁੰਦਰ ਵੱਡਾ ਸਾਰਾ ਇੱਕੋ ਕਮਰਾ ਹੈ। ਦੋਧੀ ਚਾਨਣੇ ਦਾ ਬਣਿਆਂ ਹੈ, ਇਸਦੇ ਅੰਦਰ ਸਿਰੇ ਵਾਲੇ ਪਾਸੇ ਇਕ ਸੁਫੈਦ ਰੰਗ ਦਾ ਅਤਿ ਦਮਕਾਂ ਮਾਰਦਾ ਤਖਤ ਹੈ, ਜੋ ਐਉਂ ਜਾਪਦਾ ਹੈ ਕਿ ਕਿਸੇ ਹੀਰੇ ਵਰਗੇ ਚਿਟਾਨ ਵਿਚੋਂ ਕੱਟਕੇ ਉੱਕਰ ਕੇ ਬਨਾਯਾ ਹੈ, ਇਸ ਪਰ ਐਸੀਆਂ ਪਹਿਲਾਂ ਕੱਢੀਆਂ ਹਨ ਕਿ ਰੌਸ਼ਨੀ ਉੱਤੇ ਪੈਂਦੀ ਦਾ ਪੈਰ ਟਿਕਦਾ ਨਹੀਂ ਜਾਪਦਾ, ਤਿਲਕ ਤਿਲਕ ਪੈਂਦੀ ਹੈ, ਅਰ ਜਿਉਂ ਜਿਉਂ ਤਿਲਕਦੀ ਹੈ, ਤਿਉਂ ਤਿਉਂ ਅੱਖਾਂ ਵਿਚ ਚਕਾਚੂੰਧ ਛਾਂਦੀ ਹੈ, ਪਰ ਇਸ ਚਕਾਚੂੰਧ ਨਾਲ ਘਬਰਾ ਨਹੀਂ ਪੈਂਦਾ, ਇਸ ਨੂੰ ਸਰੂਰ ਆਉਂਦਾ ਹੈ, ਤਖਤ ਖਾਲੀ ਹੈ, ਪਰ ਇਸਦੇ ਪਿੱਛੇ ਕੁਛ ਅਤਿ ਦਮਕਦਾਰ,ਪਰ ਟਿਕਾਉਦਾਰ ਰੂਪ ਵਾਲੀਆਂ ਸੂਰਤਾਂ ਖੜੀਆਂ ਹਨ, ਜਦ ਕਮਰੇ ਵਿਚ ਅੱਗੇ ਪਿੱਛੇ ਤੱਕੋ ਤਾਂ ਸਾਰਾ ਭਰਪੂਰ ਹੈ, ਡਾਢੇ ਹੀ ਪਜਾਰੇ ਇਸ਼ਕਾਂ ਵਾਲੇ, ਸਿੱਕਾਂ ਵਾਲੇ, ਸੱਧਰਾਂ ਵਾਲੇ, ਤਾਂਘਾਂ ਵਾਲੇ, ਲੋਚਾਂ ਵਾਲੇ ਸੱਜਨ ਜੁੜੇ ਬੈਠੇ ਹਨ, ਸਾਰਿਆਂ ਦੇ ਸਰੀਰ ਉਸੇ ਅਤੀ ਸੂਖਮ ਪਰ ਦੋਧੀ

ਝਾਲ ਵਾਲੇ ਛਾਨਣੇ ਦੇ ਬਣੇ ਹਨ ਚੋਹਰੇ ਇਸ਼ਕ ਦਾ ਅਲਾਂਬਾ ਹਨ, ਪਰ ਅਲਾਂਬਾ ਸਰਦ ਚਾਂਦਨੀ ਦੇ ਚੰਦ ਵਾਂਡੂ ਅਡੋਲ ਤੇ ਸੀਤਲ ਹੈ। ਤਖਤ ਦੇ ਅੱਗੇ ਕੁਛ ਥਾਂ ਵੇਹਲੀ ਹੈ, ਜਿੱਥੇ ਇਕ ਨਿਰ-ਮਲ ਨੀਲਗੂੰ ਝਾਲ ਦੀ ਚੌਂਕੀ ਉੱਤੇ ਆਰਤੀ ਦਾ ਸਮਿਆਨ ਧਰਿਆ ਹੈ ਇੱਥੋਂ ਲੈਕੇ ਬਾਹਰਲੇ ਦਰਵਾਜ਼ੇ ਤਾਈਂ ਸਾਰੇ ਦਿੱਵ ਰੁਪੀਆਂ ਦੇ ਵਿਚਕਾਰ ਦੀ ਰਸਤਾ ਹੈ, ਹੁਣ ਸਾਰੇ ਪ੍ਰੇਮੀ ਅਦਬ ਨਾਲ ਖੜੇ ਦਿੱਸਣ ਲੱਗ ਪਏ ਦਰਵਾਜ਼ੇ ਤੋਂ ਬਾਹਰ ਸੜਕ ਪਰ ਦੂਰ ਤੀਕ ਦੁਵੱਲੀ ਪ੍ਰਕਾਸ਼ ਸਰੂਪਾਂ ਸੰਸਾਰ ਦੇ ਪ੍ਰਸਿੱਧ ਆਗੂਆਂ ਤੇ ਆਤਮ ਅਰੂੜ੍ਹਾਂ ਦੀ ਕਤਾਰ ਖੜੀ ਹੈ, ਤੇ ਫੁੱਲਾਂ ਦੀ ਬਰਖਾ ਕਰਨੇ ਲਈ ਤਯਾਰ ਖੜੀ ਹੈ; ਮਲੂੰਮ ਹੁੰਦਾ ਹੈ ਕਿ ਕਿਸੇ ਦੀ ਉਡੀਕ ਲੱਗ ਰਹੀ ਹੈ।

ਹੁਣ ਇਕ ਤ੍ਰਿਖਾ ਲਿਸ਼ਕਾਰਾ ਵੱਜਾ, ਅੱਖਾਂ ਮੁੰਦ ਗਈਆਂ, ਜਦ ਖੁੱਲ੍ਹੀਆਂ ਤਾਂ ਕੀ ਦਿੱਸਦਾ ਹੈ ਕਿ ਉਸੇ ਹੀਰੇ ਵਰਗੇ,ਪਰ ਕੇਵਲ ਪ੍ਰਕਾਸ਼ ਦੇ ਬਣੇ ਤਖਤ ਪਰ ਇਕ ਮੋਹਨੀਮੂਰਤ ਬਿਰਾਜਮਾਨਹੈ,ਕਮਰੇ,ਤਖਤ ਦਿੱਵ ਸਰੂਪਾਂ ਸਭਨਾਂ ਦਾ ਰੂਪ ਪ੍ਰਕਾਸ਼ਦਾ ਸੀ, ਪ੍ਰੰਤੂ ਇਸ 'ਮਨ ਹਰਨ ਮਨੋਹਰ' ਮੂਰਤੀ ਦੀ ਇਹ ਅਕਾਲ ਮੂਰਤੀ ਹੋਰ ਹੀ ਸੂਖਮ ਤੇ ਹੋਰ ਹੀ ਚਮਕੀਲੇ ਰੂਪ ਦੀ ਬਣੀ ਹੋਈ ਸੀ। ਆਪ ਤਖਤ ਪੁਰ ਬਿਰਾਜੇ ਧ੍ਯਾਨ ਮਗਨ ਹਨ, ਨੈਣ ਬੰਦ ਹਨ, ਪਦਮਾਸਨ ਬਿਰਾਜ ਰਹੇ ਹਨ, ਖੱਬੇ ਪਾਸੇ ਲੱਕ ਨਾਲ ਤਲਵਾਰ ਹੈ, ਜੋ ਮਯਾਨ ਵਿੱਚ ਬਿਰਾਜ ਰਹੀ ਹੈ, ਜਿਸ ਪੁਰ ਲਿਖਿਆ ਹੈ 'ਭਗਤ ਰਖ੍ਯਕ'। ਸੱਜੇ ਹੱਥ ਜ਼ਮੁੱਰਦਾਂ ਵਰਗੇ, ਪਰ ਅਤੀ ਉੱਚੀ ਆਬ ਤੇ ਡਾਢੇ ਨਿਰੋਲ ਪਾਣੀ ਵਾਲੇ ਕਿਸੇ ਡਾਢੇ ਸੁੱਚੇ ਰੰਗ ਵਾਲੇ,ਰੇਸ਼ੇ ਤੋਂ ਸਾਫ਼ ਪਾਰਦਰਸ਼ਕ ਪਦਾਰਥ ਦੀ ਸਿਮਰਨੀ ਹੈ, ਜਿਸਦੇ ਮਣਕੇ ਕਾਰੀਗਰ ਨੇ ਐਉਂ ਬਨਾਏ ਹਨ ਕਿ ਨਿੱਗਰ ਗੁਲਜਾਈ ਦੀਆਂ ਛੇਕਦਾਰ ਗੋਲੀਆਂ ਵਾਂਡੂ ਨਹੀਂ, ਪਰ ਐਉਂ ਹਨ 'ਵਾਹਿਗੁਰੂ' ਇਨ੍ਹਾਂ ਅੱਖਰਾਂ ਨੂੰ ਉੱਕਰ ਕੇ ਗੋਲਜਾਈ ਦੇ ਦਿੱਤੀ ਹੈ, ਤੇ ਫੇਰ ਪ੍ਰੀਤ—ਤਾਰ ਵਿੱਚ ਪ੍ਰੋ ਦਿੱਤਾ ਹੈ, ਮੇਰੂ ਦੇ ਮਣਕੇ ਵਿਚ ਧ੍ਯਾਨ ਮੂਰਤੀ ਦਾ ਨਕਸ਼ਾ ਦਿੱਸਦਾ ਹੈ। ਇਹ ਸਿਮਰਨਾ ਸੱਜੇ ਹੱਥ ਵਿੱਚ ਦਮਕਦਾ ਰਸ ਭਰੀਆਂ ਕਿਰਨਾਂ ਛੱਡ ਰਿਹਾ ਹੈ, ਪਿਛਲੇ ਪਾਸੇ ਖੜੇ ਕੁਈ ਡਾਢੇ ਪਯਾਰੇ ਚਵਰ ਕਰ ਰਹੇ ਹਨ, ਤੇ ਬਾਕੀ ਦੇ ਖੜੇ ਸਾਰੇ ਗਰਦਨਾਂ ਨਿਵਾਈ ਹੱਥ ਜੋੜੇ, 'ਜੀਉਰਵੀਂ ਖੁਸ਼ੀ' 'ਜਰਵੇਂ ਉਮਾਹ', ਪੁੱਗ ਗਈ ਆਸ, ਪੁਜ ਗਈ ਸਿੱਕ, ਪੁਰ ਆਈ ਸੱਧਰ ਤੇ ਸਿਰੇ ਚੜ੍ਹੀ ਪ੍ਰੀਤ ਦੇ ਰਸ ਭਰੇ ਰੰਗ ਵਿੱਚ ਅਦਬ ਤੇ ਪ੍ਰੇਮ ਭਰੇ ਉੱਚੇ ਕਰਨ ਵਾਲੇ ਦਮਕਵੇਂ ਭੈ ਵਿੱਚ ਖੜੇ ਹਨ ਕਿ ਇਸਤੋਂ ਉਚੇ ਮੰਡਲਾਂ ਥੀਂ ਇੱਕ ਸ਼ੁਅਲਾ ਆਯਾ ਅਰ ਪਈ ਪਈ ਆਰਤੀ ਆਪੇ ਜਗ ਉਠੀ, ਐਸੀ ਜਗੀ ਤੇ ਚਮਕੀ ਕਿ ਸੁਆਦ ਆ ਗਿਆ। ਹੁਣ ਇੱਕ ਹਵਾ ਦਾ ਫੱਰਾਟਾ ਆਯਾ,ਮਲਯਾ-ਗਰ ਤੋਂ ਮਿੱਠੀ, ਚੰਦਨ ਵਾਸ਼ਨਾ ਤੋਂ ਪਿਆਰੀ, ਚੰਬੇਲੀ ਵਾਸ਼ਨਾਂ ਤੋਂ ਸੁਹਾਵੀ ਵਾਸ਼ਨਾ ਭਰ ਗਈ, ਅਰ ਇਲਾਹੀ ਨਾਦ ਸ਼ੁਰੂ ਹੋ ਗਿਆ। ਆਰਤੀ ਇੱਕ ਬਿਰਧ,ਪਰ ਨੂਰ ਦੇ ਬੁਕੇ ਸੱਜਨ ਦੇ ਹੱਥਾਂ ਵਿੱਚ ਹੈ, ਬੁਢਾ ਹੈ, ਹਾਂ, ਇਹ ਬਚਪਨ ਤੋਂ ਹੀ ਬੁੱਢਾ ਆਖਵਾਂਦਾਸੀ,ਪਰ ਪਯਾਰ ਦੇ ਰੰਗ ਜੁਆਨ ਹੈ, ਗੁਰਮੁਖ ਜੋ ਹੋਇਆ, ਨਾਉਂ ਦਾ ਬੁਢਾ ਹੈ ਉਹ

ਬੁਝਾ ਕਦੇ ਨਹੀਂ, ਆਰਤੀ ਇਸਦੀ ਪ੍ਰੀਤ-ਤਾਰ ਧੋਤੇ ਹੱਥਾਂ ਵਿੱਚ ਲਹਰੇ ਲੈ ਰਹੀ ਹੈ ਤੇ ਸਾਰੇ ਸੱਜਨਾਂ ਦੇ ਲੂੰਆਂ ਵਿੱਚੋਂ, ਰੋਮ ਰੋਮ ਵਿੱਚੋਂ, ਜੀ ਹਾਂ,ਗੁਰਮੁਖਾਂ ਦੇ ਲੂੰ ਲੂੰ ਵਿੱਚੋਂ ਨਾਦ ਉਠਿਆ, ਤੇ ਏਹ ਸੰਗੀਤ ਅਤੀ ਮਧੁਰ, ਅਤਿ ਪਜਾਰੀ, ਡਾਢੀ ਹੀ ਰਸ ਭਿੰਨੀ ਸੁਰ ਵਿੱਚ ਹੋਇਆ:-

ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕ ਦੇਹ ਉਜੀਆਰਾ । ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨ ਹਾਰਾ ॥ ੨ ॥ ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗ-ਪਾਨੀ । ਕਬੀਰ ਦਾਸ ਤੇਰੀ ਆਰਤੀਕੀਨੀਨਿਰੰਕਾਰਨਿਰਬਾਨੀ।

ਆਰਤੀ ਦੇ ਮਗਰੋਂ ਸਾਰੇ ਸੱਜਨ ਬਿਰਾਜ ਗਏ, ਪਰ ਬਾਹਰ ਖੜੇ ਸਾਰੇ ਦਿੱਬ ਰੂਪੀ ਨਿੰਵੇ ਖੜੇ ਹਨ ਅਰਕੀਰਤਨ ਕਰ ਰਹੇ ਹਨ, ਜਿਸਦੀ ਮਧੁਰ ਧੁਨੀ ਤੰਬੂਰੇ ਦੀ ਗੂੰਜ ਵਾਂਙੂ ਅੰਦਰ ਜਾ ਰਹੀ ਹੈ।

ਤਖਤ ਪਰ ਉਹੋ ਮਾਤ ਲੋਕ ਵਿੱਚ ਵਿਚਰਨ ਵਾਲੇ ਪ੍ਰੀਤਮ, ਪਰ ਅਸਲ ਵਿੱਚ ਸਾਰੇ ਅਰਸ਼ਾਂ ਦੇ ਮਾਲਕ 'ਅਰਸ਼ੀ ਪ੍ਰੀਤਮ' ਕਲਗੀਆਂ ਵਾਲੇ, ਸ਼ਕਤੀਆਂ ਵਾਲੇ ਨੈਣ ਖੋਹਲਕੇ ਨਦਰ ਨਾਲ, ਮੇਹਰ ਦੀ ਨਜ਼ਰ ਨਾਲ, ਤਾਰ ਲੈਣ ਵਾਲੀ ਨਜ਼ਰ ਨਾਲ ਤੱਕ ਰਹੇ ਹਨ। ਆਪ ਦੇ ਖੱਬੇ ਪਾਸੇ ਦੇ ਹੱਥ ਦੀ ਛਾਪ ਵਿੱਚ ਲਿਖਿਆ ਹੈ 'ਕੁਲ ਅਦੇਵ ਸ਼ਕਤੀਆਂ ਪਰ ਹੁਕਮ' । ਸੱਜੇ ਹੱਥ ਦੀ ਛਾਪ ਵਿਚਿ ਲਿਖਿਆ ਹੈ ਕੁਲ ਦੇਵ ਸ਼ਕਤੀਆਂ ਪਰ ਹੁਕਮ ।'

ਹੁਣ ਇਸ ਤਾਰਨ ਹਾਰ, ਅਚਰਜ ਕੌਤਕੀ, ਆਤਮ ਰੰਗੀ, ਉੱਚ ਮੰਡਲਾਂ ਦੇ ਪ੍ਰੀਤਮ ਜੀ ਦਾ ਮਨ, ਬਖਸ਼ਿੰਦ ਤੇ ਪ੍ਰਤਿਪਾਲ ਮਨ ਲਹਰੇ ਵਿਚ ਆਯਾ, ਅਵਾਜ ਆਈ ! "ਧੰਨ ਭਾਈ ਬੁੱਢਾ ਛੇ ਜਾਮਿਆਂ ਦਾ ਮਿੱਤ੍ਰ ! ਸੱਚਾ ਮਿਤ੍ਰ! ਤੇਰੀ ਪ੍ਰੀਤ, ਤੇਰੀ ਘਾਲ ਸਫਲ। ਵਾਹ ਭਾਈ ਗੁਰਦਾਸ ! ਜ਼ਿੰਦਗੀ ਦੇ ਕਵੀ, ਰਬੀ ਰਸ਼ਨਾ ਵਾਲਿਆ ਗੁਰ ਕੀਰਤਨੀ-ਆਂ ! ਭਾਈ ਜੀ ! ਸਦਾ ਥਿਰ ਜੀ ! ਤੇ ਸਾਡਾ ਹਸਮੁਖੀਆ ਤੇ ਰੁੱਸ ਰੁੱਸਕੇ ਪ੍ਰੀਤ ਕਰਨ ਵਾਲਾ ਸੁੱਚੇ ਮਰਦਾਂ ਦਾ ਮਰਦ ਮਰਦਾਨਾ, ਜੰਗਲਾਂ ਵਿੱਚ ਸਾਥ ਦੇਣ ਵਾਲਿਆ ! ਬਈ ਮਿੱਤ੍ਰਾ ਏਸ ਦੇਸ ਵਿੱਚ ਜੀ, ਜਿੱਥੇ ਕਦੇ ਭੁੱਖ ਨਹੀਂ। ਡਿੱਠਾ ਹਈ ਮੈਂ ਕਿਸ ਭੋਜਨ ਆਸਰੇ ਜੀਂਦਾ ਸੀ ? ਤੂੰ ਬੀ ਹੁਣ ਖਾਹ, 'ਖਾਵਹੁ ਖਰਚਹੁ ਰਲ ਮਿਲ ਭਾਈ। ਤੋਟਿ ਨ ਆਵੈ ਵਧਦੋ ਜਾਈ।' ਭਾਈ ਨੰਦ ਲਾਲ ਜੀ, ਜ਼ਿੰਦਗੀ ਨਾਮੇ ਆਏ, ਸਾਡੇ ਮਾਤ ਲੋਕ ਦੇ ਕਵੀ ਰਾਜ ਆਏ, ਜੀਉ ! ਭਾਈ ਜੀਉ ! ਸਦਾ ਜੀਉ !

ਐਸਤਰਾਂ ਨਾਲ ਦਸਾਂ ਹੀ ਜਾਮਿਆਂ ਦੇ ਇਕ ਇਕ ਪਜਾਰੇ ਸਿਰੇ ਚੜ੍ਹੇ, ਭਗਤੀ ਪੁਗਾਏ, ਵੈਰਾਗੀ ਪਰ ਰਸੀਏ ਪੂਰਨ ਹੋਏ ਸਿਖਾਂ ਦੇ ਜੋ ਕੇਵਲ ਇਸ ਦਰਬਾਰ ਵਿਚ। ਜਗਮਗ ਕਰ ਰਹੇ ਸੇ ਸਤਿਗੁਰ ਨੇ ਨਾਮ ਲਏ ਤੇ ਵਰਦਾਨ ਦਿਤੇ,ਘਾਲਾਂ ਅਜ ਥਾਂ ਪਈਆਂ, ਜਦ ਅਰਸ਼ੀ ਪ੍ਰੀਤਮ ਨੇ ਪਰਵਾਨ ਆਖੀਆਂ, ਅਜ ਪਰਵਾਨ ਹੋ ਗਏ, ਪੰਚ ਹੋ ਗਏ, ਪਰਧਾਨ ਹੋ ਗਏ, ਦਰਗਾਹ ਵਿਚ ਮਾਨ ਮਿਲ ਗਿਆ, ਅਜ ਪ੍ਰਕਾਸ਼ ਸਰੂਪ ਦਰ ਵਿੱਚ ਪ੍ਰਵਾਨ ਹੋਕੇ ਸੁਹ ਗਏ, ਸੁਹਬ ਗਏ, ਸੋਹਣੇ ਹੋ ਗਏ, ਹਾਂ, ਗੁਰ ਧਜਾਨ

ਲਿਵਲੀਨ ਨਾਂ ਸੋਹਣੇ ਹੋਣ ਤਾਂ ਹੋਰ ਕੌਣ ਹੋਵੇ ? ਤੱਕੋ ਸਾਰਿਆਂ ਦੇ ਲਿਬਾਸ ਬਦਲ ਗਏ, ਦਮਕਦੀਆਂ ਤਿੱਲੇ ਦੀਆਂ ਤਾਰਾਂਵਰਗੇ ਪ੍ਰਕਾਸ਼ੀ ਲਿਬਾਸ ਉੱਚੇ ਪ੍ਰਕਾ-ਸ਼ ਵਾਲੇ ਹੋ ਗਏ, ਚੜ੍ਹਦੀਆਂ ਕਲਾਂ ਦੇ ਤੁਰਲੇ ਸਭ ਦੀਆਂ ਦਸਤਾਰਾਂ ਵਿਚ ਦਮਕ ਪਏ,ਮਸਤਕਾਂ ਪਰ'ਗੁਝੜਾ ਲਧਮੁ ਲਾਲ'ਦੀਆਂ ਮਣੀਆਂ ਲਟਕ ਪਈਆਂ, ਚੇਹਰਿਆਂ ਦੇ ਭਾਵ ਪ੍ਰਤਾਪ ਸੀਲ ਹੋ ਗਏ । ਰਾਜਾਨ ਅਰਥਾਤ ਪ੍ਰਤਾਪੀ ਤੇਜਸ੍ਵੀ ਸ਼ਕਤੀਮਾਨ ਹੋ ਗਏ, ਪਰ ਤੱਕੋ, ਇਹ ਕੁਝ ਹੋਕੇ, ਪਰਵਾਨ ਹੋਕੇ, ਕਬੂਲ ਪੈਕੇ ਉਸੇ ਮਗਨਤਾ ਪਜਾਰੇ ਦੀ ਪ੍ਰੀਤ-ਤਾਰ ਵਿੱਚ ਪ੍ਰੀਤਮ ਦੇ ਧਯਾਨ ਵਿੱਚ ਮਗਨ ਤੇ ਰਸ ਭਰੇ ਆਪ ਨਿਵਰੇ ਰੰਗ ਵਿੱਚ ਉੱਚੇ ਤੋਂ ਉੱਚੇ ਲਹਰੇ ਲੈ ਰਹੇ ਤੇ ਸਿਫਤ ਸਲਾਹਾਂ ਨਾਲ ਭਰ ਰਹੇ ਹਨ । ਪਰਵਾਨ ਹੋਗਏ, ਪਜਾਰੇ ਵੀਰੋ ! ਤੁਸੀਂ ਧੰਨ ਹੋ, ਵਧਾਈਆਂ ਜੋਗ ਹੋ, ਨਾਮ ਰੱਤੇ ਗੁਰਮੁਖੋ! ਕਿਉਂ ਨਾ ਸੁਖ ਪਾਓ, ਜਦ ਸੁਖ ਦਾਤਾ ਇਹ ਕਹਿ ਆਯਾ ਹੈ:—

> 'ਧੰਨੁ ਧੰਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ । ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ। ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ । ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰ ਸਿਖ ਲੈ ਮਨੁ ਜਿਣਤਿਆ । ਸਭਦੂ ਵਡੇ ਭਾਗ ਗੁਰ ਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ ॥ ੧੯ ॥
>
> [ਧਨਾਸਰੀ ਮਃ ੪

ਵਰਦਾਨ ਲੈਕੇ ਸਾਰੇ ਸਿੱਖੀ ਮੰਡਲ ਵਿਚ ਕੀਰਤਨ ਦੀ ਧੁਨ ਉਠੀ:—

> ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ। ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥ ੧ ॥ ਜਿਹਵਾ ਏਕ ਕਵਨ ਗੁਨ ਕਹੀਐ। ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ ॥ ੧॥ ਰਹਾਉ ॥ ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾ-ਵਹੁ। ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥ ੨ ॥ ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨੁ ਸੁਹੇਲੇ । ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥ ੩ ॥ ੧੨ ॥

—: :—

## —{ਤੀਸਰਾ ਆਤਮ ਲਹਰਾਉ}—

ਮਿੱਸੀ ਮਿੱਸੀ ਸ਼ਾਮ ਰੰਗੀ ਲਹਰ, ਮਿੱਸੀ ਨਹੀਂ ਅਤਿ ਪ੍ਰਕਾਸ਼ ਦੇ ਕਾਰਣ ਅਖਾਂ ਨਾਂ ਤੱਕ ਸੱਕਣ ਦੇ ਸਬੱਬ ਮਿੱਸੀ ਮਿੱਸੀ ਲੱਗਣ ਵਾਲੀ ਚਾਨਣੀ ਦੀ ਇਕ ਲਹਰ ਆਈ, ਵੇਗ ਆਯਾ ਖਿਨ ਵਿੱਚ ਮਾਨੋਂ ਕ੍ਰੋੜਹਾ ਕ੍ਰੋੜ ਕੋਹ ਦਾ ਚੱਕਰ ਲੰਘ ਗਿਆ। ਹੋਯਾ ਤਾਂ ਹੋਰਵੇਂ, ਪਰ ਮਨੁਖੀ ਸਮਝ ਗੋਚਰਾ ਕਰਨ ਲਈ ਐਉਂ ਹੀ ਕਹ ਹੁੰਦਾ ਹੈ।

ਹੁਣ ਤਾਂ ਹੋਸ਼ ਦੇ ਖੰਭ ਸੜਦੇ ਹਨ, ਫਿਕਰ ਦੇ ਪੈਰ ਭੁੱਜਦੇ ਹਨ, ਸੋਚ ਦੀਆਂ ਲੱਤਾਂ ਟੁੱਟਦੀਆਂ ਹਨ, ਸਰੀਰ ਚੱਕ੍ਰ ਖਾਂਦੇ ਹਨ, ਦੇਹ ਭਉਂਤਲਦੀ ਹੈ, ਕੁਝ

ਪੇਸ਼ ਨਹੀਂ ਜਾਂਦੀ, ਕੁਝ ਪਤਾ ਨਹੀਂ ਲਗਦਾ ਕਿ ਕੀ ਹੋ ਰਿਹਾ ਹੈ, ਬੇਹੋਸ਼ੀ ਹੈ, ਅੱਗ ਬਲਦੀ ਹੈ, ਸਾੜ ਦੀ ਲਾਟ ਆਉਂਦੀ ਹੈ, ਸਾਡੇ ਸੰਸਾਰੀ ਬਸਤ੍ਰਾਂ, ਸਰੀਰ ਮਨ ਤਕ ਸਭ ਨੂੰ ਫੂਕ ਘੱਤਦੀ ਹੈ, ਇਕ ਫਟਾਕਾ ਵੱਜਦਾ ਹੈ, ਨਵੇਂ ਜਾਏ ਬੋਟ ਵਾਂਙੂ ਅਸੀ ਆਪਣੇ ਹੁਣ ਤੱਕ ਦੇ ਸਾਰੇ ਖੰਭਾਂ ਤੋਂ ਹੀਣ, ਪਰ ਕਿਸੇ ਅਤੀ ਅਕਥਨੀਯ ਨੂਰ ਦੇ ਨਜਾਲੇ ਬਾਲ ਬਣਕੇ ਸੁਤੇ ਗ੍ਯਾਨ ਵਿਚ ਮਗਨ, ਸੁਤੇ ਰੰਗ ਵਿਚ, ਸੁਤੇ ਨਜ਼ਰ ਵਿਚ, ਸੁਤੇ ਦੇਖਣਾ ਦੇਖਦੇ ਹਾਂ। ਇਕ ਤਖਤ ਹੈ, ਕੁਝ ਨਹੀਂ ਕਹ ਸਕਦੇ, ਐਉਂ ਜਾਪਦਾ ਹੈ ਡਲ੍ਹਕ ਦਰ ਡਲ੍ਹਕ ਹੈ, ਚਮਕ ਦਰ ਚਮਕ ਹੈ, ਉਸ ਪਰ ਨੌਂ ਪਾਤਸ਼ਾਹ ਬਿਰਾਜਮਾਨ ਹਨ, ਤੇਜ ਹੀ ਤੇਜ ਹੈ, ਮਹਾਂ ਪਾਵਨ, ਮਹਾਂ ਉੱਚਾ, ਮਹਾਂ ਤਰਲ, ਮਹਾਂ ਸੂਖਮ, ਪਰ ਮਹਾਂ ਬਲੀ ਤੇਜ ਹੈ, ਇਕੋ ਤੇਜ ਹੈ, ਪਰ ਫੇਰ ਨੌ ਭਾਹਾਂ ਮਾਰਦਾ ਹੈ, ਨੌ ਅੱਡ ਅੱਡ ਆਭਾਂ ਦਿਖਾਂਦਾ ਹੈ, ਪਰ ਫਿਰ ਹੈ ਇਕੋ, ਨੌ ਆਸਣ ਲੱਗੇ ਹਨ, ਉੱਪਰ ਨੌਂ ਜੋਤਾਂ ਦਮਕਾਂ ਦੇ ਰਹੀਆਂ ਹਨ, ਇਕ ਆਸਣ ਖਾਲੀ ਪਿਆ ਹੈ। ਜਦ ਗਹੁ ਕਰ ਤੱਕੋ ਤਾਂ ਅੱਖਾਂ ਮਿਟ ਜਾਂਦੀਆਂ ਹਨ, ਜੇ ਸੁਤੇ ਸਿਧ ਤੱਕੋ ਤਾਂ ਕੇਵਲ ਇਕ ਜੋਤ ਹੀ ਜੋਤ ਦੀਹਦੀ ਹੈ। ਪਤਾ ਨਹੀਂ ਏਥੇ ਦਸ ਆਸਣ ਹਨ, ਕਿ ਅਸੀ ਦਸ ਆਸਣਾਂ ਦਾ ਧ੍ਯਾਨ ਲੈਕੇ ਆਏ ਹਾਂ। ਹੋਰ ਗਹੁ ਕਰਦੇ ਹਾਂ ਤਾਂ ਕੀ ਤੱਕਦੇ ਹਾਂ ਕਿ ਓਹ ਪ੍ਰਤਾਪਸ਼ੀਲ ਰਾਜਾ, ਓਹ ਸੱਚਾ ਪਾਤਸ਼ਾਹ, ਓਹ ਕਲਗੀਆਂ ਵਾਲਾ, ਓਹ ਮੰਹਮਾ ਵਾਲਾ, ਫੌਜਾਂ ਵਾਲਾ, ਮਨੁੱਖਾਂ ਵਿਚ ਮਨੁੱਖ ਦਿਸਦਾ ਸਲ਼ ਮੰਡਲਾਂ ਦਾ ਪ੍ਰਤਾਪੀ, ਤੇਜਸ੍ਵੀ ਪ੍ਰੀਤਮ, ਇਸ ਤਖਤ ਦੇ ਮੋਹਰੇ ਆਕੇ ਆਦਿ ਮੂਰਤੀ ਦੇ ਚਰਨਾਂ ਤੇ ਢੈਕੇ ਆਖਦਾ ਹੈ:—

"ਸਭ ਤੋਂ ਵਡਾ ਸਤਿਗੁਰ ਨਾਨਕ
ਜਿਨ ਕਲਿ ਰਾਖੀ ਮੇਰੀ।"

ਜੋ ਕਦੇ ਕਿਸੇ ਅੱਗੇ ਨਹੀਂ ਸੀ ਝੁਕਦਾ ਹੁੰਦਾ; ਅੱਜ ਵਾਰੋ ਵਾਰੀ ਨਵਾਂ ਹੀ ਅਕਾਲ ਮੂਰਤੀਆਂ ਅੱਗੇ ਝੁਕ ਰਿਹਾ ਹੈ, ਕੀ ਅਚਰਜ ਹੈ! ਹਾਂ, ਪਰ ਸਾਡੇ ਲੋਕ ਵਿਚ ਬੀ ਤਾਂ ਝੁਕ ਗਿਆ ਹੈ, ਨਾਨਕ ਹੋਕੇ, ਹਾਂ ਜੀ, ਮਾਲਕ ਹੋਕੇ ਅੰਗਦ ਅੱਗੇ ਝੁਕਿਆ ਸੀ, ਅੰਗਦ ਹੋਕੇ ਅਮਰ ਅੱਗੇ ਝੁਕਿਆ ਸੀ, ਅਮਰ ਹੋਕੇ ਰਾਮਦਾਸ ਅੱਗੇ ਝੁਕਿਆ, ਆਪੇ ਰਾਮ ਆਪੇ ਰਾਮਦਾਸ ਹੋਕੇ ਅਰਜਨ ਅੱਗੇ ਝੁਕਿਆ, ਅਰਜਨ ਹੋਕੇ ਹਰਿਗੋਬਿੰਦ ਅੱਗੇ ਝੁਕਿਆ, ਤੇ ਗੋਬਿੰਦ ਆਪ ਹੋਕੇ ਹਰਿਰਾਇ ਅੱਗੇ ਝੁਕਿਆ, ਤੇ ਆਪ ਕਰਤਾ ਹਰਿਰਾਇ ਹੋਕੇ ਹਰਿਕ੍ਰਿਸ਼ਨ ਅੱਗੇ ਝੁਕਿਆ, ਤੇ ਆਪ ਕ੍ਰਿਸ਼ਨ, ਹਾਂ ਹਰੀ ਰੂਪ ਹੋਕੇ ਤੇਗ ਧਨੀ ਤੇਗ ਬਹਾਦਰ ਅੱਗੇ ਝੁਕਿਆ, ਤੇ ਤੇਗ ਬਹਾਦਰ ਤੇਗ ਅੱਗੇ ਸਿਰ ਅਰਪਨੋਂ ਪਹਿਲੇ ਗੋਬਿੰਦ ਗੁਰ ਗੋਬਿੰਦ ਅੱਗੇ ਝੁਕਿਆ। ਜਦ ਅਸਾਂ ਮਾਤ-ਲੋਕ ਵਿੱਚ ਅਖੀਂ ਨੌਂ ਵੇਰੀ ਝੁਕਦਾ ਡਿੱਠਾ ਸੀ ਜੇ ਅੱਜ ਆਪੇ ਅੱਗੇ ਆਪਾ ਝੁਕ ਰਿਹਾ ਹੈ ਤਾਂ ਕੀ ਅਚਰਜ ਹੈ?

ਹੁਣ ਦਸਵੀਂ ਗੱਦੀ ਸੱਖਣੀ ਨਾ ਰਹੀ, ਸਾਡੇ ਬਾਲਾ ਪ੍ਰੀਤਮ, ਸਾਡੇ ਪ੍ਯਾਰੇ ਪ੍ਰੀਤਮ, ਸਾਡੇ ਕਲਗੀਆਂ ਵਾਲੇ ਪ੍ਰੀਤਮ, ਸਾਡੇ ਅਰਸ਼ੀ ਪ੍ਰੀਤਮ ਇਥੇ ਸੋਭ ਗਏ।

ਔਹ ਤੱਕੋ! ਉਸ ਤੇਜ ਵਿਚ ਹਿਲੋਰਾ ਆਯਾ: ਦਸੇ ਰੂਪ ਇੱਕ ਹੋ ਗਏ, ਹੁਣ ਕਿੰਨੀ ਨੀਝ ਲਾਓ, ਇਕੋ ਰੂਪ ਦੀਹਦਾ ਹੈ। ਸੱਤੇ ਬਲਵੰਡ ਨੇ ਸਚ ਕਿਹਾ ਸੀ:—

ਜੋਤਿ ਸਮਾਣੀ ਜੋਤਿ ਮਾਹਿ ਆਪੁ
ਆਪੈ ਸੇਤੀ ਮਿਕਿਓਨੁ ।

ਲਓ ਬਈ ਇਹ ਦਸ ਰੰਗਾਂ ਤੋਂ ਇਕ ਚਾਨਣੇ ਰੰਗੀ ਬਣੀ ਜੋਤ, ਇਹ ਇਕੋ ਇਕ ਜੋਤ ਹੁਣ ਏਥੋਂ ਟੁਰ ਪਈ ।

ਹੁਣ ਇਸ ਤੋਂ ਅੱਗੇ ਏਹੋ ਹੀ ਜੋਤ ਜਾ ਸਕਦੀ ਹੈ, ਸੋ ਅਸੀ ਤਾਂ ਏਥੇ ਹੀ ਖੜੇ ਰਹਿ ਗਏ । ਇਹ ਜੋਤ ਟੁਰ ਪਈ, ਦੂਰ ਦੂਰ ਚਲੀ ਗਈ, ਦੂਰ ਕੀ ਨੇੜੇ ਤੋਂ ਨੇੜੇ ਚਲੀ ਗਈ, ਕੱਥੇ ਚਲੀ ਗਈ, ਜਿਥੇ ਦੂਰ ਨੇੜੇ ਕਹਣਾ ਖਤਾ ਤੁਲ ਹੈ । ਜਿੱਥੇ ਇਹ ਜੋਤ ਗਈ, ਓਥੇ ਅੱਗੇਇਕ ਜੋਤ ਸੀ, ਇਹ ਜੋਤ ਉਸ ਜੋਤਵਿਚਘੁਲ-ਮਿਲ ਗਈ । ਜਿਕੂੰ ਦੋ ਦੀਵਿਆਂ ਦਾ ਚਾਨਣਾ ਘੁਲਮਿਲ ਜਾਂਦਾ ਹੈ ਤੇ ਪਤਾ ਨਹੀਂ ਲਗਦਾ;ਤਿਕੁਰ ਇਹ ਦੋਵੇਂ ਚਾਨਣੇ ਨਹੀਂ ਨਹੀਂ,ਦੋਵੇਂ ਜੋਤਾਂ ਮਿਲ ਗਈਆਂ। ਇਸ ਜੋਤ ਦਾ ਤੇਜ ਅਕਥਨੀਯ ਹੈ, ਸਭ ਵਰਣਨਾਂ ਤੋਂ ਬਾਹਰ ਹੈ, ਇਸਦਾ ਤੇਜ ਅਖੰਡ ਅਰ ਅਬੱਲ ਹੈ । ਇੱਥੇ ਵਰਤ-ਦਾ ਇਕ ਕੌਤਕ ਦੂਰੋਂ ਡਿੱਠਾ ਜੋ ਸਾਡੀ ਸਮਝ ਗੋਚਰਾ ਹੋਣ ਲਈ ਇਉਂ ਕਿਹਾ ਜਾ ਸਕਦਾ ਹੈ:—

ਪਰਮ ਜੋਤ ਇਕ ਮਹਾਨ ਦਿੱਬ ਮੂਲ ਤੱਤ ਪਰਮਤੱਤਾਂ ਦੇ ਪਰਮਤੱਤ, ਅਸਲੂੰ ਅਖ਼ੀਰ ਦਾ ਅਸਲੀ ਸਰੂਪ, ਅਰੂਪ ਰੰਗ, ਤੇਜਮਯ, ਤੇਜਪੁੰਜ ਤੇਜ,ਆਪ ਸਾਰੇ ਤੇਜਾਂ ਦਾ ਤੇਜ, ਪ੍ਰਕਾਸ਼ਾਂ ਦਾ ਪ੍ਰਕਾਸ਼ ਬ੍ਰਹਮੰਡ ਦਾ ਮਾਲਕ ਹੈ, ਵਾਹਿਗੁਰੂ ਉਸਦਾ ਨਾਉਂ ਸਾਡੇ ਲਈ ਹੈ, ਓਹ ਸਮਝੋ ਇਕ ਮਹਾਨ ਹੀ ਅਤ ਹੀ ਵਧਵੇਂ ਆਪਣੇ ਪ੍ਰਕਾਸ਼ ਸਰੂਪ ਵਿਚ ਇਸਥਿਤ ਹੈ ਕਿ ਉਸ ਪਰਮ ਜਯੋਤੀ ਦੀ ਹਜ਼ੂਰੀ ਵਿਚ ਇਹ ਜਯੋਤੀ ਸਰੂਪ ਪਹੁੰਚਦੇ ਹਨ, ਪਿਤਾ ਵਤ ਕ੍ਰਿਪਾਲ ਹੋਕੇ ਪਰਮ ਜਯੋਤੀ ਜੀ ਇਸ ਚਰਨ ਚੁੰਮਦੀ ਜਯੋਤ ਨੂੰ ਗੋਦੀ ਵਿਚ ਲੈਕੇ ਪਜਾਰ ਦੇਂਦੇ ਤੇ ਸ਼ਾਬਾਸ਼ ਆਖਦੇ,ਤੇਸਫਲ ਘਾਲ,ਸਫਲ ਕਮਾਈ, ਸਫਲ ਰਜਾ ਮੰਨਣ ਕਹ ਕਹ ਕੇ ਪਜਾਰ ਦੇਂਦੇ ਹਨ । ਫੇਰ ਆਖਦੇ ਹਨ "ਬੇਟਾ ! 'ਅਕਾਲੀ ਬੇੜਾ' ਬਣਾਓ, ਬ੍ਰਹਮੰਡ ਦਾ ਪ੍ਰਬੰਧ ਤੁਹਾਡੇ ਹੱਥ ਸਮਰਪਨ ਕਰਦਾਹਾਂ, ਅਰੂਪ ਰੂਪ ਵਿਚ ਵੱਸੋ, ਉੱਚੇ ਮੰਡਲਾਂ ਵਿਚ ਵੱਸੋ, ਮੇਰੀ ਗੋਦ ਵਿਚ ਖੇਲੋ, ਮੇਰੇ ਵਿਚ ਵੱਸੋ । ਮੇਰੀ ਗੋਦ ਤੋਂ ਬ੍ਰਹਮੰਡ ਦੀ ਹਰ ਨੁੱਕਰ ਤੱਕ ਤੁਸਾਨੂੰ ਸੁਤੰਤ੍ਰ ਖੁਲ੍ਹ ਹੈ ਸਾਰੇ ਦੇ ਮਾਲਕ ਹੋ । ਸਭ ਸ਼ਕਤੀਆਂ ਗੁਪਤ ਪ੍ਰਗਟ ਤੁਸਾਡੇ ਹੁਕਮ ਵਿਚ ਹਨ । ਜਾਓ ਸਾਰੇ ਜਗ ਦਾ ਪ੍ਰਬੰਧ ਸੰਭਾਲੋ! ਤੂੰ ਆਪਾ ਨਿਵਾਰਕੇ ਕੇਵਲ ਤੇ ਨਿਸਕਾਮ ਰਹ ਕੇ ਮੇਰਾ ਪ੍ਰੇਮ ਦ੍ਰਿੜ੍ਹਾਇਆ। ਜਗਤ ਨੂੰ ਇਹ ਸੱਚਾ ਟਿਕਾਣਾ, ਸਭ ਦੇ ਥਾਉਂ, ਅਸਲੀ ਆਤਮ ਬਿਸ੍ਰਾਮ ਦਾ ਪਦ ਦ੍ਰਿੜ੍ਹਾਇਆ ਜੋ ਓਹ ਪ੍ਰੇਮ ਕਰਕੇ ਆਪੇ ਦੇ ਅੰਦਰੋਂ ਚੜ੍ਹ ਚੜ੍ਹ ਕੇ ਭਾਲ ਭਾਲ ਕੇ ਪ੍ਰਾਪਤ ਕਰਦੇ ਹਨ । ਤੂੰ 'ਮੈਂ ਮੇਰੀ' ਦੇ ਦੇਸ ਜਾਕੇ ਇਹ ਕਾਈ ਨਹੀਂ ਖਾਧੀ, ਤੂੰ ਹੀ ਇਕ ਹੈਂ ਜੋ ਇਸ ਪਦ ਦੇ ਜੋਗ ਹੈਂ । ਜਾਹੁ ਜਿਕੁਰ ਧਰਾ ਤੇ ਧਰਮ ਚਲਾਇਆ, ਹੁਣ ਅਕਾਲ ਮੂਰਤੀ ਰੰਗ ਵਿਚ ਰਹਕੇ 'ਅਕਾਲੀ ਬੇੜਾ'ਸਾਜਕੇ ਅਕਾਲ ਦੇ ਵਿਚ ਟਿਕਕੇ 'ਕਾਲ ਅਕਾਲ' ਸਾਰੇ ਦੇਸਾਂ ਦਾ ਪ੍ਰਬੰਧ ਕਰੋ ।"

ਇਸ ਪਜਾਰ,ਲਾਡ,ਸਨਮਾਨ,ਆਦਰ, ਦਰਗਾਹ ਪਰਵਾਨਗੀ,ਦਰ ਪੈਹਨਾਇਆ। 'ਢਾਢੀ ਸਚੈ ਮਹਲ ਖਸਮੁ ਬੁਲਾਇਆ । ਸਚੀ ਸਿਫਤਿ ਸਲਾਹ ਕਪੜਾ ਪਾਇਆ।' ਹਾਂ,ਇਸ ਇਲਾਹੀ ਬਖਸ਼ਸ਼ ਦੇ ਮਗਰੋਂ

ਪਰਮ ਜਜੋਤੀ ਆਪਣੇ ਜਜੋਤੀ ਰੰਗ ਵਿਚ ਅਰ ਸੁਤੇ ਪ੍ਰਕਾਸ਼ ਮਗਨਤਾ ਤੇ ਪ੍ਰੇਮ ਰੰਗ ਵਿਚ ਐਉਂ ਹੋ ਗਏ ਜਿਸਨੂੰ ਸਾਡੀ ਬੋਲੀ ਵਿਚ ਐਉਂ ਕਹੋਕਿ ਤਖਤ ਬੈਠੇਪਾਤਸ਼ਾਹ ਅਪਨੇ ਪਜਾਰੇ ਨੂੰ ਬਖਸ਼ਸ਼ ਕਰਕੇ ਅਪਨੇ ਰੰਗ ਵਿਚ ਮਗਨ ਹੋ ਗਏ ਤੇ ਉਨ੍ਹਾਂ ਦੇ ਪਜਾਰੇ ਜੀ ਹੁਕਮ ਬਜਾ ਲਿਆਵਨ ਨੂੰ ਟੁਰ ਪਏ। ਹੁਣ ਅਰਸ਼ਾਂ ਦੇ ਪ੍ਰੀਤਮ ਜੀ ਛੇਰ ਟੁਰ ਪਏ।

---

## -+[੪. ਅਕਾਲੀ ਬੇੜਾ]+-

---

ਕਦੇ ਉਹ ਦਿਨ ਸੀ ਕਿ ਸ੍ਰੀ ਅਕਾਲ ਪੁਰਖ ਜੀ ਨੇ ਸਤਿਗੁਰ ਨੂੰ ਕਿਹਾ ਸੀ:-

'ਮੈਂ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਾਹਿ ਤਹਾਂ ਤੈ ਧਰਮ ਚਲਾਇ।
ਕਬੁਧ ਕਰਨ ਤੇ ਲੋਕ ਹਟਾਇ।'

[ਬਚਿਤ੍ਰ ਨਾਟਕ

ਅਰ ਸ੍ਰੀ ਗੁਰੂ ਜੀ ਕੇਵਲ ਮਾਤਲੋਕ ਵਿਚ ਇਥੋਂ ਦਾ ਗਰਦ ਗੁਬਾਰ ਦੂਰ ਕਰਨ,ਸੱਚ ਦ੍ਰਿੜ੍ਹਾਵਨ ਤੇ ਜੀਅਦਾਨ ਦੇਣ ਆਏ ਸੇ। ਅੱਜ ਉਹ ਦਿਨ ਹੈ ਕਿ ਓਹ ਮਹਾਨ ਕਾਰਜ ਕਰਕੇ ਆਪ ਨੇ ਅਪਣੇ ਮਾਲਕ ਦੇ ਹਜ਼ੂਰ ਸੁਰਖਰੋਈ ਪ੍ਰਾਪਤ ਕੀਤੀ। ਸੰਸਾਰ ਵਿਚ ਹਉਮੈਂ ਤੋਂ ਰਹਤ ਹੋਕੇ ਇਕ ਸਤਿਗੁਰ ਦੀ ਜੋਤ ਨੇ ਨਿਰੋਲ ਅਕਾਲ ਪੁਰਖ ਦਾ ਪ੍ਰੇਮ ਦ੍ਰਿੜਾਇਆ ਹੈ, ਇਸੇ ਕਰਕੇ ਵਾਹਿਗੁਰੂ ਸਰੂਪ ਤੱਕ ਪ੍ਰਾਪਤੀ ਹੈ, ਯਾ ਸਰੂਪ ਵਿਚ ਤਦਾਕਾਰ ਹੋਣ ਕਰਕੇ ਤੇ ਸਰੂਪ ਵਿਚੋਂ ਆਉਣ ਕਰਕੇ ਸਤਿਗੁਰ ਨੇ ਸੰਸਾਰ ਵਿਚ ਹਉਂ ਦੀ ਕਾਂਪ ਨਹੀਂ ਖਾਧੀ। ਅੱਜ ਹੁਣ ਦੇਖੋ ਇਸੇ ਜੋਤ ਨੂੰ ਬ੍ਰਹਮੰਡ ਦਾ ਕੰਮ ਹੋਰ ਰੰਗ ਵਿਚ ਸਪੁਰਦ ਹੋਯਾ ਹੈ। ਚਾਹੁਣ ਤਾਂ ਵਾਹਿਗੁਰੂ ਦੇ ਰੂਪ ਵਿਚ ਅਕਾਲ ਪੁਰਖ ਜੀ ਦੀ ਚਰਨ ਸਰਨ ਪ੍ਰਾਪਤ ਰਹਣ, ਚਾਹੁਣ ਤਾਂ ਸ੍ਰਿਸ਼ਟੀ ਦੇ ਦੂਰ ਤੋਂ ਦੂਰ ਹਿੱਸੇ ਤੇ ਯਾ ਇਹੋ ਕਹੋ ਕਿ ਸ੍ਰਿਸ਼ੀ ਦਰਸ੍ਰਿਸ਼ੀ ਦੇ ਅੰਤਰਗਤ ਚਲੇਜਾਣ,ਚਾਹੇ ਕੁਛ ਕਰਨ ਤੇ ਕਿੱਵੇਂ ਵਿਚਰਨ,ਪਰ ਸਾਰੇ ਬ੍ਰਹਮੰਡ ਦਾ ਪ੍ਰਬੰਧ ਕਰਨ। ਇਸਤਰਾਂ ਦਾ ਵੱਡਾ ਤੇ ਭਾਰੂ ਕੰਮ ਲੈਕੇ ਅਰ ਫਿਰ ਵਾਹਿਗੁਰੂ ਵਿਚ ਲੀਨ ਰਹਕੇ ਆਪ ਅਰੂਪ ਸਰੂਪੀ ਦੇਸਾਂ ਵਿਚ ਆਏ। ਹੁਣ ਤੱਕੋ:-

ਇਕ ਬੜਾ ਭਾਰੀ ਮੰਦਰ ਹੈ, ਜਿਸਦੇ ਅੰਦਰ ਆਪ ਇਕ ਸਿੰਘਾਸਨ ਪਰ ਬਿਰਾਜ ਰਹੇ ਹਨ, ਸਾਰੇ ਸਿੱਖ ਜੋ ਪਹਲੇ ਜਾਮੇਂ ਤੋਂ ਦਸਵੇਂ ਜਾਮੇਂ ਤੱਕ ਸੰਸਾਰ ਵਿਚ ਨਾਲ ਗਏ ਸਨ, ਹਾਜਰ ਹਨ, ਜੋ ਅਜੇ ਸੰਸਾਰ ਵਿਚ ਕੰਮ ਕਰ ਰਹੇ ਸਨ,ਉਨ੍ਹਾਂਦੇ ਸਰੀਰ ਤਾਂ ਮਾਤ ਲੋਕ ਵਿਚ ਨੀਂਦ ਵਿਚ ਆ ਗਏ, ਤੇ ਦੇਵਗਣ ਉਨ੍ਹਾਂ ਦੀਆਂ ਰੂਹਾਂ ਨੂੰ ਇਸ ਦਰਬਾਰ ਵਿਚ ਲੈ ਆਏ। ਇਸਦੇ ਨਾਲ ਹੀ ਕਈ ਪਰ-ਵਾਣ ਪਜਾਰੇ ਜੋ ਪਹਲੇ ਜੁਗਾਂ ਤੋਂ ਭਗਤੀਆਂ ਕਰ ਰਹੇ ਸੇ, ਪਰ ਨਿਸਕਾਮ ਪਦ ਦਾ ਅੰਤਲਾ ਕੰਮ ਜਿਨ੍ਹਾਂ ਦਾ ਬਾਕੀ ਸੀ, ਉਨ੍ਹਾਂ ਨੂੰ ਬੀ ਸੱਦਿਆ ਗਿਆ ਤੇ ਪਹਲੇ ਅਵਤਾਰਾਂ, ਪੀਰਾਂ, ਪੈਗੰਬਰਾਂ; ਸੰਤਾਂ ਨੂੰ ਬੀ ਸੱਦਿਆ ਗਿਆ। ਹਰ ਲੋਕ ਹਰ ਬ੍ਰਹਮੰਡ, ਹਰ ਐਸੇ ਗ੍ਰਹਿ ਦੇ ਲੋਕ ਜਿਥੇ ਕਿ ਬੁਧੀ ਦੇ ਦਰਜੇ ਦੀ ਸ੍ਰਿਸ਼ਟੀ ਸੀ ਤੇ ਉੱਥੋਂ ਜੋ ਜੋ ਲੋਕ ਮੁਕੰਮਲ ਹੋਕੇ ਅਰੂਪ ਸਰੂਪੀ ਨਗਰ ਦੇ ਦੂਰ ਨੇੜੇ ਟਿਕਾਣੀਂ ਆ ਵੱਸੇ ਸੇ, ਸਭ ਬੁਲਾਏ ਗਏ। ਇਸ ਵੇਲੇ ਦਾ ਦਰਸ਼ਨ ਅਪਨੀ

ਨਾਨਤੱਵ ਵਿੱਚ ਅਰਥਾਤ ਅਪਨੀ ਰੰਗਾ ਰੰਗੀ ਵਿੱਚ ਅਚਰਜ ਸੀ, ਨਾਨਾ ਤਰਾਂ ਦੀਆਂ ਮੂਰਤਾਂ, ਨਾਨਾ ਤਰਾਂ ਦੇ ਲਿਬਾਸ, ਨਾਨਾ ਤਰਾਂ ਦੇ ਰੂਪ ਅਰ ਰੰਗ ਤੇ ਫੇਰ ਜਮਘਟ ਇਤਨਾ ਕਿ ਨਜ਼ਰ ਕੰਮ ਨਹੀਂ ਕਰਦੀ ਕਿ ਕਿੱਥੇ ਕੁ ਜਾਕੇ ਮੁਕਦਾ ਹੈ,ਪਰ ਧੰਨ ਸਾਡਾ 'ਅਰਸ਼ੀ ਪ੍ਰੀਤਮ' ਕਿ ਜਿਸਨੂੰ ਇੱਕ ਇੱਕ ਦੀ ਸਾਰ ਹੈ, ਸਤਿਗੁਰ ਨੇ ਇਕ ਇਕ ਦੀ ਸੰਭਾਲ ਕੀਤੀ, ਇੱਕ ਇੱਕ ਦੀ ਕਰਨੀ ਸੁਣਾਈ,ਤੇ ਇੱਕ ਇੱਕ ਦੀ ਘਾਲ ਪਰਵਾਨ ਕੀਤੀ।

ਇਸ ਵੇਲੇ ਇੱਕ ਹੋਰ ਅਚਰਜ ਗੱਲ ਨਜ਼ਰੇ ਪਈ, ਕਿ ਸਤਿਗੁਰ ਦੇ ਕੰਨਾਂ ਦੇ ਲਾਗ ਤੇ ਅੱਖਾਂ ਦੇ ਅੱਗੇ ਇਕ ਨਿੱਕੇ ਹੀਰੇ ਵਰਗੇ ਗੋਲ ਗੋਲ ਮਣਕੇ ਆਪੂੰ ਲਟਕ ਰਹੇ ਸੇ, ਕੰਨਾਂ ਹੇਠ ਲਟਕ ਰਹੇ ਗੋਲਿਆਂ ਦੇ ਹੇਠਾਂ ਇੱਕ ਤੇਜ ਦੀ ਤਾਰ ਸੀ ਜੋ ਥੱਲੇ ਜਾਕੇ ਸਾਰੇ ਸੰਸਾਰ ਦੇ ਜਾਨਦਾਰ ਦਿਲਾਂ ਨਾਲ ਲੱਗੀ ਸੀ, ਇਸੇ ਤਰਾਂ ਅੱਖਾਂ ਅੱਗੇ ਗੋਲਿਆਂ ਦੇ ਹੇਠਾਂ ਤੇਜ ਦੀ ਤਾਰ ਸੀ ਜੋ ਥੱਲੇ ਬ੍ਰਹਮੰਡ ਵਿੱਚ ਜਾਕੇ ਹਰ ਜਾਨਦਾਰ ਦਿਲ ਨਾਲ ਲੱਗੀ ਸੀ। ਪਹਲੇ ਨਾਲ ਹਰ ਪ੍ਰਾਣੀ ਦੇ ਦਿਲ ਦੀ ਅਰਜੋਈ ਤੇ ਹਰ ਪ੍ਰਾਣੀ ਦੀ ਇੱਛਾ ਭਾਵ ਸਤਿਗੁਰ ਦੇ ਸ੍ਰਵਣੀ ਪਹੁੰਚਦੀ ਸੀ, ਅਤੇ ਦੂਜੇ ਨਾਲ ਸਤਿਗੁਰ ਦੇ ਨੈਣੀ ਹਰ ਪਰਮੇਸਰ ਦਾ ਪਜਾਰਾ ਜਦ ਆਪਣੇ ਆਪਣੇ ਲੋਕ ਵਿੱਚ ਟਿਕਦਾ ਸੀ ਤਾਂ ਇਸੇ ਗੋਲੇ ਵਿੱਚ ਉਸਦੀ ਸੂਰਤ ਆ ਪਹੁੰਚਦੀ ਸੀ ਤੇ ਦਿੱਸਦੀ ਸੀ, ਸਤਿਗੁਰ ਦੇ ਦਰਸ਼ਨ ਪਾਂਦੀ ਸੀ ਅਰ ਸਤਿਗੁਰ ਉਸਨੂੰ ਦੇਖ ਲੈਂਦਾ ਸੀ, ਇਥੋਂ ਤਾਈਂ ਕਿ ਜੇਹੜੇ ਲੋਕ ਅਪਨੇ ਅਪਨੇ ਨਵੀਨ ਪੁਰਾਤਨ ਮਤਾਂ ਅਨੁਸਾਰ ਯਾ ਅਪਨੇ ਅਪਨੇ ਪੀਰਾਂ ਪੈਗੰਬਰਾਂ ਅਵਤਾਰਾਂ ਯਾ ਉੱਚਿਆਂ ਦਾ ਧਜਾਨ ਧਰਦੇ ਅਰੂਪ ਸਰੂਪ ਸਰੂਪੀ ਦਾਤਾ ਦੇ ਦਰਸ਼ਨ ਦੇ ਦਰਜੇ ਤੇ ਆਉਂਦੇ ਸੇ ਤਾਂ ਸਭ ਨੂੰ ਏਥੇ ਆਕੇ ਇਹੋ ਕਲਗੀਆਂ ਵਾਲੇ ਦਾ ਦਰਸ਼ਨ ਹੁੰਦਾ ਸੀ, ਜੋ ਗੁਰ ਨਾਨਕ ਤੋਂ ਦਸ ਰੂਪਧਾਰ ਫੇਰ ਇਕੋ ਜੋਤ ਇਕੋ ਰੂਪ ਸੀ, ਜਿਨ੍ਹਾਂ ਦਾ ਓਹ ਧਜਾਨ ਧਰਦੇ ਸੇ। ਪਰ ਹੁਣ ਓਹ ਸਾਰੇ ਅਵਤਾਰ ਆਦਿ ਇਸ ਦੇ ਹੁਕਮ ਵਿੱਚ ਇਸ ਨਾਲ ਅਭੇਦ ਸੰਸਾਰ ਦੇ ਪ੍ਰਬੰਧ ਵਿੱਚ ਉਨ੍ਹਾਂ ਕੰਮਾਂ ਲਈ ਤਜਾਰ ਸੇ ਜੋ ਇਸ 'ਸਤਿਗੁਰ' ਜਗੋਤੀਨੇ ਸਪੁਰਦ ਕਰਨੇ ਹਨ।

ਫੇਰ ਕੀਹ ਨਜਰੀ ਪਿਆ ਕਿ 'ਅਰਸ਼ੀ ਪ੍ਰੀਤਮ ਜੀ' ਹੁਕਮ ਦੇ ਰਹੇ ਹਨ, ਅਰ ਸਭ ਪ੍ਰੀਤਾਂ ਦੇ ਪੁਤਲੇ ਤੇ ਅਦਬਾਂ ਦੇ ਨੂਰੀ ਬੰਦੇ ਸਤਬਚਨ ਕਹ ਕੇ ਟੁਰ ਰਹੇ ਹਨ। ਸਾਰੇ ਬ੍ਰਹਮੰਡ ਦੇ ਹਰ ਜਾਨਦਾਰ ਤਬਕੇ ਵਿੱਚ, ਖੰਡਾਂ, ਮੰਡਲਾਂ, ਵਰਭੰਡਾਂ, ਅਨੰਤ ਲੋਕਾਂ ਗ੍ਰਹਾਂ ਧਰਤੀਆਂ ਵੱਲ ਨੂੰ ਅੱਡ ਅੱਡ ਲੋਕ ਮੁਕੱਰਰ ਕੀਤੇ ਜਾਕੇ ਘੱਲੇ ਜਾ ਰਹੇ ਹਨ। ਉਹ ਅਨੰਦ-ਪੁਰ ਦੇ ਕਿਲੇ ਵਿੱਚਬੈਠਕੇ ਹਮਾਤੜ ਖਾਕੀ ਬੰਦਿਆਂ ਅੱਗੇ ਸਮਝੌਤੀਆਂ ਸੱਟਣਵਾਲੇ ਚੋਜੀ–ਜੋ ਤ੍ਰੈ ਦਿਨ ਸਮਝਾਂਦੇਰਹੇਕਿ ਇੱਕ ਅੱਠਦਿਨ ਹੋਰ ਦੁਖ ਭੁਖ ਝੱਲੋ,ਅੱਠਦਿਨ ਕਿਹਾ ਮੱਨੋ,ਤੁਹਾਡੀ ਫਤਹ ਹੋਵੇਗੀ, ਅੱਠ ਦਿਨ ਹੋਰ ਕਸ਼ਟ ਪਾਓ–ਸਾਨੂੰ ਕੀ ਪਤਾ ਸੀ ਕਿ ਆਪ ਮਾਲਕ ਹਨ? ਹਾਂ,ਸਾਨੂੰ ਕੀ ਪਤਾ ਸੀ ਕਿ ਏਹ ਅਰਸ਼ਾਂ ਦਾ ਮਾਲਕ, ਦੇਵ ਅਦੇਵ, ਗੁਪਤ ਪ੍ਰਗਟ ਲੋਕਾਂ ਦਾ ਹਾਕਮ ਹੈ, ਇਸ ਦੇ ਨੇਤ੍ਰਫੋਰੇ ਵਿੱਚ ਹਰਨ ਭਰਨ ਹੈ, ਇਹ ਅੱਖ ਚਮਕਾਰੇ ਵਿੱਚ ਫਨਾਹ ਬੀ ਕਰ ਸਕਦਾ ਹੈ, ਇਹ

ਸਾਨੂੰ ਕੋਈ ਸਬਕ ਪੜ੍ਹਾ ਰਿਹਾ ਹੈ,ਜੋ ਅਤ ਕਸ਼ਟਣੀ ਵਿੱਚ ਹੀ ਬੰਦੇ (ਖਾਕੀ ਬੰਦੇ) ਸਿੱਖ ਸਕਦੇ ਹਨ। ਅਸੀਂ ਜਾਤਾ ਸੀ ਇਹ ਮਨੁੱਖ ਹੈ, ਬੇ ਵਸ ਹੈ, ਬਿਪਤ ਅਧੀਨ ਹੈ, ਅਰ ਸਾਨੂੰ ਭੁੱਲ ਨਾਲ ਮਰਵਾਂਦਾ ਹੈ। ਅੱਜ ਵੇਖੋ ਉਸ ਵੇਲੇ ਦੇ ਦਾਨਿਓਂ, ਅਕਲਾਂ ਸਾੜਨ ਵਾਲਿਓ, ਤਦਬੀਰਾਂ, ਵਿਉਂਤਾਂ, ਜੁਗਤਾਂ, ਤੇ ਦੂਰੰਦੇਸ਼ੀਆਂ ਤੇ ਟੇਕਾਂ ਧਰਨਵਾਲਿਓ! ਅੱਜ ਤੱਕੋ ਕਿ ਜਿਸਨੂੰ ਤੁਸੀ ਭੁੱਲ ਤੇ ਮੰਨਕੇ ਅਪਨੇ ਵਰਗਾ ਮਨੁੱਖ ਸਮਝਦੇ ਸਾਓ, ਓਹ ਓਦੋਂ ਖਾਕੀ ਗੋਦੜੀ ਵਿੱਚ ਬੈਠਾ ਕਿਸ ਉੱਚੀ ਖਾਣ ਦਾ ਲਾਲ ਸੀ।

ਅੱਜ ਦੇਖੋ ਪਟਣੇ ਦੇ ਪ੍ਰੇਮੀਓਂ! ਤੁਹਾਡਾ ਪ੍ਰੀਤਮ–ਬਾਲਾ ਬਣਕੇ ਤੁਸਾਡੇ ਵਿੱਚ ਖੇਲਦਾ ਪ੍ਰੀਤਮ–ਅਸਲ ਵਿੱਚ ਕਿਸ ਤੇਜ ਦਾ ਧਨੀ ਹੈ, ਅਰ ਕਿਸ ਉੱਚੇ ਤੋਂ ਉਚੇ ਪਾਏ ਦਾ ਹੀਰਾ ਹੈ।

ਹੇ ਸ੍ਰਿਸ਼ਟੀ! ਅੱਜ ਤੱਕ ਅੱਜ ਪ੍ਰੇਮੀਆਂ, ਵੈਰੀਆਂ, ਸਭ ਨੂੰ ਸੱਦੋ ਜੋ ਪਜਾਰੇ ਦਾ ਅਸਲ ਭੇਤ ਵੇਖਣ ਤੇ ਪਛਾਨਣ। ਓਹ ਮੂਰਖ ਭੀਮਚੰਦ! ਦੇਖ ਤੂੰ ਕਿਸ ਨੂੰ ਮਾਰਨ ਦੇ ਫਿਕਰ ਵਿੱਚ ਸੈਂ? ਓ ਔਰੰਗਜ਼ੇਬ! ਆ ਵੇਖ ਜਿਸਦੇ ਲਾਲ ਕੋਂਹਦਾ ਸੈਂ, ਜਿਸਦੇ ਦਲਨਨੂੰ ਤੂੰ ਦਲਾਂ ਦੇ ਦਲ ਘੱਲਦਾ ਸੈਂ, ਅੱਜ ਅਪਨੇ ਨੀਵੇਂ ਟਿਕਾਣੇ ਥੀਂ ਤੱਕ ਕਿ ਜਿਸ ਨਾਲ ਤੂੰ ਜੰਗ ਮਚਾਂਦਾ ਸੈਂ ਅਸਲ ਵਿਚ ਕੌਣ ਸੀ? ਬਲਿਹਾਰ ਇਸ ਉੱਚੇ ਦਰਸ਼ਨ ਦੇ! ਦੇਖੋ, ਇਸ ਵੇਲੇ ਸਤਿਗੁਰ ਦੇ ਕਲੇਜੇ ਨੂੰ ਤੱਕੋ ਜੋ ਨੂਰੀ ਚੋਲੇ ਵਿਚੋਂ ਮਿੱਠੀ ਧਾਪ ਨਾਲ ਧੜਕ ਰਿਹਾ ਹੈ, ਉਥੇ ਕਿਸੇ ਨਾਲ ਵੈਰ ਨਹੀਂ ਵੱਸਦਾ, ਸਭ ਨਾਲ ਇਕ ਨਜ਼ਰ ਪਜਾਰ ਹੈ। ਬਲਿਹਾਰ ਇਸ ਪ੍ਰੇਮ ਮੂਰਤੀ ਦੇ! ਤਦੇ ਕੂਕ ਕੂਕ ਕੇ ਸਾਡੇ ਵਿਚ ਵੱਸਦਾ ਸਾਨੂੰ ਆਖਦਾ ਹੁੰਦਾ ਸੀ:–

ਸਾਚ ਕਹੌਂ ਸੁਨ ਲੇਹੁ ਸਭੈ ਜਿਨ
ਪ੍ਰੇਮ ਕੀਓ ਤਿਨਹੀ ਪ੍ਰਭੁ ਪਾਇਓ।
[ਸਵੱਯੇ ਪਾ: ੧੦

ਹੁਣ ਤੱਕ ਸਾਰੇ ਬ੍ਰਹਮੰਡ ਦੀ ਸੰਭਾਲ ਹੋ ਚੁਕੀ ਸੀ, ਹਰ ਥਾਂ ਦੇਹਾਂ ਧਾਰ ਕੇ ਕੰਮ ਕਰਨ ਲਈ ਬੰਦੇ ਟੁਰ ਚੁਕੇ ਸੇ। ਸਾਡੀ ਧਰਤੀ ਤੋਂ ਜੋ ਬੰਦੇ ਬੁਲਾਏ ਗਏ ਸੇ, ਓਹਨਾਂ ਨੂੰ ਹੁਕਮ ਹੋਇਆ ਕਿ ਤੁਸਾਂ ਸ਼ਹੀਦੀਆਂ ਪਾਣੀਆਂ ਹਨ, ਮੈਨੂੰ ਅੰਗ-ਸੰਗ ਜਾਣਕੇ ਮੇਰੇ ਟੋਰੇ ਕੰਮ ਕਰਨੇ ਹਨ, ਸੰਸਾਰ ਪੀੜਾ ਹਰਨ ਲਈ ਢਾਲ ਰੂਪੀ ਧਰਮ ਦੇ ਜੁੱਧ ਮਚਾਣੇ ਹਨ, ਮੇਰੇ ਸੱਚ, ਨੇਕੀ, ਪਜਾਰ, ਦਮਬਦਮ ਸਿਮਰਨ ਵਾਲੇ ਅਸੂਲਾਂ ਨੂੰ ਧਾਰਨ ਕਰਕੇ ਧਰਾ ਦਾ ਭਾਰ ਹਰਨਾ ਹੈ ਤੇ ਹਰ ਕੰਮ, ਹਰ ਸੇਵਾ,ਹਰ ਕੁਰਬਾਨੀ,ਹਰ ਉਪਕਾਰ, ਹਰ ਆਪਾ ਵਾਰਨ ਦੇ ਕੰਮ ਮੈਨੂੰ ਤੱਕ ਕੇ ਮੈਨੂੰ ਰਿਝਾਵਣ ਲਈ, ਮੇਰੇ ਸਮਰਪਨ ਕਰਨੇ ਹਨ। ਜਦ ਤੱਕ ਮੈਨੂੰ ਆਦਰਸ਼ ਰੱਖੋਗੇ, ਗੁਰਮੁਖ ਰਹੋਗੇ ਮੈਂ ਤੁਹਾਡੇ ਵਿਚ ਹਾਂ, ਵਿਚ ਹੋਵਾਂਗਾ।

ਇਹ ਹੁਕਮ ਦੇਕੇ ਏਹ ਲੋਕ ਹੁਣ ਮੋੜੇ ਗਏ, ਆਪ ਏਹ ਲੋਕ ਇਸ ਦੇਸ ਆਉਣੋਂ ਜਾਣੋਂ ਪੂਰੇ ਵਾਕਫ ਨਹੀਂ ਸੇ, ਇਸ ਕਰਕੇ ਦੇਵਗਣਾਂ ਨੇ ਜਾਕੇ ਇਨ੍ਹਾਂ ਨੂੰ ਸਰੀਰਾਂ ਵਿਚ ਪੁਚਾ ਦਿੱਤਾ।

ਹੁਣ ਕਈ ਸ਼ਹੀਦ ਬੁਲਾਏ ਗਏ। ਜੋ ਕਾਮਨਾਂ ਕਰ ਸ਼ਹੀਦ ਹੋਏ ਸੇ, ਓਹਨਾਂ ਨੂੰ ਹੁਕਮ ਹੋਇਆ ਕਿ ਘਾਲ ਪਰਵਾਨ ਹੈ, ਪਰ ਫੇਰ ਜਾਓ, ਐਤਕੀ ਨਿਸਕਾਮ ਸੇਵਾ ਕਰੋ, ਤੇ ਵਾਹਿਗੁਰੂ ਪਜਾਰ ਵਿਚ ਸਰੀਰ ਲਾਓ, ਫੇਰ ਨਿਸਕਾਮ ਹੋਕੇ ਆਓ ਤਾਂ

ਅਕਾਲੀ ਬੇੜੇ ਵਿੱਚ ਵਾਸਾ ਦਿਆਂਗਾ। ਏਹਨਾਂ ਨੂੰ ਤ੍ਰੀਕਾਂ ਵਾਰ ਥੀ ਦੱਸੇ ਗਏ ਕਿ ਅਮੁਕੇ ਵੇਲੇ ਤੁਸਾਂ ਅਮੁਕੇ ਅਮੁਕੇ ਗ੍ਰਹਿ ਜਨਮ ਪਾਕੇ ਮੇਰੇ ਸ਼ੁਰੂ ਕੀਤੇ ਕੰਮ ਨੂੰ ਜਾਕੇ ਕਰਨਾ ਹੈ, ਤਦ ਤਕ ਇਨ੍ਹਾਂ ਦੇ ਵੱਸਣ ਲਈ ਸੋਹਣੇ ਟਿਕਾਣੇ ਤੇ ਉਚੇ ਸੁਖ ਦਿਤੇ ਗਏ।

ਜਦ ਇਹ ਸੰਭਾਲ ਹੋ ਚੁੱਕੀ ਤਾਂ ਹੁਣ ਆਪਣੇ ਨਾਲ ਰਹਣ ਵਾਲੇ ਅਕਾਲੀਬੇੜੇ ਦਾ ਹਿੱਸਾ ਭਰਤੀ ਕੀਤਾ। ਇਸ ਦੀ ਵਿਉਂਤ ਇਹ ਸੀ:-ਸੱਚੇ ਪਾਤਸ਼ਾਹ ਸਤਗੁਰ ਦੀ ਜੋਤ ਸਭ ਪਰ ਉੱਚੀ ਸੀ, ਏਹਨਾਂ ਦੇ ਤਾਬੇ ਚਾਰ ਕੂੰਟ ਦੇ ਚਾਰ ਮਹਾਂ ਬਲੀ ਥਾਪੇ ਗਏ। ਓਹਨਾਂ ਦੇ ਹੇਠਾਂ ਹਰ ਲੋਕ ਦਾ ਇਕ ਇਕ ਜ਼ਿੰਮੇਵਾਰਅਧਪਤੀ ਥਾਪਿਆ ਗਿਆ। ਓਹਨਾਂ ਦੇ ਹੇਠਾਂ ਹਰ ਹਰ ਲੋਕ ਦੇ ਦੇਸ ਦਾ ਜ਼ਿੰਮੇਵਾਰ ਥਾਪਿਆ ਗਿਆ। ਇਸ ਦੇਸ ਦੇ ਜ਼ਿੰਮੇ-ਵਾਰ ਦੇ ਹੇਠਾਂ ਹੋਰ ਨਿੱਕੀ ਵੰਡ ਕੀਤੀ ਗਈ, ਕਈ ਲੋਕਾਂ ਲਈ ਦਸ ਦਸ ਪੰਜ ਪੰਜ ਪਜਾਰਿਆਂ ਦਾ ਟੋਲਾ ਇਸ ਦੇ ਹੇਠਾਂ ਸਥਾਪਨ ਹੋਇਆ।ਇਹ ਟੋਲਾ ਧਰਤੀਆਂ ਪਰ ਸਰੀਰਾਂ ਵਿਚ ਵਸਦੇ ਲੋਕਾਂ ਦਾ ਧਯਾਨ ਰੱਖਦਾ।ਪੁਰਾਣੇ ਅਵਤਾਰਪੈਗੰਬਰਆਦਿਕਾਂ ਦੀ ਸਲਾਹਕਾਰ ਮੰਡਲੀ ਬਣਾਈ ਗਈ ਜੋ ਹਰ ਦੇਸ਼,ਹਰ ਕੌਮ ਲਈ ਸਲਾਹਾਂ ਦੇਣ।

ਗੱਲ ਕੀ ਅਰਸ਼ਾਂ ਵਿਚ ਮਾਨੋਂ ਇਕ ਐਸੀ ਫੌਜ ਬਣ ਗਈ,ਜਿਸ ਵਿਚਉੱਪਰ ਤੋਂ ਹੇਠਾਂ ਤਕ ਕੰਮ ਕਰਨ ਵਾਲੇਨਿਸਕਾਮ ਲੋਕ ਹੁੰਦਿਆਂ ਪਰ ਥਾਪੇ ਗਏ,ਜਿਨ੍ਹਾਂ ਦੀ ਸਾਰੇ ਬ੍ਰਹਮੰਡ ਪਰ ਨਿਗਰਾਨੀ ਹੋ ਗਈ, ਪਰ ਸਾਰੇ ਸਤਿਗੁਰ ਦੀ ਜੋਤ ਤੇ ਹੁਕਮ ਦੀ ਤਾਬਿਆ ਕੰਮ ਕਰਨ ਵਾਲੇ ਹੋਏ। ਮਾਤ ਲੋਕਾਂ ਦੇ ਦੇਸਾਂ ਦੇ ਵਾਸੀ ਮਾਯਾ ਵੇੜ੍ਹੇ ਆਪਣੇ ਆਪਣੇ ਕੰਮਾਂ ਵਿਚ ਹਨ, ਆਪਣੇ ਲੋਭ ਲਾਲਚਾਂ, ਤ੍ਰਿਸ਼ਨਾਂ ਵਿਚ ਦ੍ਰਿਸ਼ਟਮਾਨ ਵਿਚ ਮਸਤ ਹਨ, ਅਕਲਾਂ ਵਾਲੇ ਅਕਲਾਂ ਦੀਆਂ ਖੋਜਾਂ ਕਰ ਰਹੇ ਹਨ; ਪਰ ਕਿਸੇ ਨੂੰ ਪਾਰ ਲੋਕਾਂ ਦਾ ਪਤਾ ਨਹੀਂ, ਕਿਸੇ ਦੀ ਦ੍ਰਿਸ਼ਟੀ ਪਾਰਦਰਸ਼ਕ ਨਹੀਂ, ਕਿਸੇ ਦੀ ਸਮਝ ਸੁਰਤ ਗੁਪਤ ਤੇ ਅਦ੍ਰਿਸ਼ਟ ਸੰਸਾਰ ਵਲ ਨਹੀਂ। ਪਰੰਤੂ ਅਦ੍ਰਿਸ਼ਜ ਸੰਸਾਰ ਵਿਚ ਆਤਮ ਪ੍ਰਬੰਧ ਦਾ ਪੂਰਾ ਨਕਸ਼ਾ 'ਸ਼ਕਤੀ ਸੱਚ' ਦੀਆਂ ਕਲਗੀਆਂ ਵਾਲੇ ਦੇ ਤਾਬੇ ਆਪਣਾ ਕੰਮ ਕਰ ਰਿਹਾ ਹੈ।

ਕਲਗੀਆਂ ਵਾਲੇ ਕਿਉਂ ਕਲਗੀਆਂ ਵਾਲੇ ਹਨ? ਕਿਉਂਕਿ ਲੋਕ ਵਿਚ ਪ੍ਰਤਾਪ ਸੀਲ ਸੇ, ਪ੍ਰਲੋਕ ਵਿਚ ਅਤਯੰਤ ਪ੍ਰਤਾਪਸ਼ੀਲ ਹਨ।ਮਹਾਰਾਜ ਕਿਉਂ ਫੌਜਾਂ ਵਾਲੇ ਹਨ? ਲੋਕ ਵਿਚ ਫੌਜਾਂਦੇ ਮਾਲਕ ਸਨ,ਹੁਣ ਅਕਾਲੀ ਬੇੜੇ ਵਿਚ ਅਤਯੰਤ ਤੇ ਅਨੰਤ ਫੌਜਾਂ ਦੇ ਮਾਲਕ ਹਨ।

ਅਕਾਲੀ ਬੇੜਾ ਕੀ ਹੈ? ਸਤਿਗੁਰ ਦੇ ਹੁਕਮ ਵਿਚ ਓਹ ਨੇਕ ਬੰਦੇ, ਓਹ ਰੱਬ ਪਜਾਰੇ ਜੋ ਸਿਮਰਨ ਕਰਦੇ ਗਏ,ਪਰਵਾਨ ਹੋਏ, ਤੇ ਜਿਨ੍ਹਾਂ ਲਈ ਸਤਗੁਰ ਜੋਤ ਨੇ ਮੁਨਾਸਬ ਜਾਤਾ ਕਿ ਇਹ ਸ੍ਰਿਸ਼ਟੀ ਦੇ ਉਧਾਰ, ਸੁਧਾਰ ਤੇ ਪ੍ਰਪੱਕਤਾ ਵਿਚ ਇਥੇ ਵਧਕੇ ਕੰਮ ਕਰਨ,ਓਹਨਾਂ ਨੂੰਲਿਵਲੀਨ ਰੈਂਹਦਿਆਂ ਕੋਈ ਨੇਕੀ ਦਾ ਕੰਮ ਸਪੁਰਦ ਹੋਇਆ। ਓਥੇ ਕੰਮ ਸਾਡੇ ਵਾਂਗੂੰ ਨਹੀਂ ਹੈ, ਓਥੇ ਕੰਮ ਅਕੰਮ ਵਾਂਙੂ ਹੈ, ਇਨ੍ਹਾਂ ਬੰਦਿਆਂ ਸਤਿਗੁਰ ਦੇ ਪਿਆਰਿਆਂ ਨੂੰ ਹਰੀ ਜੱਸ, ਹਰੀ ਰੰਗ ਦਾ ਮੁਖ ਕੰਮ ਹੈ, ਇਸੇ ਅਨੰਦ ਵਿਚ ਮਗਨ ਹਨ।ਪਰ ਦੇਖੋ ਸੰਸਾਰ ਵਿੱਚ ਇਕ ਆਦਮੀ ਕਿਸੇ ਸਿਮਰਨ ਵਾਲੇ ਬੰਦੇ ਦੇ ਸਤਸੰਗ ਵਿਚ

ਆਕੇ ਸਿਮਰਨ ਕਰ ਰਿਹਾ ਹੈ, ਹਾਂ ਜੀ 'ਗੁਰਮੁਖ ਨਾਮ' ਜਪ ਰਿਹਾ ਹੈ, ਵਾਹਿਗੁਰੂ ਜੀਦੀ ਅਰਾਧਨਾ ਕਰਦਾ ਹੈ, ਪਜਾਰ ਵਿੱਚ ਭਰਦਾ ਹੈ, ਸਤਸੰਗ ਨੇ ਉਸਨੂੰ ਪ੍ਰਵਾਨ ਕਰ ਲਿਆ ਹੈ, ਕਲਗੀਆਂ ਵਾਲੇ ਅਰਸ਼ਾਂ ਵਿਚ ਇਸਦੇ ਸਿਰ ਤੇ ਆਪਣੇ ਅਕਾਲੀ ਬੇੜੇ ਦਾ ਛਾਯਾ ਪਾਣਗੇ। ਉਸ ਪਜਾਰੇ ਨੂੰ ਹੁਣ ਭਜਨ ਸਿਮਰਨ ਵਿਚ ਅਰਸ਼ੀ ਮੱਦਦ ਮਿਲਿਆ ਕਰੇਗੀ, ਉਸਦਾ ਕੀਤਾ ਥਾਂ ਪਵੇਗਾ, ਨਿਸ਼ਾਨੀ ਇਹ ਹੋਵੇਗੀ ਕਿ ਉਸਨੂੰ ਰਸ ਪ੍ਰਾਪਤ ਹੋਵੇਗਾ, ਉਸਦਾ ਚਿੱਤ ਵੈਰਾਗ ਵਿਚ ਰਹੇਗਾ, ਉਸਦੀ ਜੀਭ ਸੱਤਜਾਵਾਨ ਹੋ ਜਾਵੇਗੀ, ਉਸਨੂੰ ਧਜਾਨ ਤੇ ਨਾਮ ਤੁੱਲ ਕੁਛ ਮਿੱਠਾ ਨਹੀਂ ਲੱਗੇਗਾ। ਉਸਦਾ ਆਪਣਾ ਆਪ ਹੌਲਾ ਫੁਲ ਹੋਵੇਗਾ। ਚੜ੍ਹਦੀਆਂ ਕਲਾਂ ਦਾ ਉਮਾਧੀ ਰੰਗ ਰਹੇਗਾ।

ਐਉਂ ਕਰਕੇ ਸਾਰੇ ਕਾਰਜ ਸਮਝ ਲਵੋ, ਜਦੋਂ ਸਬੇਗਸਿੰਘ ਦਾ ਪੁਤ੍ਰ ਸ਼ਾਹਬਾਜ਼ ਸਿੰਘ ਚਰਖੀ ਤੇ ਚੜ੍ਹਕੇ ਘਬਰਾ ਜਾਂਦਾ ਹੈ, ਉਹ ਜਾਣਦਾ ਹੈ ਮੈਂ ਇਕੱਲਾ ਹਾਂ, ਮੈਂ ਮਰ ਚਲਿਆ ਹਾਂ, ਉਹ ਧਰਮ ਹਾਰਨ ਦਾ ਖੋਟਾ ਵਾਕ ਕਰ ਦਿੰਦਾ ਹੈ, ਪਿਉ ਤੱਕਦਾ ਹੈ ਕਿ ਪੁਤ ਸਿਮਰਦਾ ਤਾਂ ਹੈ, ਪਰ ਅਜੇ ਦਰ ਪਰਵਾਨ ਨਹੀਂ, ਉਹ ਪੁਤ ਨੂੰ ਝੱਟ ਮੇਲ ਲੈਂਦਾ ਹੈ, ਤਤ ਖਿਨ ਉਸਦੇ ਗਿਰਦ ਅਰਸ਼ੀ ਸ਼ਕਤੀ ਆ ਖੜੋਂਦੀ ਹੈ, ਫੇਰ ਉਹੋ ਬੱਚਾ ਟੋਟੇ ਟੋਟੇ ਹੋ ਮਰਦਾ ਹੈ, ਪਰ ਆਤਮ ਰਸ—ਉਹ ਰਸ ਜੋ ਅਰਸ਼ੋਂ ਆਯਾ—ਉਸਨੂੰ ਢਹਣ ਨਹੀਂ ਦੇਂਦਾ, ਪਰ ਖਬਰਦਾਰ! 'ਹਠ ਕਰ ਮਰੇ ਨ ਲੇਖੇ ਪਾਇ' ਹਠ ਨਾਲ ਨਿਭਣਾ ਇਸ ਤੋਂ ਵੱਖਰੀ ਖੇਡ ਹੈ।

ਇਸ ਪ੍ਰਕਾਰ ਅਕਾਲੀ ਬੇੜਾ ਅਰਸ਼ਾਂ ਦੀ ਇਕ ਤਾਕਤ ਇਕ ਨਾਂ ਦਿਸਣੇ ਵਾਲੀ ਸ਼ਕਤਿ ਹੈ, ਜੋ ਮਨੁਖੀ ਬੋਲੀ ਵਿਚ ਕਹੀ ਹੀ ਨਹੀਂ ਜਾ ਸਕਦੀ, ਸਾਡੇ ਖਯਾਲ ਦੇਸ ਕਾਲ ਵਾਲੇ ਹਨ, ਸਾਡਾ ਦੇਸ਼ (ਵਿਥ)* ਬੀ ਤ੍ਰੈ ਪਹਲਾਂ ਵਾਲਾ ਹੈ, ਅਸੀਂ ਸਮਝਹੀ ਨਹੀਂ ਸਕਦੇ, ਇਸ ਕਰਕੇ ਸਾਡੀ ਸਮਝ ਅਨੁਸਾਰ ਐਉਂ ਹੀ ਹੋਯਾ ਕਿ ਸਤਿਗੁਰ ਜੋਤਨੇ ਸਾਰੇ ਬ੍ਰਹਮੰਡ ਦਾ ਪ੍ਰਬੰਧ ਕੀਤਾ ਤੇ ਪਰਵਾਨ ਆਤਮ ਅਰੂੜ੍ਹ ਬੰਦਿਆਂ ਨੂੰ ਅਰਸ਼ਾਂ ਵਿਚ ਅਰਸ਼ੀ ਕੰਮਾਂ ਵਿਚ ਸਾਰੀ ਸ੍ਰਿਸ਼ਟੀ ਨੂੰ ਤਾਰਨ ਦੇ ਕੰਮਾਂ ਵਿਚ ਲਾਯਾ। ਹੁਣ ਸਾਰੇ ਬ੍ਰਹਮੰਡ ਦੇ ਪ੍ਰਬੰਧਕ ਅਰਸ਼ੀ ਪ੍ਰੀਤਮ ਜੀ ਹਨ। ਪਿਛਲੇ ਅਵਤਾਰ ਨਬੀ ਆਦਿ ਨਹੀਂ, ਪਰ ਇਨ੍ਹਾਂ ਦੀ ਵਿਉਂਤ ਸਾਰੇ ਲਗੇ ਕੰਮ ਕਰਦੇ ਹਨ। ਇਸਦਾ ਇਹ ਮਤਲਬ ਨਹੀਂ ਕਿ ਪਹਲਾਂ ਬ੍ਰਹਮੰਡ ਦਾ ਪ੍ਰਬੰਧ ਕੋਈ ਨਹੀਂ ਸੀ। ਪਹਲਾਂ ਬੀ ਸੀ, ਤੇ ਹੁਣ ਬੀ ਹੋਇਆ', 'ਜੋ ਸੀ ਜੋ ਹੋਇਆ' ਉਹ ਅਕਥਨੀਯ ਹੈ। ਇਹ ਵਰਣਨ ਸਾਡੀ ਦੇਸ ਕਾਲਦੀ ਬੋਲੀ ਤੇ ਦੇਸ ਕਾਲ ਵਾਲੇ ਮਨ ਦਾ ਆਪਣੇ ਤ੍ਰੀਕੇ ਦਾ ਹੈ। ਸਤਿਗੁਰ ਦੇ ਦਰਜੇ ਜੋ ਕੁਛ ਅਸਲ ਵਿਚ ਵਰਤਦਾ ਹੈ ਅਕਥਨੀਯ ਹੈ; ਤੇ ਸਮਝੋਂ ਪਰੇ ਹੈ। ਉਸਦਾ ਅਰਥ ਕੇਵਲ ਇਹ ਹੈ ਕਿ ਸਾਡਾ ਸਤਿਗੁਰ ਜੀਉਂਦਾ ਜਾਗਦਾ 'ਸਿਰ ਊਪਰਿ ਠਾਢਾ ਗੁਰ ਸੂਰਾ' ਹੈ ਤੇ ਇਸ ਕਰਕੇ ਜੋ ਉਸਦੀ ਚਰਨ ਸਰਨ ਹੈ 'ਨਾਨਕ ਤਾਕੇ ਕਾਰਜ ਪੂਰਾ' ਹੈ।

ਇੰਨੇ ਨੂੰ ਇਕ ਹੁਜਕਾ ਆਯਾ, ਜਿੱਕੂੰ ਭੁਚਾਲ ਆਉਂਦਾ ਹੈ। ਐਉਂ ਜਾਪੇ ਜਿਵੇਂ ਡਿੱਗਣ ਲੱਗੇ ਹਾਂ, ਫੇਰ ਹਨੇਰੀ ਛੁੱਟੀ, ਤੇ ਅੰਧਕਾਰ ਛਾ ਗਿਆ।

*Space.

ਦੂਜੀ ਖਿਨ ਸਾਰੇ ਦੀਵਾਨ ਦੀ ਅੱਖ ਖੁਲ੍ਹ ਗਈ। ਸਤਿਗੁਰ ਦੇ ਪਜਾਰੇ ਸੰਤੋਖ ਸਿੰਘ ਜੀ ਤਾਬਿਆ ਬੈਠੇ ਹਨ, ਸੰਗਤ ਅਚਰਜ ਵਿਸਮੈ ਭਾਵ ਵਿੱਚ ਅੱਖਾਂ ਪਟ ਪਟ ਤੱਕ ਰਹੀ ਹੈ, ਸੰਤੋਖ ਸਿੰਘ ਜੀ ਨੇ ਹੱਥ ਅਰਸ਼ਾਂ ਵੱਲ ਉਠਾਯਾ ਸੀ, ਹੁਣ ਧਰਤੀ ਵੱਲ ਲਟਕ ਰਿਹਾ ਹੈ, ਚੇਹਰਾ ਹੁਣ ਮੁਸਕਰਾ ਰਿਹਾ ਹੈ ਤੇ ਰੱਜਕੇ ਬੋਲ ਰਹੇ ਹਨ:-

"ਕਿਉਂ ਵੀਰੋ ! ਕਲਗੀਆਂ ਵਾਲਾ ਮਰ ਗਿਆ ਹੈ ? ਤਾਂ ਸਾਰੇ ਦਲ ਵਿਚੋਂ ਅਵਾਜ਼ ਆਈ ਸਿੰਘਾ! ਕੱਚਾ ਬੋਲਾ ਨਾ ਬੋਲ, ਫੇਰ ਬੋਲਿਆ ਤਾਂ ਝਟਕਿਆ ਜਾਏਂਗਾ ? ਮ੍ਰਿਦੁਲ ਸੁਭਾਵ ਸੰਤੋਖਸਿੰਘ ਨੇ ਹੱਸ ਕੇ ਕਿਹਾ, ਸ਼ੁਕਰ ਹੈ, ਹੈ ਨਾਂ- 'ਸਤਿਗੁਰ ਜਾਗਤਾ ਹੈ ਦੇਉ ?"........

ਮਿਤ੍ਰੋ! ਰੱਬੀ ਭੇਤਾਂ ਵਿਚ ਸਾਡਾ ਦਖਲ ਨਹੀਂ, ਇਲਾਹੀ ਅਗੰਮ ਗੱਲਾਂ ਵਿੱਚ ਸਾਡੀ ਪਹੁੰਚ ਨਹੀਂ। ਅਸੀਂ ਸਾਰੇ ਹੈਰਾਨ ਸਾਂ ਕਿ ਸਤਿਗੁਰ ਚਲੇ ਬੀ ਗਏ, ਅੰਗੀਠੇ ਵਿਚ ਅਸਤੀ ਬੀ ਨਹੀਂ, ਸ਼ਸਤ੍ਰ ਬੀ ਨਹੀਂ, ਇਕ ਕ੍ਰਿਪਾਨ ਹੈ, ਫੇਰ ਘੋੜਾ ਬੀ ਨਾਲੇ ਲੈ ਗਏ, ਫੇਰ ਪਰ-ਉਪਕਾਰ ਬੀ ਕੀਤੇ, ਮਨੁੱਖ ਨਾਦ ਭੀ ਕੀਤੇ, ਚੋਲਾ ਬੀ ਛੋੜ ਗਏ, ਫੇਰ ਗਲ ਦਾ ਨਾ ਸਿਰ ਨਾ ਪੈਰ, ਕੱਖ ਸਮਝ ਨਹੀਂ ਪੈਂਦੀ । ਫਿਲਸਫੇ ਵਾਲੇ ਸਾਨੂੰ ਮੂਰਖ ਵਹਮੀ ਆਖਣਗੇ, ਤੇ ਇਤਹਾਸ ਵਾਲੇ ਸਾਨੂੰ ਮੂਰਖ ਸਿਦਕੀ ਤੇ ਕਹਾਣੀਆਂ ਠੱਪਣ ਵਾਲੇ ਚਾ ਆਖਣਗੇ; ਪਰ ਦੱਸੋ ਹੁਣ ਤੁਸਾਂ ਨੇ ਅੱਖੀਂ ਜੋ ਕੁਝ ਡਿੱਠਾ ਹੈ, ਦੱਸੋ ਫ਼ਿਲਸਫਾਦਾਨ ਤੇ ਇਤਹਾਸਕਾਰ ਹੈਨ ਨਾਂ ਹਨੇਰੇ ਵਿਚ ? ਤੁਸੀਂ ਉਨ੍ਹਾਂ ਦੇ ਕੰਮ ਫਰਜ਼ ਤੇ ਪਿਟਣੇ ਉਨ੍ਹਾਂ ਗੋਚਰੇ ਛੱਡੋ ਤੇ ਆਪ ਆਤਮ ਰੰਗ ਵਿਚ ਦੇਖੋ ਕਿ ਸਤਿਗੁਰ ਕੌਣ ਹੈ ?

> ਜਨਮ ਮਰਨ ਦੁਹਹੂ ਮਹਿ ਨਾਹੀ
> ਜਨ ਪਰਉਪਕਾਰੀ ਆਏ। ਜੀਅ
> ਦਾਨੁ ਦੇ ਭਗਤੀ ਲਾਇਨਿ ਹਰਿ
> ਸਿਉ ਲੈਨਿ ਮਿਲਾਏ ॥੨॥...."
>
> [ਸੂਹੀ ਮਹਲਾ ੫

"ਅੱਛਾ ! ਹੁਣ ਸਾਡੇ ਅਗੇ ਕੇਵਲ ਇਹ ਵੀਚਾਰ ਹੈ ਕਿ ਸਤਿਗੁਰ ਜਿਕੂੰ 'ਦਿੱਸਦਾ' ਸਾਡੇ ਵਿਚ ਸੀ, ਤ੍ਰਿਕੂੰ 'ਅਣਦਿਸਦਾ' ਸਾਡੇ ਵਿੱਚ ਹੈ। ਸਤਗੁਰ ਨੇ ਜੋ ਕੌਤਕ ਵਰਤਾਏ ਹਨ ਸੱਚੇ ਹਨ, ਸਾਨੂੰ ਸਿਦਕ ਦੇਣ ਵਾਸਤੇ ਹਨ । ਕਿ ਰੂਪ ਧਾਰਨਾ ਅਰੂਪ ਹੋਣਾ, ਚੋਲਾ ਛਡਣਾ, ਚੋਲਾ ਲੈਣਾ, ਮਨੁਖ ਹੋਕੇ ਵਿਚਰਨਾ ਯਾ ਦਿੱਵ ਹੋਕੇ ਵਿਚਰਨਾ, ਯਾ ਸਰੂਪ ਲੀਨ ਹੋਣਾ. ਇਹ ਸਤਗੁਰ ਦੇ ਆਪਣੇ ਚੋਜ ਹਨ। ਸਤਿਗੁਰ ਹਰ ਹਾਲ ਜੀਉਂਦਾ ਹੈ, ਅਰ ਅਸੀਂ ਕਦੇ ਰੰਡੀ ਤੀਮੀ ਵਾਂਙੂ 'ਨਿਗੁਰੇ' ਯਾਂ ਗੁਰੂ ਹੀਨ ਨਿਖਸਮੇਂ ਨਹੀਂ ਹਾਂ, ਜੇ ਸਤਿਗੁਰ ਦਿੱਸਦਾ ਸੀ ਤਦ ਬੀ ਉਸਨਾਲ ਸਾਡੇ ਸਿੱਖੀ ਨਾਤੇ ਦਾ ਸੰਬੰਧ ਸਾਡੇ ਰਿਦੇ ਦੇ ਸਿਦਕ ਵਿਚ ਸੀ ਤੇ ਹੁਣ ਬੀ 'ਰਿਦੇ ਦੇ ਸਿਦਕ ਵਿਚ' ਨਾਤਾ ਹੈ। ਸੋ ਸ਼ੋਕ ਕਾਹਦਾ ਤੇ ਕਿਸਨੂੰ ਹੈ ?...."

"ਪਜਾਰਿਓ ! ਜੇਇਕ ਦਰਯਾਵਗਦਾ ਹੋਵੇ, ਦਰਯਾ ਦੇ ਦੋਹੀਂ ਪਾਸੀਂ ਵੱਸੋਂ ਹੋਵੇ, ਦੁਹਾਂ ਪਾਸਿਆਂ ਦਾ ਰਾਜਾ ਇਕੋ ਹੋਵੇ ਤੇ ਰਾਜਾ ਐਸਾ ਤਾਰੂ ਹੋਵੇ ਕਿ ਦੋਹੀਂ ਪਾਸੀਂ ਆ ਜਾ ਸਕਦਾ ਹੋਵੇ, ਤਾਂ ਜਦ ਓਹ ਪਾਰ ਹੋਊ ਕੀ ਤੁਸੀ ਉਸਨੂੰ ਬੀਤਿਆ ਸਮਝ ਬੈਠੋਗੇ ? ਤਿਵੇਂ ਹੀ ਸਮਝ ਲਵੋ ਕਿ ਰੂਪ ਅਰੂਪ ਦੋ ਕਿਨਾਰੇ ਇਸ 'ਸਮੇ' ਦੀ ਨਦੀ ਦੇ ਹਨ, ਸਤਿਗੁਰ

ਤੂਹੀਂ ਦਾ ਮਾਲਕ ਹੈ, 'ਸਮੇਂ' ਰੂਪੀ ਨਦੀ ਦਾ ਭੀ ਮਾਲਕ ਹੈ,'ਕਾਲ'ਪਰ ਬਿਰਜੈਮਾਨ ਹੈ,ਉਹਦਾ ਨਦੀ ਦੇ ਇਧਰ ਹੋਣਾ ਯਾ ਉਧਰ ਹੋਣਾਂ ਪਰਜਾ ਲਈ ਸਦਾ ਸਿਦਕ ਦਾ ਬਾਊਂ ਹੈ ਸਦਾ ਉਸਦੀ ਜਾਗਤੀ ਜੋਤ ਦਾ ਨਿਹਚਾ ਹੈ।"....

"ਫੇਰ ਜਦ ਸਾਡਾ ਮਾਲਕ ਜੀਉਂਦਾ ਹੈ, ਜਨਮ ਮਰਨ ਜਿਸ ਲਈ ਹੈ ਹੀ ਨਹੀਂ, ਤਦ ਸਾਡੇ ਲਈ 'ਗੁਰਪੁਰਬ ਸਦਾ ਦਸਾ-ਹਰਾ ਹੈ' ਕਿ ਨਹੀਂ? ਸਾਡੇ ਪੰਥ ਵਿਚ ਸਤਗੁਰ ਦੇ ਅਵਤਾਰ ਤੇ ਚਲਾਣੇ ਦੇ ਦਿਨ ਪੁਰਬ ਦੇ ਦਿਨ ਹੋਣ, ਅਸੀ ਮਨੁਖੀ ਸ਼ੋਕ ਕਦੇ ਨਾ ਕਰੀਏ,ਸਦਾ ਮੰਗਲ ਮਨਾਈਏ ਤੁਸਾਂ ਅਜ ਡਿੱਠਾ ਹੈ ਕਿ ਅਰਸ਼ਾਂ ਪਰ ਸਤਿਗੁਰ ਦੇ ਜਾਣ ਨੂੰ ਖੁਸ਼ੀਆਂ ਤੇ ਪੁਰਬ ਮਨਾਏ ਗਏ ਹਨ, ਜਿਸਨੂੰ ਅਸਾਂ ਚਲਾਣਾਂ ਟੁਰ ਜਾਣਾਂ ਸਮਝਿਆ ਸੀ, ਅਰਸ਼ਾਂ ਤੇ ਉਹੋ ਆਗਮਨ ਤੇ ਮੰਗਲ ਸੀ, ਫੇਰ ਅਸੀਂ ਕਿਉਂ ਵਿਜੋਗ ਕਰੀਏ? ਅਸੀ ਸਦਾ ਸੰਜੋਗੀ ਹਾਂ, ਸਾਡਾ ਮਾਲਕ ਸਦਾ ਜੀਂਦਾ ਹੈ, ਜੀਂਦਾ ਨਹੀਂ ਸਦਾ ਥੀਂਦਾ ਹੈ, ਥੀਂਦਾ ਹੀ ਨਹੀਂ ਅਸਾਂ ਵਿਚ ਵੱਸਦਾ ਹੈ ਅਰਅਸਾਂ ਦੇ ਨਾਲ ਹੈ, ਸਾਡਾ ਤੇ ਉਸਦਾ ਸਾਕ ਥਿਰ ਸਾਕ ਹੈ। ਜਦ ਤਕ ਸਾਕ ਕਾਇਮ ਹੈ, ਸਤਗੁਰ ਮੇਲ ਪ੍ਰਾਪਤ ਹੈ। ਸੋ ਦੂਜਾ ਗੁਰ-ਮਤਾ ਇਹ ਸੋਧੋ ਕਿ'ਅਜ ਸਤਗੁਰ ਜੀ ਦਾ ਅਰਸ਼ੀ ਜਨਮ ਹੈ,ਸਤਗੁਰ ਗਿਆ ਨਹੀਂ, ਆਯਾ ਹੈ, ਸਤਗੁਰ ਸਾਰੇ ਬ੍ਰਹਮੰਡ ਦਾ ਸਤਗੁਰ ਹੋਕੇ ਫੇਰ ਆਯਾ ਹੈ। ਸੋ ਖੁਸ਼ੀਆਂ ਹਨ, ਤੇ ਹੁਣ ਕੜਾਹ ਪ੍ਰਸ਼ਾਦ ਸਜਾਏ ਜਾਣ ਤੇ ਅਨੰਦ ਮੰਗਲਾਚਾਰ ਹੋਣ ਤੇ ਅਰਦਾਸਾ ਇਹੋ ਸੁਧੇ ਕਿ ਸਤਗੁਰ ਸਦਾ ਅਵਤਾਰੀ ਦਾ ਅਜ ਵੀ ਅਵਤਾਰ ਹੈ, ਹਾਂ ਅਰਸ਼ੀ ਅਵਤਾਰ ਹੈ।"........

"ਤੀਜਾ ਗੁਰਮਤਾ ਇਹ ਸੁਧੇ ਕਿ ਇਹ ਵਿਥਿਆ ਸਾਰੇਪੰਥ ਵਿਚ ਤੇ ਅਗੋਂਹਰਸਿੱਖ ਕੁਲ ਦਰ ਕੁਲ ਆਪਣੀ ਉਲਾਦ ਵਿਚ ਸੁਣਾਵੇ ਤੇ ਪੀੜ੍ਹੀ ਦਰ ਪੀੜ੍ਹੀ ਸਿੱਖ ਘਰਾਂ ਵਿਚ, ਸਿਖ ਦਿਲਾਂ ਵਿਚ ਸਤਗੁਰ ਵਿਚ ਸਿਦਕ ਦਾ ਨਾਤਾ ਟੁਰੇ, ਤੇ ਹਰ ਸਿੱਖ ਸਤਗੁਰ ਨੂੰ ਅੰਗ ਸੰਗ ਅਪਣੇ ਸਤਿਗੁਰ ਜਾਣੇ, ਉਨ੍ਹਾਂ ਦੀ ਸਿਖਯਾ ਪਰ ਟੁਰਦਾ ਉਨ੍ਹਾਂ ਦੀ ਜੋਤ ਨਾਲ ਪਯਾਰ ਕਰੇ ਤੇ ਉਨ੍ਹਾਂ ਦੇ ਸਿਰ ਤੇ ਹੋਣ ਦਾ ਭਰੋਸਾ ਰੱਖ ਕੇ ਹਰ ਕੰਮ ਉਨ੍ਹਾਂ ਦੀ ਚਰਨੀਂ ਭੇਟ ਕਰੇ, ਨੇਕੀ ਜਾਣਕੇ ਆਪਣੇ ਮਨ ਦੀ ਖਾਤ੍ਰ ਯਾ ਬੁਧੀ ਦੀ ਖਾਤ੍ਰ ਨੇਕੀ ਕਰਕੇ ਹਉਂ ਨਾ ਪਾਲੇ, ਨੇਕੀ ਸਤਗੁਰ ਦੇਚਰਨੀ ਅਰਪੇ 'ਕਿ ਮੈਂ ਆਪਣੇ ਮਾਲਕ ਦੀ ਸੇਵਾ ਕਰਦਾ ਹਾਂ, ਕਿ ਮੈਂ ਆਪਣੇ ਪਿਤਾ ਦੀ ਸੇਵਾ ਕਰਦਾ ਹਾਂ, ਕਿ ਮੈਂ ਆਪਣੇ ਗੁਰੂ ਦੀ ਸੇਵਾ ਕਰਦਾ ਹਾਂ, ਕਿ ਮੈਂ ਕੋਈ ਨੇਕੀ ਨਹੀਂ ਕਰ ਰਿਹਾ, ਕੇਵਲ ਹੁਕਮ ਕਮਾ ਰਿਹਾ ਹਾਂ।"....

"ਚੌਥਾ ਇਹ ਕਿ ਅੰਧਕਾਰਵਿਚਟਟੋ-ਲਣ ਵਾਲੇ ਫੋਕੇ ਫਿਲਸਫਾ ਛਾਂਟਣ ਹਾਰੇ ਦੇ ਵਿਕਲਪ ਜਿਨ੍ਹਾਂ ਦੀ ਸੁਰਤ ਲਿਵ ਦੇ ਦਰਜੇ ਤੇ ਨਹੀਂ ਜਾਂਦੀ, ਅਰ ਨਿਰੇ ਮਨੁੱਖ ਨਾਟ ਦੀਆਂ ਤੁੀਕਾਂ ਲਿਖਣ ਵਾਲੇ ਅੰਧੇਰੇ ਵਿੱਚ ਯਾਦਗੀਰੀ ਲਈ ਲਕੀਰਾਂ ਪਾਣ ਵਾਲੇ ਇਤਹਾਸਕਾਰ ਦੀ ਨੁਕਤਾਚੀਨੀ ਸਿੱਖੀ ਦੇ ਸਿਦਕ ਮੰਡਲ ਵਿਚ ਅਰ 'ਆਦਮ ਸੱਚ' ਦੇ ਦਾਇਰੇ ਵਿੱਚ ਰੱਦੀ ਦੇ ਚੀਥੜੇ ਸਮਝੇ ਜਾਣ, ਹਰ ਸਿੱਖ ਦਾ ਵਿਸ਼ਵਾਸ ਇਹ ਹੋਵੇ ਕਿ ਮੇਰੇ ਜੀ ਜਨਮ ਮਰਨ ਵਿਚ ਨਹੀਂ ਹਨ, ਦੀ ਜਤੋਤ ਸਦਾ ਜਾਗਦੀ

ਜੋਤ ਹੈ, ਅਸ਼ਲਾਂ ਤੋਂ ਅਰਸ਼ਾਂ ਵਿਚ ਕੰਮ ਕਰਦੀ ਸੀ, ਅਰ ਸਦਾ ਕੰਮ ਕਰੇਗੀ, ਗੁਪਤ ਹੋਣਾ ਯਾ ਪ੍ਰਗਟ ਹੋਣਾ ਉਨ੍ਹਾਂ ਦੇ ਚੋਜ ਹਨ। ਹਾਂ, ਉਨ੍ਹਾਂ ਦੇ ਮਨੁਖ ਨਾਟ ਦੇ ਦਿਨ ਵਾਰ ਥਿੱਤਾਂ ਮਾਂਹ ਇਕਸਮੇਂ ਵਿੱਚ ਟੋਹ ਲਾਣ ਲਈ ਯਾਦਦਾਸ਼ਤਾਂ ਹਨ, ਉਹ ਉਨ੍ਹਾਂ ਦੀ ਅਸ਼ਲੀ ਜੋਤ ਦੇਵਜੂਦਦੇ ਜਨਮ ਚਲਾਣੇ ਦੇ ਥਿਤ ਤੇ ਵਾਰ ਨਹੀਂ ਹਨ। ਸਾਡੇ ਸਿਦਕ ਦੀ ਨੀਂਹ ਸਤਿਗੁਰੂ ਦੇ ਪ੍ਰੇਮ ਵਿੱਚ, ਸਤਿਗੁਰੂ ਦੇ ਸਰੂਪ ਗੁਰੂ ਗ੍ਰੰਥ ਸਾਹਿਬ ਵਿੱਚ, ਸਤਿਗੁਰੂ ਦੀ ਦੇਹ ਦਰਬਾਰ ਸਾਹਿਬ ਵਿੱਚ ਤੇ ਸਤਿਗੁਰੂ ਦੇ ਵਿੱਦਤ ਰੂਪ ਪੰਥ ਖਾਲਸੇ ਵਿੱਚ ਹੈ। ਨਾਮ ਰਸੀਏ, ਨਾਮ ਪ੍ਰੇਮੀ ਗੁਰਮੁਖਾਂ ਦੇ ਸਤਸੰਗ,ਸਰਧਾ ਤੇ ਪਿਆਰ ਵਿਚ ਹੈ ਜਿਨਾਂ ਵਿੱਚ ਸਤਿਗੁਰੂ ਦੀ ਜਯੋਤ ਵਯਾਪਕ ਹੈ, ਅਤੇ ਸਿੱਖਾਂ ਦੇ ਕੰਮ ਸਾਰਨ ਲਈ ਸਤਿਗੁਰੂ ਦਾ ਅਕਾਲੀ ਬੇੜਾ ਅਰਸ਼ਾਂ ਦੇ ਕਾਰਜ ਸਾਰ ਰਿਹਾ ਤੁਸਾਂ ਅੱਜ ਪ੍ਰਤੱਖ ਡਿੱਠਾ ਹੈ, ਤੇ ਹਰਐਕੜਸਮੇਂ ਸਿਦਕ ਵਾਲੇ, ਨਾਮ ਵਾਲੇ, ਧਯਾਨਵਾਲੇ ਸਿੱਖ ਸਦਾ ਵੇਖਣਗੇ। ਹਾਂ, ਅੱਜ ਦਾ ਜੁੜਿਆ ਪੰਥ ਆਪਨੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਅਸੀਸ ਦੇਂਦਾ ਹੈ ਕਿ ਨਾਮ ਰੰਗ ਤੇ ਸਿਦਕ ਸੁਰੰਗ ਵਿੱਚ ਵੱਸਕੇ ਗੁਰੂ ਸਦਾ ਅੰਗ-ਸੰਗ ਪਾਓਗੇ। ਗੁਰੂ ਤੁਸਾਡਾ ਤੁਸੀ ਗੁਰੂ ਦੇ ਹੋਵੋਗੇ, ਸਮਾਂ ਨਿਰਬਲ ਹੈ ਕਿ ਵਿੱਥ ਪਾ ਸਕੇ, ਜਿਕੂੰ ਡਿੱਠਾ ਸਤਿਗੁਰ ਸਾਡਾ ਸੀ, ਜਿਕੂੰ ਅੱਜ ਅਣਦਿਸਦਾ ਸਤਿਗੁਰ ਸਾਡਾ ਹੈ; ਤਿਕੂੰ ਅਣਡਿਠਾ ਸਤਗੁਰ ਤੁਸਾਡਾ ਹੋਵੇਗਾ, ਤੁਸੀਂ ਗੁਰੂ ਦੇ ਗੁਰੂ ਤੁਸਾਡਾ, ਪਰ 'ਨਾਮ ਤੇ ਸਿਦਕ' ਵਿਚ ਵੱਸਣਾ। 'ਨਾਮਰਸ' ਵਿਚ ਆਏ ਤੁਸੀ ਬ੍ਰਹਮੰਡ ਦੀ 'ਪ੍ਰੀਤ-ਤਾਰ' ਵਿਚ ਪ੍ਰੋਤੇ ਜਾਂਦੇ ਹੋ। ਨਾਮ ਤੋਂ ਵਿਸਾਰਾ ਕਦੇ ਨਹੀਂ ਕਰਨਾ, 'ਨਾਮਰਸੀਏ' ਦੇ ਸਤਸੰਗ ਨੂੰ ਮੁਖ ਧਰਮ ਸਮਝਣਾ। ਫਿਲਸਫਾ* ਸਾਡੇ ਵਿਚ ਭਗਤੀ (ਪ੍ਰਾਪਤੀ) ਦੇ ਤਾਬਿਆ ਹੋਵੇਗਾ,ਅਰ ਇਤਹਾਸ ਵਡਿਆਂ ਦੇ ਮਾਨੁਖੀ ਪ੍ਰਸੰਗ ਦੱਸਣ ਵਿਚ ਕੀਰਤਨ ਦੇ ਤਾਬਿਆ ਰੱਖਯਾ ਜਾਵੇਗਾ†"....

"ਪੰਜਵਾਂ ਗੁਰਮਤਾ ਇਹ ਸਾ ਜੋਕਿ ਪੰਥ ਸਤਿਗੁਰਾਂ ਦੇ ਅਵਤਾਰ ਤੇ ਜੋਤੀ ਜੋਤ ਦੇ ਗੁਰਪੁਰਬ ਇਕ ਤ੍ਰੀਕੇ ਇਕੋ ਮੰਗਲ ਨਾਲ ਮਨਾਵੇ। ਸਤਗੁਰ ਦਾ ਪ੍ਰਕਾਸ਼ ਤੇ ਅੰਤਰ-ਧਯਾਨ ਸਾਡੇ ਲਈ ਦੋਵੇਂ ਪ੍ਰੀਤਮ ਪਯਾਰੇ ਦੀਆਂ ਯਾਦਗਾਰਾਂ, ਅਨੰਦ ਦੀਆਂ ਨਿਸ਼ਾਨੀਆਂ, ਉਤਸ਼ਾਹ ਤੇ ਉਮਾਹ ਭਰੀਆਂ ਚੜ੍ਹਦੀਆਂ ਕਲਾਂ ਦੀਆਂ ਦਾਤੀਆਂ ਹਨ।"

ਇਨ੍ਹਾਂ ਵਾਕਾਂ ਪਰ ਜੈਕਾਰੇ ਗੱਜੇ, ਸੁਹਾਗਣ ਸਦਾ ਸੁਹਾਗਣ ਪੰਥ ਵਿਚੋਂ ਸ਼ੋਕ ਭੱਜ ਗਿਆ, ਸ਼ਦੀਆਨੇ ਵੱਜੇ, ਜੋ ਸ਼ਦੀਆਨੇ ਪਟਨੇ ਵਿੱਚ ੪੨ ਕੁ ਵਰਹੇ ਹੋਏ ਵੱਜੇ ਸਨ, ਜੋ ਸ਼ਦੀਆਨੇ ਅਰਸ਼ਾਂ ਵਿੱਚ ਵੱਜਦੇ ਸੁਣੇ ਸਨ, ਸੋ ਸ਼ਦੀਆਨੇ ਅੱਜ ਅਬਚਲਾਨਗਰ ਵੱਜੇ। ਗੁਰਪੁਰਬ ਹੋ ਰਿਹਾ ਹੈ, ਕੁਲਾਹਲ ਹੈ,ਮੰਗਲ ਹੈ,ਕੜਾਹ ਪ੍ਰਸ਼ਾਦ ਦੀਆਂ ਦੇਗਾਂ ਤਯਾਰ ਹੋਈਆਂ, ਪਾਠ ਧਰੇ ਗਏ, ਤੇ ਭੁਜੰਗੀਆਂ ਨੇ ਗੱਫੇ

* ਫਿਲਸਫਾ ਯਾ ਗਿਆਨ ਨਾਮ ਹੈ ਜਾਣਨ ਦਾ, ਭਗਤੀ ਨਾਮ ਹੈ ਪ੍ਰਾਪਤ ਕਰ ਲੈਣ ਦਾ, ਪ੍ਰਾਪਤੀ ਜਾਣਨ ਨਾਲੋਂ ਉਚੀ ਹੈ।

† ਕੀਰਤਨ ਰੂਪ ਅਰੂਪ ਗੁਰੂ ਦੇ ਦੋਹਾਂ ਢੰਗਾਂ ਵਿਚ ਗੁਰੂ ਨਾਲ ਮੇਲਦਾ ਹੈ,ਇਤਹਾਸ ਕੇਵਲ ਰੂਪ ਧਾਰੀ ਗੁਰੂ ਦੀ ਯਾਦ ਵਲ ਰੁਖ ਕਰਾਂਦਾ ਹੈ।

ਲਾਏ। ਸੰਤੋਖ ਸਿੰਘ ਗੁਰੂ ਪਜਾਰਾ ਸੰਤੋਖ ਸਿੰਘ, ਸਾਨੂੰ ਵਰਦਾਨ ਦਿਵਾਵਣ ਵਾਲਾ ਸੰਤੋਖ ਸਿੰਘ ਸਤਿਗੁਰ ਦੇ ਹੁਕਮ ਮੂਜਬ ਅਬਚਲਾ ਨਗਰ ਵਿਚ ਪੈਹਲਾ ਲੰਗਰ ਚਲਾਣ ਵਾਲਾ ਸਿੰਘ ਹੋਯਾ, ਪੰਥ ਦਾ ਪਹਲਾ ਜਥੇਦਾਰ ਹੋਯਾ ਜੋ ਉਥੇ ਪੰਥ ਨੇ ਥਾਪਿਆ ਤੇ ਲੰਗਰ ਦਾ ਅਰੰਭ ਆਪ ਨੇ ਪੈਹਲੀ ਇਸ ਖੁਸ਼ੀ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਚੜ੍ਹਾਕੇ ਕੀਤਾ:—ਕਿ ਸਤਿਗੁਰ ਸਾਡਾ ਸਤਿਗੁਰ ਹੈ, ਸਿੱਖ ਸਿੱਖ ਦਾ ਸਤਿ-ਗੁਰ ਹੈ, ਪ੍ਰੀਤਮ ਹੈ, ਅਰਸ਼ਾਂ ਕੁਰਸ਼ਾਂ, ਮਕਾਨੀਆਂ, ਲਾਮਕਾਨੀਆਂ, ਦੇਸ਼, ਅਦੇਸ਼, ਕਾਲ ਅਕਾਲ ਸੱਭ ਦਾ ਸਦਾ ਗੁਰੂ ਹੈ। ਪਰਤੱਖ ਤੇ ਹਾਜਰ ਤੇ ਸਾਮਰਤੱਖ ਗੁਰੂ ਹੈ, ਸਦਾ ਪ੍ਰੀਤਮ ਤੇ ਸਦਾ ਦਾ ਪ੍ਰੀਤਮ ਹੈ।

'ਸਤਿਗੁਰ ਜਾਗਤਾ ਹੈ ਦੇਉ'

ਅਰ ਜਿਕੂੰ ੧੭੨੩ ਤੋਂ ੧੭੬੫ ਤਕ ਪੰਥ ਨੂੰ ਪਜਾਰ ਕਰਨ ਵਾਲਾ, ਗ੍ਰੀਬ ਨਿਵਾਜਣ ਵਾਲਾ, ਆਪਾ ਵਾਰ ਕੇ ਤਾਰਨ ਵਾਲਾ, ਵਾਹਿਗੁਰੂ ਦਰਸਾਨ ਵਾਲਾ, ਲੜ ਲਾਣ ਵਾਲਾ ਤੇ ਤੋੜ ਪਹੁੰਚਾਣ ਵਾਲਾ ਸਤਿਗੁਰੂ ਸੀ, ਇਸੇ ਤਰਾਂ ਹੀ ਹੁਣ ਭੀ ਸਾਡਾ ਸਤਿਗੁਰ ਹੈ, ਸਦਾ ਸੀ, ਸਦਾ ਹੈ, ਸਦਾ ਸਤਿਗੁਰ ਹੋਵੇਗਾ। ਸਦਾ:—

ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ। [ਆਸਾ ਮ: ੫

ਆਪਨੇ ਦਾਸ ਕਉ ਦੇਇ ਵਡਾਈ
ਆਪਨੇ ਸੇਵਕ ਕਉ ਨਾਮ ਜਪਾਈ। [ਸੁਖਮਨੀ ਸਾਹਿਬ

ਅਪਨੇ ਜਨ ਕਾ ਪਰਦਾ ਢਾਕੈ।
ਅਪਨੇ ਸੇਵਕ ਕੀ ਸਰਪਰ ਰਾਖੈ ॥ [ਸੁਖਮਨੀ ਸਾਹਿਬ

ਤੇ ਅਸੀ ਸਦਾ ਐਉਂ ਸਿਦਕ ਧਾਰਾਂਗੇ ਸਿਮਰਾਂਗੇ:—

ਗੁਰ ਮੇਰੈ ਸੰਗਿ ਸਦਾ ਹਰਿ ਨਾਲੇ।
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ। [ਆਸਾ ਮ: ੫

ਹੁਣ ਇਹ ਅਬਚਲਾ ਨਗਰ ਦਾ ਸ਼ਾਕਾ ਲੋਪ ਹੋਗਿਆ। ਧੰਨ ਸਤਿਗੁਰ ਜਿਸਨੇ ਅਪਨੇ ਆਤਮ ਅਸਲੀ ਸ਼ਾਕੇ ਬਖਸ਼ਕੇ ਮੱਤ ਦਿੱਤੀ ਹੈ ਕਿ ਕਿਤੇ ਗੁਰਹੀਨ ਲੋਕਾਂ ਵਾਂਙੂ ਮੇਰੇ ਪੁਰਬ ਨੂੰ ਨਿਰੀ ਖੁਸ਼ੀ, ਫੋਕੀ ਖੁਸ਼ੀ ਦਾ ਦਿਨ ਨਾ ਬਣਾ ਲੈਣਾ, ਤੇ ਫਿਰ ਮੇਰੇ ਟੁਰ ਜਾਣ ਨੂੰ ਸ਼ੋਕ ਤੇ ਆਉਣ ਨੂੰ ਖੁਸ਼ੀ ਨ ਮੰਨ ਬਹਣਾ। ਮੇਰਾ ਪੁਰਬ ਮੇਰੇ ਵਿਚ ਸਿਦਕ, ਮੇਰੇ ਧਿਆਨ ਤੇ ਵਾਹਿਗੁਰੂ ਸਿਮਰਨ ਵਿਚ ਹੈ, ਅਰ ਜਨਮ ਮਰਨ ਮੇਰੇ ਲਈ ਕੋਈ ਸ਼ੈ ਨਹੀਂ ਜਿਕੂੰ ਸੂਰਜਨੂੰ ਸਵੇਰ ਸੰਝ ਕੋਈ ਸ਼ੈ ਨਹੀਂ, ਉਦੇ ਅਸਤ ਕੋਈ ਸ਼ੈ ਨਹੀਂ, ਉਹ ਸਦਾ ਇਕ ਰਸ ਅਕਾਸ਼ਾਂ ਵਿੱਚ ਚਮਕਦਾ ਹੈ ਤੇ ਫੇਰ ਪ੍ਰਿਥਵੀ ਵਿਚ ਪ੍ਰਾਣੀ ਮਾਤਰ ਨਾਲ ਅੰਗਸੰਗ ਹੈ, ਤਿਵੇਂ ਸਤਿਗੁਰ ਅਰਸ਼ਾਂ ਦਾ ਅਸਲੀ ਸੂਰਜ ਸਦਾ ਚਮਕਦਾ ਹੈ, ਫੇਰ ਸਾਡੇ ਨਾਲ, ਸਦਾ ਅੰਗਸੰਗ ਹੈ। ਧੰਨ ਅਰਸ਼ੀ ਪ੍ਰੀਤਮ, ਜੋ ਹਰਸਮੇਂ ਪ੍ਰਤਿਪਾਲਦਾ, ਸ਼ਰਨ ਲਾਂਦਾ ਤੇ ਤਾਰਦਾ ਹੈ।

ਸੂਚਨਾ—ਸ੍ਰੀ ਗੁਰੂ ਜੀ ਦੇ ਕਈ ਇਕ ਭਵਰਿਆਂ ਦੇ ਜੀਵਨ ਝਾਕੇ ਜੋ ਗੁਰੂ ਜੀ ਦੇ ਸਮੇਂ ਹੋਏ ਤੇ ਕਿਵੇਂ ਨਾ ਕਿਵੇਂ ਉਨ੍ਹਾਂ ਦੇ ਦੁਆਰੇ ਆ ਗੁਜ਼ਾਰੇ, ਪਿਛਲੇ ਵਰਿਹਾਂ ਵਿਚ ਅੱਡ ਅੱਡ ਸਮਿਆਂ ਤੇ ਅੰਕਤ ਹੁੰਦੇ, ਛਪਦੇ ਤੇ ਪ੍ਰਚਾਰ ਪਾਂਦੇ ਰਹੇ ਹਨ, ਉਹ ਲਗ ਪਗ ਸਾਰੇ ਇਸ ਸੰਚਜ ਵਿਚ ਪਿੱਛੇ ਆ ਗਏ ਹਨ, ਹੁਣ ਇਸ ਥਾਵੇਂ ਸ੍ਰੀ ਗੁਰੂ ਜੀ ਦੇ ਸ੍ਵੱਤ, ਸ੍ਵੈਤੇਜ ਤੇ ਸ੍ਵਤੇ ਪ੍ਰਕਾਸ਼ ਪ੍ਰਭਾਵ, ਸ਼ੁਭ ਗੁਣ, ਕੀਰਤ ਕਰਨੀਆਂ, ਕਮਾਲਾਂ ਤੇ ਖੂਬੀਆਂ ਸੰਬੰਧੀ ਜੋ ਖ਼ਯਾਲ ਕਦੇ ਕਦੇ ਲਿਖੀਂਦੇ ਰਹੇ ਅਗਲੇ ਪੰਨਿਆਂ ਵਿਚ ਆਉਣਗੇ:—

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ

# ੬੮. ਕਲਗੀਆਂ ਵਾਲੇ ਦੇ ਕਮਾਲ*

"ਵਹ ਪ੍ਰਗਟਿਓ ਮਰਦ
ਅਗੰਮੜਾ ਵਰਯਾਮ ਅਕੇਲਾ ।"

ਜੀ ਹਾਂ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਮਾਲ ਨੂੰ ਵੇਖਕੇ–ਅੱਖੀਂ ਵੇਖਕੇ–ਇਕ ਵਿਦਵਾਨ, ਪੰਡਤ ਤੇ ਕਵੀ ਆਖਦਾ ਹੈ:–

'ਵਹ ਪ੍ਰਗਟਿਓ ਮਰਦ
ਅਗੰਮੜਾ ਵਰਯਾਮ ਅਕੇਲਾ†'

ਓਹ ਪ੍ਰਗਟ ਹੋਇਆ ਹੈ ਜੋ ਪੂਰਾ ਮਰਦ ਹੈ, ਜਿਸ ਦੀ ਗਤੀ ਨੂੰ ਸਮਝਣਾ ਕਠਨ ਹੈ, ਜੋ ਐਸੇ ਦਰਜੇ ਦਾ ਵਰਜਾਮ ਹੈ ਕਿ ਜਿੱਥੇ ਇਕੋ ਓਹ ਪੁੱਜਾ ਹੈ, ਉਸ ਟਿਕਾਣੇ ਦਾ ਵਰਜਾਮ ਹੋਰ ਕੋਈ ਨਹੀਂ, ਓਹ ਆਪ ਇਕੱਲਾ ਉਸ ਦਰਜੇ ਦਾ ਵਰਯਾਮ ਹੈ।

ਇਕ ਦੂਸਰੇ ਫਾਰਸੀ ਤੇ ਅਰਬੀ ਜ਼ਬਾਨ ਦੇ ਫਾਜ਼ਲ ਅਰ ਕਵੀ ਅੱਖੀਂ ਦੇਖਦੇ ਤੇ ਉਸ ਵਰਜਾਮ ਇਕੇਲਾ ਦੀ ਸ਼ਾਨ ਵਿਚ ਆਖਦੇ ਹਨ:–

ਤਵੱਕਲ ਉਲ ਮਤਵਕਲੂਨ‡ ।
ਕਮਾਲ ਉਲ ਮੁਕਲਮੂਨ ।

ਅਰਥਾਤ–ਪਰਮੇਸੁਰ ਤੇ ਭਰੋਸੇ ਵਾਲਿਆਂ ਦਾ ਤਕੀਆ ਕਲਗੀਆਂ ਵਾਲਾ ਹੈ ਅਰ ਕਾਮਲਾਂ ਨੂੰ ਕਮਾਲ ਆਪ ਤੋਂ ਪ੍ਰਾਪਤ ਹੋਇਆ ਹੈ।

ਤੇ ਉਸ ਦਾਤੇ ਵਿੱਚ ਕਮਾਲਾਂ ਦਾ ਕਮਾਲ ਦੇਖਕੇ ਦੁਆ ਕਰਦੇ ਹਨ:–

ਲਾਲ ਰਾ ਸਰ ਬਪਾਇ ਸ਼ਾਂ
ਬਾਦਾ§ਸਰ ਖ਼ੁਸ਼ ਅੰਦਰ ਸਨਾਇ
ਸ਼ਾਂ ਬਾਦਾ।

ਅਰਥ–ਨੰਦਲਾਲ ਦਾ ਸਿਰ ਉਸ (ਕਾਮਲ) ਦੇ ਪੈਰਾਂ ਵਿੱਚ ਰਹੇ ਤੇ ਸਿਰ ਉਸਦੀ ਸਿਫਤ ਸਲਾਹ ਵਿਚ ਪ੍ਰਸੰਨ ਰਹੇ। ਫਿਰ ਕੰਹਦੇ ਹਨ:–

ਬਰਤਰ ਅਜ਼ ਹਰ ਕਦਰ ਗੁਰ
ਗੋਬਿੰਦ ਸਿੰਘ § । ਜਾਵਦਾਨੀ
ਸਦ ਗੁਰ ਗੋਬਿੰਦ ਸਿੰਘ ।
ਸ਼ਾਮਲਉਸ਼ੱਫਾਕ ਗੁਰ ਗੋਬਿੰਦ
ਸਿੰਘ । ਕਾਮਲ ਇਖਲਾਕ ਗੁਰ-
ਗੋਬਿੰਦ ਸਿੰਘ§ ।

ਅਰਥਾਤ–ਬਹੁਤ ਉਚਾ ਹਰ ਅੰਦਾਜੇ ਤੋਂ ਗੁਰੂ ਗੋਬਿੰਦ ਸਿੰਘ, ਸਦਾ ਦਾ ਪ੍ਰਧਾਨ ਗੁਰੂ ਗੋਬਿੰਦ ਸਿੰਘ। ਨਿਹਾਇਤ ਪਿਆਰ ਵਾਲੇ ਗੁਰੂ ਗੋਬਿੰਦ ਸਿੰਘ।ਪੂਰਾ ਇਖਲਾਕ (ਸਦਾ ਚਾਰ) ਵਾਲਾ ਗੁਰੂ ਗੋਬਿੰਦ ਸਿੰਘ।

ਬਰ ਦੋ ਆਲਮ ਦਸਤਿ
ਗੁਰ ਗੋਬਿੰਦ ਸਿੰਘ
ਜੁਮਲਾ ਓਲਵੀ ਪਸਤ

---

*ਇਹ ਲੇਖ ਸੰਮਤ ਨਾ: ੪੫੧ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿੱਚ ਪ੍ਰਕਾਸ਼ਿਆ ਸੀ।

†ਭਾਈ ਗੁਰਦਾਸ ਜੀ ਦੂਜੇ॥

‡ਭਾਈ ਨੰਦ ਲਾਲ 'ਸਿਫਤੋ ਸਨਾ' ਵਿੱਚ।

§ਭਾਈ ਨੰਦ ਲਾਲ ਗੰਜ ਨਾਮੇ ਵਿੱਚ।

ਗੁਰ ਗੋਬਿੰਦ ਸਿੰਘ ।*

ਅਰਥਾਤ—ਉੱਪਰ ਦੋ ਜਹਾਨਾਂ ਦੇ ਹਥ ਗੁਰੂ ਗੋਬਿੰਦ ਸਿੰਘ ਜੀ ਦਾ, ਸਮੂਹ ਉੱਚੇ ਨੀਵੇਂ ਹਨ ਗੁਰੂ ਗੋਬਿੰਦ ਸਿੰਘ ਜੀ ਦੇ ਅੱਗੇ।

ਪੁਨਾਃ—

ਕਮਾਲ ਉਲ ਕਮਾਲਾਤੇ ਫਰੁੱਖ ਸ਼ਯਮ। ਤਮੀਮੁਲ ਫਜ਼ਾਲਾਤੇ ਵਾਫਰ ਨਅੱਮ।†

ਅਰਥ—ਗੁਰੂ ਗੋਬਿੰਦ ਸਿੰਘ ਕਮਾਲਾਂ ਦਾ ਕਮਾਲ ਹੈ ਤੇ ਮੁਬਾਰਕ ਸੁਭਾਵ ਵਾਲਾ ਹੈ, ਸਾਰੀਆਂ ਬਜ਼ੁਰਗੀਆਂ ਦੀ ਪੂਰਣਤਾ ਹੈ ਤੇ ਬੇਹੱਦ ਨੇਕੀਆਂ ਵਾਲਾ ਹੈ। ਪੁਨਃ—

ਚਿ ਅਰਜਨ ਚਿ ਭੀਮੋ
ਚਿ ਰੁਸਤਮ ਚਿ ਸ਼ਾਮ ।
ਚਿ ਅਸਫੰਦ ਯਾਰੋ
ਚਿ ਲਛਮਨ ਚਿ ਰਾਮ ।‡

ਅਰਥ—ਕੀਹ ਚੀਜ਼ ਹਨ ਅਰਜਨ ਭੀਮ, ਰੁਸਤਮ, ਸ਼ਾਮ, ਅਸਫੰਦ ਯਾਰ, ਲਛਮਨ ਤੇ ਰਾਮ (ਵਰਗੇ ਬਹਾਦਰ) ਗੁਰੂ ਗੋਬਿੰਦ ਸਿੰਘ ਦੇ ਅਗੇ !

ਹਜ਼ਾਰਾਂ ਮਹੇਸ਼ੋ ਹਜਾਰਾਂ ਗਨੇਸ਼ ।
ਬਪਾਯਸ਼ ਨਿਹਾਦਹ ਸਰੇ ਇਜਜ਼ ਖੇਸ਼।
ਹਜ਼ਾਰਾਂ ਅਲੀ ਓ ਹਜ਼ਾਰਾਂ ਵਲੀ।
ਬਪਾਯਸ਼ ਨਿਹਾਦਹ ਸਰੇ ਸਰਵਰੀ ।‡

ਅਰਥ— ਹਜ਼ਾਰਾਂ ਸ਼ਿਵਾਂ ਤੇ ਗਨੇਸ਼ਾਂ ਨੇ ਨਿੰਮ੍ਰਤਾ ਨਾਲ ਓਹਨਾਂ ਦੇ ਚਰਨੀਂ ਸਿਰ ਧਰਿਆ ਹੈ। (ਇਸੇ ਤਰਾਂ) ਹਜ਼ਾਰਾਂ ਅਲੀਆਂ (ਪੈਗੰਬਰਾਂ) ਤੇ ਵਲੀਆਂ ਫਕੀਰਾਂ ਨੇ ਸਰਨ ਲਈਹੋਈ ਹੈ।

*ਭਾਈ ਨੰਦ ਲਾਲ ਗੰਜ ਨਾਮੇ ਵਿੱਚ।

†ਭਾਈ ਨੰਦ ਲਾਲ 'ਜੋਤ ਬਿਕਾਸ ਫਾਰਸੀ' ਵਿਚ ।

‡ਭਾਈ ਨੰਦ ਲਾਲ'ਜੋਤ ਬਿਕਾਸ ਫਾਰਸੀ'ਵਿਚ।

[ਕਮਾਲ ਜੀਉਂਦੇ ਜੀ ਮੰਨੇ ਗਏ]

ਵਿਦਵਾਨਾਂ ਖੋਜ ਵਾਲਿਆਂ ਅੱਖੀਂ ਵੇਖਕੇ ਜਿਸਦੇ ਕਮਾਲਾਂ ਦਾ ਇਕਰਾਰ ਕੀਤਾ ਤੇ ਆਪਣੀਆਂ ਸਿੱਧੀਆਂ ਧੌਣਾਂ ਜਿਸ ਅੱਗੇ ਨਿਵਾਈਆਂ, ਉਸ ਪਿਆਰੇ ਪ੍ਰੀਤਮ ਸਾਹਿਬ ਕਮਾਲ ਕਲਗੀਆਂ ਵਾਲੇ ਦਾ ਵਜੂਦ ਓਹਨਾਂ ਨੇ ਸਭ ਤੋਂ ਉੱਚਾ ਪਾਇਆ ਤੇ ਇਸ ਉੱਚਤਾ ਦਾ ਇਕਰਾਰ ਕੀਤਾ । ਓਹਨਾਂ ਦਾ ਇਹ ਇਕਰਾਰ ਇਕ ਇਤਹਾਸਕ ਸਬੂਤ ਹੈ ਕਿ ਆਪਣੇ ਜੀਵਨ ਵਿਚ ਗੁਰੂ ਗੋਬਿੰਦ ਸਿੰਘ ਜੀ ਕਾਮਲਾਂ ਦੇ ਕਾਮਲ ਮੰਨੇ ਗਏ। ਇਉਂ ਨਹੀਂ ਕਿ ਸਮੇਂ ਨੇ ਬੀਤ ਬੀਤ ਕੇ ਓਹਨਾਂ ਦੀ ਕੀਰਤੀ ਵਧਾਈ, ਪਰ ਇਉਂ ਕਿ ਆਪਣੇ ਸਮੇਂ ਵਿੱਚ ਹੀ ਓਹਨਾਂ ਦੇ ਕਮਾਲ ਸਿਖਰ ਦੇ ਕਮਾਲ ਮੰਨੇ ਗਏ ਅਰ ਕਮਾਲਾਂ ਨੇ ਆਕੇ ਓਹਨਾਂ ਦੇ ਦਰ ਤੇ ਸਿਜਦੇ ਕੀਤੇ।

{ ਗੁਰ ਨਾਨਕ ਤੇ ਦਸੋ ਗੁਰ ਜੀ
ਇਕ ਜੋਤ, ਇਕ ਕਮਾਲ }

ਜੇ ਅਸੀ ਗੁਰੂ ਨਾਨਕ ਦੇਵ ਜੀ ਵਲ ਦੇਖੀਏ ਜਿਨ੍ਹਾਂ ਨੇ ਕੁਲ ਸੰਸਾਰ ਦੇ ਵੱਡਿਆਂ ਤੋਂ ਕਮਾਲ ਕੀਤੇ§ ਤਾਂ ਅਸੀਂ ਗੁਰਨਾਨਕ ਵਿਚ ਇਨਸਾਨੀ ਤੇ ਰੱਬੀ ਕਮਾਲ ਓਹਨਾਂ ਦੇ ਆਪਣੇ 'ਇਖ਼ਲਾਕੀ ਤੇ ਰੂਹਾਨੀ ਜੀਵਨ ਵਿੱਚ' ਤੇ 'ਇਹ ਜੀਵਨ ਹੋਰਨਾਂ ਵਿੱਚ ਪੈਦਾ ਕਰਨ ਵਿੱਚ' ਸਭ ਤੋਂ ਉੱਚੇ ਦੇਖ ਚੁਕੇ ਹਾਂ। ਹਾਂ, ਓਹਨਾਂ ਦੇ ਪਵਿੱਤ੍ਰ ਜੀਵਨ ਵਿਚ ਓਹਨਾਂ ਨੇ ਆਪਣੇ ਅੰਦਰਲੇ ਨੂੰ ਹਰ ਛਿਨ ਲਗਾਤਾਰ ਅਨੰਤ ਵਿਚ ਲਗਾਈ ਰੱਖਣ ਵਿਚ ਰੱਖਕੇ 'ਦਿਖਾ ਦੇਣ ਵਿੱਚ' ਅਰ ਦੂਸਰਿਆਂ ਨੂੰ ਲਾ ਦੇਣ ਵਿੱਚ ਪ੍ਰਤੱਖ ਚੋਟੀ

§ਦੇਖੋ ਸਭ ਤੋਂ ਵੱਡਾ ਸਤਗੁਰ ਨਾਨਕ।

ਦਾ ਕਮਾਲ ਦਿਖਾਇਆ। ਓਹਨਾਂ ਦਾ ਕਮਾਲ ਦਸੋਂ ਪਾਤਸ਼ਾਹੀਆਂ ਵਿਚਕਮਾਲ ਹੈ । ਹਰ ਪਾਤਸ਼ਾਹੀ ਨੇ ਇਸ 'ਲਗਾਤਾਰ ਅਨੰਤੀ ਲਗਾਉ' ਯਾ ਸ੍ਰੀ ਗੁਰੂ ਗ੍ਰੰਥ ਸਾਹਬ ਜੀਦੀ ਬੋਲੀ ਵਿਚ 'ਲਿਵ' ਨੂੰ ਉਸੀ ਤਰਾਂ ਕਮਾਇਆ, ਉਸੀ ਤਰਾਂ ਦੂਸਰਿਆਂ ਵਿਚ ਲਗਾ ਕੇ ਪ੍ਰਤੱਖ ਦਿਖਾਇਆ, ਗੋਇਆ ਦਸੋਂ ਸਰੂਪ ਇਸ ਕਮਾਲਾਂ ਦੇ ਕਮਾਲ ਦੀਆਂ ਦਸ ਮੂਰਤਾਂ ਹਨ, ਜਿਨ੍ਹਾਂ ਵਿਚ ਸੀਰਤ ਇਕ ਹੈ, ਸੂਰਤ ਜੁਦਾ ਜੁਦਾ ਹੈ, ਜੋਤ ਇਕ ਹੈ, ਰੂਪ ਦਸ ਹਨ।

ਦਸ ਬਾਜੇ ਬਜਦੇ ਹਨ, ਬੀਨ, ਮੱਧਮ, ਸਾਰੰਗੀ, ਰਬਾਬ, ਸਰੰਦਾ, ਸਰੋਦਾ, ਤਾਊਸ, ਦਿਲਰੁਬਾ, ਚਿਕਾਰਾ, ਦੁਤਾਰਾ, ਸਾਰੇ ਆਸਾ ਰਾਗ ਦੀ ਇਕ ਤਰਜ਼ ਗਾਉਂ ਰਹੇ ਹਨ। ਹੁਣ ਦਸਾਂ ਵਿਚ ਤੁਸੀ ਇਕ ਯਕਰੰਗੀ ਵੇਖੋਗੇ ਅਰ ਫਿਰ ਆਪ ਨੂੰ ਦਸੋਂ ਵਾਜੇ ਆਪਣਾ ਜੁਦਾ ਜੁਦਾ ਸਰੂਪ ਭੀ ਦਿਖਾਣਗੇ। ਜਿੱਕੂੰ ਇਨ੍ਹਾਂ ਵਿਚ ਇਕ ਚੀਜ਼ ਦੇ ਵੱਜਣ ਦੀ ਇਕੋ ਸੁਰ ਤਾਰ ਲੈ ਵਿਚ ਯਕਰੰਗੀ ਹੈ ਤੇ ਫੇਰ ਸਰੂਪਾਂ ਦੀ ਬਹੁਰੰਗੀ ਹੈ, ਇਸ ਤਰਾਂ ਦਸਾਂ ਸਤਗੁਰਾਂ ਦੇ ਵਜੂਦ ਦਸ ਹਨ, ਪਰ ਕਮਾਲ ਇਕ ਹੈ,ਜੋਤ ਇਕ ਹੈ, ਤਾਰ, ਸੁਰ, ਲੈ, ਰਾਗ, ਧਾਰਨਾ ਇਕੋ ਹੈ। ਹਾਂ, ਇਸ ਖੂਬੀ ਨੂੰ ਇਸ ਅਸਲੀਅਤ ਨੂੰ ਅਰਥਾਤ ਇਸ ਲਗਾਤਾਰ ਲਗਨ ਨੂੰ ਇਸ 'ਲਿਵ' ਨੂੰ ਦੂਸਰਿਆਂ ਦੇ ਅੰਦਰ ਲਗਾ ਦੇਣ ਦੇ ਕੰਮ ਵਿਚ, ਸਮੇਂ ਅਨੁਸਾਰ ਮੁਸ਼ਕਲਾਂ ਹੱਲ ਕਰਨ ਵਿੱਚ ਹੋਰ ਹੋਰ ਕਮਾਲਾਂ ਦੀ ਲੋੜ ਪੈਂਦੀ ਰਹੀ, ਜਿਸ ਵਿੱਚ ਦਸੇ ਸਤਗੁਰੂ ਕਮਾਲ ਦਿਖਾਂਦੇ ਰਹੇ ਦਸਾਂ ਦਾ ਕਮਾਲ। ਇਹ ਹੈ ਕਿ 'ਨਾਨਕ ਕਮਾਲ' ਵਿਚ 'ਨਾਨਕ' ਵਰਗੇ ਗੁਰੂ ਹੋਕੇ ਸਮੇਂ ਸਮੇਂ ਦੀ ਲੋੜ ਤੇ ਮੁਸ਼ਕਲਾਂ ਵਿੱਚ ਇਹ ਕਮਾਲ ਨੂੰ ਕਾਇਮ ਰੱਖਣ ਤੇ ਪ੍ਰਚਾਰਣ ਵਿਚ ਓਹਨਾਂ ਲੋੜਾਂ ਤੇ ਮੁਸ਼ਕਲਾਂ ਦੇ ਹੱਲ ਕਰਨ ਵਿੱਚ ਸਿਖਰ ਦਾ ਕਮਾਲ ਦਿਖਾਂਦੇ ਰਹੇ।

{ਅਰਸ਼ੀ ਵਿਦਯਾ, ਅਰਸ਼ੀ ਉਨਰ,
ਅਰਸ਼ੀ ਕਾਰੀਗਰੀ}

੧. ਫਿਲਸਫੇ ਦੇ ਨੁਕਤੇ ਤੋਂ ਇਸ 'ਲਿਵ' ਦੀ ਸਾਰੀ ਸਮਝ ਨੂੰ, ਇਸਦੇ 'ਅਰੂਪ' ਅਦੇਸ, ਅਕਾਲ, ਅਕਾਰਣ' ਪਾਰਲੇ ਸਿਰੇ ਦੇ ਅਨਭਵ ਤੋਂ ਲੈਕੇ ਸਾਡੇ ਦਿਲਾਂ ਤਕ ਇਸ ਸਿਰੇ ਵੱਲ ਇਸਦੇ ਸਰੂਪ 'ਦੇਸ, ਕਾਲ, ਕਾਰਣ ਵਾਲੇ ਮਨ' ਦੀ ਸਾਰੀ ਬਿਵਸਥਾ ਦੀ ਸਮਝ ਨੂੰ ਜੋ ਪੂਰਨ ਰੂਪ ਵਿੱਚ ਦਸਾਂ ਹੀ ਸਤਿਗੁਰਾਂ ਵਿੱਚ ਸੀ, ਲਿਵ ਦੀ ਵਿਦਯਾ ਕਹਣਾ ਚਾਹੀਏ। ਅਸੀ ਇਸਨੂੰ 'ਅਰਸ਼ੀ ਵਿਦਯਾ' ਕਹਾਂ-ਗੇ, ਇਹ ਵਿੱਦਯਾ 'ਕਰਤੇ' ਦੀ 'ਸਾਖੀ' ਦੀ, 'ਅੰਦੂਲੇ' ਦੀ ਯਾ *'ਜਾਣਨ ਹਾਰ' 'ਦ੍ਰਿਸ਼ਟਾ' ਦੇਖਣਹਾਰ' ਦੀ ਅਤੇ 'ਅਨੰਤ' ਜੀ ਦੀ ਵਿੱਦਯਾ ਹੈ, ਇਹ ਦ੍ਰਿਸ਼ਟਮਾਨ ਦਿੱਸਣ ਵਾਲੇ ਪਦਾਰਥਾਂ ਦੀ ਵਿਦਯਾ ਨਹੀਂ, ਪਰ ਦ੍ਰਿਸ਼ਟਮਾਨ ਨੂੰ ਦੇਖਣ ਵਾਲੇ 'ਦ੍ਰਿਸ਼੍ਟਾ' ਦੀ ਤੇ ਉਸਤੋਂ ਅਗੇ 'ਅਨੰਤ' ਦੀ ਵਿਦਯਾ ਹੈ।

੨. ਇਸ ਵਿੱਦਯਾ ਦਾ ਅਪਨੀ ਹਰ ਬਾਰੀਕੀ ਤੇ ਵਿਦਯਾ ਵਿੱਚ, ਕਮਾਲ ਦੇ ਦਰਜੇ ਦਾ ਸਤਗੁਰੂ ਦੇ ਅੰਦਰ ਹੋਣਾ,ਅਰ-ਥਾਤ ਇਸ ਲਗਾਤਾਰੀ ਲਗਾਉਦਾ'ਇਸ ਅੰਦੂਲੇ ਦੇ ਹਰਦਮੀ ਝੁਕਾਉਤੇਲਗਨ'ਦਾ

*knower.

—'ਅਨੰਤ'ਵਲ ਸਚਮੁਚ ਪ੍ਰਾਪਤਤੇ ਵਰਤੋਂ ਵਿਚ ਆਯਾ'ਰੁਖ ਤੇ ਮੇਲ'ਦਾ ਯਾ ਐਉਂ ਕਹੋ ਕਿ 'ਵਾਹਗੁਰੂ' ਨਾਲ 'ਲਿਵ' ਦਾ ਸਤਗੁਰਾਂ ਦੇ ਅੰਦਰ ਕਮਾਲ ਰੂਪ ਵਿਚ ਹੋਣਾ ਇਹ ਦ੍ਰਿਸ਼ਟਾ ਦਾ ਸੂਖਮ ਉਨਰਹੈ, ਅਸੀ ਇਸਨੂੰ 'ਅਰਸ਼ੀ ਉਨਰ' ਕਹਾਂਗੇ।

੩.ਇਸ'ਅਨੰਤ ਵਿਚ ਇਕ ਰਸ ਅਖੰਡ ਲਗਾਉ' ਨੂੰ ਦੂਸਰਿਆਂ ਦੇ ਅੰਦਰ ਲਾ ਦੇਣਾ, 'ਲਿਵ'ਦਾ'ਲਿਵ ਹੀਨਾਂ' ਦੇ ਮਨ ਵਿਚ ਲਾ ਦੇਣਾ,ਹਾਂ ਜੀ! ਤ੍ਰਿਸ਼ਨਾਂ ਨਾਲ ਮੈਲੇ ਦਿਲਾਂ ਦੇ ਤਖਤੇ—ਓਹ ਦਿਲਾਂ ਦੇ ਕਰਤਾਸ ( ਕਾਗਤ ) ਜੋ ਤ੍ਰਿਸ਼ਨਾਂ ਨੇ ਮਾਇਆ ਦੇ ਅਸਰ ਹੇਠ ਕਰ ਦਿਤੇਹਨ— ਧੋ ਸਿੱਟਣੇ ਤੇ ਓਹਨਾਂ ਉੱਤੇ ਰੱਬੀ ਮੂਰਤ ਖਿੱਚ ਦੇਣੀ ਤੇ ਉਸ ਰੱਬੀ(ਅਲੂਹੀਅਤ, ਰੂਹਾਨੀ, ਆਤਮਕ) ਮੂਰਤ ਵਿਚ ਅੰਦਲੇ ਦੀ ਮਗਨਤਾ ਕਰਾ ਦੇਣੀ ਦ੍ਰਿਸ਼ਟਾ ਦੇ ਪੱਖ ਦੀ ਕਾਰੀਗਰੀ ਹੈ। ਅਸੀ ਇਸਨੂੰ 'ਅਰਸ਼ੀ ਕਾਰੀਗਰੀ' ਕਹਾਂਗੇ। ਦਸਾਂ ਹੀ ਸਤਗੁਰਾਂ ਨੇ ਇਸ ਉੱਪਰ ਕਹੀ (੧) 'ਅਰਸ਼ੀ ਵਿਦਯਾ' (੨) 'ਅਰਸ਼ੀ ਉਨਰ' (੩) 'ਅਰਸ਼ੀ ਕਾਰੀਗਰੀ'ਵਿਚ ਕਮਾਲ ਕੀਤਾ ਹੈ, ਅਰਥਾਤ ਓਹ ਜਾਣਦੇ ਸਨ, ਓਹ ਟਿਕੇ ਹੋਏ ਸਨ ਤੇ ਟਿਕਾਂਦੇ ਸਨ।ਵਿਦਯਾ, ਉਨਰ, ਕਾਰੀਗਰੀ,ਇਹ ਤਿੰਨੇ ਲਿਵ ਦੇ ਕਮਾਲ ਓਹਨਾਂ ਦੇ ਰੂਹਾਨੀ ਕਮਾਲ ਸਨ, ਰੱਬੀ ਕਮਾਲ ਸਨ।

ਇਖਲਾਕੀ ਕਮਾਲ ਭੀ ਓਹਨਾਂ ਦੇ ਇਸੇ ਤਰਾਂ ਸਨ,ਓਹ ਇਖਲਾਕ ਨੂੰ ਸਮਝਦੇ ਸਨ। ਇਹ ਇਨਸਾਨ ਦਾ ਉੱਚੇ ਤੋਂ ਉੱਚਾ ਕਮਾਲ ਹੈ, ਜਾਣਦੇ ਸਨ,ਇਸਦੀ ਸਾਰੀ ਵਿਦਯਾ ਸਮਝਦੇ ਸਨ, ਅਰਥਾਤ (੧) ਇਖਲਾਕੀ ਵਿਦ੍ਯਾ* ਤੇ (੨) ਆਪ ਇਖਲਾਕ ਵਿਚ ਆਦਰਸ਼ਕ ਜੀਵਨ ਬਸਰ ਕਰਨਾ ਤੇ (੩) ਦੂਸਰਿਆਂ ਦੇ ਇਖਲਾਕ ਨੂੰ ਸੁਧਾਰਨਾ।ਤਿਨੇਇਖਲਾਕੀ ਕਮਾਲ ਭੀ ਓਹਨਾਂਵਿਚ ਕਮਾਲਤੇ ਸਨ।

ਤਿੰਨੇ ਇਖਲਾਕੀ ਕਮਾਲ ਤੇ ਤਿੰਨੇ ਰੂਹਾਨੀ ਕਮਾਲ ਓਹਨਾਂ ਨੇ ਆਪਣੇ ਵਜੂਦ ਵਿਚ ਇਕੱਠੇ ਕਰ ਦਿਖਾਏ ਤੇ ਦੂਸਰਿਆਂ ਵਿਚ ਪਾਏ, ਇਹ ਓਹਨਾਂ ਵਿਚ ਚੋਟੀ ਦਾ ਕਮਾਲ ਸਿਰ ਕਮਾਲਾਂ ਦੇ ਕਮਾਲ ਸੀ।

[ਰੂਹਾਨੀ ਜ਼ਿੰਦਗੀ]

ਇਖਲਾਕ ਦਾ ਕਮਾਲ ਇਨਸਾਨ ਲਈ ਕਾਫੀ ਨਹੀਂ, ਇਸ ਨਾਲ ਕੇਵਲ ਇਨਸਾਨੀ ਹਿੱਸਾ ਉੱਨਤ ਹੁੰਦਾ ਹੈ, ਅਕਲੀ ਹਿੱਸਾ ਉੱਚਾ ਹੁੰਦਾ ਹੈ, ਪਰ ਵਲਵਲੇ ਦਾ ਹਿੱਸਾ, ਉੱਚੇ ਤੇ ਸੂਖਮ ਵਲਵਲਿਆਂ ਵਾਲੀ ਅੰਦਰਲੀ ਅਕਹ, ਪਰ ਪੱਕੀ ਤੇ ਅਸਲੀ ਪ੍ਰਕ੍ਰਿਤੀਯਾਕੁਦਰਤ ਯਾ ਅਸਲੀਅਤ ਅਪੂਰਣ ਰਹਿ ਜਾਂਦੀ ਹੈ, ਉਸਨੂੰ ਉੱਨਤ ਕਰਨ ਲਈ ਰੂਹਾਨੀ ਕਮਾਲ ਦੀ ਲੋੜ ਹੈ, ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਕ ਤੁਕ ਵਿਚ 'ਨਾਮ ਸਿਮਰਨ' ਤੇ 'ਯਾਦ' ਦੇ ਉਪਦੇਸ਼ ਹਨ, 'ਧ੍ਯਾਨ' 'ਰਜ਼ਾ' 'ਅਰਦਾਸ' 'ਕੀਰਤਨ' ਤੇ 'ਬਾਣੀ' ਦੇ ਉਪਦੇਸ਼ ਹਨ।

ਦੁਨੀਆਂ ਵਿਚ ਅਕਲੀ ਹਿੱਸਾ— ਦਿਮਾਗੀ ਹਿੱਸਾ—ਤ੍ਰੱਕੀ ਕਰਕੇ ਅਕਸਰ ਇਖਲਾਕ ਦੀ ਉਣਤ ਬੁਣਤ ਵਿਚ ਅਟਕ ਜਾਂਦਾ ਹੈ ਤੇ ਰੱਬੀ ਪਾਸੇ, ਰੂਹਾਨੀਅਤ ਵਲ ਨਹੀਂ ਉੱਠਦਾ ਤੇ ਅਕਸਰ ਵੇਰ ਇਸ ਅਕਲੀ ਹਿੱਸੇ ਨੇ ਰੱਬ ਤੇ ਰੱਬੀ ਰੂਹਾਨੀਅਤ ਨੂੰ ਬੇਅਦਬੀ ਨਾਲ ਮਖੌਲ ਕੀਤੇ ਹਨ ਤੇ ਮਜ਼ਹਬ ਵਿਰੋਂ

*Moral Philosoph.

ਇਸ ਹਿੱਸੇ ਨੂੰ ਦੂਰ ਕਰਨ ਦਾ ਯਤਨ ਭੀ ਕੀਤਾ ਹੈ, ਇਸ ਕਰਕੇ ਸਤਗੁਰ ਨੇ ਤੁਕ ਤੁਕ ਵਿਚ 'ਨਾਮ' ਤੇ 'ਲਿਵ' ਦੀਆਂ 'ਕੋਇਲ ਕੂਕਾਂ' ਦਿੱਤੀਆਂ ਹਨ, ਅਤੇ ਖੋਲ੍ਹ ਖੋਲ੍ਹਕੇ ਦੱਸਿਆ ਹੈ:—

ਕਰਮ ਧਰਮ ਪਾਖੰਡ ਜੋ ਦੀਸੈ
ਤਿਨ ਜਮੁ ਜਾਗਾਤੀ ਲੂਟੈ ।
ਨਿਰਬਾਣ ਕੀਰਤਨੁ ਗਾਵਹੁ ਕਰਤੇ
ਕਾ ਨਿਮਖ ਸਿਮਰਤ ਜਿਤੁ ਛੂਟੈ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਭੁਲੇਖਾ ਕਦੇ ਨਹੀਂ ਪੈ ਸਕਦਾ ਕਿ ਸਤਗੁਰ ਜੀਦੀ ਤਾਲੀਮ 'ਲਿਵ' ਦੀ ਨਹੀਂ ਹੈ, ਯਾ ਲਿਵ ਕਦੇ ਇਖਲਾਕ ਤੋਂ ਸਦਕੇ ਕੀਤੀ ਜਾ ਸਕਦੀ ਹੈ । ਇਖਲਾਕ ਦੀ ਕਾਠੀ ਬੇਰੀ ਪਰ ਲਿਵ ਦੀ ਸੁੱਚੀ ਪੈਵੰਦ ਕਰਨੀ ਗੁਰੂ ਗ੍ਰੰਥ ਸਾਹਿਬ ਜੀਦੀ ਤਾਲੀਮ ਹੈ।

ਸਾਚੀ ਲਿਵੈ ਬਿਨੁ ਦੇਹ ਨਿਮਾਣੀ।
ਦੇਹ ਨਿਮਾਣੀ ਲਿਵੈ ਬਾਝਹੁ
ਕਿਆ ਕਰੇ ਵੇਚਾਰੀਆ ।

ਗੱਲ ਕੀ, ਜਦੋਂ ਸਤਗੁਰ ਨੇ ਇਹ ਗੱਲ ਵਰਤੀ ਕਿ ਆਪਣੀ 'ਪਵਿੱਤ੍ਰਤਾ' ਅਰ 'ਲਿਵ' ਦੇ ਉਨਰ ਨੂੰ ਕਾਰੀਗਰੀ ਵਿਚ ਆਂਦਾ ਤੇ ਮਨੁਖਾਂ ਦੇ ਦਿਲਾਂ ਪਰ ਇਹ ਕੁਰਬਾਨੀ (ਵਾਹਗੁਰਾਨੀ) ਮੂਰਤਾਂ ਖਿੱਚ ਦਿੱਤੀਆਂ ਤਾਂ ਇਹ ਮਨੁਖ ਜੀਉ ਉੱਠੇ:—

ਸੋ ਜੀਵਿਆ ਜਿਸੁ ਮਨਿ ਵਸਿਆ
ਸੋਇ। ਨਾਨਕ ਅਵਰੁ ਨ ਜੀਵੈ ਕੋਇ।

[ਪੰਥਕ ਜੀਵਨ ਲੋੜਾਂ ਤੇ ਮੁਸ਼ਕਲਾਂ]

ਗੁਰੂ ਜੀ ਦੀ ਮੇਹਨਤ ਨਾਲ ਏਹ ਜੀ ਉਠੇ ਬਹੁਤੇ ਹੋ ਗਏ ਤੇ 'ਇਕ' ਦੇ ਆਸ਼ਕ ਹੋਣ ਕਰਕੇ ਆਪੋ ਵਿਚ ਰਲ ਬੈਠੇ; ਸੋ ਜਿਨ੍ਹਾਂ ਜੀ ਉੱਠਿਆਂ ਵਿਚ ਇਕ ਪਿਆਰ ਹੋ ਗਿਆ:—

ਚਲਤੇ ਕਉ ਚਲਤਾ ਮਿਲੈ
ਉਡਤੇ ਕਉ ਉਡਤਾ ।
ਜੀਵਤੇ ਕਉ ਜੀਵਤਾ ਮਿਲੈ
ਮੂਏ ਕਉ ਮੂਆ ।

ਹੁਣ ਇਸ ਸੁਤੇਸਿਧ ਪ੍ਰੇਮ ਮੰਡਲ ਵਿਚ ਕੱਠੇ ਹੋ ਗਏ ਸਜਨਾਂ ਵਿਖੇ ਖਾਲਸ, ਨਿਰਮਲ ਸਿੱਖੀ ਭਾਈਚਾਰਾ ਹੋ ਗਿਆ, ਇਸ ਭਾਈਚਾਰੇ ਵਿਚ ਜੋ ਜੋ ਲੋੜਾਂ ਮੁਸ਼ਕਲਾਂ ਆਈਆਂ, ਹਰ ਪਾਤਸ਼ਾਹੀ ਨੇ ਦੂਰ ਕੀਤੀਆਂ, ਅਰਥਾਤ ਓਹੋ ਗੁਰ-ਨਾਨਕ ਕਮਾਲ ਹਰ ਇਕ ਦਾ ਆਦਰਸ਼ਕ ਜੀਵਨ ਸੀ, ਹਰ ਇਕ ਗੁਰ ਨਾਕਕ ਹੀ ਦੂਜੇ ਰੂਪ ਸੀ, ਪਰ ਹਰੇਕ ਨੂੰ ਆਪਣੀ ਅਰਸ਼ੀ ਕਾਰੀਗਰੀ ਦੇ ਵਰਤਨ ਵਿਚ ਕਈ ਲੋੜਾਂ ਤੇ ਮੁਸ਼ਕਲਾਂ ਆਈਆਂ, ਓਹਨਾਂ ਦਾ ਆਦਰਸ਼ਕ ਢੰਗ ਤੇ ਦੂਰ ਕਰਨਾ ਇਹ ਹਰ ਇਕ ਸਤਗੁਰੂ ਦਾ ਆਪਣਾ ਆਪਣਾ ਕਮਾਲ ਸੀ, ਇਥੇ ਵਿਸਥਾਰ ਦਾ ਸਮਾਂ ਨਹੀਂ, ਪਰ ਵਨਕੀ ਲਈ ਦੇਖੋ:—

[ਗੁਰੂ ਅੰਗਦ ਦੇਵ ਜੀ]

ਦੂਸਰੀ ਪਾਤਸ਼ਾਹੀ ਨੇ ਗੁਰੂ ਜੀ ਦੀ 'ਅਰਸ਼ੀ ਵਿਦਯਾ' ਜਿਉਂ ਕੀ ਤਿਉਂ ਕਾਇਮ ਰੱਖੀ, ਇਸ ਲਈ ਸਾਹਿੱਤਯ* ਦੀ ਹੁਣ ਲੋੜ ਸੀ, ਸੋ ਉਸਦੀ ਨੀਂਹ ਰੱਖੀ ਅਰ ਸਾਹਿਤ ਦੀ ਪਹਲੀ ਲੋੜ ਅੱਖਰ ਤੇ ਦੂਜੀ ਜ਼ਬਾਨ ਸੀ। ਸੋ ਓਹਨਾਂ ਨੇ ਗੁਰ-ਮੁਖੀ ਪੈਂਤੀ ਰਚੀ, ਬਨਾਈ ਯਾ ਸੰਕਲਤ ਕੀਤੀ, ਜਿਸ ਰੂਪ ਵਿਚ ਗੁਰਮੁਖੀ ਪੈਂਤੀ ਹੈ, ਇਹ ਰੂਪ ਯਾ ਤਰਤੀਬ ਯਾ ਅੱਖਰਾਂ ਦਾ ਵਧਾ ਘਟਾ ਯਾ ਰੂਪ ਵਟਾ ਯਾ ਅੱਡ

*Literature.

ਅੱਡ ਲਿਪੀਆਂ ਤੋਂ ਅੱਖਰਾਂ ਦੀ ਚੋਣ ਕਿੰਵੇਂ ਬੀ ਹੈ, ਗੁਰਮੁਖੀ ਪੈਂਤੀ ਜਿਸ ਰੂਪ ਵਿਚ ਹੁਣ ਹੈ, ਇਹ ਉਨ੍ਹਾਂ ਦਾ ਕੰਮ ਹੈ ਚਾਹੇ ਇਸ ਕੰਮ ਨੂੰ ਬਨਾਣਾ ਕਹੋ, ਰਚਨਾਂ ਕਹੋ ਸੰਕਲਤ ਕਰਨਾ ਕਹੋ। ਸੋ ਇਕ ਪੈਂਤੀ ਬਨਾਕੇ 'ਜ਼ਬਾਨ' ਓਹ ਲੀਤੀ ਜਿਸ ਵਿਚ ਓਹਨਾਂ ਦੇ 'ਅਰਸ਼ੀ ਕਾਰੀਗਰ' ਗੁਰ ਨਾਨਕ ਦੇਵ ਬੋਲੇ ਸਨ, ਅਰਥਾਤ ਪੰਜਾਬੀ, ਆਪਣੇ ਪ੍ਰੀਤਮ ਜੀ ਦੀ ਮਾਦਰੀ ਬੋਲੀ। ਇਸ ਵਿਚ ਗੁਰ ਨਾਨਕ ਦੇਵ ਜੀ ਦੇ ਸ਼ਬਦ ਲਿਖਾਏ ਅਤੇ ਗੁਰਨਾਨਕ ਦੇ ਅਮਲੀ ਕਮਾਲ ਕਾਇਮ ਰੱਖਣ ਲਈ ਜਨਮ ਸਾਖੀ ਲਿਖਵਾਈ। ਭਾਵੇਂ ਸਾਨੂੰ ਇਹ ਅਸਲੀ ਸਾਖੀ ਅਜੇ ਤਕ ਨਹੀਂ ਲੱਭੀ ਤੇ ਜੋ ਲੱਭੀਆਂ ਹਨ ਓਹਨਾਂ ਪਰ ਕਿੰਤੂ ਭੀ ਹਨ, ਪਰ ਜੇ ਓਹ ਅਸਲ ਜੋ ਸਤਿਗੁਰ ਅੰਗਦਦੇਵ ਜੀਨੇ ਬਨਵਾਈ, ਨਾਂ ਬਨਵਾਈ ਹੁੰਦੀ ਤਾਂ ਉਸਤੋਂ ਹੋਏ ਹੋਰ ਬਦਲੇ ਯਾ ਅਦਲੇ ਰੰਗ ਵਿਚ ਜੋ ਕੁਛ ਭੀ ਸਾਡੇ ਤਕ ਗੁਰ ਨਾਨਕ ਜੀਵਨ ਦਾ ਪਹੁੰਚਾ ਹੈ, ਪਹੁੰਚਣਾ ਕਠਨ ਸੀ।

ਸੋ ਗੁਰੂਅੰਗਦਦੇਵ ਜੀ ਨੇ ਉਸ 'ਅਰਸ਼ੀ ਵਿਦਯਾ, ਹੁਨਰ ਤੇ ਕਾਰੀਗਰੀ' ਦੇ ਕਮਾਲ ਨੂੰ ਪ੍ਰਚਾਰਨ ਵਿਚ ਇਹ ਦੋ ਭਾਰੇ ਕੰਮ ਕੀਤੇ, ਆਪ ਲਿਵ ਵਿਚ ਰਹਣਾ ਤੇ ਦੂਜਿਆਂਨੂੰਲਾਉਣਾ, ਇਹ ਉਸੇਤਰਾਂਰਿਹਾ ਜਿੱਦਾਂ ਆਦ ਜੋਤ ਵਿਚ ਸੀ! ਆਪ ਦੀ ਬਾਣੀ 'ਨਾਨਕ ਪ੍ਰੇਮ' ਹੈ।

[ਗੁਰੂ ਅਮਰ ਦੇਵ ਜੀ]

ਤੀਸਰੇ ਸਤਿਗੁਰਾਂ ਨੇ ਡਿੱਠਾ ਕਿ ਸਾਡੇ ਇਸ ਅਰਸ਼ੀ ਹੁਨਰ ਦੇ ਰਸਤੇ ਵਿਚ 'ਨਫਰਤ' ਭਾਰੀ ਰੋਕ ਹੈ, ਜੋ ਨਵੇਂ ਲੋਕ ਲਾਈਦੇ ਹਨ, ਓਹ ਜਦੋਂ ਆਪੋ ਵਿਚ ਰਲ ਬੈਠਦੇ ਹਨ ਤਾਂ 'ਜਾਤ' ਭੇਦ ਕਰਕੇ ਇਕ ਦੂਜੇ ਤੋਂ ਨਫਰਤ ਕਰਦੇ ਹਨ। 'ਨਫਰਤ' 'ਪ੍ਰੇਮ' ਦਾ ਐਨ ਉਲਟ ਹੈ ਤੇ 'ਲਿਵ' 'ਸੁਧਾ ਤੇ ਸੁਚਾ ਤੇ ਲਗਾਤਾਰ' 'ਪ੍ਰੇਮ' ਹੈ। ਇਹ ਨਫਰਤ ਕੱਟ ਦਿਤੀ ਜਾਵੇ, ਇਸ ਲਈ ਹੁਕਮ ਦਿੱਤਾ ਕਿ ਇਕ ਲੰਗਰੀਏ ਹੋ ਜਾਓ। ਲੰਗਰ ਤਾਂ ਆਦਿ ਪਾਤਸ਼ਾਹੀ ਤੋਂ ਇਕ ਸੀ, ਪਰ ਇਹ ਕੈਦ ਨਹੀਂ ਸੀ ਕਿ ਸਾਰੇ ਓਥੋਂ ਖਾਣ। 'ਜਾਤਿ ਕਾ ਗਰਬੁ ਨ ਕਰਿ ਮੂਰਖ ਗਾਵਾਰਾ। ਇਸ ਗਰਬ ਤੇ ਚਲਹਿ ਬਹੁਤੁ ਵਿਕਾਰਾ।' ਇਹ ਉਪਦੇਸ਼ ਸੀ ਤੇ ਮਨੀਂ-ਦਾ ਭੀ ਸੀ, ਪਰ ਨਵੇਂ ਆਏ ਤੇ ਨਵੇਂ ਲੱਗੇ ਜਗਜਾਸੂ ਦੇ ਅੰਦਰ ਰੱਬੀ ਮੂਰਤ ਲਿਖੀਂਦਿਆਂ ਉਸਦੇ ਅੰਦਰ ਵੱਸਦੀ 'ਜਾਤ-ਭੇਤ' ਦੇ ਖ਼ਯਾਲ ਤੋਂ ਪੈਦਾ ਹੋਈ ਇਹ ਵਿਕਾਰ ਰੂਪ 'ਨਫਰਤ' ਬੜਾ ਹਰਜ ਕਰਦੀ ਸੀ। ਸੰਗਤਾਂ ਦੀ ਗੇਣਤੀ ਹੁਣ ਬੇਅੰਤ ਸੀ ਤੇ ਕਿਸੇ ਆਲਮਗੀਰ ਅਮਲੀ ਤਬਦੀਲੀ ਦੀ ਲੋੜ ਰਖਦੀ ਸੀ ਜਿਸ ਨਾਲ ਜਾਤ ਦੀ ਪੈਦਾ ਕੀਤੀ ਨਫਰਤ ਮਿਟੇ, ਇਸ ਕਰਕੇ ਲੰਗਰ ਅਟੁਟ ਕੀਤਾ ਗਿਆ ਤੇ ਹੁਕਮ ਹੋਇਆ ਕਿ ਜੋ ਸਾਨੂੰ ਮਿਲੇ ਪਹਲੇ ਲੰਗਰੋਂ ਪ੍ਰਸ਼ਾਦ ਛਕਕੇ ਆਵੇ। ਪੰਜਾਬੀ ਹੁਣ ਇਸ ਗਲ ਨੂੰ ਘਟ ਸਮਝਦੇ ਹਨ, ਪਰ ਪੂਰਬ ਵਿਚ ਜਾਓ ਹੁਣ ਤਕ ਅੱਡ ਅੱਡ ਚੁਲ੍ਹੇ ਹਨ, ਇਹੋ ਹਾਲ ਪੰਜਾਬ ਦਾ ਤਦੋਂ ਸੀ। ਇਉਂ ਇਹ ਨਫਰਤ ਤੋੜਕੇ ਸਤਗੁਰ ਨੇ ਫੇਰ 'ਅਨੰਦ' ਰਚਿਆ ਤੇ 'ਰੱਬੀ ਟੇਕ' ਦਾ ਵਿਆਹ ਜਾਰੀ ਕੀਤਾ ਤੇ ਆਪਣੇ ਸਾਹਮਣੇ ਕਈ ਵਿਆਹ ਕਰਾਏ ਤੇ ਜਾਤਾਂ ਪਾਤਾਂ ਤੋੜਕੇ ਬੀ ਵਿਆਹ ਕਰਾ ਦਿੱਤੇ। ਇਹ ਵਰਤੋਂ ਦੀ ਮੈਤ੍ਰੀ ਤੇ ਪਿਆਰ, ਉਸ 'ਅਰਸ਼ੀ ਕਾਰੀਗਰੀ' ਦੇ ਕਾਰਖਾਨੇ ਦੀ ਕਾਮ-

ਯਾਬੀ ਵਿਚ ਅਤ ਸਹਾਈ ਹੋਏ । ਫਿਰ ਮੈਦਾਨ ਵਧੀਆ ਤੇ ਦਾਇਰਾ ਖੁੱਲ੍ਹਾ ਹੋ ਜਾਣ ਕਰਕੇ ਸਤਗੁਰ ਨੇ ਆਪਣੇ ਤਾਬੇ ੨੨ ਇਕ ਤੇ ੫੨ ਇਕ ਤੇ ੭੨ ਇਕ ਇਤਨੇ ਕਾਰੀਗਰ ਬਨਾਕੇ ਦੇਸ਼ ਦੇਸ਼ਾਂਤ੍ਰਾਂ ਵਿਚ ਭੇਜ ਦਿਤੇ ਕਿ ਮੁਰਦੇ ਦਿਲਾਂ ਵਿਚ 'ਪਵਿੱਤ੍ਰਤਾ' ਲਿਆ ਕੇ 'ਲਿਵ' ਲਗਾ ਦਿਓ। ਜਾਤ ਨੂੰ ਅਮਲੀ ਤੌਰ ਤੇ ਤੋੜਕੇ 'ਨਫਰਤ' ਦੇ ਵਿਕਾਰ ਨੂੰ ਕੱਟ ਦੇਣਾ ਤੇ ਬਾਹੁਲਤਾ ਨਾਲ ਦੇਸ਼ ਦੇਸ਼ਾਂਤ੍ਰਾਂ ਵਿਚ 'ਲਿਵ' ਦਾ ਸੋਹਿਲਾ ਸੁਣਾ ਦੇਣਾ ਤੇ ਰੂਹਾਨੀ ਤਾਕਤ ਨਾਲ ਬੀਮਾਰਾਂ ਨੂੰ ਬੇਗਿਣਤ ਰਾਜ਼ੀ ਕਰਨਾ ਏਹ ਕਮਾਲ ਓਸ 'ਨਾਨਕ ਕਮਾਲ' ਦੇ ਪ੍ਰਚਾਰ ਵਿਚ ਤੀਸਰੇ ਸਤਗੁਰਾਂ ਨੇ ਦਿਖਾਏ। ਆਪਦੀ ਬਾਣੀ ਸਚ ਦੀ ਵਯਾਖਯਾ ਹੈ।

[ ਗੁਰੂ ਰਾਮਦਾਸ ਜੀ ]

ਚੌਥੇ ਸਤਿਗੁਰਾਂ ਨੇ ਇੱਡੇ ਖੁਲ੍ਹੇ ਪ੍ਰਚਾਰ ਤੇ ਐਨੀਆਂ ਬੇਅੰਤ ਰੱਬੀ ਮੂਰਤਾਂ ਨੂੰ ਵਿਕੋਲਿਤ੍ਰੇ ਹੋ ਜਾਣ ਤੋਂ ਇਕ ਨੁਕਤੇ, ਇਕ ਕੇਂਦ੍ਰ ਦੇ ਦੁਆਲੇ ਘੁੰਮਾਣ ਲਈ ਇਕ ਦਿਸਦਾ, ਇਕ ਦੇਸ ਰੂਪ ਵਾਲਾ ਕੇਂਦ੍ਰ ਰਚਨਾਂ ਚਾਹਿਆ, ਚੁਨਾਂਚਿ 'ਜੀ ਉੱਠਿਆਂ' ਲਈ ਇਕ ਕੇਂਦ੍ਰੀਯ ਮੰਦਰ ਬਨਾਇਆ, ਇਹ ਮੰਦਰ ਆਪ ਨੂੰ ਯਾ ਦੇਵਤੇ ਨੂੰ ਯਾ ਇਨਸਾਨ ਨੂੰ ਅਰਪਨ ਨਹੀਂ ਕੀਤਾ, ਪਰ 'ਹਰੀ' ਨੂੰ; ਤੇ ਇਸ ਵਿਚ ਪੂਜਾ ਪ੍ਰਤਿਸ਼ਠਾ ਓਹੋ ਰੱਬੀ ਉਮਾਹੀ 'ਕੀਰਤਨ' ਜਾਰੀ ਕੀਤਾ ਕਿ ਜਿੱਥੇ ਅੱਠ ਪਹਰ ਹਰੀ ਕੀਰਤਨ ਹੋਵੇ, ਜਿਸਨੂੰ ਸੁਣਕੇ ਸੁਰਤ ਲਿਵ ਵਿਚ ਜੁੜੇ। ਉਸ ਮੰਦਰ ਦੀ ਵਿਉਂਤ ਜਲ ਦੇ ਅੰਦਰ ਬੜੀ ਖੂਬਸੂਰਤ ਕੀਤੀ ਕਿ ਜਿਸਦੇ ਦਰਸ਼ਨ ਮਾਤ੍ਰ ਤੋਂ ਅਚਰਜ ਤੇ ਵਿਸਮਾਦ ਦਾ ਰਸ* ਪੈਦਾ ਹੋਵੇ, ਜਿੱਥੇ ਗਰਦ ਗੁਬਾਰ ਨਾਂ ਪਹੁੰਚ ਸਕੇ, ਹਵਾ ਰੋਸ਼ਨੀ ਨੂੰ ਕੋਈ ਨਾਂ ਰੋਕ ਸਕੇ, ਸੀਤਲਤਾ ਦੁਆਲੇ ਹੋਵੇ, ਗੋਯਾ ਸਾਰਾ ਸਾਮਾਨ 'ਸੁੰਦ੍ਰਤਾ' ਦਾ ਕੀਤਾ ਕਿ ਜੋ ਸਾਡੇ 'ਹਵਾਸ' ਮਨ ਤੇ ਇੰਦ੍ਰੀਆਂ ਉੱਪਰ ਆਪਣਾ ਝਲਕਾ ਮਾਰੇ ਤੇ ਵਿਸਮਾਦ ਦੀ ਰੌ ਪੈਦਾ ਕਰ ਦੇਵੇ†। ਜਦੋਂ ਅਸੀਂ ਇਸਤਰਾਂ ਮੁਅੱਸਰ ਹੋਕੇ ਸੁੰਦਰਤਾ ਦੇ ਝਲਕੇ ਵਿਚ ਵਿਸਮਾਦ ਰੁਖੀਏ ਹੋਕੇ ਮੰਦਰ ਦੇ ਅੰਦਰ ਜਾਈਏ, ਅੱਗੇ ਵਾਹਗੁਰੂ ਦੀ ਸਿਫਤ ਸਲਾਹ ਸੰਗੀਤ ਵਿੱਚ ਸਾਡੇ ਕੰਨੀਂ ਪਵੇ, ਅੱਖਾਂ ਤੇ ਕੰਨ ਦੋਵੇਂ ਵਿਸਮਾਦ ਭਾਵ ਨੂੰ ਲੈਕੇ ਸੁਤੇ ਹੀ ਅੰਤਰਮੁਖ ਸੁਰਤ ਨੂੰ ਲੈ ਜਾਣ, ਮਨ 'ਸੋਚ' ਤੋਂ ਨਿਕਲ ਕੇ 'ਲਿਵ' ਵਲ ਤੁਰ ਪਵੇ। ਇਸ ਮੰਦਰ ਵਿਚ ਅਪਨੇ ਰੱਬੀ ਕਮਾਲ ਨਾਲ ਆਤਮ ਰੌ ਤੇ ਸ਼ਬਦ ਦਾ ਨਿਵਾਸ ਕਰ ਦਿੱਤਾ। ਇਹ 'ਰਾਮਦਾਸ ਕਮਾਲ' ਪ੍ਰਤੱਖ ਦਰਸ਼ਨ ਦੇ ਰਿਹਾ ਹੈ। ਚੌਥੀ ਪਾਤਸ਼ਾਹੀ ਨੇ ਲੰਗਰ ਦਾ ਉਹੋ ਦਸਤੂਰ ਰੱਖਿਆ ਰੱਬੀ ਟੇਕ ਦੇ ਵਿਆਹ ਭੀ ਕਰਾਏ ਤੇ ਦੂਜੇ ਸਤਿਗੁਰਾਂ ਵਾਂਗੂ ਆਪਣੀ ਤੇ ਚੌਹਾਂ ਸਤਿਗੁਰਾਂ ਦੀ ਬਾਣੀ ਲਿਖਾਈ, ਜੋ ਪੋਥੀਆਂ ਗੋਇੰਦਵਾਲ ਵਿਚ ਦਸੀਦੀਆਂ ਹਨ। ਤੀਸਰੀ ਪਾਤਸ਼ਾਹੀ ਦੇ ਜਾਰੀ ਕੀਤੇ ਧਰਮ ਪ੍ਰਚਾਰ ਦੇ ਕੰਮ ਨੂੰ ਵੀ ਵਧਾਇਆ, ਸੰਗਤਾਂ ਵਿਚ ਪਰਚਾਰ ਕਰਨ ਵਾਸਤੇ ਓਹੋ ਮੰਜੀਆਂ ਆਦ ਬਖਸ਼ੀਆਂ। ਪਰ

*aesthetic,

†ਦੇਖੋ 'ਮੇਰਾ ਅਰਸ਼ੀ ਪ੍ਰੀਤਮ' ਦੇ ਆਦਲੇ ਸਫੇ।

ਹੁਣ ਉਨ੍ਹਾਂ ਦਾ ਨਾਉਂ ਮਸੰਦ ਪਿਆ* ਆਪਦੀ ਬਾਣੀ 'ਪ੍ਰੇਮ' ਹੈ।

[ਗੁਰੂ ਅਰਜਨ ਦੇਵ ਜੀ]

ਪੰਜਵੇਂ ਸਤਗੁਰਾਂ ਨੇ ਹਰੀ ਮੰਦਰ ਨੂੰ ਮੁਕੰਮਲ ਕੀਤਾ ਤੇ ਗੁਰਬਾਨੀ ਨੂੰ ਜੋ ਪੰਜਾਂ ਸਤਗੁਰਾਂ ਨੂੰ ਉਤਰੀ ਸੀ, ਜੋ ਭਗਤਾਂ ਨੇ ਕਹੀ ਸੀ, ਪਰ ਕੁਛ ਰਲ ਮਿਲ ਗਈ ਸੀ ਤੇ ਗੁਰ ਨਾਨਕ ਦੇ ਨਾਮ ਹੇਠ ਮਨੁਖੀ ਬਾਣੀ ਰਚੀ ਗਈ ਸੀ ਤੇ ਤੌਖਲਾ ਪੈ ਗਿਆ ਸੀ ਕਿ ਅਰਸ਼ੀ ਵਿਦਜਾ ਮਿਲ-ਗੋਭਾ ਨਾਂ ਹੋ ਜਾਵੇ, ਓਹਨਾਂ ਨੇ 'ਗੁਰ ਬਾਣੀ' ਜੋ ਭਗਤਾਂ ਨੂੰ ਉਤਰੀ ਸੀ, ਇਨਸਾਨੀ ਖੋਜ ਨਾਲ ਸ਼ੁੱਧ ਸ਼ੁੱਧ ਲੱਭੀ. ਅਸ਼ੁੱਧ ਤਿਆਗੀ ਤੇ ਫੇਰ ਰੂਹਾਨੀ ਕਸਵੱਟੀ ਨਾਲ ਪਰਖੀ। ਇਸੀ ਤਰਾਂ ਜੋ ਬਨਾਵਟੀ ਬਾਣੀ ਗੁਰ ਨਾਨਕ ਨਾਮ ਹੇਠ ਰਚੀ ਗਈ ਸੀ (ਜੋ ਅਜੇ ਭੀ ਜਨਮ ਸਾਖੀਆਂ ਵਿਚ ਤੇ ਹੋਰਥੇ ਵੀ ਕਿਤੇ ਕਿਤੇ ਮਿਲਦੀ ਹੈ) ਦੂਰ ਕੀਤੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬ੍ਰਹਮ ਵਿਦਜਾ ਯਾ ਅਰਸ਼ੀ ਵਿਦਜਾ† ਦੀ 'ਪੋਥੀ ਪਰਮੇਸੁਰ ਕਾ ਥਾਨ' ਦਾ ਦਰਜਾ ਦੇਕੇ ਮੁਕੰਮਲ ਕੀਤਾ, ਤੇ ਕੇਂਦ੍ਰੀਯ ਮੰਦਰ ਵਿਚ 'ਵਾਹਗੁਰੂ ਗਜਾਨ' ਨੂੰ ਕੇਂਦ੍ਰੀਯ ਨੁਕਤਾ ਸਥਾਪਨ ਕਰ ਦਿਤਾ, ਜੋ ਕਦੇ ਕਿਸੇ ਸਮੇਂ ਕੋਈ 'ਅਕਲ ਵਾਲੇ ਯਾ ਗਰਜ ਵਾਲੇ' ਗੁਰ ਨਾਨਕ ਗਜਾਨ ਦੀ ਨਿਰੋਲਤਾ ਵਿਚ ਰਲਾ ਨਾ ਪਾ ਸੱਕਣ। 'ਸ੍ਰੀਗੁਰੂ ਗ੍ਰੰਥ ਸਾਹਿਬਨੂੰਮੁਕੰਮਲ ਕਰਨਾ' ਪੰਚਮ ਗੁਰ ਦਾ ਕਮਾਲ ਦਾ ਕੰਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬਨੂੰਗੁਰਜਾਈ ਦਾ ਦਰਜਾ ਦਸਮੇਂ ਪਾਤਸ਼ਾਹ ਦੇ ਦੇਣ ਲਈ ਰਿਹਾ।

ਗੁਰੂ ਅਰਜਨ ਦੇਵ ਜੀ ਨੇ ਮਾਇਆ ਦਾ ਪ੍ਰਬੰਧ ਰੱਬੀ ਰੌਸ਼ਨੀ ਵਿਚ ਕੀਤਾ, ਦੁਖ ਹਰਨ ਸੁਖ ਦੇਣ ਵਿਚ ਸੰਗਤਾਂ ਦੀ ਸੁਰਤ ਲਾਈ, ਹੁਕਮ ਦਿਤਾ: ਕਿਰਤ ਕਮਾਈ ਵਿਚੋਂ ਦਸਵੰਧ ਗੁਰ ਅਰਪਨ ਕਰੋ‡, ਜੋ ਅਮਲੀ ਤਿਆਗ ਆਵੇ ਤੇ ਓਹ ਤਿਆਗ ਬਜਰਥ ਨਾਂ ਹੋਵੇ, ਪਰ ਸੇਵਾ ਵਿਚ ਲੱਗੇ। ਓਹਨਾਂ ਨੇ ਉਸ ਭਾਈਚਾਰੇ ਵਿਚ ਜੋ ਇਕ ਗੁਰ ਦੇ ਦੁਆਲੇ ਭੌਣ ਵਿਚ ਬਨ ਗਿਆ ਸੀ, ਜਥੇਬੰਦੀ ਦੇ ਅਸੂਲ ਕਾਇਮ ਕੀਤੇ ਕਿ ਇਹ ਇਕ ਹੋਕੇ ਸਾਰੇ ਰੱਬੀ ਵਿਦਜਾ ਦਾ ਸਿਖ ਤੇ ਸਿਖਾਵਨਹਾਰ ਬਣ ਜਾਣ ਤੇ ਗਾਉਂਦੇ ਰਹੇ 'ਜਨ ਨਾਨਕ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ'। ਬਾਕੀ ਅਰਸ਼ੀ ਵਿਦਜਾ, ਅਰਸ਼ੀ ਉਨਰ, ਅਰਸ਼ੀ ਕਾਰੀਗਰੀ ਦਾ ਕਮਾਲ ਓਹਨਾਂ ਵਿਚ ਉਹੋ 'ਇਕਸੁਰਤਾ' ਨਾਲ ਨਾਨਕ ਕਮਾਲ ਦੇ 'ਇਕਜੋਤ' ਸੀ।

ਇਸ ਵੇਲੇ ਇਸ ਜੀਉਂਦਿਆਂ ਦੇ ਭਾਈਚਾਰੇ ਨਾਲ ਈਰਖਾ ਹੋ ਗਈ ਹੋਈ ਸੀ, ਕੇਂਦ੍ਰੀਯ ਮੰਦਰ ਤੇ ਕੇਂਦ੍ਰੀਯ ਧਰਮ ਪੁਸਤਕ ਨੇ ਰੂਹਾਨੀ ਜੀਵਨ ਤੋਂ ਸਖਣੇ ਲੋਕਾਂ ਵਿਚ ਆਪਣੇ ਰਿਜ਼ਕ ਰੋਟੀ ਦੇ ਤੌਖਲੇ ਪੈਦਾ ਕਰ ਦਿਤੇ, ਇਸ ਤੌਖਲੇ ਨੇ ਈਰਖਾ ਪੈਦਾ ਕੀਤੀ।

---

*ਮਸੰਦ ਯਾ ਮਸਨਦ ਨਿਸ਼ੀਂ-ਇਸ ਵੇਲੇ ਬੜੇ ਰਬੀ ਕਮਾਲ ਵਾਲੇ ਸਿਖਾਂ ਦਾ ਦਰਜਾ ਸੀ, ਜੋ ਆਪ ਜਪਦੇ ਤੇ ਹੋਰਨਾਂ ਨੂੰ ਜਪਾਂਦੇ ਸਨ। ਨਿਰਲੋਭ ਤੇ ਅਥਾਹ ਸਨ। ਐਥੋਂ ਤਾਈਂ ਕਿ ਸੰਗਤਾਂ ਦੇ ਅਤਪੇ ਦਸਵੰਧ ਸਤਗੁਰਾਂ ਦੇ ਚਰਨਾਂ ਵਿਚ ਅਪੜਾਂਦੇ ਤੇ ਜਗਜਾਸੂਆਂ ਨੂੰ ਆਪ ਤਯਾਰ ਕਰ ਉਚੇ ਕਰ ਸਤਗੁਰਾਂ ਦੇ ਚਰਨੀਂ ਪਾਂਦੇ ਸੇ।

†Subjective Science.

‡ਇਸਦਾ ਅਰੰਭ ਚੋਥੇ ਸਤਗੁਰਾਂ ਦੇ ਸਮੇਂ ਤੋਂ ਹੋਇਆ ਸੀ।

ਭਾਈ ਨੰਦਲਾਲ ਜੀ ਲਿਖਦੇ ਹਨ:-

ਕਿ ਰੀਗਾ ਮੁਕਾਬਲ ਬ ਅੰਮ੍ਰਿਤ ਸਰਸ। ਕਿ ਹਰ ਸ਼ਸਤੋ ਹਸ਼ਤ ਆਮਦਹ ਚਾਕੂਸ।

ਅਰਥਾਤ-ਰੀਗਾ ਦਾ ਅੰਮ੍ਰਿਤਸਰ ਨਾਲ ਕੀ ਮੁਕਾਬਲਾ ਹੈ, ਅਠਸਠ ਤੀਰਥ ਹੀ ਅੰਮ੍ਰਿਤ ਸਰੋਵਰ ਦੇ ਚਾਕਰ ਹਨ।

ਸਿਖਾਂ ਦੇ ਇਹ ਭਰੋਸੇ ਇਸ ਕਿਸਮ ਦੇ ਹੋਗਏ ਸਨ, ਓਹਨਾਂ ਦਾ ਸਿਦਕ ਆਪਣੇ ਸਤਗੁਰ ਪਰ ਉਸਦੀ ਬਖਸ਼ੀ 'ਪਵਿੱਤ੍ਰਤਾ ਤੇ ਲਿਵ' ਵਿਚ ਸੀ, 'ਬਾਤਲ ਪ੍ਰਸਤੀ' ਬੁਠ ਦੀ ਪੂਜਾ ਤੋਂ ਪਾਰ ਹੋ ਚੁਕੇ ਸਨ, ਵਿਸਥਾਰ ਦਾ ਸਮਾਂ ਨਹੀਂ, ਕਾਫੀ ਹੈ ਇਹ ਜਾਣਨਾ ਕਿ ਸੱਚ ਦੀ ਜਗਵੇਦੀ ਉੱਤੇ ਸਤਗੁਰ ਨੂੰ ਸਰੀਰ ਦੇਣਾ ਪਿਆ, ਸੋ ਹੁਣ 'ਅਰਜਨ ਕਮਾਲ' ਦੇਖੋ ਜੋ ਸਿਖਾਉਂਦੇ ਸਨ ਸੰਸਾਰ ਕੂੜਾ ਹੈ, ਦੇਹ ਅਨਿਸਥਿਰ ਹੈ, 'ਲਿਵ ਜੀਵਨ ਹੈ' ਓਹਨਾਂ ਨੇ ਤਸੀਹੇ ਭੋਗ ਕੇ ਮੌਤ ਨੂੰ ਮਖੌਲ ਕਰਕੇ ਦਿਖਾ ਦਿੱਤਾ ਕਿ ਚਬੂਤ੍ਰੇ ਤੇ ਖੜੋਕੇ ਇਹ ਕਹਣਾ ਹੋਰ ਗੱਲ ਹੈ, ਪਰ ਤੱਤੇ ਤਵੇ ਤੇ ਬੈਠਕੇ ਮੀਆਂਮੀਰ ਵਰਗੇ ਫਕੀਰ ਨੂੰ ਇਹ ਕਹਣਾ ਇਕ ਕਮਾਲ ਹੈ, ਹਾਂ 'ਅਰਜਨ ਕਮਾਲ' ਹੈ। ਸਿੱਖ ਗੁਰੂ ਸਾਹਿਬਾਂ ਦਾ ਇਕ ਇਹ ਕਮਾਲ ਹੈ:-

'ਅਮਲ' ਜੋ ਕਹਣਾ ਕਰਕੇ ਦਿਖਾਣਾ, ਸੋ ਅਰਜਨ ਗੁਰੂ ਨੇ ਕਮਾਲ ਕਰ ਦਿੱਤਾ, ਤਜਾਗ, ਵੈਰਾਗ, ਸੰਨਜਾਸ ਦਾ। ਜਦੋਂ ਮੀਆਂ ਮੀਰ ਨੇ ਤੱਤੇ ਤਵੇ ਤੇ ਬੈਠੇ ਵੇਖਕੇ ਕਿਹਾ, ਹੁਕਮ ਕਰੋ ਜੋ ਵੈਰੀਆਂ ਦਾ ਨਸ਼ਟ ਕਰਾਂ, ਤਾਂ ਬੋਲੇ ਜੋ ਹੋ ਰਿਹਾ ਹੈ, ਪ੍ਰੀਤਮ ਵਾਹਿਗੁਰੂ ਦੇ ਹੁਕਮ ਤੇ ਰਜ਼ਾ ਵਿੱਚ ਹੈ ਤੇ ਇਸ ਲਈ ਸੋਹਣਾ ਹੈ। ਆਪਦੀ ਬਾਣੀ 'ਸ਼ੁਕਰ' ਹੈ।

[ਗੁਰੂ ਹਰਿ ਗੋਬਿੰਦ ਜੀ]

ਹੁਣ ਛੇਵੇਂ ਸਤਗੁਰਾਂ ਦੀ ਵਾਰੀਆਈ। ਸਤਗੁਰਾਂ ਦੀ 'ਤਜਾਗ ਵੈਰਾਗ' ਦੀ ਘਾਟੀ ਤੇ ਲਿਵ ਦੀ 'ਚੋਟੀ' ਨੂੰ ਸਮਝਣਾ ਕਠਨ ਕੰਮ ਹੈ। ਅੱਗੇ ਭੀ ਤੇ ਹੁਣ ਵੀ ਲੋਕੀ ਮਜ਼ਹਬ ਕਿਸੇ ਢੈਹਦੀ ਦਸ਼ਾ ਨੂੰ ਸਮਝਦੇ ਸਨ ਤੇ ਹਨ। ਫਿਲਸਫਾ ਵਾਲੇ ਭੀ ਅੰਤ ਢੈਹਦੀ ਕਲਾ* ਦੱਸਦੇ ਹਨ ਤੇ 'ਲਿਵ ਅਪ੍ਰਾਪਤ' ਲੋਕ ਨਾਵੀਂ ਪਾਤਸ਼ਾਹੀ ਦੇ ਸ਼ਬਦ ਤੇ ਪਹਲੇ ਸਤਗੁਰਾਂ ਦੇ ਵੈਰਾਗ ਨੂੰ ਪੜ੍ਹਕੇ ਤੇ ਪੰਜਵੇਂ ਗੁਰੂ ਜੀ ਦੇ ਤਿਆਗ ਵੈਰਾਗ, ਸੰਨਜਾਸ, ਜੇਰੇ, ਜੀਰਾਂਦ ਵਿਚ ਜਾਨ ਦੇ ਦੇਣ ਨੂੰ ਢੈਹਦੀਆਂ ਕਲਾਂ ਪੈਦਾ ਕਰਨ ਵਾਲੇ ਉਪਦੇਸ਼ ਤੇ ਅਮਲ ਆਖਦੇ ਹਨ। ਪੰਜਵੇਂ ਪਾਤਸ਼ਾਹ ਦਾ ਕਤਲ ਭੀ ਇਹੋ ਗੱਲ ਸਮਝੀ ਜਾ ਰਹੀ ਸੀ, ਹਾਲਾਂਕਿ ਓਹ ਲਿਵ ਵਿਚ ਜਾਗੇ ਸੱਚੀਆਂ ਚੜ੍ਹਦੀਆਂ ਕਲਾਂ ਵਿਚ ਗਏ। ਕਮਾਲ ਇਹ ਸੀ ਕਿ ਸ੍ਰੀਰਕ ਖੇਦਾਂ ਦੇ ਵੇਲੇ ਲਿਵ ਨਹੀਂ ਟੁੱਟੀ, ਸੁਰਤ ਨਹੀਂ ਢੱਠੀ। ਸਭ ਤੋਂ ਵੱਡੀ ਬੀਰਤਾ ਇਹ ਹੈ ਕਿ ਅਭੈ ਪਦ ਤੇ ਟਿਕੇ, ਸਰੀਰ ਦੇ ਤਸੀਹੇ ਅਭੈ ਪਦ ਤੋਂ ਹੇਠਾਂ ਨਾਂ ਲੈ ਆਉਣ, ਇਹ ਅਸਲ ਚੜ੍ਹਦੀ ਕਲਾ ਹੈ। ਛੇਵੇਂ ਸਤਗੁਰਾਂ ਨੂੰ ਉਸ 'ਅਰਸ਼ੀ ਵਿਦਜਾ, ਅਰਸ਼ੀ ਹੁਨਰ, ਅਰਸ਼ੀ ਕਾਰੀਗਰੀ' ਦੇ ਪ੍ਰਚਾਰ ਵਿਚ ਇਹ ਗੱਲ ਸਪਸ਼ਟ ਕਰਨੀ ਪਈ ਕਿ ਸਿੱਖੀ ਮੁਰਦਾ ਹੋ ਜਾਣ ਦਾ ਢੈਹਦੀਆਂ ਕਲਾਂ ਦਾ ਨਾਉਂ ਨਹੀਂ। ਜੇ ਅਸਾਂ ਜ਼ੁਲਮ ਝੱਲੇ ਹਨ ਤਾਂ ਇਹ ਸਾਡੇ 'ਸਬਰ, ਜੀਰਾਂਦ, ਜੇਰੇ, ਭਾਣੇ ਤੇ ਰਜ਼ਾ' ਦੇ ਕਮਾਲ ਹਨ, ਨਾਂਕਿ ਕਮਜ਼ੋਰੀ ਅਰ

*Passimism.

ਨਿਤਾਣਪੁਣੇ ਤੇ ਕਾਇਰਤਾ ਦੇ ਨਸ਼ਾਨ ਹਨ ? ਹੁਣ ਗੱਲ ਜ਼ਬਾਨੀ ਕਹ ਛੱਡਣੀ ਕੁਛ ਨਹੀਂ। ਅਸੀ ਦੱਸ ਆਏ ਹਾਂ ਕਿ ਸਿੱਖ ਗੁਰੂਆਂ ਦਾ ਇਕ ਕਮਾਲ'ਅਮਲ' (ਕਰਨਾ) ਹੈ। ਛੇਵੇਂ ਸਤਗੁਰਾਂ ਦੱਸਿਆ—ਕਰਕੇ ਦੱਸਿਆ—ਕਿ ਜੋ ਰੱਬਾਨੀ ਮੂਰਤਾਂ ਅਸਾਂ ਦਿਲਾਂ ਪਰ ਬਨਾਈਆਂ ਹਨ ਓਹ:—

'ਕਰਮ ਖੰਡ ਕੀ ਬਾਣੀ ਜ਼ੋਰੁ' ਦੇ ਰੂਹਾਨੀ ਅਸਲੇ ਵਾਲੀਆਂ ਹਨ।

ਓਹ ਖਰਗੋਸ਼ਵਾਂਗੂ ਭੱਜ ਜਾਣਾ ਨਹੀਂ, ਪਰ ਉਹ ਜੀਵਨ ਸ਼ਕਤੀ ਦੀ ਉੱਨਤੀ ਹੈ। ਸੋ ਓਹਨਾਂ ਨੇ ਤਲਵਾਰ ਫੜੀ, ਇਹ ਤਲਵਾਰ*ਨਫਰਤ ਤੋਂ, ਕੀਨੇ ਤੋਂ, ਵੈਰ ਤੋਂ ਨਹੀਂ ਫੜੀ, ਸਿੱਖਾਂ ਵਿਚ ਤਲਵਾਰ 'ਨਫਰਤ' ਦਾ ਹਥਿਆਰ ਨਹੀਂ, ਇਹ ਰਖਯਾ ਦੀ ਢਾਲ ਹੈ ਅਰ ਚੜ੍ਹਦੀ ਕਲਾਂ ਦਾ ਅਮਲੀ ਚਿੰਨ੍ਹ† ਹੈ। ਜਦ ਸੁਰਤ ਚੜ੍ਹਦੀ ਕਲਾ ਵਿਚ ਹੋਵੇ, ਮਨ ਲਿਵ ਵਿਚ ਹੋਵੇ, ਕਾਰਣ ਪਵਿੱਤ੍ਰਤਾ ਦੇ ਇਖਲਾਕ ਦੇ, ਦੀਨ ਰੱਖਯਾ ਦੇ ਹੋਣ, ਤਦ ਤਲਵਾਰ ਧੂਹਣੀ ਜ਼ੁਲਮ ਅੱਗੇ ਢਾਲ ਪੇਸ਼ ਕਰਨੀ ਹੈ ਅਰ ਪੇਸ਼ ਕਰਨ ਵਾਲੇ ਦੀ ਰੂਹਾਨੀ ਜੀਵਨ ਦੀ ਨਿਸ਼ਾਨੀ ਹੈ। ਰੂਹ ਦਾ ਉਤਸ਼ਾਹ ਤੇ ਚੜ੍ਹਦੀਆਂ ਕਲਾਂ ਵਿਚ ਹੋਣਾ ਹੈ, ਨਾਂਕਿ ਗਿਰਾਉ ਦੀ ਨਿਸ਼ਾਨੀ ਹੈ ?

ਹੁਣ'ਜੀਉ ਉੱਠੋ'ਲੋਕਾਂ ਦੀ ਰਖਯਾ ਈਰਖਾ ਵਾਲਿਆਂ ਤੋਂ ਲੋੜੀਦੀ ਸੀ। ਨਹੀਂ ਤਾਂ ਮੂਰਖਾਂ ਨੇ ਇਹ 'ਅਰਸ਼ੀ ਚਿੱਤ੍ਰਸਾਲ' ਉਡਾ ਦੇਣ ਦੀ ਠਾਣੀ ਹੋਈ ਸੀ। ਗੁਰੂ ਅਰਜਨ ਜੀ ਦੇ ਜੇਰੇ ਨੇ ਜ਼ਾਲਮਾਂ ਵਿਚ ਪਸਚਾਤਾਪ ਪੈਦਾ ਨਹੀਂ ਕੀਤਾ, ਸਿੱਖੀ ਮੰਡਲ ਵਿਚ 'ਲਿਵ' ਨੂੰ ਢੈਂਹਦੀਆਂ ਕਲਾਂ ਸਮਝਣ ਦੀ ਗ਼ਲਤੀ ਪੈਣ ਦਾ ਡਰ ਪਾ ਦਿਤਾ ਅਰ 'ਅਰਸ਼ੀ ਕਾਰੀਗਰੀ' ਦੇ ਕਾਰਖਾਨੇ ਵਿਚ ਵਿਘਨ ਦਾ ਭੈ ਆਗਿਆ, ਤਦ ਛੇਵੇਂ ਸਤਗੁਰ ਖੜਗ ਫੜਦੇ ਤੇ ਚੜ੍ਹਦੀਆਂ ਕਲਾਂ ਦਾ ਅਮਲੀ ਵਰਤਾਰਾ ਵਰਤਦੇ ਹਨ,ਜ਼ੁਲਮ ਨਹੀਂ ਕਰਦੇ, ਜ਼ੁਲਮ ਰੋਕਦੇ ਹਨ।ਦੱਸਦੇ ਹਨ ਕਿ ਗ੍ਰਹਸਤੀ ਤਲਵਰੀਆ ਭੀ ਲਿਵਧਾਰੀ ਰਹ ਸਕਦਾ ਹੈ। ਹਾਂ ਜੀ, ਓਹ 'ਨਾਨਕ ਕਮਾਲ' ਇਸ ਦਸ਼ਾ ਵਿੱਚ ਭੀ ਨਾਲ ਹੈ। ਆਪ ਦਾ ਦੂਜਾ ਕਮਾਲ ਇਹ ਹੈ ਕਿ ਤਲਵਾਰ ਸੂਤੀ ਵਿਚ ਭੀ ਫਕੀਰੀ ਕਮਾਲ,ਅਰਸ਼ੀ ਕਮਾਲ ਜਿਉਂ ਕਾ ਤਿਉਂ ਹੈ। ਭਾਈ ਨੰਦਲਾਲ ਜੀ ਸਾਖ ਭਰਦੇ ਹਨ:—

(੧) 'ਗੁਰੂ ਹਰਿਗੋਬਿੰਦ ਆਂ ਸਰਾਪਾ ਕਰਮ,ਕਿ ਮਕਬੂਲ ਸ਼ੁਦ ਜ਼ੋ ਸ਼ਕੀਓ ਦਯਮ। (੨) ਫ਼ਜ਼ਾਲੋ ਕਰਾਮਸ਼ ਫਜ਼ੂੰ ਅਜ਼ ਹਿਸਾ, ਸ਼ਕੋਹਸ਼ ਹਮਾ ਫ਼ਰਹੇ ਕਿਬਰਯਾ। (੩) ਵਜੂਦਸ਼ ਸਰਾ ਪਾ ਕਰਮ ਹਾਇ ਹਕ, ਜ਼ਿ ਖਾਸਾਂ ਰਬਾਇੰਦਾ ਗੋਏ ਸਬਕ। (੪)ਹਮ ਮੁਜ਼ ਫ਼ਕਰ ਹਮ ਸਲਤਨਤ ਨਾਮ ਵਰ। ਬਫ਼ੁਰਮਾਨੇ ਓ ਜੁਮਲਾ ਜ਼ੇਰੋ ਜ਼ਬਰ। (੫)ਦੁਆਲਮ ਮਨੱਵਰ ਜ਼ਿ ਅਨਵਾਰੇ ਓ। ਹਮਾ ਤਿਸ਼ਨਾਏ ਫੈਜ਼

*ਭਾਈ ਨੰਦਲਾਲ ਜੀ ਲਿਖਦੇ ਹਨ:
'ਖਾਲਸੋ ਬੇ ਕੀਨਾ ਗੁਰ ਗੋਬਿੰਦ ਸਿੰਘ।
ਹਕੀਹਕ ਆਈਨਾ ਗੁਰ ਗੋਬਿੰਦ ਸਿੰਘ।
[ਗੰਜ ਨਾਮਾ
ਬੀਰਤਾ ਦੇ ਜੀਵਨ ਜੋ ੬ ਤੋਂ ੧੦ ਸਤਿਗੁਰਾਂ ਆਦਿ ਦੀ ਇਹ ਗੁਆਹੀ ਹੈ॥
†Symbol.

ਦੀਦਾਰੇ ਓ।'

ਅਰਥ–( ੧ ) ਗੁਰੂ ਹਰਿਗੋਬਿੰਦ ਸਿਰ ਤੋਂ ਪੈਰਾਂ ਤਕ ਬਖਸ਼ਸ਼ਾਂ ਵਾਲੇ,ਉਨ੍ਹਾਂ ਦੇ ਸ਼ਰੀਹੇ ਵੱਡੇ ਵਡੇ ਪਾਪੀ ਤੇ ਸ਼ੋਕਾਂਤੂ (ਦਰਗਾਹ ਰੱਬਦੀ ਵਿੱਚ) ਕਬੂਲ ਹੋਗਏ। ( ੨ ) ਬਜ਼ੁਰਗੀ ਤੇ ਕਰਾਮਾਤ ਉਸਦੀ ਅਨਗਿਣਤ ਹੈ,ਉਸਦਾ ਦਬਦਬਾ ਸਾਰਾ ਰੱਬੀ ਦਬਦਬਾ ਹੈ।( ੩ )ਉਸਦਾ ਵਜੂਦ ਸਿਰ ਤੋਂ ਪੈਰਾਂ ਤੀਕਰ ਰੱਬੀ ਬਖਸ਼ਸ਼ਾਂ ਦਾ, ਸਭ ਖਾਸ ਲੋਕਾਂ (ਰੱਬੀ ਲੋਕਾਂ) ਤੋਂ ਵਧ ਜਾਣ ਵਾਲਾ (ਵੱਡਾ)ਹੈ। (੪) ਬਾਦਸ਼ਾਹੀ ਤੇ ਫਕੀਰੀ ਦੋਹਾਂ ਵਿਚ ਉੱਘਾ,ਹੇਠਲੇ ਤੇ ਉੱਪਲੇ ਸਭ ਉਸਦੇ ਹੁਕਮ ਵਿਚ।(੫) ਉਸਦੇ ਨੂਰ ਤੋਂ ਦੋ ਜਹਾਨ ਪ੍ਰਕਾਸ਼ਮਾਨ ਹਨ ਤੇ ਸਭ ਉਸਦੇ ਦਰਸ਼ਨ ਦੀ ਮੇਹਰ ਦੇ ਤਿਹਾਏ ਹਨ।

ਆਪਣੇ ਅਰਸ਼ੀ ਚਿੱਤ੍ਰਸਾਲ ਤਲਵਾਰ ਦੀ ਢਾਲ ਬਨਾ ਕੇ ਉਸ ਰਖਜਾਦਾ ਬਾਨਣੁ ਬੰਨ ਕੇ ਫਕੀਰੀ ਨੁਕਤੇ ਤੋਂ ਕਿਤੇ ਨਾਂ ਉੱਖੜਕੇ ਛੇਵੇਂ ਸਤ ਗੁਰਾਂ ਨੇ 'ਗੁਰ ਹਰਿਗੋਬਿੰਦ ਕਮਾਲ' ਦਿਖਾਇਆ।

[ਗੁਰੂ ਹਰਿਰਾਇ ਜੀ]

ਹੁਣ ਸੱਤਵੇਂ ਸਤਿਗੁਰਾਂਦੀ ਵਾਰੀ ਆਈ। ਸਿੱਖੀ ਅਸੂਲ ਗ੍ਰਹਸਤ ਦਾ ਸੀ, ਗ੍ਰਹਸਤ ਵਿਚ ਸਾਰੇ ਤਬਕੇ ਹੁੰਦੇ ਹਨ, ਛੇਵੇਂ ਸਤਗੁਰਾਂ ਨੇ ਸਿੱਖੀ ਤਬਕੇ ਵਿਚ ਤਲਵਰੀਏ ਸਿਖ ਪੈਦਾ ਕੀਤੇ, ਪਰ ਗ੍ਰਹਸਤ ਆਸ਼੍ਰਮ ਦੇ ਭਾਈਚਾਰੇ ਲਈ ਕੁਛ ਪਕੇ ਰਾਜ ਘਰਾਂ ਦੀ ਲੋੜ ਸੀ, ਜੋ ਕੌਮ ਵਿੱਚ ਸਰਦਾਰੀ ਤੋਂ ਲੈ ਮਜ਼ਦੂਰੀ ਤਕ ਸਾਰੇ ਗ੍ਰਹਸਤ ਦੇ ਲੋਕ ਅਮਲੀ ਤੌਰ ਤੇ ਹੋਣ ਤੇ ਦੱਸਣ ਕਿ ਹਰ ਪੇਸ਼ੇ ਤੇ ਕਮਾਮ, ਹਰ ਤਬਕੇ ਤੇ ਰੰਗ ਵਿੱਚ ਗ੍ਰਹਸਤੀ 'ਪਵਿਤ੍ਰ ਤੇ ਲਿਵ' ਵਾਲਾ ਹੋਸਕਦਾ ਹੈ। ਜੇ ਅੰਦਰ ਤ੍ਰਿਸ਼ਨਾਂ ਨਹੀਂ, ਪਵਿਤ੍ਰਤਾ ਹੈ, ਜੇ ਅਠ ਪਹਰੀ ਲਗਾਉ 'ਅਨੰਤ' ਵਲ ਰੰਹਦਾ ਹੈ ਤਾਂ ਗੋਦੜੀ ਤੇ ਬੈਠਣਾ ਤੇ ਤਖਤ ਤੇ ਬੈਠਣਾ ਇਕ ਅਰਥ ਰੱਖਦਾ ਹੈ, ਇਸ ਲਈ ਸਿਖਾਂ ਵਿਚ ਰਾਜ ਘਰਾਣਿਆਂ ਦੀ ਨੀਂਹ ਧਰ ਦਿੱਤੀ। ਸਮੇਂ ਸਿਰ ਫੂਲਕੇ ਰਾਜੇ ਬਾਹੀਏ ਸਰਦਾਰ ਤੇ ਅਨੇਕ ਜਗੀਰਦਾਰ ਪੈਦਾ ਹੋਏ ਤੇ ਪਰਜਾ ਪਾਲਨ ਵਾਲੇ ਨਮੂਨੇ ਦੇ ਸਿਖ ਬਣੇ। ਮਹਾਰਾਜਾ ਕਰਮ ਸਿੰਘ ਆਦਕ ਕਈ ਰਾਜੇ ਫਕੀਰੀ ਤੇ ਅਮੀਰੀ ਦੇ ਅਮਲੀ ਸਿੱਖ ਜੀਵਨ ਬਤੀਤ ਕਰਕੇ ਦਿਖਾ ਗਏ ਹਨ।

ਸੱਤਵੇਂ ਸਤਿਗੁਰ ਨੇ ਉਹੋ 'ਨਾਨਕ ਕਮਾਲ' ਲਿਵ ਦਾ ਦਿਖਾਇਆ ਤੇ ਵਰਤਿਆ।੨੨੦੦ ਸਵਾਰ ਫੌਜ ਰੱਖੀ, ਪਰ ਜੰਗ ਇਕ ਨਹੀਂ ਕੀਤਾ, ਸਿੱਖਾਂ ਵਿਚ ਚੜ੍ਹਦੀਆਂ ਕਲਾਂ ਤੇ ਬੀਰਤਾ ਵਧਾਈ,ਪਰ ਤਲਵਾਰ ਧੂਣ ਦੀ ਲੋੜ ਨਹੀਂ ਪਈ, ਬੇਲੋੜ ਤਲਵਾਰ ਮਿਆਨੋਂ ਨਹੀਂ ਕੱਢੀ, ਸਾਰੀ ਉਮਰ ਤੀਸਰੀ ਪਾਤਸ਼ਾਹੀ ਵਾਂਗੂ ਬੜੇ ਉੱਚੇ ਦਰਜੇ ਦਾ ਪ੍ਰਚਾਰ ਕੀਤਾ, ਵਾਹਿਗੁਰੂ ਦੇ ਸਚਖੰਡ ਲਈ ਰੱਬੀ ਮੂਰਤਾਂ ਦਿਲਾਂ ਤੇ ਚਿੱਤ੍ਰੀਆਂ।

[ਗੁਰੂ ਹਰਿਕ੍ਰਿਸ਼ਨ ਜੀ]

ਅੱਠਵੇ ਸਤਗੁਰਾਂ ਨੂੰ ਬੜਾ ਥੋਹੜਾ ਵਕਤ ਮਿਲਿਆ, ਪਰ ਓਹਨਾਂ ਨੇ ਇੰਨੇ ਅਰਸੇ ਵਿੱਚ ਆਪਣੇ ਰੂਹਾਨੀ ਕਮਾਲ ਨੂੰ ਵਬਾਈ ਰੋਗਾਂ ਦੇ ਦੂਰ ਕਰਨ ਵਿਚ ਖਰਚ ਕੀਤਾ, ਇਸ ਕਰਕੇ ਓਹਨਾਂ ਦਾ ਨਾਂਮ ਪੈ ਗਿਆ 'ਜਿਸ ਡਿਠਿਆਂ ਸਭ ਦੁਖ ਜਾਇ'। ਲਿਵ ਦਾ ਪ੍ਰਚਾਰ ਕੀਤਾ ਅਰ ਅਮਲੀ ਸਬੂਤ ਰੂਹਾਨੀ ਸ਼ਕਤੀ ਦੇ

ਤੀਸਰੀ ਪਾਤਸ਼ਾਹੀ ਵਾਂਗੂ ਰੋਗੀ ਰਾਜ਼ੀ ਕਰਾਨ ਦੇ ਦਿਖਾਏ। ਬਚਨ ਪਾਲਨਾ ਤੇ ਔਰੰਗਜ਼ੇਬ ਅੱਗੇ ਅਭੈ ਰਹਨਾ, ਜ਼ੁਲਮ ਅੱਗੇ ਨਾਂ ਝੁਕਨਾ, ਕਰਕੇ ਦੱਸਿਆ ਕਿ ਲਿਵ ਧਾਰੀ ਲੋਕ ਬੇ ਆਜ਼ਾਰ ਹਨ। 'ਭੈ ਕਾਹੂ ਕਉ ਦੇਤ ਨਹਿ' ਦੇ ਦਰਜੇ ਬੇਅਜ਼ਾਰ ਹਨ, ਪਰ 'ਨਹਿ ਭੈ ਮਾਨਤ ਆਨਿ' ਦੇ ਰੂਹਾਨੀ ਔਜ ਵਾਲੇ ਪੀਡੇ ਤੇ ਨਿੱਗਰ ਭੀ ਹਨ।

[ਗੁਰੂ ਤੇਗ ਬਹਾਦਰ ਜੀ]

ਨਾਵੀਂ ਪਾਤਸ਼ਾਹੀ ਨੇ 'ਸਾਧੋ ਇਹ ਤਨ ਮਿਥਿਆ ਜਾਨੋ' ਦਾ 'ਸਬਕ ਦੇਕੇ ਸਿੱਖਾਂ ਵਿੱਚ ਆ ਰਹੀ ਸਰਦਾਰੀ ਵਿਚ ਅਸਲੀਅਤ ਦੇ ਗੁੰਮ ਹੋ ਜਾਣ ਤੋਂ ਬਚਾਏ ਰਖਣ ਲਈ ਉਪਦੇਸ਼ ਦਿੱਤਾ। ਓਹੋ 'ਨਾਨਕ ਕਮਾਲ' ਆਪ ਵਿਚ ਸੀ, ਪਰੰਤੂ ਜਿਉਂ ਪੰਜਵੀਂ ਪਾਤਸ਼ਾਹੀ ਦੇ ਸਾਕੇਨੂੰ ਝੱਲ ਕੇ ਚੁਪ ਕਰ ਰਹਨ ਤੋਂ ਸਿੱਖਾਂ ਵਿਚ ਵੇਹਦੀਆਂ ਕਲਾਂਦੇ ਆਵੇਸ਼ ਦਾ ਡਰ ਸੀ, ਤਿਵੇਂ ਛੇਵੀਂ ਤੇ ਅੱਠਵੀਂ ਪਾਤਸ਼ਾਹੀ ਦੇ ਚੜ੍ਹਦੀਆਂ ਕਲਾਂ ਦੇ ਅਮਲੀ ਜੀਵਨ ਤੋਂ ਹੁਣ ਇਹ ਖਿਆਲ ਸੀ ਕਿ ਮਤੇਂ ਸਿੱਖ 'ਰਾਜਮਸਤ' ਹੋ ਜਾਣ ਤੇ ਵੈਰ ਵਿਚ ਚਲੇ ਜਾਣ ਤੇ ਆਖਣ ਸਤਿਗੁਰ ਦਾ ਠਾਠ ਨਿਰਾ ਅਮੀਰੀ ਹੈ, ਇਸ ਕਰਕੇ ਆਪਨੇ ਕਮਾਲ ਦਰਜੇ ਦਾ ਵੈਰਾਗ ਦੱਸਿਆ, ਜਗਤ ਦੀ ਬੇ ਅਸਾਰਤਾ ਵਲ ਵਧੀਕ ਰੁਖ ਕਰਾਇਆ, ਤਾਂ ਜੋ ਸਿੱਖਾਂ ਦੇ ਮਨ ਦਾ ਤਖਤਾ 'ਰੱਬੀ ਨਕਸ਼ਾਂ' ਲਈ ਸਾਫ ਰਹੇ, ਰਾਜ ਵਿਚ ਜੋਗੀ ਰਹਣ, ਰੱਬ ਨਾਲ ਜੁੜੇ ਜੋਗੀ, ਲਿਵ ਵਾਲੇ ਜੀਵੇ ਪੁਰਖ ਰਹਣ। ਜਿਕੂੰ ਈਸਾ ਜੀ ਦੇ ਚੇਲੇ ਰਾਜ ਵਲ ਝੁਕੇ 'ਵਾਹਗੁਰੂ ਪ੍ਰੀਤ' ਨੂੰ ਭੁਲ ਗਏ ਤੇ ਹੁਣ ਕਿਤਨੇ ਖੂਨ ਖਰਾਬੇ ਕਰ ਰਹੇ ਹਨ ਜਗਤ ਨੂੰ ਗੁਲਾਮ ਬਨਾ ਰਹੇ ਤੇ ਆਪੋ ਵਿਚ ਕਟਾਵਢ ਕਰ ਰਹੇ ਹਨ ਤੇ ਈਸਾ ਦੇ ਹੀ ਗਿਰਜੇ ਤੇ ਪੁਸਤਕਾਲਜ ਸਾੜ ਰਹੇ ਹਨ।*

ਮਾਦੀ ਜੀਵਨ ਵਿੱਚ ਆਕੇ ਸਿੱਖ ਇਖਲਾਕੀ ਤੇ ਰੂਹਾਨੀ ਜੀਵਨ ਨੂੰ ਭੁਲ ਨਾਂ ਜਾਣ, ਨਾਵੇਂ ਸਤਗੁਰਾਂ ਦਾ ਪ੍ਰਯੋਜਨ ਏਹ ਸੀ। ਫੌਜ ਸਤਗੁਰ ਨਾਲ ਸੀ, ਅਨੰਦ ਪੁਰ ਸ਼ਹਰ ਪਹਾੜੀ ਪਨਾਹ ਵਿਚ ਭੀ ਬਨਾ ਲਿਆ ਸੀ, ਕਿਲਾ ਭੀ ਸੀ, ਪਰ ਫੇਰ ਪੰਜਵੇਂ ਸਤ-ਗੁਰਾਂ ਵਾਂਗੂ 'ਭਾਣੇ ਤੇ ਜੀਰਾਂਦ' ਦਾ ਨਮੂਨਾ ਦਿਖਾਇਆ, ਤਨ ਮਿਥਿਆ ਕਿਹਾ ਤੇ ਸਿਰ ਦੇਕੇ 'ਸਿਖਜਾ' ਵਰਤ ਕੇ ਦਿਖਾ ਦਿੱਤੀ, ਫੌਜ ਤੇ ਤਲਵਾਰ ਸੀ,ਪਰ ਵਰਤੀ ਨਹੀਂ। ਇਹ ਪੰਜਵੀਂ ਤੋਂ ਦਸਵੀਂ ਤਕ 'ਰਾਜ—ਜੋਗ' 'ਜੋਗ-ਰਾਜ' ਦੇ ਕਮਾਲ ਸਤਗੁਰਾਂ ਨੇ ਆਪਣੇ 'ਨਾਨਕ ਕਮਾਲ' ਦੀ ਕਾਮਯਾਬੀ ਖਾਤਰ ਉੱਮਤ, ਪੰਥ,ਕੌਮ ਵਿਚ ਅਮਲੀ ਜੀਵਨ ਦੇ ਕਾਇਮ ਕਰਨ ਲਈ ਕੀਤੇ।ਨਾਵੇਂ ਸਤਗੁਰਾਂ ਦੀ ਬਾਣੀ, ਪ੍ਰਚਾਰ,ਸਫਰ ਪਹਲੀ ਪਾਤਸ਼ਾਹੀ ਵਾਂਗ ਹਨ।ਨਾਵੇਂ ਸਤਗੁਰਾਂ ਦੀ ਬਾਣੀ ਵੈਰਾਗ-ਮਈ ਸਮਝ ਕੇ ਉਦਾਸੀ ਦੀ ਮੰਨੀ ਜਾਂਦੀ ਹੈ, ਪਰ ਓਹਨਾਂ ਦੀ ਬਾਣੀ ਨਿਰਭੈਤਾ ਦਾ ਮੂਲ ਹੈ, ਜੋ ਸੱਚੀ ਖੁਸ਼ੀ ਤੇ ਉਤਸ਼ਾਹ ਉਮਾਹ ਦੀ ਜਿੰਦ ਜਾਨ ਹੈ। ਸਤਗੁਰ ਫੁਰਮਾਂਦੇ ਹਨ 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ' ਫਿਰ ਇਹ ਅਸੂਲ ਕਹਕੇ ਆਪ ਔਰੰਗਜ਼ੇਬ ਵਰਗੇ ਜ਼ਾਲਮ ਦਾ 'ਭੈ ਨਹੀਂ ਮੰਨਦੇ' ਮੌਤ ਦਾ ਭੈ ਨਹੀਂ ਮੰਨਦੇ, ਬਦਨਾਮੀ ਦਾ ਭੈ

*ਪਹਲੇ ਜੰਗ ਵਿਚ ਕਈ ਗਿਰਜੇ ਤੇ ਪੁਸਤਕਾਲੇ ਸਾੜੇ ਗਏ।

ਨਹੀਂ ਮੰਨਦੇ, ਤਲਵਾਰ ਦੀ ਧਾਰ ਦਾ ਭੈ ਨਹੀਂ ਮੰਨਦੇ, ਮਰਦਾਂ ਦੇ ਮਰਦਾਨ ਤੇਗ ਦੇ ਅੱਗੇ ਖੜੋਕੇ ਦੱਸਦੇ ਹਨ 'ਸਾਧੋ ਇਹ ਤਨ ਮਿਥਿਆ ਜਾਨੋ' ਕਿਸੇ ਪਰਬਤ ਦੀ ਕੁਖ ਵਿੱਚ ਲੁਕਕੇ ਰੋਂਦੇ ਤੇ ਹਾਇ ਹਾ-ਇ ਕਰਦੇ ਤਨ ਨੂੰ ਮਿਥਿਆ ਨਹੀਂ ਦੱਸਦੇ, ਹਾਂ, ਆਪਣੇ ਅਸੂਲ, ਆਪਣੇ ਲਿਵ ਦੇ ਜੀਵਨ ਤੋਂ ਤਨ ਵਾਰ ਦੇਂਦੇ ਹਨ। ਆਪ ਦੀ ਬਾਣੀ ਝੂਠੇ ਤੋਂ ਲਿਵ ਤੋੜਨਦੀ, ਸਚੇ ਵਿਚ ਲਿਵ ਲਾਣਦੀ ਤੇ ਅਭੈਤਾ ਦੀ ਹੈ।

[ਸ੍ਰੀ ਗੁਰੂ ਗੋਬਿੰਦ ਸਿੰਘ ਜੀ]

ਹੁਣ ਆਈ ਸ੍ਰੀ ਕਲਗੀਧਰਜੀ ਦੀਵਾਰੀ।

ਆਪ ਦਾ ਵਜੂਦ ਦਸਾਂ ਪਾਤਸ਼ਾਹੀਆਂ ਦੇ ਸਰੀਰੀ ਵਜੂਦ ਵਿਚੋਂ 'ਨਾਨਕ ਕਮਾਲ' ਦਾ ਗੁਰੂ ਰੂਪ ਵਜੂਦ ਆਖਰੀ ਸੀ, ਇਸ ਵੇਲੇ ਜੀ ਉਠੇ ਲਿਵ ਧਾਰੀ ਲੋਕਾਂ ਦੇ ਦੁਆਲੇ ਜਗਤ ਨੇ ਪੂਰਨ ਤਬਾ-ਹੀ ਦਾ ਸਾਮਾਨ ਕਰ ਰਖਿਆ ਸੀ।

'ਭਗਤਾਂ ਤੇ ਸੈਂਸਾਰੀਆ ਜੋੜ
ਕਦੇ ਨ ਆਇਆ।'

ਸਤਨਾਮੀ ਫਿਰਕੇ ਨੂੰ ਔਰੰਗਜ਼ੇਬ ਤਹ-ਤੇਗ ਕਰ ਚੁਕਾ ਸੀ, ਕਈ ਬੇਨਵਾ ਫਕੀਰ ਡੋਬੇ ਜਾ ਚੁਕੇ ਸੇ, ਕਈ ਸੂਫੀ ਫਕੀਰ ਕਤਲ ਹੋ ਚੁਕੇ ਸੇ, ਕਸ਼ਮੀਰੀ ਬ੍ਰਾਹਮਣ ਤੇ ਕੌਮਾਂ ਦੀ ਕੌਮਾਂ ਜਬਰਨ ਮੁਸਲਮਾਨ ਹੋ ਰਹੀਆਂ ਸਨ, ਰਾਜਪੂਤ ਧੀਆਂ ਦੇਕੇ ਜ਼ੇਰ ਹੋਚੁਕੇ ਸਨ, ਬੀਜਾ ਪੁਰ ਤੇ ਬ੍ਰਾਹਮਣੀ ਰਾਜ ਕਿੰਨੇ ਸਰ ਹੋ ਚੁਕੇ ਸਨ। ਔਰੰਗਜ਼ੇਬ ਦੀ ਸ਼ਰਹਾ ਤੇ ਜ਼ੁਲਮ ਇਸ ਵੇਲੇ ਜ਼ੋਰਾਂ ਵਿਚ ਸੀ। ਹਿੰਦੂ ਬਰਤਰਫ ਕੀਤੇ ਗਏ, ਮੰਦਰ ਢਾਹੇ ਗਏ, ਤੀਰਥ ਯਾਤ੍ਰਾ ਕ੍ਰੀਬਨ ਬੰਦ ਤੇ ਉੱਤੋਂ ਤੇਗ਼ ਜਾਰੀ ਕਿ ਮੁਸਲਮਾਨ ਕਰੋ। ਇਸ ਵੇਲੇ ਸਿੱਖ ਫਿਰਕਾ ਉਸਨੂੰ ਇਕ ਭਾਰੀ ਕੰਟਕ ਦਿਸਦਾ ਸੀ, ਇਹ ਫਿਰਕਾ ਫਕੀਰੀ ਸੀ, ਪਰ ਇਹ ਫਕੀਰ ਖ਼ੁਦੀ ਤੇ ਖ਼ੁਦਾ (ਆਪੇ ਤੇ ਰੱਬ) ਦੇ ਡੂੰਘੇ ਭੇਤਾਂ ਤੋਂ ਵਾਕਫ ਸੀ, ਇਹ ਜੰਗਲੀਂ ਵੱਸਣ ਵਾਲੇ ਬਨਮਾਣੂ ਬੈਰਾਗੀ ਨਹੀਂ ਸੇ, ਇਹ ਇਖਲਾਕੀ ਮੇਅਰਾਜ ਤੋਂ ਨਿਪੁੰਸਕਤਾ ਵਲ ਝੁਕ ਗਏ ਕਾਇਰ ਨਹੀਂ ਸੇ, ਇਹ ਪਰਮੇਸੁਰ ਤੋਂ ਡਰਦੇ, ਪਰ ਮਾਯਾ ਤੋਂ ਅਭੈ ਤੇ ਬੇਲੋੜ ਸੇ, ਇਹ ਮਰਦ ਸੇ, ਮਰਦ ਦੇ ਚੇਲੇ ਸੇ ਤੇ ਪੂਰਨ ਮਰਦ ਸੇ, ਇਨ੍ਹਾਂ ਦੀ ਮਰਦਊ ਰੂਹਾਨੀਅਤ ਦੇ ਸਿਖਰੀਂ ਜਾ ਚੜ੍ਹੀ ਸੀ, ਇਨ੍ਹਾਂ ਦੇ ਰੰਗ ਪਾਤਸ਼ਾਹ ਨੂੰ ਪਤਾ ਸਨ ਸੋ ਉਸਨੇ ਪਹਲੇ ਤਾਂ ਪਹਾੜੀ ਰਾਜੇ ਇਨ੍ਹਾਂ ਦੇ ਗਲੇ ਪਾਏ ਕਿ ਹਿੰਦੂ ਆਪੋ ਵਿਚ ਕੱਟ ਮਰਨ ਤੇ ਮੈਨੂੰ ਕੁਛ ਨਾਂ ਕਰਨਾ ਪਵੇ। ਪਾਤਸ਼ਾਹ ਨੂੰ ਪਤਾ ਸੀ ਕਿ ਸਿਖਾਂ ਦੀ ਰਵਸ਼ ਵੱਖਰੀ ਹੈ ਤੇ ਬ੍ਰਾਹਮਣ ਅਕਬਰ ਦੇ ਵੇਲੇ ਤੋਂ ਦੰਦ ਪੀਹ ਰਹੇ ਹਨ; ਇਨ੍ਹਾਂ ਨੂੰ ਇਸ਼ਾਰਾ ਦੇ ਕੇ ਸਿੱਖਾਂ ਦੇ ਗਲ ਪਾ ਦੇਣਾ ਰਾਜਨੀਤੀ ਹੈ। ਦੂਜੇ ਪਾਸੇ ਸਿੱਖਾਂ ਦਾ ਇਨ੍ਹਾਂ ਪਹਾੜੀ ਰਾਜਿਆਂ ਅੱਗੇ ਸਹਨਸੀਲਤਾ ਨਾਲ ਪਿਸ ਜਾਣਾ ਇਸ ਵੇਲੇ ਰੂਹਾਨੀ ਜੇਰਾ ਨਹੀਂ, ਪਰ ਰੂਹਾਨੀ ਮੌਤ ਸੀ।

ਗੁਰੂ ਗੋਬਿੰਦ ਸਿੰਘ ਜੀ ਵਿਚ 'ਅਰਸ਼ੀ ਵਿਦਯਾ, ਹੁਨਰ, ਕਾਰੀਗਰੀ' ਨਾਨਕ ਕਮਾਲ ਤੇ ਸਨ। ਜਿੱਕੂੰ ਇਸ ਆਦਰਸ਼ ਦੇ ਪ੍ਰਚਾਰ ਲਈ ਪਹਲੇ ਨਵਾਂ ਸਤਗੁਰਾਂ ਨੇ ਵਕਤ ਵਕਤ ਦੀਆਂ ਲੋੜਾਂ ਪੂਰੀਆਂ ਕੀਤੀਆਂ ਤੇ ਮੁਸ਼ਕਲਾਂ ਹੱਲ ਕੀਤੀਆਂ, ਤਿਵੇਂ ਹੁਣ ਵਕਤ ਅਤਿ ਤੰਗੀ ਦਾ ਆ ਗਿਆ, ਤੇ ਕਲਗੀਧਰ ਨੂੰ ਹੋਰ ਕਮਾਲ ਦਿਖਾਣੇ ਪਏ। ਇਹ ਮਾਮਲੇ ਬੜੇ ਕਠਨ ਹਨ, ਇਸੇ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨੂੰ ਸਮਝਣਾ ਕਠਨ ਹੈ ਤੇ

ਮੁਅੱਰਖ ਵਪਲੇ ਖਾਂਦੇ ਹਨ।

ਗੁਰ ਨਾਨਕ ਕਮਾਲ ਸੀ 'ਪਵਿੱਤ੍ਰ ਰਹਣਾ' ਤੇ'ਅੰਦ੍ਰਲੇ ਨੂੰ ਲਗਾਤਾਰ ਅਨੰਤ ਦੇ ਲਗਾਉ ਵਿੱਚ ਰਖਣਾ' ਤੇ ਇਸਤਰਾਂ ਰੰਹਦੇ ਹੋਏ ਵਿਸ਼ੇਸ਼ ਕਰਕੇ 'ਜੀਵਨ ਗ੍ਰਹਸਤੀ'ਰੱਖਣਾ,ਗ੍ਰਹਸਤ ਦੇ ਸਾਰੇ ਪਹਲੂਆਂ ਵਿਚ ਨਵੇਂ ਸਤਗੁਰ ਇਹ 'ਅਨੰਤ ਵਿਚ ਨਿਰੰਤਰ ਲਗਾਉ'ਸਿਖਾਉਂਦੇਰਹੇ ਤੇ ਲੁਆਉਂਦੇ ਰਹੇ। ਦਸਾਂ ਪਾਤਸ਼ਾਹੀਆਂ ਦੇ ਜੀਵਨ 'ਮਨ ਦੇ ਤੇ ਜ਼ਿੰਦਗੀ ਦੇ ਇਕ ਤੁਲਵੇਂ ਤੋਲ ਦੇ ਅਰ ਟਿਕਵੀਂ ਇਕਸੁਰਤਾ' ਦੇ ਅਮਲੀ ਆਦਮੀ ਪੈਦਾਕਰਨ ਦੇ ਜੀਵਨ ਸਨ। ਹੁਣ ਵਕਤ ਆਇਆ ਸੰਸਾਰ ਵਿੱਚ ਸਭ ਤੋਂ ਕਠਨ ਤੇ ਭਯਾਨਕ ਕੰਮ ਜੰਗ ਦਾ ਜੋ ਗ੍ਰਹਸਤੀਆਂ ਨੂੰ ਕੌਮੀਂ ਸ਼ਕਲ ਵਿਚ ਚਾਹੋ ਓਹ ਆਪ ਨਾਂਚਾਹੁਣ ਦੂਸਰੀਆਂ ਕੌਮਾਂ ਦੇ ਅਨਯਾਯ ਓਹਨਾਂ ਦੇ ਗਲ ਪਾ ਦੇਂਦੇ ਹਨ ਤੇ ਓਹਨਾਂ ਨੂੰ ਸ੍ਵੈ ਰੱਖਿਆ ਲਈ ਯਾ ਦੀਨਾਂ ਦੀ ਰਖਯਾ ਲਈ ਕਰਨੇ ਪੈਂਦੇ ਹਨ । ਇਸ ਭਾਰੇ ਹਿਲਾਉ' ਪ੍ਰਯਤਨ ਤੇ ਪ੍ਰੀਵਰਤਨ ਦੇ ਸਮੇਂ ਭੀ ਅੰਦ੍ਰਲੇ ਦਾ ਲਗਾਉ ਨਿਰੰਤਰ ਅਨੰਤ ਵੱਲ ਲੱਗਾ ਰਹੇ, ਇਹ 'ਕਲਗੀਧਰ ਕਮਾਲ' ਹੈ।

ਅਮਨ ਨਾਲ ਰਾਜ ਕਰਦਿਆਂ ਜਿਸ ਤਰਾਂ ਜਨਕ ਸੀ, ਵਿਹਾਰ ਕਾਰ ਕਰਦਿਆਂ ਜਿੱਕੂੰ ਨਰਸੀ, ਕਮਾਮ ਕਰਦਿਆਂ ਜਿੱਕੂੰ ਕਬੀਰ,ਨਾਮਾ ਸੀ,ਖੇਤੀ ਕਰਦਿਆਂ ਜਿੱਕੂੰ ਧੰਨਾ ਸੀ, ਤਿੱਕੂੰ ਦਿਲ ਦਾ ਰੁਖ਼ ਸਾਈਂ ਵਲ ਰੱਖਣ ਦੇ ਉੱਚੇ ਉੱਚੇ ਨਮੂਨੇ ਸਿਖਾਂ ਵਿਚ ਹਰ ਪੇਸ਼ੇ ਦੇ ਆਦਮੀਆਂ ਦੇ ਆਮ ਸਨ! ਜੰਗ ਵਿਚ ਲਿਵ ਰਹੇ, ਏਸ ਗੱਲ ਦੀ ਨੀਂਹ ਛੇਵੇਂ ਸਤਗੁਰਾਂ ਨੇ ਧਰੀ ਤੇ ਇਹ ਗੱਲ ਅਟੱਲ ਮੁਸ਼ਕਲ ਦੀ ਸ਼ਕਲ ਵਿਚ ਕਲਗੀਆਂ ਵਾਲੇ ਦੇ ਸਾਹਮਣੇ ਆਈ, ਓਹਨਾਂ ਨੇ ਕੌਮ ਨੂੰ ਗੁਰੂ ਅਰਜਨਤੇ ਗੁਰੂ ਤੇਗ ਬਹਾਦਰ ਵਾਲਾ ਆਦਰਸ਼-ਮੌਤ ਨੂੰ ਮਖੌਲ ਕਰਨ ਵਾਲਾ-ਪੇਸ਼ ਕੀਤਾ, ਪੰਜ ਨਿੱਤਰੇ, ਪੰਜਾਂ ਦੀ ਕੌਮ ਬਨਾਈ, ਜਿਨਾਂ ਵਿਚ ਤੀਜੇ ਚੌਥੇ ਸਤਗੁਰਾਂ ਦਾ ਜੀ ਉਠਿਆਂ ਦਾ ਜੁਦਾ ਭਾਈਚਾਰਾ ਹੋਣ ਦਾ ਆਦਰਸ਼ ਪਾਕੇ ਵਹਮੀ ਮਤਾਂ ਤੋਂ ਉੱਕਾ ਤੋੜ ਲਿਆ। ਹੁਣ ਦੱਸਿਆ ਕਿ ਅਨੰਤ ਦੇ ਲਗਾਉ ਵਿਚ ਜੋ ਸੁਰਤ ਸਾਈਂ ਵਲ ਰੰਹਦੀ ਹੈ ਓਹ ਇਕ ਖੁਸ਼ੀ ਹੈ, 'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ' ਉਹ ਇਕ ਚੜ੍ਹਦੀ ਅਵਸਥਾ ਹੈ, ਉਹ ਖੇੜਾ ਹੈ, ਉਹ ਰਸ ਹੈ, ਉਸ ਲਈ ਭੈ ਤੇ ਭਰਮ ਕੁਛ ਚੀਜ਼ ਨਹੀਂ। ਜਿਸਦੇ ਅੰਦਰ ਮੈਲਾ ਹੈ, ਉਸਦੀ ਗਰਦਨ ਝੂਠੇ ਅੱਗੇ ਨਹੀਂ ਝੁਕੇਗੀ । ਜਿਸਦੇ ਅੰਦਰ 'ਨਾਨਕ ਦਾ ਸੱਚ, ਤੇ ਸਚਾ ਰੱਬ' ਹੈ,ਉਹ ਜ਼ਾਲਮ ਕਮੀਨੇ ਅੱਗੇ ਨਹੀਂ ਨਿਵੇਂਗਾ! ਰੁਹਾਨੀ ਔਜ ਜਿਸਦਾ ਹੋ ਚੁਕਾ ਹੈ, ਉਹ ਇਕ ਸ਼ਕਤੀ ਹੈ,ਇਕ ਉੱਚ ਆਚਰਨਹੈ, ਇਕ ਤਾਕਤ ਹੈ, ਓਹ 'ਜੋਧ ਮਹਾਂ ਬਲ ਸੂਰਾ'ਹੈ,ਉਹ ਆਤਮ ਬਲ ਹੈ,ਖੁਦਆਪੇ, ਆਤਮ ਦੇ ਕੇਂਦ੍ਰ ਦਾ ਸਾਹਸ ਹੈ,ਓਹਨਹੀਂ ਝੁਕੇਗਾ,ਪਰ ਨਹੀਂ ਝੁਕੇਗਾ। ਤੁਸੀ ਤਕੜੇ ਹੋਵੋ, ਜ਼ਾਲਮ ਪਹਾੜੀ ਰਾਜਿਆਂ ਅੱਗੇ ਨਹੀਂ ਝੁਕਣਾ । ਇਉਂ ਸਤਿਗੁਰ ਨੇ ਫਕੀਰਾਂ ਨੂੰ ਫਕੀਰੀ ਦੇ ਨੁਕਤੇ ਤੋਂ ਦੱਸਿਆ ਕਿ ਰਣਤੱਤੇ ਵਿਚ ਭੀ ਲਿਵ ਨਾਂ ਟੁਟੇ, ਪਰ ਨਾਂ ਟੁਟੇ।

ਪਹਲੋਂ ਰਾਜਿਆਂ ਨੂੰ ਸਮਝਾਯਾ, ਦੇਸ ਦੀ ਦੁਰਗਤ ਦੱਸੀ, ਜਦੋਂ ਓਹ ਜ਼ਾਲਮ ਪਾਤਸ਼ਾਹਾਂ ਨਾਲ ਰਲਕੇ ਜ਼ਾਲਮ ਹੋ

ਗਏ, ਤਦੋਂ ਖੰਡਾ ਖੜਕ ਪਿਆ, ਫਕੀਰ ਖੜੇ ਹੋ ਗਏ ਇਨ੍ਹਾਂ ਦੇ ਦਿਲ ਵਿਚ ਸਤਗੁਰ ਨੇ ਕੀਨਾਂ ਨਹੀਂ ਪਾਇਆ, ਓਹਨਾਂ ਦਾ ਆਪਣਾ ਸੀਨਾਂ ਕੀਨੇ ਤੋਂ ਸਾਫ ਹੈ। ਭਾਈ ਨੰਦ ਲਾਲ ਜੀ ਸਾਖ ਭਰਦੇ ਹਨ:—

ਖ਼ਾਲਸੋ ਬੇ ਕੀਨਾ ਗੁਰ ਗੋਬਿੰਦ ਸਿੰਘ। ਹਕ਼ ਹਕ਼ ਆਈਨਾ ਗੁਰ ਗੋਬਿੰਦ ਸਿੰਘ। [ਗੰਜ ਨਾਮਾ

ਪਾਪ ਭਰੀ ਮੁਲਕਗੀਰੀ ਦੀ ਹਵੱਸ ਨਹੀਂ ਸਿਖਾਈ ਗਈ, ਪਰ ਜ਼ੁਲਮ ਦੂਰ ਕਰਨ ਦੀ ਅਰ ਮਾਦੀ ਤਾਕਤਾਂ ਅੱਗੇ ਆਪਣੀ ਰੂਹਾਨੀਅਤ ਨੂੰ ਨਾਂ ਝੁਕਾਣ ਦੀ ਬੀਰਤਾ ਸਿਖਾਈ ਗਈ। ਨਮੂਨੇ ਲਈ ਕਲਗੀਆਂ ਵਾਲੇ ਦਾ ਇਹ ਕਮਾਲ ਦੇਖੋ।

[ਰੂਹਾਨੀ ਕਮਾਲ]

੧. ਅਨੰਦਪੁਰੋਂ ਸਖਤ ਮੁਹਾਸਰੇ ਦੇ ਬਾਦ ਨਿਕਲਦੇ ਹਨ, ਦੁਸ਼ਮਨ ਦਲ ਵਿਚੋਂ ਨਿਕਲ ਟੁਰਦੇ ਹਨ, ਕਈ ਮੀਲ ਜਾਕੇ ਤ੍ਰਿਪਹਰੇ ਦੀ ਅਵਾਜ਼ ਆਉਂਦੀ ਹੈ, ਓਹ ਰੂਹਾਨੀ ਕਮਾਲ ਵਾਲਾ ਬੋਲਦਾ ਹੈ 'ਬੰਮ' ਤੇ ਆਸਾ ਦੀ ਵਾਰ ਦਾ ਦੀਵਾਨ ਸਜ ਜਾਂਦਾ ਹੈ, ਇਹ ਕੰਮ ਕੋਈ ਜਰਨੈਲ ਨਹੀਂ ਕਰ ਸਕਦਾ ਪਰ ਰੂਹਾਨੀ ਔਜ ਵਾਲਾ ਕੀਨੇਂ ਤੋਂ ਸਾਫ ਅਨੰਤ ਵਿਚ ਚੁਭੀ ਹੋਈ ਸੁਰਤ ਵਾਲਾ ਕਾਮਲ ਗੁਰੂ ਗੋਬਿੰਦ ਸਿੰਘ ਹੀ ਕਰ ਸਕਦਾ ਹੈ। ਇਹ ਸਾਫ ਹੈ ਕਿ ਓਹਨਾਂ ਦੇ ਜੰਗ ਨਫਰਤ ਤੇ ਮਬਨੀ ਨਹੀਂ, ਪਰ ਉਤਸ਼ਾਹ ਤੇ ਮਬਨੀ ਸਨ। ਇਸਤੋਂ ਸਾਫ ਹੈ ਕਿ ਓਹਨਾਂ ਨੇ ਸਿਪਾਹੀ ਜੀਵਨ ਤੇ ਲੋੜਾਂ ਉੱਤੋਂ ਰੂਹਾਨੀ ਜੀਵਨ ਨੂੰ ਨਹੀਂ ਵਾਰਿਆ, ਅਰ ਰੂਹਾਨੀ ਜੀਵਨ ਨੂੰ ਕਾਮਯਾਬ ਰੱਖਣ ਵਿਚ ਕਿਸੇ ਜਰਨੈਲੀ ਲੋੜ ਨੂੰ ਪ੍ਰੌਢਤਾ ਨਹੀਂ ਦਿਤੀ ਅਰ ਕਿਸੇ ਖਤਰੇ ਵਿਚ ਪੈ ਜਾਣੋਂ ਦਰੇਗ਼ ਨਹੀਂ ਕੀਤਾ।

੨. ਔਰੰਗਜ਼ੇਬ ਵਲੋਂ ਰਾਜ, ਖਿਤਾਬ, ਜਗੀਰਾਂ, ਇੱਜ਼ਤਾਂ ਦੇ ਲਾਲਚ ਆਉਂਦੇ ਹਨ ਕਿ ਰਜਵਾੜਿਆਂ ਵਾਂਗੂ ਰਾਜਾ ਹੋਕੇ ਸੁਖ ਮਾਣ, ਪਰ ਓਹ ਇਖਲਾਕੀ ਤੇ ਰੂਹਾਨੀ ਕਮਾਲ ਵਾਲਾ ਕਬੂਲ ਨਹੀਂ ਕਰਦਾ, ਰਾਜ ਤੇ ਸੁਖ ਪ੍ਰਯੋਜਨ ਨਹੀਂ, ਤ੍ਰਿਸ਼ਨਾਂ ਕਾਰਣ ਨਹੀਂ ਜੋ ਤਲਵਾਰ ਝੁਕਾ ਰਹੀ ਹੈ, ਪਰ ਸੁਰਤ ਨੂੰ ਝੁਕਣ ਨਹੀਂ ਦੇਣਾ, ਲਿਵ ਨੂੰ ਭੈ ਦੇ ਲੋਭ ਦੇ ਤਾਬੇ ਨਹੀਂ ਹੋਣ ਦੇਣਾ, ਇਹ ਰੂਹਾਨੀ ਔਜ ਤਲਵਾਰ ਹੱਥ ਦੇ ਰਿਹਾ ਹੈ, ਇਹ ਹੰਕਾਰ ਨਹੀਂ ਹੈ। ਹੰਕਾਰ ਉਸ ਆਦਮੀ ਦੀ ਮਸਤੀ ਹੈ ਜਿਸਦੇ ਅੰਦਰ ਲਿਵ ਨਹੀਂ ਹੈ, ਜੋ ਅੰਦਰੋਂ ਸੱਖਣਾ ਹੈ ਤੇ ਬਾਹੂ-ਬਲ, ਪਦਾਰਥ ਯਾ ਹੋਰ ਨਾਸਮਾਨ ਤਾਕਤਾਂ ਤੇ ਹੈਂਕੜਦਾ ਹੈ, ਪਰ ਇਹ ਚੜ੍ਹਦੀ ਕਲਾ ਦਾ ਅਸਲੀ ਬਲ ਹੈ ਜੋ ਨਿਰਮਾਨ ਹੈ, ਵੈਰਾਗ ਵਿਚ ਹੈ, ਸੰਸਾਰ ਨੂੰ ਨਾਸਮਾਨ ਵੇਖਦਾ ਹੈ, ਤਨ ਮਿਥਿਆ ਜਾਣਦਾ ਹੈ, ਸ੍ਰਿਸ਼ਟੀ ਰਚਨਾਂ ਵਿਚ ਖੰਡਾ (ਮੌਤ) ਪ੍ਰਿਥਮੇਂ ਸਾਜਿਆ ਜਾਂਦਾ ਤੱਕਦਾ ਹੈ ਤੇ ਇਸ ਕਰਕੇ ਅਭੈ ਹੈ ਕਿ ਉਸ ਨੂੰ ਇਸ ਨਾਸਮਾਨ ਵਿਚ ਇਕ ਅਵਨਾਸ਼ ਕਿਣਕਾ, ਇਕ ਨਾਸ ਰਹਤ ਟੇਕਦਾ ਕੇਂਦ੍ਰ 'ਅਨੰਤ ਵਿੱਚ ਨਿਰੰਤਰ ਅੰਦ੍ਰਲੇਦਾ ਲਗਾਉ' ਹਾਂ ਜੀ! ਲਿਵ ਦਾ ਯਥਾਰਥ ਆਸਰਾ ਮਿਲ ਗਿਆ ਹੈ। ਉਹ ਤਲਵਾਰ ਚਲਾਂਦਾ ਹੈ ਕਿ ਹਾਂ, ਮੈਂ ਇਸ ਕਿਣਕੇ ਨੂੰ, ਹੇ ਜ਼ਾਲਮ! ਤੇਰੇ ਭੈ ਅੱਗੇ, ਨਹੀਂ ਦੇ ਦੇਣਾ, ਭੈ ਆਯਾ ਲਿਵ ਗਈ, ਤ੍ਰਿਸ਼ਨਾਂ ਆਈ ਲਿਵ ਗਈ।

੩. ਹਾਂ ਜੀ, ਇਖਲਾਕੀ ਮਹਾਤਮਾਂ ਜੰਗ ਨੂੰ ਪਾਪ ਦੱਸਦੇ ਹਨ, ਜੋ ਨਿਰਾ ਹੰਕਾਰ ਕਰ ਲੜਦੇ ਮਰਦੇ ਹਨ ਉਹ ਪੁੰਨ ਨਹੀਂ, ਪਰ ਜਿਸਦੇ ਅੰਦਰ ਤ੍ਰਿਸ਼ਨਾਂ ਨਹੀਂ, ਜਿਸਦੇ ਅੰਦਰ 'ਲਿਵ' ਦੀ ਅਸਲੀਅਤ ਹੈ ਤੇ ਇਹ ਨਾਂ ਝੁਕਣ ਵਾਲੀ ਤਾਕਤ ਹੈ, ਓਹ ਦੀਨ ਰੱਖਜਾ ਹਿਤ, ਲਿਵ ਲਾ ਰਹੇ ਸਾਧੂਆਂ ਹਿਤ ਨਹੀਂ ਝੁਕਦਾ, ਜ਼ਾਲਮ ਦੇ ਅੱਗੇ ਆਪਣੀ ਅਮ੍ਰਤ ਤਲਵਾਰ ਦੀ ਢਾਲ ਪੇਸ਼ ਕਰਦਾ ਹੈ, ਓਹ ਆਤਮਕ ਨੁਕਤੇ ਤੋਂ 'ਜੋਧ ਮਹਾ ਬਲ ਸੂਰਾ' ਹੈ, ਉਹ ਦੇ ਅੰਦਰ ਹਉਂ ਨਹੀਂ, ਪਰ 'ਰਾਮ ਰਹਿਆ ਭਰਪੂਰ' ਹੈ। ਓਹਨਾਂ ਦਾ ਜੰਗ ਪੁੰਨ ਕਰਮ ਹੈ, ਭਾਰੀ ਕੁਰਬਾਨੀ ਹੈ ਤੇ ਆਤਮ ਰੰਗ ਹੈ।

ਕਲਗੀਆਂ ਵਾਲੇ ਨੇ, ਹਾਂ ਜੀ ਸੇਲੀਆਂ ਵਾਲੇ ਨਾਨਕ ਨੇ ਅੱਜ ਕਲਗੀਆਂ ਲਾਕੇ ਤਲਵਾਰ ਫੜੀ ਹੈ, ਕੰਹਦਾ ਹੈ ਜਿਕੂੰ ਮੈਂ ਹਰ ਸੰਸਾਰ ਦੇ ਫਕੀਰ ਨੂੰ ਜਿੱਤਿਆ ਸੀ, ਬਾਬਰ ਅੱਗੇ ਨਹੀਂ ਝੁਕਿਆ ਸਾਂ, ਕਿਊਂ ਰਾਜਿਆਂ ਤੇ ਜ਼ਾਲਮ ਔਰੰਗਜ਼ੇਬ ਦੀ ਤਲਵਾਰ ਅੱਗੇ ਨਹੀਂ ਝੁਕਣਾ, ਹੁਣ ਰਾਖੀ ਕਰਾਂਗਾ, ਪਰ ਦੇਖੋ ਮੇਰਾ ਕਮਾਲ ਖੜਕਦੇ ਖੰਡੇ ਵਿਚ ਮੇਰਾ ਲਗਾਤਾਰੀ ਲਗਾਉ ਉਸੇ ਤਰਾਂ ਰਹੇਗਾ, ਚੁਭੀ ਰਹੇਗੀ ਮੇਰੀ ਸੁਰਤ ਮਚੇ ਜੰਗਾਂ ਵਿੱਚ ਭੀ ਉਸ ਮਿੱਤ੍ਰ ਪਿਆਰੇ 'ਅਨੰਤ' ਵਿਖੇ । ਇਹ ਕਮਾਲ ਹੈ ਕਲਗੀਆਂ ਵਾਲੇ ਦਾ!

ਹਾਂ ਜੀ ! ਇਕ ਬੰਗਾਲੀ ਨੇ ਕਿਹਾ ਸੀ ਕਿ ਗੁਰ ਨਾਨਕ ਜੀ ਦੀ ਰੂਹਾਨੀਅਤ ਆਪਣੇ ਤਬਾਹ ਕਰ ਦਿੱਤੀ, ਪਰ ਇਸ ਸੱਜਣ ਦਾ ਆਪਣਾ ਆਦਰਸ਼ ਕਮਜ਼ੋਰ ਹੈ, ਇਹ ਇਖਲਾਕੀ ਮੁਰਦਾ ਦਿਲੀ ਨੂੰ, ਦਿਮਾਗੀ ਅਕਲ ਸੁਨਤਾ ਨੂੰ ਰੂਹਾਨੀਅਤ ਸਮਝਦਾ ਹੈ, ਇਸਨੂੰ ਰੂਹਾਨੀ ਜੀਵਨ ਦਾ ਪਤਾ ਨਹੀਂ ਹੈ, ਪਰ ਹਾਂ, ਜੇ ਕੋਈ ਸਿੱਖ 'ਲਿਵ ਹੀਨ' ਹੋਵੇ ਤੇ ਹੰਕਾਰ ਹੈਂਕੜਾਂ ਵਿਚ ਖੜਾ ਜ਼ੁਲਮ ਕਮਾਵੇ ਤੇ ਆਖੇ: ਮੈਂ ਗੁਰੂ ਕਾ ਸਿੱਖ ਹਾਂ ਤਾਂ ਬੀ ਭੁਲ ਹੈ, ਭੁਲ ਹੈ, ਭੁਲ ਹੈ; ਉਹ ਰੂਹਾਨੀ ਆਦਮੀ ਨਹੀਂ ਹੈ। ਕਲਗੀਆਂ ਵਾਲੇ ਦੇ ਜੰਗ ਰੂਹਾਨੀ ਕਮਾਲ ਹਨ ਕਿ ਐਸੇ ਭਯਾਨਕ ਰੰਗਾਂ ਵਿਚ ਲਿਵ ਨਹੀਂ ਟੁਟਦੀ। ਜੰਗ ਹੁੰਦੇ ਹਨ, ਪਰ ਕਾਰਨ ਕੀਨਾਂ ਨਹੀਂ, ਵੈਰ ਨਹੀਂ, ਲਾਲਚ ਨਹੀਂ, ਕੇਵਲ ਸਾਧ ਰੱਖਜਾ ਹੈ, ਰੂਹਾਨੀ ਰੱਖਿਆ ਹੈ। ਸੂਫੀ ਫਕੀਰ, ਹਿੰਦੂ ਸਾਧੂ, ਰੱਬੀ ਬੰਦੇ, ਕਤਲ ਹੋ ਰਹੇ ਹਨ, ਇਹ ਦੇਖਣਾ ਤੇ ਮੁਰਦੇ ਵਾਂਗੂ ਬਹ ਰਹਣਾ ਤੇ ਕਹਣਾ ਮੇਰੀ ਕਾਇਰਤਾ ਰੂਹਾਨੀ ਕਮਾਲ ਹੈ, ਭੁਲ ਹੈ। ਕਲਗੀਆਂ ਵਾਲੇ ਨੇ ਇਹ ਡਿੱਠਾ ਤੇ ਜ਼ਾਲਮ ਦੇ ਅੱਗੇ ਆ ਖੜੇ ਹੋਏ ਤੇ ਕਿਹਾ, ਬਈ: ਸਾਧ ਨਾਂ ਮਾਰ, ਖਲਕਤ ਨਾਂ ਕੋਹ, ਮੱਲੋ ਮੱਲੀ ਧਰਮ ਨਾਂ ਛੀਨ ਕਰ। ਜ਼ਾਲਮ ਇਸਤੇ ਵਾਰ ਕਰਦਾ ਹੈ, ਜੇ ਹੁਣ ਇਹ ਰਾਖਾ ਆਪ ਨਿੰਮ੍ਰਤਾ ਕਰਕੇ ਕਤਲ ਹੋਜਾਵੇ ਤਾਂ ਇਸਨੇ ਕੀਹ ਸੁਆਰਿਆ ? ਜਿਨ੍ਹਾਂ ਦੀ ਰਖਜਾ ਕੀਤੀ ਉਨ੍ਹਾਂ ਨੂੰ ਕੀ ਲਾਭ ਦਿਤਾ ? ਆਪ ਝੂੰਗੇ ਵਿਚ ਮਰ ਗਿਆ, ਪਰ ਜੇ ਹੁਣ ਅੜਮੰਨ ਜ਼ਾਲਮ ਦੇ ਅੱਗੇ ਬੱਕਰੀ ਵਾਂਗੂ ਸਰੀਰ ਪੇਸ਼ ਕਰਨ ਦੀ ਥਾਂ ਤਲਵਾਰ ਪੇਸ਼ ਕਰੇ ਤੇ ਕਹੇ ਚੰਗਾ ਬਈ ਮੈਂ ਰਾਖਾ ਹਾਂ ਰਾਖੀ ਕਰਾਂਗਾ, ਤੇਰੇ ਜ਼ੁਲਮ ਦੀ ਤਲਵਾਰ ਤੋੜਾਂਗਾ ਤਾਂ ਨਤੀਜਾ ਕੀ ਹੋਵੇਗਾ ? ਜੰਗ ਪਰ ਇਹ ਜੰਗ ਰਖਜਾ ਹੈ, ਰੂਹਾਨੀ ਕੁਰਬਾਨੀ ਹੈ, ਅਮਲੀ ਸੰਨਿਆਸ ਹੈ । ਸਾਧਾਂ

ਤੋਂ, ਪਰਜਾ ਤੋਂ, ਦੁਖੀਆਂ ਤੋਂ ਆਪਾ ਵਾਰ ਦੇਣਾ, ਜੀ ਹਾਂ ਅੱਗ ਵਿਚ ਘਿਉ ਬਲੀ ਹੋਣ ਵਾਂਗੂ ਨਿਰਾ ਅਹੁਤੀ ਨਾ ਹੋਜਾਣਾ, ਪਰ ਜ਼ਾਲਮ ਦੇ ਜ਼ੁਲਮ ਦੀ ਤਾਕਤ ਘਟਾਈ ਜਾਣੀ ਤੇ ਆਪਣੇ ਸੁਖ ਵਾਰੀ ਜਾਣੇ ਤੇ ਵਾਰੀਜਾਣੇ। ਜਦੋਂ ਆਪਾ ਤੇ ਆਪਣਾ ਨੌਛਾਵਰ ਹੋ ਜਾਵੇ ਤਦੋਂ ਜ਼ਾਲਮ ਦਾ ਜ਼ੁਲਮ ਭੀ ਅੰਤ ਤੇ ਆ ਜਾਵੇ। ਇਹ ਉੱਚਾ ਰੂਹਾਨੀ ਔਜ ਹੈ, ਉੱਚਾ ਸੰਨਿਆਸ ਹੈ, ਕੇਵਲ ਕਲਗੀਧਰ ਦੇ ਸੰਸਾਰ ਵਿਚ ਜਬ ਤੋਂ ਉੱਚੇ ਹੋਏ ਰੂਹਾਨੀ ਮਰਦ ਦਾ ਕੰਮ ਹੈ।

[ਰੂਹਾਨੀ ਪ੍ਰਚਾਰ ਦਾ ਕਮਾਲ]

ਇਕ ਮੁਸਲਮਾਨ ਜਰਨੈਲ ਆਪਣੇ ਦਲਾਂ ਵਿੱਚ ਖੜਾ ਆਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਬ ਕਸ਼ਫ (ਕਰਾਮਾਤੀ ਬਜ਼ੁਰਗ) ਹੈ, ਫੇਰ ਜੰਗ ਰਚਾਂਦਾ ਹੈ? ਦੇਖੋ ਲਿਵ ਧਾਰੀ ਗੁਰੂ ਗੋਬਿੰਦ ਸਿੰਘ ਉਸਦੇ ਮਨ ਦੇ ਫੁਰਨੇ ਨੂੰ ਬੁਝਦਾ ਹੈ;ਘੋੜਾ ਦੁੜਾ ਵੈਰੀ ਦਲ ਵਿਚ ਉਸਦੇ ਸਾਹਮਣੇ ਜਾ ਖੜੋਂਦਾ ਤੇ ਕੰਹਦਾ ਹੈ: ਮੁਰਦੇ ਮਰ ਰਹੇ ਹਨ, ਮੈਂ ਕਿਸੇ ਨੂੰ ਨਹੀਂ ਮਾਰ ਰਿਹਾ, ਮੈਂ ਇਹ ਸਬਕ ਸਿਖਾਣਾ ਹੈ ਕਿ 'ਲਿਵ ਧਾਰੀ' ਹੋਣਾ, 'ਕਾਇਰ ਹੋਣਾ' ਨਹੀਂ। ਓਹ ਜਰਨੈਲ ਪੈਰੀਂ ਡਿੱਗਦਾ ਹੈ, ਉਸਨੂੰ ਉਸ ਰਣਤੱਤੇ ਵਿਚ ਵੈਰੀ ਦੇ ਦਲ ਵਿਚ ਆ ਖੜੇ ਗੁਰੂ ਜੀ ਲਿਵ ਦਾਨ ਦੇਂਦੇ ਹਨ, ਉਹ ਮੈਦਾਨ ਜੰਗ ਛੱਡਕੇ ਚਲਾ ਜਾਂਦਾ ਹੈ, ਸਾਰੀ ਉਮਰ ਭਜਨ ਵਿਚ ਗੁਜ਼ਾਰਦਾ ਹੈ, ਪਰੂ ਦਾ ਕਾਮਲ ਫਕੀਰ ਬਣਦਾ ਹੈ, ਇਹ ਹੈ ਕਮਾਲ। *ਰਣ ਤੱਤੇ ਵਿਚ ਜੀਅ ਦਾਨ ਦੇਂਦੇ ਹਨ।

[ਇਖਲਾਕੀ ਕਮਾਲ]

੧. ਦੁਸ਼ਮਨਾਂ ਦੇ ਸ੍ਰਦਾਰ ਦਾ ਇਕ ਡੋਲਾ ਸਿੱਖਾਂ ਦੀ ਕੈਦ ਵਿਚ ਆਉਂਦਾ ਹੈ, ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੁੰਦਾ ਹੈ, ਮਹਲਾਂ ਤੋਂ ਗੋਲੀਆਂ ਬੁਲਾਓ! ਆਕੇ ਖਾਤਰ ਕਰਨ, ਧੀਰਜ ਦੇਣ। ਪਹਲੇ ਪੂਰਾ ਪੂਰਾ ਆਦਰ ਕੀਤਾ,ਫੇਰ ਸਿੱਖ ਸਵਾਰਾਂ ਦਾ ਦਸਤਾ ਨਾਲ ਦੇਕੇ ਹੁਕਮ ਹੁੰਦਾ ਹੈ: ਜਾਓ ਇਨ੍ਹਾਂ ਦੇ ਦੇਸ ਘਰ ਪੁਚਾਕੇ ਆਓ। ਹੈ ਨਾਂ ਇਖਲਾਕੀ ਕਮਾਲ? ਦੁਸ਼ਮਨ ਦੀ ਇਸਤ੍ਰੀ ਆਪਣੀ ਕੈਦ ਵਿਚ ਆਈ, ਉਸਦਾ ਆਦਰ ਖਾਤਰ ਕੀਤਾ, ਹੁਰਮਤ ਕਾਇਮ ਰੱਖੀ ਤੇ ਘਰ ਪੁਚਾਯਾ, ਹੈ ਨਾਂ ਬੇਕੀਨਾ ਗੁਰੂ ਗੋਬਿੰਦ ਸਿੰਘ!

੨. ਸਿੱਖ ਭੁੱਖੇ ਹਨ, ਬੁਰੀ ਅਯੋਗ ਦੌਲਤ ਆ ਭੇਟਾ ਹੁੰਦੀ ਹੈ, ਇਖਲਾਕੀ ਕਮਾਲ ਤੇ ਰੂਹਾਨੀ ਕਮਾਲ ਵਾਲੇ ਉਸ ਦੌਲਤ ਦਾ ਤ੍ਰਿਸਕਾਰ ਕਰਦੇ ਹਨ, ਕੋਈ ਕੰਹਦਾ ਹੈ: ਸਿੱਖ ਭੁਖੇ ਹਨ, ਸਤਗੁਰ ਜੁਾਬ ਦੇਂਦੇ ਹਨ: ਭੁਖੇ ਪੁਤ੍ਰਾਂ ਨੂੰ ਰੋਟੀ ਦੀ ਥਾਂ ਸੰਖੀਆ ਖੁਆ ਦਿਆਂ? ਕਿਸੇ ਔਕੜ ਵੇਲੇ ਇਖਲਾਕ ਹੱਥੋਂ ਨਹੀਂ ਗੁਆਂਦੇ।

੩. ਕਿਸੇ ਫਕੀਰ ਨੂੰ ਮਿਲਨ ਗਏ ਸਤਗੁਰ ਇਕ ਬੜੀ ਅਮੀਰ ਸੁੰਦਰ ਜਵਾਨ ਇਸਤ੍ਰੀ ਦੇ ਘੇਰੇ ਵਿਚ ਘਿਰ ਜਾਂਦੇ ਹਨ, ਇਸਦੇ ਰੂਪ ਮਾਲ ਅਗੇ ਸਤਗੁਰ ਦਾ ਝੁਕਣਾ ਤਾ ਅਸੰਭਵ ਸੀ ਹੀ, ਇਸ ਭੈ ਅੱਗੇ ਭੀ ਨਾਂ ਝੁਕੇ ਕਿ ਤੁਸੀ ਤੇ ਮੈਂ ਇਕੱਲੇ ਖੜੇ ਹਾਂ, ਮੈਂ ਚੀਕਾਂ ਮਾਰ ਰੌਲਾ ਪਾਵਾਂਗੀ ਤੇ ਝੂਠੀ ਊਜ ਲਾਵਾਂਗੀ, ਤੁਹਾਡੀ ਇੱਜ਼ਤ ਮਿਟ ਜਾਏਗੀ। ਇਖ-ਲਾਕੀ ਪਵਿੱਤ੍ਰਤਾ ਉਤੋਂ ਇੱਜ਼ਤ ਨੂੰ ਭੀ ਵਾਰ ਸੱਟਣ ਵਾਲੇ ਸਚੇ ਤੇ ਸੁਚੇ ਮਰਦ

*ਦੋਵੇਂ ਨਸੀਹਤਾਂ ਦਾ ਪ੍ਰਸੰਗ।

ਸਤਗੁਰ ਬੇਖੌਫ ਨਿਕਲ ਟੁਰੇ ਅਰ ਸਾਬਤ ਨਿਕਲ ਟੁਰੇ ਅਰ ਸਿੱਖਾਂ ਨੂੰ ਦਸ ਦਿੱਤਾ ਕਿ ਇਖਲਾਕੀ ਕਮਾਲ ਇਹ 'ਸਾਬਤੀ' ਹੈ।

[ਸਮਦਰਸਤਾ ਦਾ ਕਮਾਲ]

੧. ਹਾਂ ਜੀ, ਜੰਗ ਹੋ ਰਿਹਾ ਹੈ, ਪਾਣੀ ਹੈ ਨਹੀਂ, ਪਿਆਸੇ ਮਰ ਰਹੇ ਹਨ, ਕਲਗੀਆਂ ਵਾਲੇ ਕਾਮਲ ਦਾ ਅਤ ਪਿਆਰਾ ਸਿੱਖ ਭਾਈ ਘਨੱਯਾ* ਸਿਖ ਮੁਸਲਮਾਨ ਦੁਹਾਂ ਨੂੰ ਮੈਦਾਨ ਜੰਗ ਵਿਚ ਪਾਣੀ ਪਿਲਾ ਰਿਹਾ ਹੈ, ਇਸ ਸਿਖ ਨੂੰ ਥਾਪੜਾ ਦੇਕੇ ਨਾਲ ਮਲ੍ਹਮ ਦੀ ਡੱਬੀ ਦੇਂਦੇ ਹਨ ਕਿ ਬਈ ਜ਼ਖਮਾਂ ਤੇ ਮਲ੍ਹਮ ਵੀ ਲਾਯਾ ਕਰ। ਹੈ ਨਾਂ ਸੀਨਾਂ ਕੀਨੇ ਤੋਂ ਖਾਲੀ? ਸੱਚ ਕੂਕ ਰਿਹਾ ਹੈ ਭਾਈ ਨੰਦ ਲਾਲ:—

ਖਾਲਸੋ ਬੇ ਕੀਨਾ ਗੁਰ ਗੋਬਿੰਦ ਸਿੰਘ।

੨. ਦੀਵਾਨ ਸਜਿਆ ਹੈ, ੫੨ ਹਿੰਦੁਸਤਾਨ ਦੇ ਵਿਦਵਾਨ ਬੈਠੇ ਹਨ, ਸ਼ੈਵ, ਸ਼ੌਰ ਸ਼ਾਕਤਕ, ਵੈਸ਼ਨਵ, ਸਿੱਖ, ਸੂਫੀ, ਹਰ ਫਿਰਕੇ ਦੇ ਪੰਡਤ ਔਰੰਗਜ਼ੇਬ ਦੇ ਸਤਾਏ, ਸਭ ਨੂੰ ਪਨਾਹ ਦੇ ਰਿਹਾ ਹੈ ਕਲਗੀਆਂ ਵਾਲਾ ਕਾਮਲਾਂ ਦਾ ਕਾਮਲ। ਹੈ ਕੋਈ ਪੱਖਪਾਤ? ਕੈਸੀ ਸਮਦਰਸਤਾ ਹੈ? ਕੈਸਾ ਸ਼ਰਨਪਾਲ ਹੈ?

[ਬਖਸ਼ਸ਼ ਦਾ ਕਮਾਲ]

ਸ਼ਾਮ ਹੈ, ਜ਼ਖਮੀਆਂ ਮੁਰਦਿਆਂ ਨਾਲ ਮੈਦਾਨ ਭਰਪੂਰ ਹੈ, ਕਲਗੀਆਂ ਵਾਲੇ ਇਕ ਸਿਸਕਦੇ ਦਾ ਸਿਰ ਗੋਦ ਵਿਚ ਲਈ ਮੂੰਹ ਪੂੰਝ ਰਹੇ ਤੇ ਪਿਆਰ ਕਰ ਰਹੇ ਹਨ। ਆਖਦੇ ਹਨ: ਕੁਛ ਮੰਗ? ਓਹ ਆਖਦਾ ਹੈ: ਹੇ ਪਿਤਾ! ਮੇਰੇ ਵੀਰ ਆਪਣੂੰ ਬੇਦਾਵਾ ਲਿਖਕੇ ਦੇ ਗਏ ਹਨ, ਓਹ ਪਾੜ ਦੇਹ ਤੇ ਟੁੱਟੀ ਗੰਢ ਲੈ? ਬਖਸ਼ੰਦ ਪਿਤਾ ਪੁਤ੍ਰਾਂ ਦਾ ਨਾਵਫਾਦਾਰੀ ਦਾ, ਅਪੁਤ੍ਰਪਨੇ ਦਾ ਪਾਪ ਭੀ ਝਟ ਬਖਸ਼ਦਾ ਹੈ, ਕਾਗਤ ਪਾੜਦਾ ਹੈ ਤੇ ਨਾਂ ਕੇਵਲ ਬਖਸ਼ਦਾ ਹੈ ਸਭ ਨੂੰ ਵਰ ਦੇਂਦਾ ਹੈ, ਸਭ ਨੂੰ ਹਫਤ ਹਜ਼ਾਰੀ ਤੇ ਦਸ ਹਜ਼ਾਰੀ ਆਖਦਾ ਤੇ 'ਬਹੁੜਿ ਪਿਤਾ ਗਲਿ ਲਾਵੈ' ਕਰ ਦਿਖਾਂਦਾ ਹੈ। ਹੈਨਾਂ ਬਖਸ਼ਸ਼ ਦਾ ਕਮਾਲ।*

[ਕੋਮਲ ਹੁਨਰਾਂ ਦੇ ਕਮਾਲ]

ਸਤਗੁਰਾਂ ਦੀ ਰਚਨਾਂ ਸਾਡੇ ਤੱਕ ਅੱਪੜੀ ਹੈ, ਉਸਦਾ ਇਕ ਹਿੱਸਾ ਐਨ ਗੁਰ ਨਾਨਕ ਦੇਵ ਜੀ ਦੀ ਬਾਣੀ 'ਅਰਸ਼ੀ ਕਮਾਲ' ਦੀ ਹੈ, ਦੂਜਾ ਹਿੱਸਾ 'ਬੀਰ ਰਸ' ਦਾ ਤੇ 'ਪਖੰਡ ਨਿਖੇਧ' ਦਾ ਹੈ। ਬੀਰਰਸ ਦੀ ਕਵਿਤਾ ਭੀ ਆਪਣੇ ਕਮਾਲ ਤੇ ਹੈ, ਉਤਸ਼ਾਹ ਤੇ ਉਮਾਹ ਦੀ ਖਾਣ ਹੈ, ਪੜ੍ਹਦਿਆਂ ਪੜ੍ਹਦਿਆਂ ਵਲਵਲੇ ਵਿਚ ਲੈਜਾਂਦੀ ਹੈ। ਬਾਣੀ ਤੋਂ ਛੁਟ ੫੨ ਕਵੀ ਪੰਡਤ ਸੇ, ਇਨ੍ਹਾਂ ਨੇ ਸਭ ਵਿਦਯਾ ਦੇ ਗ੍ਰੰਥਾਂ ਦੇ ਟੀਕੇ ਕਰ ਸੱਟੇ ਤੇ ਨੌਂ ਮਣ ਪੱਕਾ ਭਾਰ ਕਾਗਤਾਂ ਦਾ ਸੀ ਜੋ ਅਸਲ ਸਨ। ਰਚਨਾਂ ਤੋਂ ਇਲਾਵਾ ਚਿੱਤ੍ਰਕਾਰ ਤੇ ਗਵੱਯੇ ਦੂਰ ਦੂਰ ਤੋਂ ਆਏ, ਇਕ ਤਾਂ ਕਦਰ ਕਰਕੇ, ਇਕ ਜੋ ਜ਼ੁਲਮ ਰਾਜ ਨੇ ਸਤਾਏ ਇਥੇ ਸ਼ਰਨ ਆਏ। ਬਾਗਬਾਨੀ, ਕਿਲੇ ਰਚਨ, ਇਮਾਰਤਾਂ ਬਨਾਵਨ ਵਿਚ ਕਮਾਲ ਦੇ ਰਸੀਏ ਸੇ ਤੇ ਗੁਣੀਆਂ ਦੇ ਸ਼ਰਨਪਾਲ ਸੇ।

---

*ਸੇਵਾ ਪੰਥੀਆਂ ਦਾ ਅੱਡਨਸ਼ਾਹੀਆਂ ਦੇ ਵਡ੍ਹੇ ਹੋਏ ਹਨ, ਇਹਨਾਂ ਲੋਕਾਂ ਦੇ ਡੇਰ ਮਲ੍ਹਮ ਹੁਣ ਤਕ ਮਿਲਦੀ ਹੈ।

*ਪਿਛਲੇ ਰਿਖੀ ਅਵਤਾਰ ਸ੍ਰਾਪ ਦੇਕੇ ਫੇਰ ਮਾਫ ਨਹੀਂ ਕਰ ਸਕਦੇ ਰਹੇ, ਸਤਗੁਰ ਨੇ ਆਪਣੇ ਤਾਂ ਕੀ ਲੋਕਾਂ ਦੇ ਦਿਤੇ ਸ੍ਰਾਪ ਬਖਸ਼ੇ, ਕੌਡਾ ਰਾਖਸ਼, ਸੱਜਣ ਠੱਗ ਬਖਸ਼ੇ, ਦਸਮੇ ਜਾਮੇ ਰੋੜਾ ਵਰਗੇ ਪਾਪੀ ਸੁਭਾਵ ਹੋਏ ਨੀਚਾਂ ਦੇ ਸ੍ਰਾਪ ਬਖਸ਼ੇ॥

{ਤੀਰੰਦਾਜ਼ੀ ਦਾ ਕਮਾਲ
ਤੇ ਕਸ਼ਫ ਦਾ ਕਮਾਲ}

ਅਨੰਦ ਪੁਰ ਘੇਰੇ ਵਿਚ ਹੈ, ਡੇਢ ਮੀਲ ਪਰ ਆਪਣੇ ਟਿਕਾਣੇ ਦੁਸ਼ਮਨ ਪਲੰਘ ਤੇ ਬੈਠੇ ਸ਼ਤ੍ਰੰਜ ਖੇਡ ਰਹੇ ਹਨ ਕਿ ਉਹਨਾਂ ਦੇ ਇਕ ਪਾਵੇ ਵਿਚ ਤੀਰ ਆ ਵੱਜਦਾ ਹੈ। ਤੀਰ ਦੇਖਦੇ ਹਨ ਤਾਂ ਨਾਲ ਸੋਨਾਂ ਹੈ, ਪੱਕੀ ਨਿਸ਼ਾਨੀ ਹੈ ਕਿ ਇਹ ਤੀਰ ਗੁਰੂ ਗੋਬਿੰਦ ਸਿੰਘ ਦੇ ਆਪਣੇ ਹੱਥੋਂ ਆਯਾ ਹੈ, ਆਪਸ ਵਿਚ ਬਹਸ ਛਿੜਦੀ ਹੈ ਕਿ ਆਯਾ ਇੰਨੀ ਦੂਰ ਸਿਸਤ ਤੇ ਤੀਰ ਮਾਰਨਾ ਇਨਸਾਨੀ ਕਮਾਲ ਹੈ ਕਿ ਆਤ-ਮਕ ਬਲ ਹੈ? ਅਜੇ ਬਹਸ ਜਾਰੀ ਹੈ ਕਿ ਦੂਜੇ ਪਾਵੇ ਵਿਚ ਇਕ ਹੋਰ ਤੀਰ ਆ ਵੱਜ-ਦਾ ਹੈ, ਉਸ ਨਾਲ ਰੁੱਕਾ ਬੱਧਾ ਹੈ, ਜਿਸ ਪਰ ਲਿਖਿਆ ਹੈ ਕਿ ਇਹ ਰੂਹਾਨੀ ਕਮਾਲ ਨਹੀਂ, ਇਹ ਇਨਸਾਨੀ ਕਮਾਲ ਹੈ। ਤਦ ਉਹ ਆਖਦੇ ਹਨ ਮੰਨ ਲਿਆ ਕਿ ਤੀਰ ਮਾਰਨਾ ਤੀਰੰਦਾਜ਼ੀ ਦੇ ਫਨ ਦਾ ਕਮਾਲ ਹੈ,ਪਰ ਸਾਡੀ ਬਹਸਨੂੰ ਡੇਢ ਮੀਲ ਤੋਂ ਅਨਭਵ ਕਰ ਲੈਣਾ ਨਿਰਸੰਦੇਹ ਕਸ਼ਫ (ਅੰਤਰਯਾਮਤਾ)ਦਾ ਕਮਾਲ ਹੈ।

ਭਾਈ ਨੰਦਲਾਲ ਜੀ ਸਾਖ ਭਰਦੇ ਹਨ:—

ਖ਼ਦੰਗਸ਼ ਚੁਨਾਂ ਸੰਗ ਖਾਰਾ ਦਰਦ। ਕਿ ਸ਼ਮਸ਼ੇਰਿ ਹਿੰਦੀ ਕਬਾਰ ਆਬ-ਰਦ। ਅਜ਼ਾਂ ਬਰਗਜ਼ੀਂ ਤਰ ਕਹ ਆਯਦ ਕਮਾਂ। ਅਜ਼ਾਂ ਬਰਤ੍ਰੀਂ ਤਰ ਕਹ ਗੋਯਦ ਜ਼ਬਾਂ। ਚੁਨਾਂ ਨਾਵਕਸ ਹਲਕਾ ਦਰ ਕੋਹ ਕਰਦ, ਕਿ ਅਰਜਨ ਨ ਕਰਦਹ ਬਰੋਜ਼ੇ ਨਬਰਦ।

[ਜੋਤ ਬਿਕਾਸ ਫਾਰਸੀ

ਭਾਵ—ਅਰਜਨ ਦੇ ਤੀਰ ਗੁਰੂ ਜੀ ਅਗੇ ਮਾਤ ਹਨ, ਕੋਈ ਐਸਾ ਕਮਾਨ-ਕਸ਼ ਅੱਗੇ ਨਹੀਂ ਹੋਇਆ।

[ਫਰਜ਼ ਦਾ ਕਮਾਲ]

ਅਨੰਦਪੁਰ ਛੁਟ ਗਿਆ,ਐਸ਼੍ਵਰਜ ਨਹੀਂ ਰਿਹਾ, ਪਿਆਰੇ ਤੇ ਪੁਤ੍ਰ ਸ਼ਹੀਦ ਹੋ ਗਏ, ਵਣ ਵਣ ਵੈਰੀ ਹੈ,੯੦ ਘੰਟੇ ਅੰਨ ਪਾਣੀ ਨਹੀਂ ਲੱਭਾ, ਨੰਗੇ ਪੈਰ ਹਨ, ਕਟਕ ਦਾ ਸਫਰ ਕੀਤਾ ਹੈ, ਸਾਥੀ ਇਕ ਨਹੀਂ, ਜਿਨ੍ਹਾਂ ਦੀ ਖਾਤਰ ਸਰਬੰਸ ਵਾਰਿਆ, ਬੇਦਾਵਾ ਦੇ ਗਏ। ਮਾਨੋਂ ਲੋਕੀ ਆਖਦੇ ਹਨ, 'ਹੇ ਦਿਵਾਨੇ! ਤੇਰੇ ਲਈ ਕੋਈ ਪਨਾਹ ਨਹੀਂ, ਤੇਰਾ ਮਗ਼ਰੂਰ ਸਿਰ ਲੁਕਾਉਣ ਲਈ ਸਾਡੇ ਪਾਸ ਕੋਈ ਛੱਤ ਨਹੀਂ, ਤੇਰੀ ਅਬੁਕ ਬੈਠਕ ਲਈ ਦੋ ਫੁਟ ਜ਼ਮੀਨ ਨਹੀਂ, ਕੌਣ ਤੇਰੀ ਖਾਤਰ ਤੇਰੇ ਵਾਂਗ ਖਾਨਾਂ ਬਦਰ ਹੋਵੇ ਤੇ ਪਾਤਸ਼ਾਹ ਦੇ ਕਹਰ ਹੇਠ ਆਵੇ ?'

ਹੇ ਗੁਰੂ ਗੋਬਿੰਦਸਿੰਘ!ਆ ਦਿਲ ਵਾਹ, ਹੁਣ ਤਾਂ ਉਦਾਸ ਨਿਰਾਸ ਹੋ, ਕਹੁ ਪੈਣ ਢੱਠੇ ਖੂਹ ਵਿੱਚ ਮੈਂ ਕੀ ਲੈਣਾ ਹੈ, ਆ ਤ੍ਰਿਸ਼ਨਾਂ ਦੇ ਹੇਠ; ਅਜੇ ਭੀ ਰਾਜ ਭਾਗ ਜਗੀਰ ਮਿਲ ਜਾਏਗੀ, ਕਿਉਂ ਖਾਨਾਂ ਬਦੋਸ ਫਿਰਦੇ ਹੋ ?

ਪਰ ਹਾਂ, ਇਹ ਅਵਾਜ਼ ਕਲਗੀਧਰ ਦੇ ਕੰਨਾਂ ਨੂੰ ਕਾਇਰ ਦੀ ਅਵਾਜ਼ ਹੈ, ਉਸਦੀ ਅਟੱਲ, ਅਹੱਲ ਅਬੁਕ, ਅਮਿੱਟ ਸੂਰਤ ਬੇ ਪਰਵਾਹ ਹੈ। ਦੋ ਤ੍ਰੈ ਦਿਨ ਮਗਰੋਂ ਦੋ ਮੁਸਲਮਾਨ ਆਉਂਦੇ ਹਨ, ਸੇਵਾ ਅਰਪਨ ਕਰਦੇ ਹਨ ਤੇ ਪੁਛਦੇ ਹਨ,ਹੇ ਕੁਰਬਾਨ ਹੋ ਚੁਕਿਆਂ ਦਿਲ ਪਰ ਪੂਰੇ ਮਰਦ!ਹੁਣ ਕੀਹ ਕੰਮ ਕਰੋਂਗਾ? ਤਾਂ ਉਹ ਮਨੁਖ ਜਾਤੀ ਦਾ ਸਿਰਤਾਜ, ਹੋ ਚੁਕੇ ਤੇ ਹੋਣ ਵਾਲੇ ਮਰਦਾਨ ਦਾ ਮਰਦ 'ਵਰਿਆਮ ਅਕੇਲਾ' ਕੈਹਦਾ

ਹੈ:- 'ਸਿਖਾਂ ਨੂੰ ਲਿਵ ਦਾਨ ਦਿਆਂਗਾ, ਸਿੱਖਾਂ ਨੂੰ ਅਟੱਲ ਕੌਮ ਬਨਾਵਾਂਗਾ। ਸੰਸਾਰ ਵਿੱਚ ਇਕ ਰੁਹਾਨੀ ਇਖਲਾਕੀ ਮੇਅਰਾਜ ਛੱਡਾਂਗਾ, ਜੋ ਕੁਛ ਮੇਰਾ ਬਾਕੀ ਹੈ ਇਹ ਭੀ ਸਿੱਖਾਂ ਤੋਂ ਵਾਰਾਂਗਾ, ਪਰ ਓਹ ਅਟੱਲ ਬੀਜ, ਓਹ ਜੀਵਨਕਣੀ ਜੋ ਗੁਰ ਨਾਨਕ ਨੇ ਆਂਦੀ, ਓਹ ਅਮਰੀ ਰੌਂ, ਓਹ ਅਬਚਲੀ ਜੋਤ ਜੋ ਗੁਰ ਨਾਨਕ ਨੇ ਜਗਾਈ, ਓਹ ਸੰਸਾਰ ਵਿਚ ਕਾਇਮ ਰੱਖਾਂਗਾ, ਇਨਸਾਨ ਨੂੰ ਅਲੂਹੀਅਤ ਵਿਚ ਰੰਗਕੇ ਜਾਵਾਂਗਾ, ਬੰਦੇ ਨੂੰ ਰੱਬੀ ਬੰਦਾ ਬਨਾਵਾਂਗਾ, ਕੋਈ ਜ਼ਾਲਮ, ਕੋਈ ਮਾਦਾ ਤਾਕਤ ਵਾਲਾ ਜਾਬਰ, ਕੋਈ ਔਰੰਗਜ਼ੇਬ ਵਰਗਾ ਰਿਆਕਾਰ ਇਖਲਾਕੀ ਮੁੱਲਾਂ ਉਸ 'ਨਿਰੰਤਰ ਰੱਬੀ ਲਿਵ' ਨੂੰ ਹੁਣ ਸੰਸਾਰ ਤੋਂ ਦੂਰ ਨਹੀਂ ਕਰ ਸਕੇਗਾ, ਜਿਸਦਾ ਕਮਾਲ ਗੁਰ ਨਾਨਕ ਵਿਚ ਹੋਇਆ ਤੇ ਜੋ ਉਸਨੇ ਸੰਸਾਰ ਨੂੰ ਦਾਨ ਕੀਤੀ।'

ਹਾਂ ਜੀ, ਗੁਰੂਗੋਬਿੰਦਸਿੰਘ ਅਜੇ ਆਪਣੇ ਧਾਰੇ ਪ੍ਰਣ ਤੋਂ, ਆਪਣੇ ਆਦਰਸ਼ ਤੋਂ ਆਪਣੇ ਉੱਚੇ ਫਰਜ਼ ਤੋਂ ਨਹੀਂ ਟਲਿਆ ਜੇ, ਇਹਰੁਹਾਨੀ ਫਰਜ਼ ਇਖਲਾਕੀਫਰਜ਼ ਦਾ ਕਮਾਲ ਜੇ, ਇਹ ਰੁਹਾਨੀਅਤ ਜੇ, ਇਸਰੁਹਾਨੀਅਤ ਨੂੰ ਸਮਝਣਾ ਕਠਨ ਹੈ। ਤਿਆਗ ਕਰਕੇ ਮੁਰਦਾ ਹੋ ਜਾਣਾ ਕਲਗੀਆਂ ਵਾਲੇ ਦਾ ਆਦਰਸ਼ ਨਹੀਂ ਜੇ।

[ਪਿਆਰ ਦਾ ਕਮਾਲ]

ਦੁਨੀਆਂ ਦੇ ਮਹਾਂ ਪੁਰਖ ਦੁਨੀਆਂ ਨੂੰ ਪਿਆਰ ਕਰਦੇ ਆਏ, ਕਲਗੀਧਰ ਨੇ ਭੀ ਪਿਆਰ ਕੀਤਾ, ਪਰ ਕਿਸੇ ਨੇ ਇਹ ਕਮਾਲ ਨਹੀਂ ਕੀਤਾ:-

ਗੋਦੀ ਲੀਤੇ ਪੁਤਾਂ ਉੱਤੋਂ ਕੁਖ
ਜਾਏ ਵਾਰ ਦਿੱਤੇ, ਪਜਾਰ ਦੀ
ਅਟਾਰੀ ਉੱਤੇ ਕਲਗੀ ਵਾਲਾ
ਪਹੁੰਚਿਆ।

ਤੱਕੋ:-

ਬੁਧ ਜੀ ਸੰਸਾਰ ਦੇ 'ਬੁਧ ਦਾਤਾ'ਤਜਾਗੀ ਮਹਾਤਮਾਂ ਇਕ ਚਬੂਤ੍ਰੇ ਉੱਤੇ ਖੜੇ ਨੇਕ ਆਚਰਨ ਤੇ ਨਿਰਵਾਨ ਦੀ ਸ਼ੁਭ ਮੱਤ ਦੇ ਰਹੇ ਹਨ।

ਸ਼ੰਕਰ ਜੀ ਫਿਲਾਸਫਰ ਸੰਨਿਆਸ ਧਾਰਕੇ ਖੜੇ ਇਕ ਬ੍ਰਹਮ ਦੀ ਸਿਖਜਾ ਦੇ ਰਹੇ ਹਨ।

ਈਸਾ ਜੀ ਆਪ ਗ੍ਰਹਸਤ ਤੋਂ ਉਪ੍ਰਾਮ, ਪਹਾੜੀ ਤੇ ਖੜੇ ਸਾਨੂੰ ਆਪੋ ਵਿਚ ਭਰਾ ਹੋਣ ਦਾ ਉਪਦੇਸ਼ ਦੇ ਰਹੇ ਹਨ, ਓਹਨਾਂ ਦੇ ਚੇਲੇ ਪੌਲੂਸ ਜੀ ਓਹਨਾਂ ਦੀ ਮਜ਼ਾਰ ਤੇ ਖੜੇ ਕਹ ਰਹੇਹਨ, ਇਸ ਮਹਾਤਮਾਂ ਦੀ ਮੌਤ ਪਰ ਯਕੀਨ ਕਰੋ ਕਿ ਮੋਯਾਂ ਵਿਚੋਂ ਜੀ ਉਠਿਆ, ਤੁਸੀ ਜੀ ਉਠੋਗੇ।

ਮੁਹੰਮਦ ਜੀ ਅੱਲਾ ਦੇ ਰਸੂਲ ਕਦੇ ਪਰਬਤ ਤੋਂ, ਕਦੇ ਮੈਦਾਨ ਜੰਗ ਤੋਂ ਨੇਕ ਕਰਮਾਂ ਦੀ ਸੁਮੱਤ ਦੇਂਦੇ ਤੇ ਰੱਬ ਦੀ ਕੂਕ ਸੁਣਾਂਦੇ ਕੁਛ ਵਿੱਥ ਤੇ ਖੜੇ ਸਫਾਰਸ਼ ਕਰਦੇ ਦੀਹਦੇ ਹਨ।

ਕ੍ਰਿਸ਼ਨ ਜੀ ਗੀਤਾ ਦੀ ਵੀਣੀ ਅਲਾਪਦੇ ਅਕਾਸ਼ ਵਿਚ ਖੜੇ ਹਨ, ਇਨਸਾਨ ਨੂੰ ਨਿਰਮੋਹਤਾ, ਬੇ ਪਰਵਾਹੀ, ਦ੍ਵੰਦਾਂ ਤੋਂ ਛੁਟਕਾਰਾ ਪਾਕੇ ਓਹਨਾਂ ਦੇ ਮਗਰ ਮਗਰ ਗਗਨ ਉਡਾਰੀਆਂ ਦੀ ਦਿਲ ਖਿੱਚ ਬੰਸਰੀ ਸੁਣਾ ਰਹੇ ਹਨ।

ਪਰ ਗੋਬਿੰਦ ਸਿੰਘ ਵਿਥ ਤੇ ਨਹੀਂ ਜੇ ਰਿਹਾ, ਇਨਸਾਨਾਂ ਵਿਚ ਆ ਖਲੋਤਾ ਜੇ, ਹਾਂ, ਸਾਡੇ ਵਿਚ ਬੈਠ ਗਿਆ ਜੇ, ਇਨਸਾਨ ਨੂੰ ਗੋਦੀ ਪਾ ਲਿਆ ਸੂ, ਪਿਤਾ ਬਣਕੇ ਸਾਨੂੰ ਪਿਆਰ ਦੇ ਰਿਹਾ ਹੈ, ਸਾਡੀ ਮੈਲ ਧੋ ਰਿਹਾ ਹੈ, ਅਸੀ ਰੋਂਦੇ ਹਾਂ ਤਾਂ

ਛਾਤੀ ਨਾਲ ਲਾਂਦਾ ਹੈ, ਆਖਦਾ ਹੈ 'ਪੁਤ੍ਰ! ਮੈਂ ਪਿਤਾ ਤੇਰੇ ਸਿਰ ਤੇ ਹਾਂ' ਲੋਰੀਆਂ ਦੇਣ ਲਈ ਸਾਨੂੰ ਸਾਹਬ ਦੇਵਾਂ ਮਾਤਾ ਦੇਂਦਾ ਹੈ। ਜਦੋਂ ਅੰਮ੍ਰਿਤ ਛਕਾਂਦੇ ਹਨ, ਸਾਡਾ ਬੁਧ ਦਾਤਾ,ਸਾਡਾ ਫਿਲਸਫਾ ਦਾਤਾ,ਸਾਨੂੰ ਮੁਕਤ ਦਾਤਾ ਸਾਨੂੰ ਸਿਫਾਰਸ਼ ਦਾਤਾ, ਸਾਨੂੰ ਨਿਰਮੋਹ ਕਰਤਾ ਦਾ ਵਿੱਥ ਤੇ ਖਲੋਣ ਵਾਲਾ ਰੱਬ ਨਹੀਂ ਦਿਖਾਲਦੇ। ਸਾਡੇ ਵਿਚ ਸਾਡੇ ਵਰਗੇ ਹੋਕੇ ਸਾਨੂੰ 'ਪੁਤ' ਬਨਾਂਦੇ ਹਨ,ਸਾਨੂੰ ਦਿਲਾਸਾ ਦੇਂਦੇ ਹਨ, ਸਾਡੇ ਦੁਖਾਂ ਪਰ ਰੋਂਦੇ ਹਨ, ਸਾਡੇ ਸੜੇ ਦਿਲਾਂ ਤੇ ਮਰੇ ਮਨਾਂ ਨੂੰ ਅੰਮ੍ਰਿਤ ਨਾਲ ਜਿਵਾਂਦੇ ਹਨ, ਸਾਨੂੰ ਨਿਰੀ 'ਮੱਤ ਸੁਮੱਤ' ਹੀ ਨਹੀਂ ਦੇਂਦੇ, ਸਾਡੇ ਦੁਖਾਂ ਦਾ ਦਾਰੂ ਸਾਡੇ ਛੱਡ ਜਾਣ ਵਿਚ ਹੀ ਦੱਸਕੇ ਸਾਨੂੰ ਅਕਾਸ਼ਾਂ ਵਿਚ ਨਹੀਂ ਸੱਦਦੇ, ਹਾਂ, ਸਾਡੇ ਨਿੱਕੇ ਨਿੱਕੇ ਦੁਖਾਂ ਨੂੰ ਸੱਚੇ ਪਿਤਾ ਵਾਂਗੂ ਦੂਰ ਕਰਦੇ ਹਨ। ਅਸੀ ਕਮਜ਼ੋਰ ਇਨਸਾਨ ਹਾਂ,ਇਨਸਾਨੀ ਮੰਡਲ ਵਿਚਭੀ ਸਾਡੀਆਂ ਇਨਸਾਨੀ ਪੀੜਾਂ ਹਰਦੇ ਹਨ, ਪਿਉ ਜੁ ਬਣਗਏ।ਖਿਡੌਣੇ ਭੀ ਲੈ ਦੇਂਦੇਹਨ ਹਊਏ ਨੂੰ ਬੀ ਮਾਰਦੇ ਹਨ,ਕੋਕੋ ਦਾ ਭੈ ਬੀ ਦੂਰ ਕਰਦੇ ਹਨ,ਕਰੜੇ ਉਸਤਾਦਾਂ ਤੋਂ ਭੀ ਰਖਯਾ ਕਰਦੇ ਹਨ,ਜ਼ਾਲਮਾਂ ਨਾਲ ਸਾਡੀ ਖਾਤਰ ਲੜਦੇ ਹਨ, ਸੁਖ ਦੀ ਰੋਟੀ, ਸੁਖ ਦਾ ਵਾਸ, ਸੁਖ ਨਾਲ ਰੂਹਾਨੀ ਜੀਵਨ ਪਾਲਨ ਲਈ ਚਾਰੇ ਆਪਣੇ ਜਾਏ ਪੁਤ ਕੁਹਾ ਸਟਦੇ ਹਨ, ਪਰ 'ਇਨਸਾਨ'ਨੂੰ,ਹਾਂ ਜੀ (Humanity) ਨੂੰ ਗੋਦੀ ਪਾਏ ਪੁਤ ਨੂੰ ਇਨਸਾਨੀ ਰੱਬ ਬਣਕੇ ਪਿਆਰ ਕਰਦੇ ਹਨ। ਇਨਸਾਨ ਗੁਰੂ ਗੋਬਿੰਦ ਸਿੰਘ ਦੇ ਪਿਆਰ ਨੂੰ ਈਸਾ,ਮੁਹੰਮਦ,ਕ੍ਰਿਸ਼ਨ,ਬੁੱਧ, ਸ਼ੰਕਰ ਸਭ ਦੇ ਪਿਆਰ ਨਾਲੋਂ ਛੇਤੀ ਸਮਝ ਸਕਦੇ ਹਨ,ਹਰ ਇਨਸਾਨ 'ਮਾਤਾ ਪਿਤਾ' ਦੇ ਪਿਆਰ ਨੂੰ 'ਵਾਤਸਲ' ਪਿਆਰ ਨੂੰ ਛੇਤੀ ਸਮਝ ਸਕਦਾ ਹੈ; ਤਾਹੀਓਂ ਗੁਰੂ ਗੋਬਿੰਦ ਸਿੰਘ ਦਿਲਾਂ ਦੇ ਅਤ ਨੇੜੇ ਹੈ, ਸਾਡੀ ਉਸ ਤਕ ਪਹੁੰਚ ਹੋਰਨਾਂ ਨਾਲੋਂ ਸੁਖਾਲੀ ਹੈ। ਦੱਸੋ ਕੌਣ ਹੈ ਜਿਸਨੇ ਸਾਡੇ ਵਿਚ ਆਕੇ,ਸਾਡੇ ਘਰ ਵੜਕੇ,ਸਾਨੂੰ ਗੋਦ ਲੈਕੇ ਤੇ ਪਿਤਾ ਬਣਕੇ ਪਿਆਰ ਕੀਤਾ ? ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦਾ 'ਇਨਸਾਨ'* ਨਾਲ ਇਹ ਪਿਆਰ ਦਾ ਰਿਸ਼ਤਾ ਅਨੋਖਾ ਹੈ, ਇਹ ਇਨਸਾਨ ਨਾਲ ਪਿਆਰ ਦਾ ਕਮਾਲ ਗੁਰੂ ਗੋਬਿੰਦ-ਸਿੰਘ ਦਾ ਸਭ ਤੋਂ ਉੱਚਾ ਸਿਖਰ ਦਾ ਕਮਾਲ ਹੈ, ਅਸੀ ਪੁਤ ਹਾਂ ਓਹ ਪਿਉ ਹੈ।

ਪਹਲੇ ਜਾਮੇਂ ਸ਼ਿਵਨਾਭ ਲੰਕਾ ਵਾਲੇ ਦੀ ਜਾਤ ਜਨਮ ਕੁਲ ਦੇਸ ਤੋਂ ਕਿਤੇ ਦੁਰਾਡੀ ਪਈ ਸ਼ਹਜ਼ਾਦੀ ਨੂੰ ਗੁਰੂ ਨਾਨਕ ਕੰਹਦਾ ਹੈ:—

'ਗਾਛਹੁ ਪੁਤ੍ਰੀ ਰਾਜ ਕੁਮਾਰ'

ਦਸਮੇ ਜਾਮੇਂ ਅੰਮ੍ਰਿਤ ਛਕਾਕੇ :—

ਨਾਈ, ਛੀਂਬੇ, ਜੱਟ, ਖੱਤ੍ਰੀ,

ਸਭ ਨੂੰ ਕੰਹਦਾ ਹੈ 'ਮੇਰੇ ਪੁਤ੍ਰੋ' ਨਹੀਂ ਨਹੀਂ,ਰੰਘਰੇਟੇ ਨੂੰ ਕੰਹਦਾ ਹੈ:—

'ਮੇਰੇ ਬੇਟੇ, ਗੁਰੂ ਕੇ ਬੇਟੇ' ਬੱਸ ਇਨ-ਸਾਨੀ ਪਿਆਰ ਦਾ ਕਮਾਲ ਹੋ ਗਿਆ।

੨. ਪਹਲੇ ਜਾਮੇਂ ਕਹ ਗਿਆ:—

'ਇ ਜਗ ਸਚੇ ਕੀ ਹੈ ਕੋਠੜੀ' ਇਸ ਵਿਚ ਰੱਬ ਵੱਸਦਾ ਹੈ। ਰੱਬ ਮੇਰਾ ਅਪਨੀ ਕੁਦਰਤ ਵਿਚ ਵੱਸਦਾ ਹੈ, ਦਸਮੇਂ ਜਾਮੇਂ ਆ ਦੱਸਿਓਸੁ: ਪੁਤ੍ਰੋ! ਮੁਕੰਮਲ ਇਨਸਾਨ ਬਣੋਂ, ਭੱਜੋ ਨਾਂ, ਡਰੋ ਨਾਂ, ਰੁੜ੍ਹੋ ਨਾਂ, ਉਦਾਸ ਨਾਂ ਹੋਵੋ, ਭੈ ਨਾਂ ਖਾਓ, ਮਰਦ ਬਣੋਂ, ਮੇਰੇ ਪੁਤ੍ਰ ਬਣੋਂ, ਮੈਂ ਪਿਤਾ ਹੋਕੇ ਲਾਂਡ ਕਰਾਵਾਂਗਾ ਤੇ ਸਿਖਾਵਾਂਗਾ, ਦੇਖੋ

*Humanity

ਓਹ ਰੱਬ ਦੂਰ ਨਹੀਂ। ਤੱਕੋ: 'ਜਤ੍ਰ ਕਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ'। ਕੁਦਰਤ ਵਿਚ, ਦਿਸ਼ਾ ਵਿਚ ਪ੍ਰੇਮ ਹੋਕੇ ਫੈਲ ਰਿਹਾ ਹੈ।

੧. ਆਪ ਦੂਰ ਖੜਾ ਗੁਰੂ ਨਹੀਂ, ਗੋਦ ਲੈਕੇ ਛਾਤੀ ਲਾਣ ਵਾਲਾ ਪਿਉ ਬਣਿਆਂ

੨. ਆਪਣਾ ਰੱਬ ਸਾਨੂੰ ਅਕਾਸਾਂਵਿਚ, ਲਾਮਕਾਨੀਆਂ ਵਿਚ; ਪਹਾੜਾਂ ਵਿਚ, ਅ-ਮੋਹਾਂ ਵਿਚ ਨਿਰਾ ਦੱਸਕੇ ਦਿਲ ਢਾਹੁਣ ਦੀ ਥਾਂ ਸਾਨੂੰ, 'ਜਿਥੇ ਕਿਥੇ ਦੇਸ ਵੇਸ ਹਰ ਥਾਂ ਵਿਚ ਪ੍ਰੇਮ ਰੂਪ' ਦੱਸਿਆ। ਰਬ ਵੀ ਨੇੜੇ ਕਰ ਦਿੱਤਾ। ਆਪ ਵੀ ਨੇੜੇ ਆਗਿਆ।

੩. ਪਿਤਾ ਬਣ ਕੇ ਸਾਨੂੰ ਆਪੋ ਵਿਚ ਭਰਾ ਬਨਾਯਾ, 'ਕੌਮੀ ਪਿਆਰ' ਨਾਲੋਂ ਇਕ ਪਿਤਾ ਤੇ ਪੁਤ ਹੋਕੇ 'ਭ੍ਰਾਤ੍ਰੀ ਪਿਆਰ' ਹੋਰ ਨੇੜੇ ਦਾ ਪਿਆਰ ਹੈ।

ਰੱਬ ਦੇ ਜਹੂਰ ਵਾਲੇ ਸਾਰੇ ਵਡੇ ਇਨ-ਸਾਨ ਨਾਲ ਪਜਾਰ ਕਰਦੇ ਰਹੇ ਹਨ। ਰਬ ਦਾ ਇਹ ਜ਼ਹੂਰ ਕਲਗੀਆਂ ਵਾਲਾ ਅਰਸ਼ਾਂ ਤੋਂ ਉਤਰਕੇ 'ਇਨਸਾਨ' ਦੇ ਜਿਨਾਂ ਨੇੜੇ ਤੋਂ ਨੇੜੇ ਆਯਾ ਹੈ, ਹੋਰ ਕੋਈ ਜ਼ਹੂਰ ਨਹੀਂ ਆਯਾ, ਏਹ ਜ਼ਹੂਰ ਕਾਮਲਾਂ ਦਾ ਕਾਮਲ ਜ਼ਹੂਰ ਹੈ। ਸੋ ਸੱਜਨੋਂ! ਅਜ:-

ਲਿਵ ਵਿਚ ਜਾਗੋ, ਜੀ ਉੱਠੋ, ਕਿਣਕਾ ਜੀਅ ਬਸਾਵੋ, ਫਿਰ ਇਸਨੂੰ ਪਾਲੋ, ਰੱਬੀ ਕਿਣਕੇ ਨੂੰ ਮਘਾਓ, ਇਸਨੂੰ ਬੁਝਣ ਨਾਂ ਦੇਵੋ, ਕੋਈ ਵੈਰ, ਕੋਈ ਭੈ, ਕੋਈ ਮੋਹ, ਕੋਈ ਤ੍ਰਿਸ਼ਨਾ ਇਸਨੂੰ ਨਾਂ ਮੇਟੇ, ਤੁਸੀ ਕੀਨੇ ਵਿਚ ਨਹੀਂ ਜਾਣਾ, ਤੁਸਾਂ ਨਫਰਤ ਵਿਚ ਨਹੀਂ ਜਾਣਾ, ਉੱਚ ਸੁਰਤੇ ਰਹਕੇ ਆਪਣੇ ਲਿਵ ਦੀ ਰਾਖੀ ਕਰੋ, ਚੜ੍ਹਦੀਆਂ ਕਲਾਂ ਵਿਚ ਰਹੋ, ਸੰਸਾਰ ਦੇ ਹਰ ਕੰਮ ਵਿਚ ਜਾਓ, ਕਰੋ, ਪਰ ਇੰਵ ਕਰੋ; ਜਿਵੇਂ ਕਲਗੀਧਰ ਨੇ ਕਰ ਦਿਖਾਯਾ ਹੈ। ਕਲਗੀਆਂ ਵਾਲੇ ਦਾ ਸਿਰ ਕਮਾਲਾਂ ਦੇ ਕਮਾਲ ਇਹ ਹੈ। 'ਗੋਬਿੰਦ ਸਿੰਘ ਜੀ ਗੁਰੂ' ਸੇ ਗੁਰੂ ਦਾ ਕੰਮ ਮੁਰਦੇ ਜਿਵਾਨਾ ਹੈ, ਜੀਅ ਦਾਨ ਦੇਣਾ ਹੈ, ਇਨ੍ਹਾਂ ਦੀ ਲੌ ਅਨੰਤ ਵਿਚ ਲਾਣੀ ਹੈ, ਹਾਂ ਜੀ, ਸਤਿਗੁਰ ਦਾ ਜੀਵਨ ਦੱਸਦਾ ਹੈ ਕਿ ਓਹ:- 'ਅਵਤਾਰ ਸਨ, ਪੈਗੰਬਰ ਸਨ, ਸੁਧਾਰਕ ਸਨ, ਜੋਧਾ ਸਨ, ਨੀਤੀਵੇਤਾ ਸਨ, ਰਾਜਾ ਸਨ, ਕਵੀ ਸਨ, ਕਲਾ ਕੌਸਲ-ਕੋਮਲ ਉਨਰਾਂ* ਦੇ ਪ੍ਰਬੀਨ ਸਨ, ਗ੍ਰਹਸਤੀ ਸਨ; ਦੇਸ਼ ਹਿਤੈਸ਼ੀ ਸਨ, ਧਨੁਖਧਾਰੀ ਸਨ, ਕੌਮ ਰਚਨਹਾਰ ਸਨ ਤੇ ਗੁਰਮੁਖ ਫਕੀਰ ਸਨ ਤੇ ਸਾਡੇ ਪਿਆਰੇ ਪਿਤਾ ਸਨ ਤੇ ਹਨ, ਜੀ ਜੁਗੋ ਜੁਗ ਹਨ।†

ਆਪਨੇ ਜਗਤ ਵਿਚ ਵਾਹਿਗੁਰੂ ਦਾ ਹੁਕਮ ਵਰਤਾਯਾ, ਮਰਦਾਂ ਦੇ ਨਮੂਨੇ ਜੋ ਤਯਾਰ ਸਨ, ਜਿਸਨੂੰ ਸਿੱਖ ਆਖਦੇ ਸਨ, ਉਨ੍ਹਾਂ ਨੂੰ ਸ਼ਸਤ੍ਰਾਂ ਦੇ ਸਾਹਮਣੇ ਸ਼ਸਤ੍ਰਫੜ ਕੇ ਬੀ 'ਇਨਸਾਨ ਤੇ ਮਰਦ' ਰਹਣਾ ਸਿਖਾ ਦਿਤਾ 'ਤ੍ਰਿਸ਼ਨਾਂ ਨਾ ਰਹੇ ਅੰਦਰ' ਅੰਦਰ ਹੋ ਜਾਏ ਚੜ੍ਹਦੀ ਕਲਾ। ਚੜ੍ਹਦੀ-ਕਲਾ ਅੰਦਰਲਾ ਉਹ ਰੰਗ ਹੈ ਜੋ ਲਗਦਾ ਹਉਮੈਂ ਹੈ, ਪਰ ਹਉਮੈਂ ਨਹੀਂ, ਉਹ ਸੱਚੀ ਉਚਜਾਣ ਹੈ। ਇਸ ਉਚਾਈ ਉਤੇ ਅੰਦਰਲਾ ਟਿਕਕੇ ਕੰਮ ਕਰਦਾ ਹੈ, ਇਹ ਉਚਜਾਈ 'ਨਾਮ' ਨਾਲ ਪ੍ਰਾਪਤ ਹੁੰਦੀ ਹੈ, ਨਾਮ ਬਿਨਾਂ ਜੋ ਉਚਜਾਈ ਹੈ ਹਉਮੈਂ ਹੈ। ਇਸ ਉਚ-ਜਾਈ ਵਾਲਾ ਜਗਤ ਨੂੰ ਹੇਠੋਂ ਵੇਖਦਾ ਹੈ, ਤ੍ਰਿਸ਼ਨਾ ਇਸਨੂੰ ਰੋਕਦੀ ਨਹੀਂ, ਇਹ ਉਚਾ ਸੁਚਾ ਵਖਰਾ ਹੁੰਦਾ ਹੈ। ਅੰਦਰ ਸਫਾ,

---

*Fine arts.

†ਓਹਨਾਂ ਦੇ ਇਨ੍ਹਾਂ ਸਾਰੇ ਕਮਾਲਾਂ ਪਰ ਅੱਗੇ ਲੇਖ ਲਿਖ ਚੁਕੇ ਹਾਂ॥ ਦੇਖੋ ਪੋਥੀ ਗੁਰਪੁਰਬ ਗੁਲਜ਼ਾਰ ਭਾਗ ਦੂਸਰਾ ਖੇੜਾ ਨਾਵਾਂ॥ ਤੇ ਇਸੇ ਸੰਚੇ ਵਿਚ ਛਪਿਆ 'ਕਲਗੀਧਰ ਆਦਰਸ਼'॥

ਪ੍ਰਕਾਸ਼, ਸੱਚਾ ਖੇੜਾ ਹੁੰਦਾ ਹੈ, ਪੂਰਨ ਇਨਸਾਨੀਅਤ ਇਸ ਵਿੱਚ ਹੁੰਦੀ ਹੈ, ਪੂਰਨ ਪ੍ਰੇਮ ਵਰਤਦਾ ਹੈ, ਨਾਲ ਪੂਰਾ ਮਰਦ ਊ ਹੁੰਦਾ ਹੈ । ਗੁਰੂ ਗੋਬਿੰਦ ਸਿੰਘ ਜੀ ਦਾ ਆਪਨਾ ਵਾਕ ਹੈ:–

ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥ ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ । ਪੂਰਨ ਜੋਤ ਜਗੈ ਘਟ ਮੈਂ ਤਬ ਖਾਲਿਸ ਤਾਹਿ ਨਿਖਾਲਸ ਜਾਨੈ ॥ ੧ ॥

ਇਸ ਨਮੂਨੇ ਦੇ ਆਦਮੀ ਨੂੰ ਗੁਰੂ ਜੀ ਨੇ ਅਮਰ ਕੀਤਾ ਤੇ ਇਸਨੂੰ ਕਿਹਾ, ਸਿਖ। ਇਸਨੂੰ ਆਖਿਆ ਕਿ ਇਹ 'ਸਵਾ ਲੱਖ' ਤੋਂ ਵਧੀਆ ਹੈ। ਜੋ ਇਸ ਨਮੂਨੇ ਦਾ ਮਰਦ ਹੈ, ਉਹ ਲੱਖਾਂ ਤੇ ਭਾਰੂ ਹੈ। ਲੱਖਾਂ ਉਸ ਪਰ ਭਾਰੂ ਨਹੀਂ ਹਨ, ਉਸਦੇ ਮਨ ਤੋਂ ਜਨਮ ਜਨਮ ਦਾ ਥੂਠਾ ਧਰਮ, ਫੋਕਟ ਕਰਮ ਦਿਖਾਵੇ ਦੇ ਇਖਲਾਕਾਂ ਦਾ ਮੋਹਨੀ ਮੰਤ੍ਰ ਵੈਰਾਗ ਦੀ ਬੂਟੀ ਨਾਲ ਟੁਟ ਚੁਕਾ ਹੁੰਦਾ ਹੈ ਤੇ ਨਾਮ ਨਾਲ ਉਸ ਵਿੱਚ ਇਕ ਸੱਚੀ 'ਉਚਿਆਈ' ਆ ਜਾਂਦੀ ਹੈ। ਇਸ ਉਚਿਆਈ ਤੇ ਖੜਾ ਉਹ ਸਾਰੇ ਕੰਮ ਕਰਦਾ ਹੈ, ਇਸ ਉਚਿਆਈ ਤੇ ਉਸਦੀ ਉੱਚੀ ਦ੍ਰਿਸ਼ਟੀ ਹੈ ਤੇ ਅੰਦਰ ਜਗ ਰਹੀ ਜੋਤ ਤੋਂ ਉਸਦੀ ਸਚੀ ਵਰਤਣ ਤੇ ਉਸਦੀ ਇਨਸਾਨੀਅਤ ਪਈ ਦਿੱਸਦੀ ਹੈ। ਅਸਲ ਵਿਚ ਉਹ ਮਨ ਦੇ ਉਸ ਟਿਕਾਣੇ ਤੇ ਹੁੰਦਾ ਹੈ ਜਿੱਥੇ ਜਾਕੇ ਦੁਨੀਆਂ ਨੂੰ ਵੇਖਣ ਦੀ ਦ੍ਰਿਸ਼ਟੀ ਦਾ ਨੁਕਤਾ ਹੀ ਬਦਲ ਜਾਂਦਾ ਹੈ। ਉਸ ਨੁਕਤੇ ਨੂੰ–ਕੁਛ ਨਾਮ ਧਰ ਦਿਓ–ਅੱਪੜਨਾ ਮਰਦ ਦੇ ਜੀਵਨ ਦਾ ਪਰਯੋਜਨ ਹੈ, ਜੋ ਇਸ ਨੁਕਤੇ ਤੇ ਹੈ, ਮੌਤ ਤੋਂ ਨਹੀਂ ਡਰਦਾ, ਮੋਹ ਮਾਯਾ ਉਸਨੂੰ ਬੰਨ੍ਹਦੀ ਨਹੀਂ, ਸੱਚ ਉਸਦੇ ਅੰਦਰ ਬਾਹਰ ਹੈ, ਭੈ ਦੇਂਦਾ ਨਹੀਂ, ਭੈ ਮੰਨਦਾ ਨਹੀਂ, ਦੁਖ ਨੂੰ ਦੁਖ ਨਹੀਂ ਸਮਝਦਾ, ਸੁਖੀ ਤੇ ਰਸ ਵਿਚ ਰੈਂਹਦਾ ਹੈ, ਖੀਵਾ ਹੈ ਤੇ ਖਿੜਦਾ ਹੈ। ਪ੍ਰੇਮ ਦੀ ਖੁਸ਼ਬੋ ਦੇਂਦਾ ਹੈ, ਫਿਰ ਉੱਚਾ ਉੱਚਾ ਰੈਂਹਦਾ ਤੇ ਵੱਸਦਾ ਹੈ। ਹਉਮੈ ਵਾਲਾ ਸੱਚਮੁੱਚ ਅੰਦਰੋਂ ਉੱਚਾ ਨਹੀਂ ਹੁੰਦਾ, ਪਰ ਵਹਮ ਬੰਨ੍ਹ ਲੈਂਦਾ ਹੈ ਕਿ ਮੈਂ ਉੱਚਾ ਹਾਂ। ਚੜ੍ਹਦੀ ਕਲਾ ਵਾਲਾ ਅੰਦਰੋਂ ਉੱਚਾ ਹੁੰਦਾ ਹੈ; ਸੱਚ ਮੁਚ ਉੱਚਾ। ਇੱਥੇ ਬੈਠਾ, ਇੱਥੇ ਟਿਕਿਆ, ਇੱਥੇ ਵੱਸਦਾ ਉਹ ਅਨੰਤ ਦੀ ਖਿੱਚ ਵਿਚ ਹੁੰਦਾ ਹੈ। ਇਸਦੇ ਧਰਮ, ਕਰਮ ਤੇ ਇਖਲਾਕ ਇਸ ਉਚਿਆਈ ਤੋਂ ਉਪਜਦੇ ਤੇ ਆਪਣੇ ਉੱਚੇ ਨਿਯਮਾਂ ਵਿਚ ਟੁਰਦੇ ਹਨ। ਮੁਰਦੇ ਦਿਲਾਂ, ਸੜ ਰਹੇ ਤੇ ਸੜਾਂਦਾ ਛੱਡ ਰਹੇ ਮੁਰਦਾਰਾਂ ਦੀਆਂ ਅਫੂਨਤਾਂ (ਬਦਬੂਆਂ) ਇਨ੍ਹਾਂ ਲਈ ਧਰਮ ਕਰਮ ਨਹੀਂ ਬੰਨ੍ਹਦੀਆਂ। ਕੈਦੀਆਂ ਦੀਆਂ ਵਾਹੀਆਂ ਲੀਕਾਂ ਇਨ੍ਹਾਂ ਲਈ ਰਸਤਾ ਨਹੀਂ ਬੰਨ੍ਹਦੀਆਂ, ਇਹ ਪੰਛੀਆਂ ਵਾਂਙ ਸਿੱਧੇ ਰਸਤੇ ਉੱਡਦੇ ਹਨ ਤੇ ਜਿਸ ਲੀਹੇ ਉਡਦੇ ਹਨ, ਉਹੀ ਰਸਤਾ ਹੈ, ਅਰ ਏਹ ਹਰ ਫੇਰੇ ਉਡਾਰੀ ਦੀ ਲੀਕ ਨਵੀਂ ਪਾਉਂਦੇ ਹਨ, ਇਸੇ ਕਰਕੇ ਕਲਗੀਆਂ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਦਾ ਨਾਉਂ 'ਬਿਹੰਗਮ' ਬੀ ਰੱਖਿਆ ਸੀ, ਬਿਹੰਗਮ= ਸੁਤੰਤ੍ਰ ਪੰਛੀ। (੧) ਤ੍ਰਿਸ਼ਨਾਂ ਜਿੱਤੀ ਹੋਈ, ਅੰਦਰੋਂ ਉਚਿਆਈ ਪ੍ਰਾਪਤ, ਨਵੇਂ ਨਰੋਏ ਅੰਦਰੋਂ ਬਾਹਰੋਂ ਅਰੋਗ; ਸਵਾਧਾਨ, ਸੁਤੰਤ੍ਰ, ਅਭੈ। (੨) 'ਅਨੰਤ ਨਾਲ' ਅੰਦਰੋਂ ਉੱਪਰ ਨੂੰ ਖਿੱਚੇ ਹੋਏ, ਲਿਵਲਾਏ ਹੋਏ। (੩) 'ਅੰਤ ਵਲ' ਬਾਹਰ ਨੂੰ–ਅਭੈ

—ਨਿਰੋਲ ਸੱਚ ਵਲ ਨਜ਼ਰ ਤੇ ਦੁੱਖ ਸੁੱਖ ਲਾਲਚ ਲੋਭ ਤੋਂ ਅਲੇਪ, ਨਾਂ ਕਮਜ਼ੋਰ, ਨਾਂ ਜ਼ਰਵਾਣੇ, ਲੋੜ ਪੈ ਜਾਏ ਤਾਂ ਜਾਨ ਦੇਣ ਨੂੰ ਹਾਜ਼ਰ।

ਹਾਂ ਜੀ, ਇਨ੍ਹਾਂ ਦਾ ਹਰ ਦਿੱਸਦੀ ਸ਼ੈ, ਜੀਵ, ਮਨੁੱਖ ਨਾਲ ਰੁਖ ਫਾਇਲੀ, ਸਾਖੀ ਵਰਤੋਂ ਦਾ। ਜੀਕੂੰ ਫਨੀਅਰ ਸੱਪ ਦਾ ਜਦ ਫਨ ਫੈਲਿਆ ਤੇ ਖੜ੍ਹਾ ਹੋਵੇ ਤਾਂ ਉਸਦੇ ਸਰੀਰ ਦਾ ਰੁਖ਼ ਦਬੀਜਣ ਵਾਲਾ, ਸ਼ੁਕਣ ਵਾਲਾ, ਹੇਠ ਲੱਗਣਵਾਲਾ, ਮਫਊਲੀ (ਕਰਮ ਰੂਪੀ) ਨਹੀਂ ਹੁੰਦਾ, ਉਸਦਾ ਰੁਖ਼ ਸਰੀਰ ਦੀ ਆਨਬਾਨ ਸਾਖੀ ਰੂਪ (ਫਾਇਲੀ ਸੂਰਤ) ਦੀ ਹੁੰਦੀ ਹੈ। ਇਸਤਰਾਂ ਇਸ ਮਰਦ ਦੇ ਅੰਦਰਲੇ ਦਾ ਰੁਖ਼ ਫਾਇਲੀ ਹੁੰਦਾ ਹੈ, ਇਸ ਕਰਕੇ ਸਵਾ ਲੱਖ ਮਮੂਲੀ ਇਨਸਾਨ ਉਸ ਪਰ ਕੋਈ ਅਸਰ ਨਹੀਂ ਪਾ ਸਕਦਾ, ਸਵਾ ਲੱਖ ਤੇ ਉਹ ਭਾਰੂ ਹੈ, ਇਸ ਫਾਇਲੀ ਰੁਖ਼ ਕਰਕੇ ਸਤਿਗਰ ਨੇ ਆਪਨੇ 'ਨਮੂਨੇ ਦੇ ਮਰਦ' ਨੂੰ 'ਸਿੱਖ' 'ਬਿਹੰਗਮ' ਜਿੱਥੇ ਕਿਹਾ ਹੈ ਉਥੇ 'ਭੁਜੰਗ,' 'ਭੁਜੰਗੀ' (ਫਨੀਅਰ-ਸੱਪ) ਬੀ ਕਿਹਾ ਹੈ। ਸੱਪ ਦਾ ਤੇ ਇਸ ਦੇ ਰੁਖ ਦਾ ਦ੍ਰਿਸ਼ਟਾਂਤ ਹੈ, ਸੁਭਾਵ ਦਾ ਨਹੀਂ। ਸਪ ਦੇ ਅੰਦਰ ਜ਼ਹਰ ਹੈ। ਉਸਦਾ ਇਰਾਦਾ ਕਸ਼ਟ ਦੇਣਾ ਹੈ ਸਿੱਖ ਦੇ ਅੰਦਰ ਅੰਮ੍ਰਿਤ ਹੈ, ਉਸਦਾ ਇਰਾਦਾ ਸੁਖਦਾਈ ਹੈ। ਕੇਵਲ ਰੁਖ ਉਸ ਕਿਸਮ ਦਾ ਹੈ ਕਿ ਜਿਸਨੇ ਸੱਟ ਖਾਣੀ ਨਹੀਂ, ਕਾਇਰ ਨਹੀਂ ਹੋਣਾ। ਸ਼ੇਰ ਜੀਕੂੰ ਅਭੈ ਹੈ, ਉਸਦੇ ਸਰੀਰ ਦੀ ਬਨਾਵਟ, ਉਸਦੀ ਤੱਕ, ਖੜੇ ਹੋਣ ਦੀ ਡੌਲ, ਹਰ ਸ਼ੈ ਵਲ ਉਸਦੇ ਚੇਹਰੇ ਤੇ ਅਖਾਂ ਦਾ ਰੁਖ ਫਾਇਲੀ ਹੈ, ਇਸ ਡੌਲ ਤੇ ਰੁਖ ਵਿਚੋਂ ਫਾਇਲੀ (ਸਾਖੀ) ਦ੍ਰਿਸ਼ਟਾਂਤ ਤੇ ਨਮੂਨਾਂ ਹੋਣ ਕਰਕੇ ਸਤਿਗੁਰ ਕਲਗੀਆਂਵਾਲੇ ਨੇ ਆਪਣੇ ਇਸ 'ਨਮੂਨੇ ਦੇ ਮਰਦ' ਨੂੰ 'ਸਿੰਘ' ਆਖਜਾ ਹੈ। ਸ਼ੇਰ ਦਾ ਪਾੜ ਖਾਣਾ ਯਾ ਜਾਂਗਲੀ ਪੁਣਾ ਨਹੀਂ ਗ੍ਰਹਣ ਕੀਤਾ, ਪਰ ਉਸਦਾ ਅਭੈ ਰੁਖ ਜੋ ਹਰ ਦਿੱਸਦੀ ਸ਼ੈ ਨਾਲ ਉਹ ਰਖਦਾ ਹੈ। ਸ਼ੇਰ ਵਾਂਙੂ ਪਾੜ ਖਾਣਾ ਨਹੀਂ, ਪਰ ਅਭੈ ਹੋਣਾ। ਸੱਚੀ ਬੀਰਤਾ, ਸੁਖਦਾਈ ਬੀਰਤਾ ਇਸੇ ਰੁਖ ਤੋਂ ਉਪਜਦੀ ਹੈ। ਸਚੀ ਇਨਸਾਨੀ-ਅਤ ਇਸੇ ਰੁਖ ਤੋਂ ਉਪਜਦੀ ਹੈ। ਜੀਉਂਦਾ ਇਖ਼ਲਾਕ ਇਸੇ ਤੋਂ ਜਨਮਦਾ ਹੈ, ਰੂਹ ਵਾਲਾ ਧਰਮ ਇਸੇ ਤੋਂ ਪ੍ਰਕਾਸ਼ਦਾ ਹੈ, ਸ਼ਾਨਦਾਰ ਕਰਮ, ਸਚ਼ਾ ਜਜ਼ਾ ਤੋਂ ਖਾਲੀ ਕਰਮ ਇਸੇ ਰੁਖ ਦੇ ਜਾਏ ਹਨ। ਸੱਤ ਬਰਸ ਦਾ ਬੱਚਾ ਕੰਧ ਵਿਚ ਚਿਣਿਆਂ ਜਾਂਦਾ ਹੈ, ਪਰ ਇਸ ਰੁਖ਼ ਦਾ ਕਾਰੀਗਰ ਹੋਣ ਕਰਕੇ ਹਜ਼ਾਰਾਂ ਫੌਜਾਂ, ਤੋਪਾਂ, ਬੰਦੂਕਾਂ, ਦਬਾਵਾਂ, ਡ੍ਰਾਵਿਆਂ ਅਗੇ ਨਹੀਂ ਦਬਦਾ। ਫਿਰ ਪ੍ਰਾਨ ਦੇਣ ਵੇਲੇ ਆਪਣੇ ਰੱਬ ਦੀ ਯਾਦ ਵਿਚ ਹੈ, ਇਸ ਨਮੂਨੇ ਦਾ ਮਰਦ ਉਠਦਾ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਖਦਾ ਹੈ, ਦੇਖੋ ਗੁਰੂ ਜੀ! ਮੇਰੀ ਤੇ ਆਪਦੀ ਸ਼ਕਲ ਇੱਕ ਹੈ, ਕਲਗੀ ਜਿਗਾ ਮੈਨੂੰ ਦਿਓ, ਆਪ ਜਾਓ, ਅਜੇ ਆਪਦਾ ਕੰਮ ਬਾਕੀ ਹੈ, ਸਤਿਗੁਰੂ ਨੂੰ ਮਾਨ, ਦਾਵੇ ਦੇ ਪਜਾਰ ਨਾਲ ਜ਼ੋਰ ਦੇਕੇ ਟੋਰ ਦੇਂਦਾ ਹੈ, ਆਪ ਪਾਤਸ਼ਾਹੀ ਪੁਸ਼ਾਕੇ ਪਹਿਨ ਕਲਗੀ ਜਿਗਾ ਲਗਾਕੇ ਬੈਠ ਜਾਂਦਾ ਹੈ, ਪਰ ਉਸੇ ਤਖਤ ਉਤੇ ਬੈਠਾ ਦੁਸ਼ਮਨਾਂ ਦੇ ਹੱਥੋਂ ਤੂੰਬਾ ਤੂੰਬਾ ਕਰਕੇ ਉਡਾਯਾ ਜਾਂਦਾ ਹੈ, ਮੱਥੇ ਵੱਟ ਨਹੀਂ ਪੈਂਦਾ, ਚਿਹਰੇ ਸ਼ਿਕਨ ਨਹੀਂ ਆਉਂਦਾ, ਅੰਦਰਲਾ ਜੋ ਕਿਸੇ ਉਚਿਆਈ ਉਤੇ ਹੈ, ਅਭੈ ਹੈ, ਅੰਦਰਲੇ ਦਾ ਰੁਖ ਦਿਸਦੇ ਬਾਹਰਲੇ ਵਰਤਾਰੇ ਨਾਲ —ਚਾਹੇ ਉਹ ਰਾਜ ਹੈ, ਚਾਹੇ ਤਸਦੀਆ,

ਦੁਖ,ਕਲੇਸ਼ ਫਾਇਲੀ ਰੁਖ ਦਾ ਹੈ, ਹੁਣ ਫੇਰ ਕੀਹ?ਸ਼ੇਰ ਵਾਂਙੂ ਫਾਇਲੀ ਡੌਲ ਹੈ, ਫਨੀਅਰ ਵਾਂਙੂ ਉਹੋ ਫਾਇਲੀ ਆਕੜ ਦਾਰ ਧੌਣ ਦਾ ਚੜ੍ਹਾਉ ਤੇ ਰੁਖ ਹੈ, ਭਾਵੇਂ ਸਰੀਰ ਤੂੰਬਾ ਤੂੰਬਾ ਕਰਕੇ ਉਡਾਯਾ ਜਾ ਰਿਹਾ ਹੈ।

ਇਹ ਰੁਖ ਇਸ ਕਮਾਲ ਤੇ ਹੈ ਕਿ ਦੁਸ਼ਮਨ ਦਲ ਵਿਚੋਂ ਸਲਾਮਤ ਨੱਸੇ ਜਾਂਦੇ ਖਾਲਸੇ ਨੂੰ ਅੰਮ੍ਰਿਤ ਵੇਲਾ ਆ ਜਾਂਦਾ ਹੈ, ਆਸਾ ਦੀ ਵਾਰ ਦਾ ਵੇਲਾ ਹੈ, ਕੜੱਕ ਦੀਵਾਨ ਸਜਾ ਬੈਠਦੇਹਨਤੇ ਕੀਰਤਨਸ਼ੁਰੂ, ਵੈਰੀ ਬਿੜਕ ਪਾਕੇ ਆ ਪੈਂਦਾ ਹੈ,ਪਰਵਾਹ ਨਹੀਂ,ਲੜਦੇ ਹਨ, ਮਰਦੇ ਮਾਰਦੇ ਟੁਰੇ ਜਾਂਦੇ ਹਨ, ਜੰਗ ਇਕ ਜ਼ਿੰਦਾ ਰੂਹਾਂ ਦਾ, ਜਾਨਦਾਰ ਸਰੀਰਾਂ ਦਾ ਫਾਇਲੀ ਰੁਖ ਦਾ ਕ੍ਰਿਸ਼ਮਾਂ ਸੀ,ਕੋਈ ਤ੍ਰਿਸ਼ਨਾਂ ਕੁਠਿਆਂ ਦਾ ਵਲਦਾਰ ਗੋਰਖਧੰਦੇ ਦਾ ਸੁਲਝਾਉ ਤਾਂ ਨਹੀਂ ਸੀ ਕਿ ਔਰੰਗਜ਼ੇਬ ਵਾਂਙੂ ਪਿਉ ਤੇ ਪਿਓ ਦੀ ਉਲਾਦ ਦੇ ਦੁੱਧ ਪੀਂਦੇ ਬਚੇ ਤੋਂ ਵੀ ਭੈ ਆ ਰਿਹਾ ਹੈ ਤੇ ਸਲਾਮਤੀ ਉਨ੍ਹਾਂ ਦੀ ਕੈਦ ਯਾ ਕਤਲ ਵਿਚ ਹੀ ਦਿਸਦੀ ਹੈ ਤੇ ਕਤਲ ਕਰਨ ਲਈ ਬੀ ਹਜ਼ਾਰ ਮਨਸੂਬੇ ਦੀ ਲੋੜ ਹੈ,ਪਿਉ ਤੇ ਬੀ ਭਰੋਸਾ ਨਹੀਂ,ਤੇ ਮਾਂ ਤੇ ਬੀ ਯਕੀਨਨਹੀਂ, ਧੀ ਪਰ ਵੀ ਸ਼ੱਕ ਹੈ,ਪੁੱਤ੍ਰ ਪਰ ਬੀ ਸ਼ੁਬ੍ਹਾਹੈ।

ਕਲਗੀਆਂ ਵਾਲੇ ਦਾ 'ਮਰਦ ਦਾ ਨਮੂਨਾ' ਹਾਂ ਜੀ, ਉਹ ਵਨਗੀ ਜੋ ਉਸਨੇ ਆਦਮੀ ਦੀ ਬਨਾਈ ਇਹਸੀ:ਇਕ ਸਿਰ ਮੰਗਦੇ ਹਨ,ਪੰਜ ਸਿਰ ਦੇਣ ਭੱਜੇਆਉਂਦੇ ਹਨ। ਇਕ ਨੂੰ ਕੰਹਦੇ ਹਨ: ਬੰਦੂਕ ਦਾ ਨਿਸ਼ਾਨਾ ਬਣਨ ਵਾਸਤੇ ਆਓ, ਜਿੰਨੇ ਸੁਣ ਪਾਂਦੇ ਹਨ,ਨੱਠੇ ਆਉਂਦੇ ਹਨ। ਫਿਰ ਸਾਰੇ ਜੰਗਾਂ ਵਿੱਚ ਇਨਸਾਨੀਅਤਹੈ:—ਸਿੱਖ ਪਾਣੀ ਪਿਲਾਂਦਾ ਹੈ,ਵੈਰੀ ਤੇ ਮਿਤ੍ਰ ਸਭਨਾਂ ਨੂੰ ਪਿਲਾਈ ਜਾਂਦਾ ਹੈ ਇਨਸਾਨੀਅਤ ਦੇ ਆਦ੍ਰਸ਼ ਦਾ ਬੰਦਾ ਹੈ।ਇਕ ਮਲ੍ਹਮਾਂ ਲਾਂਦਾ ਹੈ, ਆਪਣਿਆਂ ਨੂੰ ਬੀ ਵੈਰੀਆਂ ਨੂੰ ਬੀ । ਦੁਸ਼ਮਨ ਕੰਹਦਾ ਹੈ ਮੈਂ 'ਸ਼ਰਨ' ਹਾਂ, ਸਿਖ ਦੀ ਧੂਹੀ ਤਲਵਾਰ ਉਥੇ ਹੀ ਅੜਕਦੀ ਹੈ। ਧੂਹੀ ਤਲਵਾਰ ਕਦੇ ਕਿਸੇ ਜੋਧੇ ਤੋਂ ਨਹੀਂ ਰੋਕੀ ਗਈ । ਤ੍ਰੀਮਤ, ਬੀਮਾਰ,ਬੱਚੇ; ਬੁਢੇ, ਨਿਰਬਲ ਵੈਰੀ ਹੋਣ ਪਰਬੀ ਦੁਖਾਏ ਨਹੀਂ ਜਾਂਦੇ,ਵੈਰੀਆਂ ਨਾਲ ਨਫਰਤ, ਵੈਰ, ਕੀਨੇ ਦੇ ਨੁਕਤੇ ਤੋਂ ਜੰਗ ਨਹੀਂ ਹੁੰਦਾ,ਗੱਲ ਕੀ ਕਲਗੀਧਰ ਨੇ —ਜੋ ਕੁਛ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਹਾ ਹੈ—ਜੋ ਕੁਛ ਹੁਕਮ ਲੈਕੇ ਆਏ ਸਨ, ਕਰ ਦਿਖਾਇਆ । ਉਨ੍ਹਾਂ ਨੇ 'ਮਰਦ' ਪੈਦਾ ਕਰਨਾ ਸੀ, ਸੋ ਕਰ ਦਿਖਾਇਆ। ਅਰ ਉਸ ਨਮੂਨੇ ਦਾ ਮਰਦ ਇਕ ਅੱਧ ਨਹੀਂ, ਹਜ਼ਾਰਹਾ ਬਨਾਕੇ, ਪਰਖਾਕੇ, ਮੌਤ ਦੀ ਜਗਵੇਦੀ ਪਰ ਚੜ੍ਹਾ ਕੇ ਦਿਖਾਕੇ ਸਾਬਤ ਕਰ ਦਿੱਤਾ ਕਿ:—

ਇਹ ਚੜ੍ਹਦੀਆਂ ਕਲਾਂ ਵਾਲਾ
ਤ੍ਰਿਸ਼ਨਾ ਰਹਿਤ
ਮਰਦਊ ਵਿੱਚ ਕਾਮਲ
ਇਨਸਾਨੀਅਤ ਵਿੱਚ ਮੁਕੰਮਲ,
ਸਿੱਖ ਹੈ ਜੋ,
ਭੁਜੰਗੀ ਹੈ ਜੋ;
ਸਿੰਘ ਹੈ ਜੋ,
ਬਿਹੰਗਮ ਹੈ ਜੋ,
ਪਰ

ਇਹ ਮਰਦ ਤਾਂ ਬਣਦਾ ਹੈ,ਜੇ ਜਨਮ ਜਨਮ ਦਾ ਮੋਹਨੀ ਮੰਤ੍ਰ—ਝੂਠੇ,ਫੋਕਟਨਿਹ ਫਲ ਧਰਮਦਾ ਟੁਟੇ,ਉਹਟੁਟਦਾਹੈਵੈਰਾਗ
—ਸੁਰਤ ਦੇ ਤਜਾਗ ਤੇ
ਨਾਮ ਦੇ ਅਭ੍ਯਾਸ ਨਾਲ ।

ਫਿਰ ਪ੍ਰਾਪਤ ਹੁੰਦੀ ਹੈ ਅੰਦਰ ਉਚ-

ਜਾਈ ਅਨੰਤ ਨਾਲ ਨਿਰੰਤਰ ਲਿਵ, ਤੇ
ਬਾਹਰ ਜਗਤ ਨਾਲ
ਫਾਇਲੀ ਰੁਖ–ਤੇ ਬਨ ਜਾਂਦਾ ਹੈ
ਕਲਗੀਆਂ ਵਾਲੇ ਦਾ

'ਨਮੂਨੇ ਦਾ ਮਰਦ'
ਸਿੰਘ
।ਚੜ੍ਹਦੀਆਂ ਕਲਾਂ ਵਾਲਾ ਗੁਰੂ ਕਾ ਲਾਲ।

---

# ੧੦. ਪ੍ਰੀਤ–ਤਾਰ ਪ੍ਰੋਤੇ ਗੁਰੂ–ਸਿੱਖ*

['ਗੁਰੂ'! ਸਦਕੇ! ਇਸ ਨਾਮ ਦੇ]
ਦੱਸੋ ਜੀ, 'ਗੁਰੂ' ਕਿਸਨੂੰ ਆਖਦੇ ਹਨ?
ਪੁਛੋ ਭਾਈ, ਪੁਛੋ, ਜਮ ਜਮ ਪੁਛੋ,
ਪੁਛਿਆਂ ਸਾਰੇ ਲੋਕੀ ਇਹ ਆਖਦੇ ਹਨ,
ਬਈ 'ਗੁਰੂ' ਦਾ–
(੧) ਇਕ ਅਰਥ ਹੈ 'ਹਨੇਰੇ ਨੂੰ' ਦੂਰ ਕਰਨ ਵਾਲਾ।
(੨) ਦੂਆ ਅਰਥ ਹੈ 'ਵੱਡਾ'।
(੩) ਤੀਆ ਅਰਥ ਹੈ 'ਸ਼ਬਦ ਦਾ ਦਾਤਾ'†।
(੪) ਚੌਥਾ ਅਰਥ ਹੈ 'ਉਸਤਾਦ' ਸਿਖਯਾ ਦਾਤਾ।
(੫) ਪੰਜਵਾਂ ਅਰਥ ਹੈ 'ਮੁਰਸ਼ਦ'।
(੬) ਛੇਵਾਂ ਅਰਥ ਹੈ 'ਪੈਗ਼ੰਬਰ'।
(੭) ਸੱਤਵਾਂ ਅਰਥ ਹੈ 'ਅਵਤਾਰ'
(੮) ਅੱਠਵਾਂ ਅਰਥ ਹੈ 'ਖੁਦਾ', 'ਰੱਬ'।
ਪਰ ਭਾਈ! ਜੋ 'ਸਿੱਖ' ਹੈ, ਉਸਦੇ ਅੰਦਰ ਗੁਰੂ ਦਾ ਅਰਥ ਕੀ ਹੈ?

ਜੀਓ ਜੀ! ਉਸਦੇ ਅੰਦਰ ਅਰਥ ਹੈ:–
ਇਕ ਸਭ ਤੋਂ ਪਿਆਰਾ, ਪਿਆਰੀਆਂ ਚੀਜ਼ਾਂ ਤੇ ਪਜ਼ਾਰਿਆਂ ਤੋਂ ਵਧ ਪਿਆਰਾ‡'
ਇੱਕ ਸਮਝ ਦੀਆਂ ਡੂੰਘਾਈਆਂ ਤੋਂ ਭੀ ਡੂੰਘੇ ਥਾਂ ਵੱਸਦਾ ਸਭ ਤੋਂ–
ਉੱਚਾ, ਸੱਚਾ, ਸੁੱਚਾ
ਪਿਆਰਾ, ਮਿੱਠਾ ਲੱਗਣ ਵਾਲਾ
ਸੱਚੀ ਮੁੱਚੀ ਅੰਦਰ ਵਸਦਾ ਵਜੂਦ‡
ਜੀ, ਅੰਤਰ 'ਵੱਸਦਾ' ਮਿੱਠਾ ਵਜੂਦ।
ਜੀਓ ਜੀ! ਫੇਰ ਨੈਣੀ ਵੱਸਦਾ ਮਿੱਠਾ ਵਜੂਦ।
ਜੀਓ ਜੀ! ਫੇਰ ਜਿਧਰ ਜਿਧਰ ਨਜ਼ਰ ਜਾਏ ਉਧਰ ਉਧਰ ਵੱਸਦਾ ਵਜੂਦ।
ਆਹੋ ਨੀ, ਰੈਂਹਦਾ ਨੀ
ਹਰਦਮ ਰੈਂਹਦਾ
ਅੱਖੀਆਂ ਦੇ ਸਾਹਮਣੇ§।'
ਜਿਸਨੂੰ 'ਸਿਖ' ਨੇ ਮਨੁੱਖ ਜਾਮੇ ਵਿਚ ਆਪਣੀਆਂ ਮਨੁਖੀ ਅੱਖਾਂ ਕੰਨਾਂ ਨਾਲ

*ਇਹ ਪ੍ਰਸੰਗ ਸੰਮਤ ਨਾ:੪੪੯ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

†ਗੁਰੂ ਸ਼ਬਦੇ ਦਾਤੇ ॥ ‡ਮਾਪੇ ਹੇਤ ਨ ਪੁਜਨੀ ਸਤਿਗੁਰੁ ਹੇਤ ਸੁਚੇਤ ਸਹਾਈ। ਸ਼ਾਹ ਵਿਸਾਹ ਨ ਪੁਜਨੀ ਸਤਗੁਰੁ ਸ਼ਾਹ ਅਥਾਹ ਸਮਾਈ। ਸਾਹਿਬ ਤੁਲ ਨ ਸਾਹਿਬੀ ਸਤਗੁਰੁ ਸਾਹਿਬ ਸਚਾ ਸਾਈ। ਦਾਤੇ ਦਾਤ ਨ ਪੁਜਨੀ ਸਤਗੁਰੁ ਦਾਤਾ ਸੱਚ ਦ੍ਰਿੜ੍ਹਾਈ। ਵੈਦ ਨ ਪੁਜਨ ਵੈਦਗੀ ਸਤਗੁਰ ਹਉਮੈ ਰੋਗ ਮਿਟਾਈ। ਦੇਵੀ ਦੇਵ ਨ ਸੇਵ ਤੁਲ ਸਤਗੁਰ ਸੇਵ ਸਦਾ ਸੁਖਦਾਈ॥ [ਭਾ: ਗੁਰਦਾਸਜੀ

§ਛੇਰਵੀ ਦਾ ਜੋਗ॥

ਡਿੱਠਾ ਸੁਣਿਆਂ ਸੀ।

ਤੇ ਹੁਣ ਜਿਸਦੇ ਜਾਗਤੀ ਜੋਤ ਸਦਾ ਸਲਾਮਤ ਵਜੂਦ ਦੇ ਹੋਣ ਦਾ ਬੇਸ਼ੁਬਹ ਨਿਸਚਾ ਉਸਦੇ ਆਤਮਾਂ ਵਿੱਚ ਇਉਂ ਦਾ ਹੈ ਕਿ ਓਹ ਵਜੂਦ ਉਸਦੇ ਅੰਦਰ—

'ਆਹੋ ਨੀ ਰੰਹਦਾ ਨੀ
ਹਰ ਦਮ ਰੰਹਦਾ
ਮੇਰੇ ਨੀ ਅੰਦਰੇ†।'

ਛਹਬਰਾਂ ਲਾਈ ਰਖਦਾ ਹੈ ਤੇ ਓਹ ਏਸ 'ਸੰਗੀਤ—ਬਾਟ' ਵਿਚ ਰੰਹਦਾ ਹੈ:—

ਗੁਰੂ ਗੁਰੂ ਗੁਰ ਕਰ ਮਨ ਮੋਰ।
ਗੁਰੂ ਬਿਨਾ ਮੈ ਨਾਹੀ ਹੋਰ

ਭਲਾ ਜੀ! 'ਸਿੱਖ' ਕਿਸਨੂੰ ਆਖਦੇ ਹਨ?

ਜੀਓ। ਪੁਛੋ। ਹਾਂ ਜੀ, ਪੁਛਿਆਂ ਆਖਦੇ ਹਨ—

(੧) ਸਿਖਯਾ ਲੈਣ ਦੀ ਇਛਯਾ ਵਾਲਾ, ਸਿੱਖਣਹਾਰ।
(੨) ਸਿਖਯਾ ਲੈ ਰਿਹਾ, ਵਿਦਯਾਰਥੀ
(੩) ਸਿਖਯਾ ਲੈ ਚੁਕਾ ਤੇ ਸਿੱਖ ਕੇ ਸਿੱਖਯਾਵਾਨ ਹੋ ਗਿਆ, ਸਿੱਖ।
(੪) ਮੁਰੀਦ, ਚੇਲਾ।
(੫) ਪੈਗੰਬਰ ਦੀ ਪੈਗੰਬਰੀ ਤੇ ਅਵਤਾਰ ਦੀ ਅਵਤਾਰਤਾ ਦਾ ਕਾਇਲ, ਮੋਮਨ, ਬੰਦਾ, ਜਨ।
(੬) ਪੰਜਾਬ ਵਿਚ ਵੱਸਦੀ ਇਕ ਸਿਖ ਅਖਾਣ ਵਾਲੀ ਕੌਮ ਦਾ ਆਦਮੀ।

ਪਰ ਭਾਈ! ਜਿੱਕੂੰ 'ਸੁਹਾਗਣ' ਕਹੋ ਤਾਂ ਦਿਲ ਵਿਚ ਖਿਆਲ ਗੁਜਰਦਾ ਹੈ ਕਿ ਇਸਦਾ ਕੋਈ ਪਤੀ ਹੋਊ, ਪਰਜਾ ਕਹੋ ਤਾਂ ਉਸਦਾ ਕੋਈ ਰਾਜਾ ਹੋਊ, ਇਸੇ ਤਰਾਂ ਸਿੱਖ ਕਹੋ ਤਾਂ ਉਸਦਾ ਕੋਈ ਸਿਖਾਵਣ ਹਾਰ 'ਗੁਰੂ' ਹੋਊ। ਆਓ ਉਸ 'ਗੁਰੂ' ਤੋਂ ਪੁਛੀਏ, ਗੁਰੂ ਜੀ ਤੁਸਾਡੇ ਅੰਦਰ ਸਿੱਖ ਦਾ ਕੀ ਅਰਥ ਹੈ ਤਾਂ ਦੇਖੋ ਗੁਰੂ ਦੇ ਅੰਦਰ ਹੈ*—

(੧) ਸਾਰੇ ਮਨੁਖਾਂ ਤੋਂ ਪਿਆਰਾ।
(੨) ਆਪਣੇ ਕੁਟੰਬ ਤੋਂ ਪਿਆਰਾ।
(੩) ਆਪਣੇ (ਆਤਮਜ) ਪੁਤਾਂ ਤੋਂ ਭੀ ਪਿਆਰਾ।

ਇਕ ਦਿਸਦਾ ਮਾਨੁਖ ਸਰੀਰ ਵਿਚ ਵੱਸਦਾ ਵਜੂਦ ਹੈ, ਜੋ ਅਣਡਿੱਠੇ ਵਿਚ ਬੱਝਾ ਪਰ 'ਦਿੱਸਦੇ' 'ਵੱਸਦੇ' ਸੰਸਾਰ ਵਿਚ ਸੋਹਣੀ ਤਰਾਂ ਵਿਚਰਦਾ ਵਜੂਦ ਹੈ।

ਹਾਂ ਜੀ, ਓਸ ਵਜੂਦ ਨੂੰ 'ਗੁਰੂ' ਆਖਦਾ ਹੈ:—

ਮੋ ਗ੍ਰਿਹਿ ਮੈ
ਮਨ ਤੇ
ਤਨ ਤੇ
ਸਿਰ ਲੌ
ਧਨ ਹੈ
ਸਭਹੀ ਇਨਹੀ ਕੋ।

ਜੀਓ ਜੀ! ਜਿਸਨੇ ਅਰਸ਼ਾਂ ਤੇ ਭੀ ਜਾਕੇ ਆਪਣੇ ਸਿੱਖਾਂ ਨੂੰ ਭੁਲਾਇਆ ਨਹੀਂ, ਐਸੇ ਗੋਦੀ ਪਾਏ ਕਿ ਮੁੜ ਕੱਢੇ ਹੀ ਨਹੀਂ, ਉਸਦੇ ਅੰਦਰ ਸਿੱਖ ਏਹ ਥਾਉਂ ਰਖਦਾ ਹੈ।

ਹੁਣ ਆਪ ਨੇ ਡਿੱਠਾ 'ਗੁਰੂ' ਤੇ ਫੇਰ ਡਿੱਠਾ 'ਸਿੱਖ' ਦੋਹਾਂ ਵਿਚ ਨਜ਼ਰ ਜਮਾਕੇ ਤੱਕੋ, ਆਪ ਨੂੰ ਦਿੱਸੇਗਾ ਕਿ—

ਪ੍ਰੀਤ—ਤਾਰ

ਲਗ ਰਹੀ ਹੈ। ਇਸ ਪ੍ਰੀਤ ਤਾਰ ਵਿਚ ਪ੍ਰੋਤੇ ਗੁਰੂ ਸਿੱਖ ਲਈ ਅਜ ਮੰਗਲਾਚਾਰ, ਆਨੰਦ ਬਿਨੋਦ, ਖੁਸ਼ੀ, ਉਤਸ਼ਾਹ, ਉਮਾਹ, ਰਸ, ਸੁਆਦ, ਖੇੜੇ, ਸ਼ਾਂਤ ਹੁਲਾਰੇ ਲੈਣ ਤੇ ਸੁਹੇਲੇ ਹੋਣ ਦਾ ਦਿਨ ਅੱਜ ਹੈ।

† ਭੈਰਵੀ ਦਾ ਜੋਗ॥

*ਨਾਨਕ ਸਾ[illegible] ਗੁਰ ਸਿਖ [illegible] ਨਾਲਿ ਸਮਾਰੇ॥

ਜੀਓ ਜੀ! ਅਜ ਓਸ 'ਗੁਰੂ ਦੇ ਸਾਨੂੰ ਸਾਡੇ ਨੈਣਾਂ ਗੋਚਰੇ ਹੋਣ ਦਾ ਦਿਨ ਹੈ। ਓਹ ਦਿਨ ਹੈ ਜਿਸ ਦਿਨ ਉਹ ਮਨੁਖਾਂ ਵਿਚ ਮਨੁਖ ਬਣਕੇ ਆਯਾ ਤੇ ਮਨੁਖ ਨਾਦ ਕਰਕੇ ਛਿੱਗੇ ਮਨੁਖਾਂ ਨੂੰ ਉਭਾਰਕੇ ਉੱਚੇ ਮਾਨਯੋਗ ਮਨੁੱਖ ਕੀਤੋਸੁ ।

ਅਸੀਂ ਵਾਹਗੁਰੂ ਦੀ'ਸੁਰਤ-ਤਾਰ' ਤੋਂ ਸਾਕਤ(ਟੁਟੇ)ਹੋਏ ਪਏ ਸਾਂ, ਅਸੀਂ 'ਪ੍ਰੀਤ-ਕੇਂਦਰ*'ਦੀ ਪ੍ਰੀਤ-ਤਾਰ ਨਾਲੋਂ ਟੁਟੇ ਹੋਏ (ਸਾਕਤ) ਸਾਂ। ਅਜ ਓਸ ਮਿੱਠੇ ਪਿਆਰੇ ਰੱਬ ਸੁਆਰੇ ਨੇ ਆਕੇ ਸਾਨੂੰ ਫੇਰ 'ਪ੍ਰੀਤ-ਤਾਰ' ਵਿਚ ਪ੍ਰੋ ਲਿਆ, ਦੇਖੋ ਅਸੀਂ ਮੋਏ ਜੀ ਉਠੇ, ਜੀਅ ਦਾਨ ਪਾ ਕੇ ਜੀ ਪਏ।

ਜਨਮ ਮਰਨ ਦੁਹਹੂ ਮਹਿਨਾਹੀ
ਜਨ ਪਰ ਉਪਕਾਰੀ ਆਏ ।
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥੨॥
[ਸੂ: ਮ: ੫

ਸੋ ਸਜਨਾਂ! ਗੁਰੂ-ਸਿੱਖ'ਦਾਨਾਤਾ ਸ਼ਖਸੀ, ਜ਼ਾਤੀ, ਨਿਜ ਦਾ ਨਾਤਾ ਹੈ।ਜਿੱਕੂੰਉਸਤਾਦ ਸ਼ਗਿਰਦ ਦਾ ਇਕ ਨਾਤਾ ਹੈ ਜੋ ਕੇਵਲ ਸਿਖਯਾ ਮਾਤ੍ਰ ਦੇ ਦੇਣ ਤੇਲੈਲੈਣਦਾਇਕ ਵਿੱਥ ਵਾਲਾ ਹੈ, ਪਰ ਪਿਤਾਪੁਤ੍ਰ ਦਾਨਾਤਾ ਇਸਤਰਾਂ ਦਾ ਨਹੀਂ ਉਹ ਨਿਜਦਾ,ਜ਼ਾਤੀ ਨਾਤਾ ਹੈ। ਇਸੇ ਤਰਾਂ 'ਗੁਰੂ-ਸਿੱਖ' ਦਾ ਨਾਤਾ ਗੁਰ ਸਿੱਖੀ ਵਿਦ ਨਿਜ ਦਾ ਜ਼ਾਤੀ ਨਾਤਾ ਹੈ। ਨਿਰੇ ਪਾਂਧੇ ਤੇ ਚਾਟੜੇ ਦਾ ਨਾਤਾ ਨਹੀਂ। ਅਸੀ ਉਸਦੇ ਗੋਦੀ ਪਏ ਬੱਚੇ ਹਾਂ,ਨਹੀਂ'ਨਹੀਂ,ਉਸਨੇ ਆਪਣੇਜਾਏ ਸਾਡੇ ਉਤੋਂ ਵਾਰੇ, ਤਾਂਤੇ ਅਸੀ ਉਸਨੂੰ ਪੁਤਾਂ ਤੋਂ ਵਧੀਕ ਪਿਆਰੇ ਹਾਂ।

ਸੱਜਨੋਂ! ਦੁਹਾਈ ਜੇ ਉਹ ਨਿਰਾਅਵਤਾਰ ਨਹੀਂ, ਜੋ ਆਖਦਾ ਹੈ:-

ਐ ਮਾਯਾ ਮੇਂ ਭੂਲੇ ਲੋਗੋ! ਅਗਜਾਨ ਸੇ ਬਚੋ ਔਰ ਆਤਮਾਂ ਕੋ ਸੰਭਾਲੋ ਔਰ ਕੈਵੱਲ (ਵੱਖਰੇ) ਹੋ ਜਾਓ।

ਓਹ ਨਿਰਾ ਰਸੂਲ ਨਹੀਂ ਜੋ ਪਿਆ ਆਖੇ-

ਈਮਾਨ ਲਾਓ ਮੇਰੇ ਪਰ ਔਰ
ਮੇਰੇ ਖੁਦਾ ਪਰ, ਤਬ ਤੁਮ ਦੋਜ਼ਖ਼
ਕੀ ਆਗ ਸੇ ਬਚੋਗੇ।

ਓਹ ਨਿਰਾ ਸਿਖਯਾ ਦਾਤਾ ਨਹੀਂ ਜੋ ਪਿਆ ਆਖੇ-

ਅਪਨੀ ਕਰਨੀ ਕਰਤੂਤ ਠੀਕ
ਕਰੋ, ਨੇਕ ਬਨੋ, ਨੇਕੀ ਹੀ ਤੁਮਾਰੀ
ਰਹਬਰ ਔਰ ਖੁਦਾ ਹੈ।

ਨਿਰਾ ਐਉਂ ਉਹ ਦਾਤਾ ਸਾਡੇ ਵਿਚ ਨਹੀਂ ਸੀ ਆਇਆ, ਓਸ ਤਾਂ ਸਾਨੂੰਗੋਦੀ ਲੈ ਲਿਆ।ਅਸੀ ਉਸਨੂੰ ਜੰਮੇ ਨਹੀਂ ਸਾਂ, ਪਰ ਓਸਨੇ ਅੰਮ੍ਰਤ ਤਿਆਰ ਕਰਕੇ, ਸਾਨੂੰ ਆਪ ਛਕਾ ਕੇ ਆਪਨੇ ਨਾਲ ਸਾਨੂੰਪੇਵੰਦ ਕਰ ਲਿਆ,ਨਹੀਂ ਨਹੀਂ,ਇੱਕਕਰਲਿਆ ਪੁਤ ਬਨਾ ਲਿਆ,ਨਹੀਂ ਜੀਓ ਜੀ! ਉਸ ਰਿਸ਼ਤੇ ਦਾ ਸਾਡੀ ਜ਼ਮੀਨੀ ਕਿਸੇ ਬੋਲੀ ਵਿਚ ਕੋਈ ਨਾਉਂ ਨਹੀਂਕਿਜਿਸ'ਰਿਸ਼ਤੇ' ਉੱਤੋਂ ਸੱਕੇ ਪੁਤਰ ਭੀ ਵਾਰ ਦੇਈਦੇਹਨ। ਸਾਡਾ ਉਸ ਨਾਲ ਉਹ ਰਿਸ਼ਤਾਹੈਜੋਪਿਤਾ ਪੁਤਰ ਤੋਂ ਭੀ ਨੇੜੇ ਦਾ ਹੈ, ਜਿਸ ਰਿਸ਼ਤੇ ਉਤੋਂ ਪੁਤਰ ਬੀ ਘੋਲੇ ਜਾਂਦੇ ਹਨ। ਹਾਏ ਹਾਏ!ਐਸੇ ਅਤਿ ਨੇੜੇ ਦੇ ਰਿਸ਼ਤੇ ਦਾਨਾਮ ਭੀ ਸਾਡੀ ਬੋਲੀ ਵਿਚ ਨਹੀਂ,ਦੁਨੀਆਂਦੀ ਕਿਸੇ ਬੋਲੀ ਵਿੱਚ ਨਹੀਂ। ਕਿਉਂ ਨਹੀਂ? ਇਸ ਲਈ ਨਹੀਂ ਕਿ ਉਹਰਿਸ਼ਤਾਉੱਚਾ ਹੈ ਤੇ ਇੰਨਾ ਡੂੰਘਾ ਹੈ ਕਿ ਦਿਲਾਂ ਦੀਤਾਰ ਨਾਲ ਤਾਰ ਹੀ ਖੜਕਦੀ ਹੈ ਤੇ ਬਾਹਰ ਜ਼ਬਾਨ ਲਈ ਓਹ ਇੰਨਾਂ ਬ੍ਰੀਕ ਹੋ ਜਾਂਦਾ ਹੈ ਕਿ ਉਸਨੂੰ ਅਦਾ ਨਹੀਂ ਕਰ ਸਕਦੀ,ਸੋ

*ਵਾਹਗੁਰੂ॥

ਭਾਈ! ਸਾਡਾ ਰਿਸ਼ਤਾ ਨਿਰਾ 'ਪਾਂਧੇ ਤੇ ਜਾਂਦੜਿਆਂ' ਵਾਲਾ ਸਿਖਜਾ ਮਾਤ੍ਰ ਦਾ ਰਿਸ਼ਤਾ ਨਹੀਂ, ਸਾਡਾ ਰਿਸ਼ਤਾ 'ਪ੍ਰੀਤ—ਤਾਰ ਪ੍ਰੋਤਾ' ਕੋਈ ਅਕਹ ਨਿਜ ਦਾ ਰਿਸ਼ਤਾ ਹੈ। ਅਸੀ ਗੁਰੂ ਦੇ ਹਾਂ ਗੁਰੂ ਸਾਡਾ ਹੈ। ਸਮਾਂ ਸਾਡੇ ਸੰਬੰਧ ਵਿਚ ਕੋਈ ਵਿਥ ਨਹੀਂ, ਵਿਥ ਸਾਡੇ ਵਿਚ ਕੋਈ ਵਿਥ ਨਹੀਂ, ਸਰੀਰ ਅਸ੍ਰੀਰ ਹਾਲਤਾਂ ਦੀ ਸਾਡੇ ਵਿਚ ਕੋਈ ਜੁਦਾਈ ਨਹੀਂ, ਅਸੀਂ ਉਸਦੇ ਹਾਂ ਓਹ ਸਾਡਾ ਹੈ:

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ।
ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ।

ਅਸੀਂ ਰੋਂਦੇ ਸਾਂ, ਓਨ ਆਕੇ ਸਾਡੇ ਨੈਣ ਪੂੰਝੇ। ਅਸੀਂ ਜ਼ੁਲਮਾਂ ਹੇਠ ਚੂਰ ਹੋ ਗਏ ਸਾਂ, ਓਨ ਆਕੇ ਕੱਢਿਆ ਤੇ ਮੱਲ੍ਹਮਾਂ ਲਾਈਆਂ। ਸਾਡੀ ਸੁਰਤ ਪ੍ਰਾਜੇ ਹੋ ਚੁਕੀ ਸੀ, ਉਸਨੇ ਮੁੜ ਸੁਰਜੀਤ ਕਰਕੇ ਸੁਤੰਤ੍ਰ ਬਨਾਈ, ਉਹ ਆਪਣੀ ਆਤਮ ਮੌਜ ਦਾ ਅਨੰਦੀ ਸਾਡਾ ਸਾਂਝੀਵਾਲ ਹੋਇਆ ਉਸਨੇ ਸਾਡੇ ਸਦੀਆਂ ਦੇ ਦੁਖ ਦੂਰ ਕੀਤੇ।

ਦੁਨੀਆਂ ਵਿਚ ਸਾਡਾ ਉਸ ਵੇਲੇ ਬੇਲੀ ਹੋਇਆ, ਜਿਸ ਵੇਲੇ ਸਾਧੂ, ਸੰਤ, ਮਹਾਤਮਾਂ, ਬ੍ਰਹਮ ਵਿਤ, ਬ੍ਰਹਮ ਰੂਪ, ਸੰਨਿਆਸੀ, ਜੋਗੀ, ਜਪੀ, ਤਪੀ, ਰੂਹਾਨੀ ਸੰਗੀਤਕ ਯਾ ਕਵੀ ਕੋਈ ਸਾਡਾ ਨਾਂ ਬਣਿਆਂ, ਉਹ ਉਸ ਵੇਲੇ ਸਾਡੇ ਦੁਖਾਂ ਦਾ ਮਹਰਮ ਬਣਿਆਂ, ਜਿਸ ਵੇਲੇ ਰਵਾਇਤ ਹੈ ਕਿ ਸ਼ਿਵ ਜੀ ਲੁਕ ਗਏ ਤੇ ਮੰਦਰਾਂ ਤੋਂ ਆਵਾਜ਼ ਆਵੇ ਕਿ—ਅਨੰਦ ਪੁਰ ਜਾਓ ਓਥੇ ਓਹ ਅਕਹ 'ਬਲੀ' ਵੱਸਦਾ ਜੇ।

ਓਇ! ਸਾਡੀਆਂ ਅੱਖਾਂ ਦੇ ਸਾਹਮਣੇ ਬਹੂ ਬੇਟੀਆਂ ਖੋਹ ਕੇ ਕੈਦ ਪਾਕੇ ਕਾਬਲ ਟੋਰ ਦਿਤੀਆਂ ਗਈਆਂ, ਅਸੀ ਰੋ ਰਹੇ ਹਾਂ; ਬੱਚੇ ਸਾਡੇ ਵਿਲਕ ਰਹੇ ਹਨ, ਬਹੂ ਬੇਟੀਆਂ ਕੁਰਲਾਂਦੀਆਂ ਲਿਜਾਈਆਂ ਜਾ ਰਹੀਆਂ ਹਨ। ਤੱਕੋ ਸਜਨੋਂ! ਜ਼ਰਾ ਅੱਖਾਂ ਅੱਗੇ ਇਹ ਨਜ਼ਾਰਾ ਲਿਆਓ। ਇਕ ਪਾਸੇ ਮਾਤਾ ਤੇ ਪਿਤਾ ਢਾਹਾਂ ਮਾਰ ਰਹੇ ਹਨ, ਅੱਗੇ ਖੜੇ ਬੱਚੇ ਚਾਂਗਰਾਂ ਦੇ ਰਹੇ ਹਨ, ਦੂਸਰੇ ਪਾਸੇ ਜ਼ਾਲਮ ਮਾਵਾਂ ਤੇ ਧੀਆਂ ਨੂੰ ਭੇਡਾਂ ਵਾਂਗ ਤਲਵਾਰ ਦੇ ਕੋਟੜੇ ਨਾਲ ਹੱਕੀ ਲਿਜਾ ਰਹੇ ਹਨ ਤੇ ਉਹ ਕੂੰਜਾਂ ਵਾਂਗੂ ਕੁਰਲਾ ਰਹੀਆਂ ਹਨ। ਪਾਸ ਇਕ ਟਿੱਬੀ ਤੇ ਇਕ ਆਤਮਵੇਤਾ ਬ੍ਰਹਮ ਗਿਆਨੀ, ਇਕ ਰੱਬ ਨਾਲ ਇਕ-ਹੋਏ ਮਹਾਤਮਾਂ ਅਪਰਸ ਬੈਠੇ ਵੀਣਾ ਵਜਾ ਰਹੇ ਹਨ ਤੇ ਬੇ ਪਰਵਾਹ ਬੈਠੇ ਹਨ, ਤੱਕਕੇ ਅੱਖਾਂ ਪਰੇ ਕਰ ਲੈਂਦੇ ਹਨ ਕਿ ਜੇ ਮੈਂ ਹੇਠਾਂ ਗਿਆ ਤਾਂ ਮੇਰੀ ਰੂਹਾਨੀਅਤ ਰੁੜ੍ਹ ਜਾਏਗੀ ਅਰ ਮੈਂ ਜਾਂਗਲੀ ਲੜਾਕਾ ਪਸ਼ੂ ਹੋ ਜਾਵਾਂਗਾ।

ਇਕ ਹੋਰ ਟਿੱਲੇ ਪਰ ਇਕ ਜੋਗੀ ਸਮਾਧਿਸਥਿਤ ਬੈਠੇ ਹਨ, ਕੁਰਲਾਹਟ ਨਾਲ ਸਮਾਧੀ ਉਟਕਦੀ ਹੈ, ਪੁਛਦੇ ਹਨ 'ਮਾਤਲੋਕ ਵਿਚ ਕਿਆ ਵਰਤਾ ਰਾਹੈ?' ਤੇ ਕੋਈ ਗੈਬੀ ਅਵਾਜ਼ ਕੈਂਹਦੀ ਹੈ, ਤੁਸੀ ਪਰਬਤਾਂ ਪਰ ਬੈਠੇ ਹੋ ਤੇ ਮਾਤ ਲੋਕ ਤਬਾਹ ਹੋ ਗਈ ਹੈ, ਪਰ ਓਹ ਸਿੱਧ ਪੁਰਸ਼ ਕੈਂਹਦੇ ਹਨ, 'ਬਾਬਾ ਰੇ ਹਮ ਜ਼ਖਮ ਖਾਏਂ ਲੜੇਂ, ਤਮੋਂ ਗੁਨੀ ਹੋਜਾਏਂ, ਹਮ ਤੋ ਆਦਮੀ ਸੇ ਬੂ ਆਤੀ ਹੈ।' ਹਾ ਹਾਰੇ!

ਇਕ ਹੋਰ ਪੱਬੀ ਜੇਹੀ ਹੈ, ਉਤੇ ਇਕ ਚਿੱਤ੍ਰਕਾਰ ਬੈਠਾ ਹੈ, ਕੁਰਲਾਹਟ ਨਾਲ ਆਪਣੀ ਮਹਵੀਅਤ ਤੋਂ ਉਟਕਦਾ ਹੈ, ਕੈਂਹਦਾ ਹੈ ਕੀ ਹੋ ਰਿਹਾ ਹੈ? ਦੇਖਦਾ ਹੈ ਤੇ ਅੱਖ ਫੇਰ ਲੈਂਦਾ ਹੈ, ਕੈਂਹਦਾ ਹੈ ਜਾਣ ਦਿਓ, ਕਰ ਤਾਂ ਕੁਛ ਸਕਦੇ ਨਹੀਂ! ਆਪਣਾ ਆਤਮ ਸੁਖ ਕੌਣ ਗਵਾਏ?

ਵਾਹਵਾ ਹਿੰਦੁਸਤਾਨ ਤੇਰਾ ਰੂਹਾਨੀ ਔਜ

ਜ਼ੁਲਮ ਹੁੰਦਾ ਹੈ ਅਧਰਮ ਹੁੰਦਾ ਹੈ, ਪਾਪ ਹੁੰਦਾ ਹੈ ਤੇ ਤੇਰੇ ਰੂਹਾਨੀ ਲੋਕ ਉਸ ਪਾਪ ਨੂੰ ਦੂਰ ਕਰਨਾ ਧਰਮ ਨਹੀਂ ਸਮਝਦੇ।

ਦੇਖੋ, ਇਕ ਹੋਰ ਖੁਦਾ ਦੀ ਰੱਸੀ ਵਿਚ ਬੱਧਾ ਉਸਦਾ ਬੰਦਾ ਅਨੰਦ ਨਾਲ ਪੁਰ, ਇਕ ਕੋਠੀ ਇਕ ਉਚੀ ਉਚਜਾਈ ਬਨਾਈ ਬੈਠਾ ਬੀਣਾ, ਕਵਿਤਾ, ਸਮਾਧੀ, ਅਰਸ਼ੀ ਤੇ ਕੋਮਲ ਸਾਰੀਆਂ ਕਲਾਂ ਦਾ ਕਲਾਵਾਨ ਬੀ ਇਹ ਦੁਖ ਦੇਖਦਾ ਹੈ, ਹਾਂ ਜੀ, ਓਸਦੀ ਰੂਹਾਨੀ ਕਲਾ ਆਖਦੀ ਹੈ:—ਮੁਲਕ ਦੀ ਆਜ਼ਾਦੀ ਗਈ, ਧਰਮ ਦੀ ਆਜ਼ਾਦੀ* ਖੋਹੀ ਗਈ ਸੀ, ਹੁਣ ਗ੍ਰਿਹਸਤ ਦੀ ਪਵਿੱਤ੍ਰਤਾ ਭੀ ਨਾਲ ਗਈ, ਬਹੂਬੇਟੀ ਦੀ ਲਾਜ ਭੀ ਨਾਂ ਰਹੀ। ਓਹ ਉਠਦਾ ਹੈ, ਸਿਮਰਨਾ ਗਲੇ ਪਾ ਲੈਂਦਾ ਹੈ ਤੇ ਪੇਸ਼ਕਬਜ਼ ਵਿਚ ਹੱਥ ਪਾਂਦਾ ਹੈ, ਡਾਂਟ ਕੇ, ਲਲਕ ਕੇ, ਸ਼ੇਰ ਵਾਂਗੂ ਭਬਕ ਕੇ ਬਿਜਲੀ ਦੀ ਫੁਰਤੀ ਨਾਲ ਤਲਵਾਰ ਲਿਸ਼ਕਾਂਦਾ ਆ ਖੜਾ ਹੋਂਦਾ ਹੈ ਤੇ ਆਖਦਾ ਹੈ, 'ਖੜੇ ਹੋ ਜਾਓ ਜ਼ਾਲਮੋਂ! ਮੈਂ ਤੇ ਮੇਰੀ ਉੱਮਤ ਇਨਸਾਫ ਲੈਕੇ ਆਈ ਹੈ, ਤੁਹਾਡਾ ਕੋਈ ਹੱਕ ਨਹੀਂ ਪ੍ਰਾਈ ਨਾਰਾਂ ਤੇ।'

ਦੇਖੋ ਉਸ ਦੀ ਤਲਵਾਰ ਚਮਕਦੀ ਹੈ ਉਸਦੇ ਥਿੰਦਾ ਕੀਤੇ ਜੁਆਨ ਜਾ ਪੈਂਦੇ ਹਨ, ਸਾਰੀਆਂ ਕੁਰਲਾਂਦੀਆਂ ਕੂੰਜਾਂ ਮੋੜ ਲਿਆਂਦੇ ਹਨ, ਇਕ ਇਕ ਕੂੰਜ ਦਾ ਅੱਥਰੂ ਪੂੰਝਦੇ ਹਨ, ਦਿਲਾਸਾ ਦੇਂਦੇ ਹਨ, ਫੇਹ ਪਤੇ ਪੁਛ ਕੇ ਹਰੇਕ ਮਾਂ ਨੂੰ ਵਿਲਕਦੇ ਬਾਲ ਦੇ ਆ ਗਲੇ ਮੇਲਦੇ ਹਨ, ਹਰੇਕ ਰੋਰਹੇ ਪਤੀ ਨੂੰ ਇਸਤ੍ਰੀ ਲਿਆ ਦੇਂਦੇ ਹਨ, ਹਰ ਭਰਾ ਦੀਆਂ ਅੱਖਾਂ ਅੱਗੇ ਭੈਣ ਲਿਆ ਖੜੀ ਕਰਦੇ ਹਨ, ਉਹ ਵਿਲਕਦੇ ਮਜ਼ਲੂਮ ਉਸ ਵੇਲੇ ਇਕ ਗੁਲਾਬ ਦਾ ਖਿੜਿਆ ਚਮਨ ਬਣ ਜਾਂਦੇ ਹਨ, ਉਹ ਤਲਵਰੀਆ ਸੰਨਜਾਸੀ ਆਖਦਾ ਹੈ:—

ਹੇ ਦੁਨੀਆਂ ! ਮੇਰੀ ਰੂਹਾਨੀਅਤ ਇਹ ਹੈ।

ਉੱਪਰ

ਅਰਸ਼ਾਂ ਤੇ ਰੱਬ ਜੀ ਖੁਸ਼ ਹੋ ਰਹੇ ਹਨ ਤੇ ਦੇਵਤੇ ਫੁਲਾਂ ਦੀ ਬਰਖਾ ਕਰ ਰਹੇ ਹਨ ਤੇ ਕਹ ਰਹੇ ਹਨ:—

ਖ਼ਲਕ ਖਾਲਕ ਕੀ ਜਾਨਕੇ ਖਲਕ
ਦੁਖਾਵੈ ਨਾਹਿ। ਖ਼ਲਕ ਦੁਖੇ ਨੰਦ
ਲਾਲ ਜੀ ਖ਼ਾਲਕ ਕੋਪੈ ਤਾਂਹਿ।

ਪੁਨਾ:

ਪਾ ਦੁਖ ਖਲਕਤ ਰਖੀਆ, ਮੇਰੇ
ਪੁੱਤਰ! ਆਪ। ਸਦਕੇ ਬਰਕਤ਼ਾ
ਤੁਧ ਤੋਂ, ਤੂੰ ਪੁੱਤਰ ਮੈਂ ਬਾਪ॥

ਵੇਖੋ ਆਪਣੀ ਟਿੱਬੀ, ਟਿੱਲੇ ਤੇ ਪਬੀ ਉੱਤੇ ਤੁਏ ਰੂਹਾਨੀ ਆਦਮੀ ਕੰਬ ਰਹੇ ਹਨ, ਕਿ ਹੈਂ! ਇਸ ਆਦਮੀ ਨੇ ਜੋ ਅਸਾਂ ਡਿੱਠਾ ਸੀ, ਅਵਤਾਰ ਹੋਕੇ ਆਯਾ ਹੈ, ਲਹੂ ਹੱਥ ਲਬੇੜ ਲਏ ਹਨ, ਇਹ ਤਾਂ ਖਬਰੇ ਕੌਣ ਹੈ ? ਤੇ ਉਧਰ ਅਰਸ਼ਾਂ ਤੋਂ ਗ਼ੈਬੀ ਅਵਾਜ਼ ਬੋਲ ਰਿਹਾ ਹੈ:—

'ਇਹ ਰੂਹਾਨੀਅਤ ਹੈ, ਇਹ 'ਸਮਾਧੀ ਹੈ, ਇਹ ਕਮਾਲ ਹੈ'

'ਦਿਲ ਤਾਂ ਮੇਰੇ ਨਾਲ ਅਟੁਟ ਲੱਗਾ ਰਹੇ,
ਹੱਥ ਸ੍ਰਿਸ਼ਟੀ ਦਾ ਭਾਰ ਹਰਨ, ਇਹ
ਰੂਹਾਨੀਅਤ ਦਾ ਕਮਾਲ ਹੈ।'

ਸਜਨੋਂ! ਪਰਖੀ ਜੇ ਉਹ ਪ੍ਰਲੀਤ ਤਸਵੀਰ ਕਿਸਦੀ ਸੀ? ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ, ਡਿੱਠਾ ਜੇ ?

ਰਿਖੀ, ਮੁਨੀ, ਤਪੀ ਹਠੀ,
ਜਤੀ, ਸਤੀ, ਸਿੱਧ, ਸਾਧ

*ਰਾਜਾ ਦਾ ਪਰਜਾ ਦੇ ਧਰਮ ਵਿਚ ਦਖਲ ਦੇਣਾ ਧਾਰਮਕ ਆਜ਼ਾਦੀ ਨੂੰ ਖੁਹ ਲੈਣਾ ਹੈ, ਧਰਮ ਪਾਲਨ ਵਿਚ ਹਰ ਜੀਵ ਸੁਤੰਤ੍ਰ ਚਾਹੀਏ।

ਜੋਗੀ ਤੇ ਜੰਗਮ ਕੋਈ
ਸਾਨੂੰ ਨਾਂ ਸੀ ਅਹੁੜਿਆ।
ਫੜੇ ਜਾਈਏ ਚਿੜੀਆਂ ਵਾਂਗੂ
ਬੱਧੇ ਜਾਈਏ ਬਿਨਾਂ ਪਾਪ
ਮਾਰੇ ਜਾਈਏ ਬਿਨਾ ਦੋਸ
ਬਹੁ ਤੋਂ ਹੋਇ ਬੇਬਹੁੜਿਆ॥
ਉਸ ਵੇਲੇ ਧਰਾ ਨਾਥ
ਬਡੇ ਲੋਗ ਚੁਪ ਭਏ
ਮੰਦਰ ਨਾਥ ਮੰਦਰਾਂ ਤੋਂ
ਮਦਦ ਲਈ ਨ ਦਉੜਿਆ।
ਇਕੋ ਗੁਰੂ ਗੋਬਿੰਦ ਸਿੰਘ
ਸੱਚਾ ਆਤਮ ਵੇਤਾ ਗੁਰ
ਦੁਖੀ ਦੀਨ ਪ੍ਰਜਾ ਤਈਂ
ਇਕੋ ਏਹੋ ਬਹੁੜਿਆ॥

ਗੁਰੂ ਗੋਬਿੰਦ ਸਿੰਘਜੀ ਵੈਰਾਗੀ ਸਨ, ਸੰਸਾਰ ਵਿਚ ਆਉਣਾ ਨਹੀਂ ਚਾਹੁੰਦੇ ਸਨ, ਆ ਕੇ ਇੱਥੇ ਪਕੜ ਨਹੀਂ ਖਾਧੀ।

ਚਿਤ ਨ ਭਯੋ ਹਮਰੋਆਵਨ ਕਹਿ।
ਚੁਭੀ ਰਹੀ ਸ੍ਰੁਤ ਪ੍ਰਭ ਚਰਨਨ
ਮਹਿ।

ਇਹ ਓਹਨਾਂ ਦੇ ਆਪਣੇ ਵਾਕ ਹਨ, ਵੇਖੋ ਓਹਨਾਂ ਦੀ ਸੁਰਤ ਪ੍ਰਭ ਚਰਨਾਂਵਿੱਚ ਚੁੱਭੀ ਰਹੀ, ਗੱਡੀ ਰਹੀ, ਇਹ ਰੰਗ ਅੰਦਰ ਰੱਖਕੇ ਓਹਨਾਂ ਨੇ ਦੁਨੀਆਂ ਦੀ ਪੀੜ ਹਰੀ ਤੇ ਗੁਰ ਨਾਨਕ ਦਾ ਜੀਵਨ ਸਿਪਾਹੀ ਜੀਵਨ ਵਿਚ ਭੀ ਪੂਰਾ ਕਰਕੇ ਦੱਸਿਆ:-

ਜੈਸੇ ਜਲ ਮਹਿ ਕਮਲੁ ਨਿਰਾਲਮੁ
ਮੁਰਗਾਈ ਨੈਸਾਣੇ। ਸੁਰਤਿ ਸਬਦਿ
ਭਵਸਾਗਰੁ ਤਰੀਐ ਨਾਨਕ ਨਾਮੁ
ਵਖਾਣੇ।

ਸਜਣੋਂ! ਜਿਸ ਸਤਗੁਰ ਨੇ ਐਨਾ ਪਿਆਰ ਕੀਤਾ ਉਸਦਾ ਸਾਡਾ ਸਨਬੰਧ ਅਸੀਂ ਹੀ ਜਾਣਦੇ ਹਾਂ, ਓਹ ਰਿਸ਼ਤਾ ਅਕਹ ਨਿਜ ਦਾ ਰਿਸ਼ਤਾ ਹੈ।

ਦੁਨੀਆਂ ਸਾਡੇ ਅਜਕੱਲ ਦੇ ਗਿਰਾਉ ਵਿਚ ਭੀ ਪਰਮਾਰਥਕ ਝੁਕਾਉ ਦੇਖ ਰਹੀ ਹੈ। ਸਾਡਾ ਏਹ ਝੁਕਾਉ—ਸਾਰਾ ਪ੍ਰਮਾਰਥ— ਇਸ 'ਗੁਰੂ-ਪ੍ਰੇਮ' ਦਾ ਫਲ ਹੈ। ਅਸੀਂ ਗੁਰੂ ਜੀ ਦੀ 'ਗੁਰੂ ਕਲਾ' ਨਾਲ ਪ੍ਰੀਤ-ਤਾਰ ਨਾਲ ਜੁੜ ਪਏ ਉੱਪਰ ਨੂੰ ਖਿੱਚੇ ਜਾਂਦੇ ਹਾਂ, ਇਹ ਖਿੱਚ ਸਾਨੂੰ ਉੱਚਿਆਂ ਰੱਖਦੀ ਹੈ।

ਤੁਸਾਨੂੰ ਪਤਾ ਹੈ ਕਿ ਸ੍ਰਿੰਗੀ ਰਿਖਿ ਕਿਤਨਾ ਮਹਾਤਮਾ ਸੀ, ਇਕ ਪਰਤਾਵੇ ਦੇ ਆਸ਼ਾਂ ਉਸ ਸਤਕਾਰ ਯੋਗ ਮਹਾਤਮਾਂ ਨੂੰ ਕਮਜ਼ੋਰੀ ਨੇ ਨੱਪ ਲਿਆ। ਹੱਸੋ ਨਾਂ, ਉਸਨੂੰ ਮਖੌਲ ਨਾਂ ਕਰੋ,ਅਸੀਂ ਉਸਤੋਂ ਭੀ ਨਿਤਾਣੇ ਹੋ ਸਕਦੇ ਹਾਂ,ਪਰ ਵਾਹਿਗੁਰੂ ਦੇ ਭੈ ਪਿਆਰ ਵਿਚ ਮੁਤਾਲਯਾ ਕਰੋ। ਕਿਉਂ ਓਹ ਢੱਠਾਓਹ ਤਾਂ ਜੋਗ ਅਭਿਆਸੀ ਸੀ? ਓਹ ਤਾਂ ਸੰਨਿਆਸੀ ਸੀ? ਉਸਦਾ ਆਦ-ਰਸ਼ ਕੀ ਸੀ? ਸੁਣੋ ਉਸ ਦਾ ਖਿਆਲ ਇਹ ਸੀ:-

'ਸੰਸਾਰ ਮਿੱਥਿਆ ਹੈ, ਕਿਸੇ ਭੁਲੇਖੇ ਨਾਲ ਆਤਮਾ ਮਾਇਆ ਦੇ ਜਾਲ ਵਿਚ ਫਸ ਗਿਆ ਹੈ,ਇਸਤੋਂ ਕਿਵੇਂ ਛੁਟੇ? ਮੋਟੇ ਅੱਖਰਾਂ ਵਿੱਚ ਇਹ ਗੱਲ ਹੈ ਕਿ ਇਹ ਸੰਸਾਰ ਦੀ ਰਚਨਾਂ ਕਿਸੇ ਗਲਤੀ ਨਾਲ ਹੋਗਈ ਹੈ ਤੇ ਰਚਨਾਂ ਸਾਰੀ ਦੁਖੀ ਹੈ, ਦੁਖ ਪਾ ਰਹੀ ਹੈ, ਇਹ ਦੁਖ ਕਿਵੇਂ ਹਟੇ? ਸੋ ਉਪਾ ਇਹ ਹੈ ਕਿ ਰਚਨਾਂ ਹੀ ਨਾਂ ਰਹੇ। ਓਹ ਕਿਵੇਂ ਹਟੇ? ਇਸਤਰਾਂ ਕਿ ਤਯਾਗ ਕਰਕੇ ਅਭਯਾਸ ਕਰੋ, ਜੁ ਆਤਮਾ ਇਸ ਮਾਦਾ (ਅਨਾਤਮਾ) ਤੋਂ ਜਾਂ ਚੇਤਨ ਜੜ੍ਹ ਤੋਂ ਜੁਦਾ ਹੋਜਾਵੇ,ਜੁਦਾ ਹੋਕੇ ਚੇਤਨਯਾ ਆਤਮਾ ਯਾ ਪੁਰਖ ਨਿਹਕੇਵਲ ਹੋਜਾਏ, ਕਿਸੇ ਨਾਲ ਲਾਗਾ ਦਾਗਾ ਨਾਂ ਰਹੇ।'

ਦੂਸਰੇ ਪਾਸੇ ਦੇਖੋ, ਕਲਜੁਗ ਵਿਚ ਇਕ ਹੋਰ ਮਹਾਂ ਰਿਖੀ ਹੋਇਆ, ਉਸਦਾ ਨਾਉਂ ਜੋਗਾ ਸਿੰਘ ਸੀ, ਉਸ ਭੀ ਸੰਸਾਰ ਵਿੱਚ ਦੁਖ ਡਿੱਠਾ ਸੀ ਤੇ ਸੁਖ ਚਾਹੁੰਦਾਸੀ, ਪਰ ਉਹ 'ਗੁਰੂ ਦੇ ਵਜੂਦ'ਨੂੰ ਗੁਰੂ ਮੂਰਤੀ ਨੂੰ ਮਿਲ ਪਿਆ। ਗੁਰੂਨੇ ਕਿਹਾ, ਬੱਚਾ! ਇਕ ਇਨਸਾਨ ਦੀ ਸਮਝ ਤੋਂ ਪਰੇ 'ਅਕਾਲ-ਮੂਰਤ' ਵਜੂਦ ਹੈ, ਜਿਸਨੇ ਆਪਣੇ ਕਿਸੇ ਰੰਗ ਵਿਚ ਸੰਸਾਰ ਰਚਯਾਹੈ, ਉਸਨੂੰ ਭੁਲਾ ਕੇ ਤੂੰ ਦੁਖੀਹੈਂ, ਉਸਨੂੰ ਹਰਦਮ ਯਾਦ ਰੱਖ, ਕਦੇ ਉਸਦੀ ਯਾਦ ਅੰਦਰੋਂ ਨਾਂ ਛੱਡ, ਉਸਦੀ ਯਾਦ ਵਿਚ ਰਹਕੇ ਉਸਦੇ ਹੁਕਮ ਦੀ ਸਿਆਣ ਕਰੀ ਜਾਹ। ਦੁਖ ਤੋਂ ਡਰ ਨਾਂ, ਦੁਖ ਦਾਰੂ ਹੈ ਤੇਰੀ ਤੁੱਕੀ ਕਰੇਗਾ, ਜਿਉਂ ਜਿਉਂ ਤੂੰ ਹੁਕਮ ਪਛਾਣੇਗਾ ਤਿਉਂ ਤਿਉਂ ਦੁਖ ਘਟਦਾ ਜਾਵੇਗਾ, ਤੂੰ ਵਿਚੇ ਰਹੇ, ਪਰ ਉਸ ਪਯਾਰੇ ਦੀ ਯਾਦ ਤੋਂ ਨਾ ਜੁਦਾ ਹੋ, ਉਸਤੋਂ ਵਿਛੁੜਨਾ ਦੁਖਾਂ ਦਾ ਮੂਲ ਹੈ, ਉਸ ਨਾਲ ਲੱਗਾ ਰਹੁ, ਪਰ ਜਗਤ ਦੇ ਵਿਚੇ ਰਹੋ, ਤੂੰ ਉਚਾ ਹੋ ਵਰਤੇਂਗਾ, ਅੰਤ ਏਸੇ ਦੁਨੀਆਂ ਵਿਚ ਤੇਰਾ ਆਤਮਾ ਸੁਖੀ ਹੋ ਜਾਏਗਾ।

ਉਸਨੂੰ ਨਿਹਚਾ ਹੋਗਿਆ, ਓਨ ਭੀ ਅਭਯਾਸ ਕੀਤਾ। ਅਲੱਗ, ਖਯਾਲੀ ਉਚਯਾਈਆਂ ਤੇ ਪਰੇ ਪਰੇ ਜਾਣ ਦਾ ਨਹੀਂ, ਪਰ ਵਿਚੇ ਰਹਕੇ ਵਿਚਰਕੇ ਪਯਾਰ ਦੇ ਸੋਮੇਂ ਨਾਲ ਲੱਗੇ ਰਹਣ ਦਾ। ਉਹ ਕੀ ਕਿ ਮੱਲੋ ਮੱਲੀ ਉਸ ਗੁਰੂ ਕਲਗੀਆਂ ਵਾਲੇ ਦੇ ਨਾਲ ਉਹ ਪ੍ਰੀਤ-ਤਾਰ ਵਿਚ ਪ੍ਰੋਤਾ ਗਿਆ, ਇਸ ਪਿਆਰ ਦੀ ਇੱਕ ਖਿੱਚ ਲਗ ਗਈ, ਉਹ ਨਾਮ ਜਪੇ, ਸਾਈਂ ਨੂੰ ਚੇਤੇ ਰੱਖੇ, ਹੁਕਮ ਭੀ ਪਛਾਣੇਂ, ਪਰ ਜਦ ਕਦੇ ਭੁੱਲ ਹੋਣ ਲੱਗੇ 'ਗੁਰੂ-ਮੂਰਤੀ' ਅੱਖਾਂ ਅੱਗੇ ਆ ਖੜੋਵੇ, ਐਸੇਵੇਲੇ ਉਹ 'ਪ੍ਰੀਤ-ਤਾਰ' ਜੋ ਗੁਰੂ ਵਿਚ ਸੀ, ਮਨ ਨੂੰ ਖਿੱਚ ਲਵੇ ਤੇ ਉਹ ਗਲਤੀ ਤੋਂ ਬਚ ਜਾਵੇ। ਸਿੰਙੀ ਰਿਖ ਵਾਲਾ ਵੇਲਾ ਜੋਗਾ ਸਿੰਘ ਨੂੰ ਭੀ ਆਯਾ। ਪਰ ਦੇਖੋ ਉਹਦਾ ਮਨ 'ਪ੍ਰੀਤ-ਤਾਰ'ਨਾਲ ਗੁਰੂ ਵਿਚ ਪ੍ਰੋਤਾ ਪਿਆ ਸੀ, ਗੁਰੂ ਦੀ ਮੋਹਨੀ ਸੂਰਤ ਅੱਖਾਂ ਅੱਗੇ ਆ ਖੜੋਤੀ। ਜੋਗਾ ਸਿੰਘ ਨੂੰ ਡਰ ਆ ਗਿਆ ਕਿ ਬਾਪੂ ਕੀ ਆਖੇਗਾ? ਤੇ ਮੈਂ ਕੀ ਮੂੰਹ ਲੈਕੇ ਪਯਾਰੇ ਕੋਲ ਜਾਵਾਂਗਾ? ਜੋਗਾ ਸਿੰਘਦੀਆਂ ਅੱਖਾਂ ਅੱਗੇ 'ਪਵਿੱਤ੍ਰਤਾ ਦਾ ਆਦਰਸ਼' ਜਿਸਨੂੰ ਉਸਨੇ ਮਨੁਖ ਰੂਪ ਵਿੱਚ ਡਿੱਠਾ ਤੇ ਪਿਆਰ ਦੇ ਨਾਤੇ ਨਾਲ ਆਪਣਾ ਕੀਤਾ ਸੀ, ਆ ਗਿਆ, ਉਸਨੇ ਝਟ ਆਪਣੀ ਉਸ ਰੁਚੀ ਤੇ ਜਿੱਤ ਪਾ ਲਈ, ਜਿਸਤੇ ਸਿੰਙੀ ਰਿਖ ਨਹੀਂ ਸੀ ਪਾ ਸਕਿਆ। ਸਿੰਙੀ ਰਿਖ ਦੀਆਂ ਅੱਖਾਂ ਅੱਗੇ ਕੋਈ 'ਆਦਰਸ਼ਕ ਜੋਤੀ' ਕੋਈ 'ਪਵਿੱਤ੍ਰਤਾ ਦਾ ਕਮਾਲ' ਨਹੀਂ ਸੀ, ਜਿਸ ਨਾਲ ਓਹ 'ਪ੍ਰੀਤ-ਤਾਰ'ਵਿਚ ਪ੍ਰੋਤਾ ਪਿਆ ਹੁੰਦਾ ਅਰ ਜੋ ਔਕੜ ਵੇਲੇ ਦਿਲੀ ਪ੍ਰੀਤ ਦੇ ਕਾਰਨ ਉਸਦੇ ਸਾਹਮਣੇ ਆ ਖਲੋਂਦਾ ਤੇ ਉਸਨੂੰ ਹੋੜ ਲੈਂਦਾ:-

'ਨਿਗੁਸਾਏਂ ਬਹੁ ਗਏ ਥਾਂਘੀ
ਨਾਹੀ ਕੋਇ।' [ਕਬੀਰ ਜੀ

ਜੀਓ ਜੀ! ਗੁਰ ਸਿਖ 'ਪ੍ਰੀਤ-ਤਾਰ' ਨਾਲ ਪ੍ਰੋਤੇ ਪਏ ਹਨ, ਗੁਰ ਸਿਖ ਖਸਮ ਵਾਲੇ ਹਨ, ਓਹ ਜਗਤਨੂੰ ਕਿਸੇ ਉਪਾਧੀ ਨਾਲ, ਕਿਸੇ ਗਲਤੀ ਨਾਲ, ਕਿਸੇ ਇਤ-ਫਾਕ ਨਾਲ ਬਨਯਾ ਸਮਝਕੇ ਇਸ ਨੂੰ ਤੋੜਨ ਦੇ ਅਭਯਾਸ ਵਿਚ ਨਹੀਂ, ਪਰ ਓਹ ਅਪਨੇ ਸਿਰ ਪਰ ਕਰਤਾਰ ਰਚਨਹਾਰ ਨੂੰ ਵੇਖਦੇ ਹਨ, ਓਹ 'ਕਰਤਾ ਪੁਰਖ' ਨੂੰ ਜਾਣਦੇ ਹਨ ਤੇ ਉਸਦੀ ਯਾਦ ਵਿਚ

ਵੱਸਦੇ ਹਨ, ਉਨ੍ਹਾਂ ਦੀਆਂ ਅੱਖਾਂ ਦੇ ਅਗੇ ਸ਼ੁਨ ਨਹੀਂ ਵਸਦੀ। ਓਹ ਕਿਸੇ ਆਪਣੇ ਮਨ ਦੇ ਵਹਮੀ ਖੁਦਾ ਦੇ 'ਖਯਾਲ-ਪ੍ਰਸਤ' ਬੰਦੇ ਨਹੀਂ, ਉਨ੍ਹਾਂ ਦੀਆਂ ਅੱਖਾਂ ਦੇ ਅਗੇ ਹੁਕਮ ਮੰਨਣ, ਰਜ਼ਾ ਪੁਰ ਟੁਰਨ, ਸਾਂਈ ਨੂੰ ਯਾਦ ਰਖਣ ਤੇ ਹਰਤਰਾਂ ਪਵਿੱਤ੍ਰ ਜੀਵਨ ਬਸਰ ਕਰਨ ਵਾਲੇ ਗ੍ਰਿਹਸਣ-ਸੰਨਯਾਸੀ ਗੁਰੂ ਗੋਬਿੰਦ ਸਿੰਘ ਦਾ ਆਦਰਸ਼ (Ideal) ਤੇ ਸੱਚਾ ਨਮੂਨਾ ਮੌਜੂਦ ਹੈ। ਫੋਕੇ, ਵਿੱਥ ਪਰ ਖੜੇ ਉਸਤਾਦ ਦੀ ਸ਼ਕਲ ਵਿਚ ਨਹੀਂ, ਪਰ ਪਿਤਾ ਤੋਂ ਪਯਾਰੇ, 'ਪ੍ਰੀਤ-ਤਾਰ' ਵਿੱਚ ਪ੍ਰੋਤੇ ਜ਼ਾਤੀ ਰਿਸ਼ਤੇ ਵਾਲੇ ਨਿਕਟ ਖਲੇ* ਗੁਰੂ ਦਾ ਆਦਰਸ਼ ਮੌਜੂਦ ਹੈ। ਸਿਖ ਦੇ ਦਿਲ ਵਿਚ ਜੇ ਗੁਰੂ ਨਾਲ ਪ੍ਰੀਤ ਨਾ ਹੋਵੇ ਤਾਂ ਉਸਦਾ ਤੇ ਗੁਰੂ ਦਾ ਜ਼ਾਤੀ ਸੰਬੰਧ ਨਹੀਂ ਹੋਵੇਗਾ, ਸੰਬੰਧ ਬਿਨਾਂ ਆਦਰਸ਼ ਲੋੜ ਵੇਲੇ ਕੀਕੂੰ ਸਾਹ-ਮਣੇ ਆਵੇਗਾ? ਸਿੰਙੀ ਰਿਖ ਨੂੰ ਔਕੜ ਵੇਲੇ ਅਪਨੀ ਨੇਕੀ ਦਾ ਹੀ ਆਸਰਾ ਸੀ, ਅਪਨੇ ਖਯਾਲਾਂ ਦੀ ਬੁਲੰਦੀ ਤਕ ਉਸਦਾ ਤਾਣ ਸੀ, ਜਦੋਂ ਅਜ਼ਮਾਇਸ਼ ਤਾਣ ਤੋਂ ਭਾਰੀ ਤੇ ਵਡੇਰੀ ਆ ਗਈ, ਹਾਰ ਗਏ। ਜੋਗਾ ਸਿੰਘ ਦਾ ਬੀ ਇਹੋ ਹਾਲ ਹੋਇਆ-ਅਜ਼ਮਾਇਸ਼ (ਪਰਤਾਵਾ) ਉਸਦੀ ਤਾਕਤ ਤੋਂ ਭਾਰੂ ਸੀ, ਪਰ ਉਸਦਾ ਮਨ ਅਪਨੇ ਆਦਰਸ਼ ਨਾਲ 'ਪ੍ਰੀਤ-ਤਾਰ' ਨਾਲ ਪ੍ਰੋਤਾ ਪਿਆਸੀ, ਇਹਇਕ ਅਧਯਾਤਮਕ† ਅਸੂਲ ਹੈ ਕਿ ਜਿਸ ਨਾਲ ਦਿਲੀ ਪ੍ਰੀਤ ਹੋਊ, ਓਹ ਔਕੜ ਵੇਲੇ ਯਾ ਕਿਸੇ ਗਰ ਮਾਮੂਲੀ ਵਲਵਲੇ ਦੇ ਪੈਦਾ ਹੋਇਆਂ ਜ਼ਰੂਰ ਯਾਦ ਆਵੇਗਾ। ਇਹ ਬੀ ਵੈਸਾ ਹੀ ਅਸੂਲ ਹੈ ਕਿ ਜਿਸ ਨਾਲ ਤੁਹਾਡੀ ਲਗਾਤਾਰ ਪ੍ਰੀਤ ਹੈ ਉਸਨੂੰ ਤੁਹਾਡੀ ਖਿੱਚ ਜ਼ਰੂਰ ਪਵੇਗੀ।

ਆਖ ਗੁਆਲ
ਅਸਾਂ ਮਨੋਂ ਨ ਵਿਸਾਰਿਆ ਤੁਸੀਂ
ਕਿੰਵੇਂ ਨ ਯਾਦ ਕਰੇਸੋ।

ਸੋ ਜੇ ਏ 'ਪ੍ਰੀਤ-ਤਾਰ' ਜੋਗਾ ਸਿੰਘ ਦੇ ਅੰਦਰ ਨਾਂ ਹੁੰਦੀ, ਤਾਂ ਨਾਂ ਉਸ ਅੰਧੇਰੀ ਝੁਲੀ ਵੇਲੇ 'ਗੁਰੂ-ਮੂਰਤ' ਅਖਾਂ ਅਗੇ ਆਉਂਦੀ, ਨਾਂ ਗੁਰੂ ਨੂੰ ਉਸਦੀ ਖਿਚ ਪੈਂਦੀ ਤੇ ਨਾਂ ਉਸਦੀ ਅੰਦਲੀ ਰੋਕ ਸ਼ਕਤੀ ਦੁਬਾਲਾ ਹੋ ਜਾਂਦੀ ਤੇ ਨਾਂ ਉਸਦਾ ਬਚਾ ਹੁੰਦਾ।

ਇਹ ਅਸੂਲ ਗੁਰ ਸਿਖੀ ਦਾ ਡੂੰਘਾ ਦਿਲ ਦੇਕੇ ਸਮਝਣ ਵਾਲਾ ਹੈ, ਸਾਡੇ ਵਿਚ ਪੱਛਮੀ ਵਿਦਯਾ ਦੀ ਹਨੇਰੀ ਝੁਲ ਪਈ ਹੈ, ਜਿਕੂੰ ਪਛਮ ਇਸੇ ਹਨੇਰੀ ਹੇਠ ਨਾਸਤਕਤਾ ਵਲ ਟੁਰਪਿਆਸੀ, ਉਸੇਤਰਾਂ ਅਸੀਂ ਟੁਰ ਪਏ ਹਾਂ। ਜਿਕੂੰ ਓਹ ਸੌ ਡੂਢਸੌ ਸਾਲ ਤੋਂ ਟੱਕਰਾਂ ਖਾਕੇ ਕੁਛ ਪਰਤੇ ਸਨ ਇਸੇ ਤਰਾਂ ਅਸੀ ਪਰਤਾਂਗ, ਪਰ ਕਿਆ ਚੰਗਾ ਹੋਵੇ ਕਿ ਠੋਕਰਾਂ ਨਾਂ ਖਾਈਏ ਤੇ ਹੁਣੇ ਹੀ ਟਿਕਾਣੇ ਸਿਰ ਰਹੀਏ। ਗੁਰੂ ਨਾਲ ਸਾਡਾ ਨੇਹੁੰ ਨਿਰਾ ਸਿਖਯਾ ਸੁਣਨ ਦਾ ਨਹੀਂ, ਜਿਕੂੰ ਸਾਨੂੰ ਪਛਮੀ ਰੌਸ਼ਨੀ ਵਿਚ ਚੁੰਧਯਾਏ 'ਖਯਾਲ-ਪ੍ਰਸਤ' ਲੋਕ ਦਸਦੇ ਹਨ, ਸਗੋਂ ਸਾਡਾ ਰਿਸ਼ਤਾ ਗੁਰੂ ਗੋਬਿੰਦ ਸਿੰਘ ਨਾਲ ਨਿਜਦਾ ਰਿਸ਼ਤਾ ਹੈ, ਸਾਕਾ-ਦਾਰੀ ਹੈ, ਅਰ ਉਹ ਪਿਤਾ ਪੁਤਰ ਤੋਂ ਉਚੇਰੀ ਤੇ ਵਡੇਰੀ ਤੇ ਮੇਰੀ ਤੇ ਪਿਆਰੀ ਰਿਸ਼ਤੇਦਾਰੀ ਹੈ, ਜਿਸਦਾ ਨਾਮ ਧਰਨ ਜ਼ਬਾਨ ਕਾਸਰ ਤੇ ਬੋਲੀ ਆਰੀ ਹੈ। ਮਜ਼ਹਬ ਸਾਡਾ ਤਿਹਰਵਾ ਹੈ:-

(੧) ਅਸਾਂ ਜਗਤਨੂੰ ਕਰਤਾਰ ਦਾ

* 'ਨਿਕਟ ਖਲੋਇਙਾ ਮੇਰਾ ਜਾਨੀਅੜਾ'।
† Physiological.

ਜਾਣਕੇ ਕਰਤਾਰ ਨੂੰ ਪਿਆਰਕਰਨਾਯਾਦ ਰੱਖਣਾ ਹੈ, ਜਗਤ ਵਿਚ ਰਹਕੇ ਕਰਤਾਰ ਨੂੰ ਨਹੀਂ ਭੁਲਣਾ।ਇਹੋ ਹੀ ਸਾਡਾ ਰਾਗ (ਪ੍ਰੇਮ) ਹੈ ਤੇ ਇਹੋ ਹੀ ਸਾਡਾ ਵੈਰਾਗ ਹੈ।

(੨) ਕਰਤਾਰ ਨੂੰ ਯਾਦ ਰੱਖਦੇ ਹੋਏ ਜਗਤ ਦੀ ਵਰਤੋਂ ਵਿਚ ਦੁਖਾਂ ਸੁਖਾਂ, ਖਖੇੜਾਂ ਬਖੇੜਾਂ ਵਿਚ ਅਸਾਂ 'ਹੁਕਮ ਪਛਾਨਣਾ' ਹੈ, ਅਸਾਂ ਕੁੜ੍ਹਨਾ ਨਹੀਂ, ਘਾਬਰਨਾ ਨਹੀਂ, ਅਸਾਂ ਖੁਸ਼ ਸ਼ਾਂਤ ਹੁਕਮ ਵਿਚ ਖੇਡਣਾ ਹੈ। ਇਹੋ ਸਾਡਾ ਤਪ ਹੈ, ਇਹੋ ਸਾਡੀ ਤਤਿਖਯਾ ਹੈ।

(੩) ਅਸੀਂ 'ਪ੍ਰੀਤ—ਤਾਰ' ਬਿਨ ਆਪਣੇ ਮਨੁਖੀ ਅਮਲੀ ਵਰਤਾਰੇ ਲਈ ਕਿਸੇ ਸੁਨੑਤਾ ਦਾ, ਕਿਸੇ ਖਯਾਲੀ ਵਜੂਦ ਦਾ ਆਸਰਾ ਨਹੀਂ ਲੈਣਾ। ਅਸਾਂ ਆਪਣੇ ਗੁਰੂ ਨੂੰ ਜਿਸਨੇ ਮਨੁਖ ਹੋਕੇ ਮਨੁਖਾਂ ਵਿਚ ਵਿਚਰਕੇ ਉੱਚੇ ਸੁਚੇ ਨਮੂਨੇਸਾਨੂੰਦਿਖਾਏ ਤੇ ਸਿਖਾਏ, 'ਪ੍ਰੀਤ—ਤਾਰ' ਵਿਚ ਆਪਣੇ ਨਾਲ ਪ੍ਰੋਈ ਰੱਖਣਾ ਹੈ। ਜੇ ਸਾਡਾ ਆਦਰਸ਼ ਗੁਰੂ ਹੋਵੇਗਾ ਤਾਂ ਅਸੀ ਨੀਵੇਂ ਖਿਆਲੀ ਨਹੀਂ ਹੋਵਾਂਗੇ,ਜੇ ਸਾਡੀ ਉਨ੍ਹਾਂ ਨਾਲ ਪ੍ਰੀਤ ਹੋਵੇਗੀ ਤਾਂ ਆਦਰਸ਼ ਅੰਗ-ਸੰਗ ਰਹੇਗਾ,ਜੇ ਸਾਡੇ ਅੰਦਰ'ਪ੍ਰੀਤ—ਤਾਰ' ਲਗੀ ਹੋਵੇਗੀ ਤਾਂ ਗੁਰੂ ਨੂੰ ਭੀਸਾਡੀਖਿੱਚ ਪਵੇਗੀ ਤੇ ਐਭੀ ਨਿਭੀ ਵੇਲੇ ਆਦਰਸ਼ ਦਾ ਚੇਤਾ ਤੇ ਗੁਰੂ ਵਲੋਂ ਸਾਡੀ ਲਗਾਤਾਰ ਖਿੱਚ ਨਾਲ ਆਈ ਵਡੇਰੀ ਤਾਕਤ ਦੀ ਮੱਦਦ ਸਾਨੂੰ ਬਿਜੈਮਾਨ ਰੱਖਿਆ ਕਰੇਗੀ।

ਬੱਸ, ਸਾਡੀ ਸਿੱਖੀ ਇਨ੍ਹਾਂ ਤ੍ਰੈ ਹਰਫਾਂ ਵਿਚ ਬੱਸ ਹੈ, ਅਮਲੀ ਸਿੱਖੀ। ਅਸਾਂ ਮਿੱਡੀ ਰਿਖੀ ਨੂੰ ਮਾੜਾ ਨਹੀਂ ਕਹਣਾ;ਪਰ ਓਹਨਾਂ ਦੇ ਤਜਰਬੇ ਤੋਂ ਸਿਖਯਾਲੈਣੀਹੈ, ਜੇ ਓਹਨਾਂ ਦਾ ਹ੍ਰਿਦਾ 'ਪ੍ਰੀਤ—ਤਾਰ' ਨਾਲ ਗੁਰੂ ਗੋਬਿੰਦ ਸਿੰਘ ਨਾਲ ਬੱਧਾਹੁੰਦਾ ਉਹੋ ਜੋਗਾ ਸਿੰਘ ਹੋ ਜਾਂਦੇ। ਜੋਗਾ ਸਿੰਘ ਜੀ ਆਦਰਸ਼ਹੀਨ ਹੁੰਦੇ ਆਪਣੇ ਆਦਰਸ਼ ਨਾਲ 'ਪ੍ਰੀਤ—ਤਾਰ' ਵਿਚ ਪਰੋਤੇ ਹੋਏ ਨਾਂ ਹੁੰਦੇ, ਨਿਸਚੇ ਸੀ ਕਿ ਕਦੇ ਨਾਂ ਬਚਦੇ, ਮਿੱਡੀ ਰਿਖੀ ਵਾਂਗੂ ਡਿੱਗ ਪੈਂਦੇ। ਸੋ ਸਜਣੋਂ! ਵੇਖਣਾ ਫੋਕੇ ਪੱਛਮੀ ਵਹਮੀ ਉਪਦੇਸ਼ਕਾਂ ਦੇ ਵਾਕ ਨਾਂ ਸੁਣਨੇ, ਗੁਰੂ ਗੋਬਿੰਦ ਸਿੰਘ ਨਾਲ ਸਿਖ ਦਾ ਸਾਕ ਨਿਜ ਦਾ ਜ਼ਾਤੀ ਸਾਕ ਹੈ, ਅਪਨਾ ਰਿਸ਼ਤਾ ਹੈ। 'ਪ੍ਰੀਤ—ਤਾਰ'ਨਾਲ ਉਸ ਨਾਲ ਪ੍ਰੋਤੇ ਹਾਂ, ਉਹ ਸਾਡਾ ਆਦਰਸ਼ ਹੈ।ਰੱਬੀਹੁਕਮ,ਰੱਬੀ ਰਜ਼ਾ, ਰੱਬੀ ਪਯਾਰ, ਰੱਬੀਪਵਿੱਤ੍ਰਤਾ,ਰੱਬੀ ਖੇੜੇ, ਜਮਾਲ, ਜਲਾਲ ਦਾ ਆਦਰਸ਼ ਅਸਾਂ ਉਨ੍ਹਾਂ ਤੋਂ ਸਿੱਖਣਾ, ਉਨ੍ਹਾਂ ਵਿਚ ਵੇਖਣਾ ਤੇ ਉਨ੍ਹਾਂ ਨਾਲ'ਪ੍ਰੀਤ—ਤਾਰ' ਪ੍ਰੋਤੇ ਰਹਣਾਹੈਤੇਐਉਂ ਸਾਂਝੀਵਾਲ ਰਹਣਾਹੈ:—

ਪਿਤਾ ਹਮਾਰੇ ਪ੍ਰਗਟੇ ਮਾਝ।
ਪਿਤਾ ਪੂਤ ਰਲਿ ਕੀਨੀ ਸਾਂਝ।
ਕਹੁ ਨਾਨਕ ਜਬ ਪਿਤਾ ਪਤੀਨੇ।
ਪਿਤਾ ਪੂਤ ਏਕੈ ਰੰਗਿ ਲੀਨੇ।

ਅਸੀਂ ਫੇਰ ਇਕ ਵੇਰ ਆਖਦੇ ਹਾਂ:—

(੧) 'ਇਹ ਜਗੁ ਸਚੇ ਕੀ ਹੈ
ਕੋਠੜੀ ਸਚੇ ਕਾ ਵਿਚਿ ਵਾਸ।

ਪੁਨ:

'ਆਪਿ ਸਤਿ ਕੀਆ ਸਭੁ ਸਤਿ।'

ਰਚਨਹਾਰ ਸੱਚ ਹੈ ਤੇ ਉਸਦੀ ਰਚਨਾਂ ਦਰੁਸਤ ਹੈ।ਗਲਤ ਨਹੀਂ,ਕੋਈਭੁਲ ਇਸ ਜਗਤ ਦਾ ਕਾਰਣ ਨਹੀਂ,ਸਗੋਂ:—

'ਤਿਸੁ ਪ੍ਰਭ ਤੇ ਸਗਲੀ ਉਤਪਤਿ' ਹੈ, ਤੇ ਜਗਤ ਦੁਖ ਰੂਪ ਨਹੀਂ, ਸੱਚੇ ਦਾ ਘਰ ਹੈ, ਦੁਖ ਅਸਾਂ ਪਾਯਾ ਹੈ—ਸੱਚੇ ਨੂੰ ਭੁਲ ਜਾਣਾ, ਝੂਠ ਵਿਚ ਪੈ ਜਾਣਾ ਦੁਖ ਹੈ,ਝੂਠ ਦੁਖ ਹੈ, ਝੂਠ ਦੁਖ ਦਾ ਮੂਲ ਹੈ।

(੨)ਅਸਾਂ ਦੁਖ ਦੀ ਨਿਵਿਰਤੀ ਸੈਸਾਰ

ਤੋਂ ਭਜ ਜਾਣ ਵਿਚ ਨਹੀਂ ਵੇਖਣੀ, ਉਦਾਸੀ,ਗ਼ਮੀ,ਵਹ ਵੇਰੀ ਮਨ ਦੀ ਦਸ਼ਾ ਵਿਚ ਨਹੀਂ ਤੱਕਣੀ,ਦੁਖ ਦੀ ਨਿਵਿਰਤੀ ਕਰਤਾਰ ਨੂੰ ਯਾਦ ਰੱਖਣ ਵਿਚ ਹੈ।

'ਸਿਮਰਉ ਸਿਮਰਿ ਸਿਮਰਿ ਸੁਖੁ
ਪਾਵਉ। ਕਲਿ ਕਲੇਸ ਤਨ
ਮਾਹਿ ਮਿਟਾਵਉ।'

(੩) ਸਾਈਂ ਯਾਦ ਰੱਖਕੇ ਅਸਾਂ ਹੁਕਮ ਵਿਚ ਟੁਰਨਾ ਹੈ:-

'ਹੁਕਮਿ ਰਜਾਈ ਚਲਣਾ
ਨਾਨਕ ਲਿਖਿਆ ਨਾਲਿ।'
'ਨਾਨਕ ਹੁਕਮੈ ਜੇ ਬੁਝੈ
ਤ ਹਉਮੈ ਕਹੈ ਨ ਕੋਇ।'

(੪)ਤੇ ਹੁਕਮ ਮੰਨਣਵਿਚਔਕੜਾਂਵੇਲੇ ਆਦਰਸ਼ ਆਪਣੇ ਕਲਗੀਧਰ ਜੀ ਦਾ ਰੱਖਣਾਹੈਤੇਉਨ੍ਹਾਂਨਾਲ'ਪ੍ਰੀਤ-ਤਾਰ'ਨਾਲ ਪ੍ਰੋਤੇ ਨਿਜ ਦਾ ਰਿਸ਼ਤਾ ਕਾਇਮਰੱਖਣਾਹੈ।

ਕਹੁ ਨਾਨਕ ਜਿਨ ਹੁਕਮੁ ਪਛਾਤਾ॥
ਪ੍ਰਭ ਸਾਹਿਬ ਕਾ ਤਿਨਿਭੇਦੁ ਜਾਤਾ॥

ਹਾਂ ਜੀ,ਘੋਖ ਕੇ ਪੜ੍ਹੋ:-

'ਸਿਰ ਊਪਰਿ ਠਾਢਾ ਗੁਰੁ ਸੂਰਾ।
ਨਾਨਕ ਤਾਕੈ ਕਾਰਜ ਪੂਰਾ।'

(੫) ਇਹ ਕੁਛ ਕਰਦੇ ਹੋਏ ਅਸਾਂ ਭਾਈਚਾਰੇ ਵਿਚ ਰਹਣਾ ਹੈ, ਸਤਸੰਗ ਵਿਚ ਵੱਸਣਾ ਹੈ ਤੇ ਸਦਾ ਮੰਗਣਾ ਹੈ:-

'ਸਾਧ ਸੰਗਿ ਪ੍ਰਭ ਦੇਹ ਨਿਵਾਸ।
ਸਰਬ ਸੂਖ ਨਾਨਕ ਪਰਗਾਸ

—o—

ਸੂਚਨਾ—ਹੇਠ ਲਿਖੀ ਬਾਤ ਚੀਤ ਸ੍ਰੀ ਕਲਗੀਧਰ ਜੀ ਦੇ ਆਦਰਸ਼ਾਂ ਨੂੰ ਕੁਛ ਸਮਝਣ ਦੇ ਯਤਨ ਵਿਚ ਲਿਖੀ ਗਈ ਸੀ:-

# ੭੧. ਕਲਗੀਆਂ ਵਾਲੇ ਦੇ ਆਦਰਸ਼!
# ਪ੍ਰੀਤਮ ਆਦਰਸ਼!!*

ਇਕ ਸੂਫੀ ਫਕੀਰ ਰੇਲ ਵਿੱਚ ਸਫਰ ਕਰ ਰਹੇ ਸਨ।ਇੱਕ ਵੱਡੇ ਸਟੇਸ਼ਨ ਤੇਗੱਡੀ ਜੁ ਠਹਿਰੀ ਤਾਂ ਇਕ ਚਿੱਟੇਬਸਤਰਾਂਵਾਲੇ ਗੰਭੀਰ ਸੱਜਨ, ਜੋ ਸਿੰਘ ਮਲੂਮਹੁੰਦੇਸਨ, ਉਸੇ ਕਮਰੇ ਵਿਚ ਆ ਚੜ੍ਹੇ।ਸ਼ਕਲ ਸੂਰਤ ਨੂਰਾਨੀ ਵੇਖਕੇ ਸੂਫੀ ਜੀ ਨੇ ਸਿੰਘ ਹੁਰਾਂਨੂੰ ਬੜੇ ਆਦਰ ਨਾਲਆਪਣੇਸਾਹਮਣੇਬਾਰੀ ਦੇ ਲਾਗ ਬਿਠਾ ਲਿਆ,ਸੁੱਖਸਾਂਦ ਪੁੱਛੀਤੇ ਚੰਗਾ ਸਤਕਾਰ ਦਿੱਤਾ।ਇੰਨੇਨੂੰ ਇਕਦੋਹੋਰ ਮੁਸਾਫਰ ਆ ਬੈਠੇ ਤੇ ਰੇਲ ਟੁਰ ਪਈ। ਇਸਤੋਂ ਅੱਗੇ ਜੋ ਸਟੇਸ਼ਨ ਆਇਆ ਸੋ ਜੰਕਸ਼ਨ ਸੀ ਤੇ ਰੇਲ ਨੇ ਏਥੇ ਕੋਈ ਘੰਟਾ ਖੜੋਨਾ ਸੀ, ਕਿਉਂਕਿ ਸਾਮ੍ਹਣਿਓਂ ਆਉਣ ਵਾਲੀ ਗੱਡੀ ਦੇਰੀ ਨਾਲ ਆ ਰਹੀ ਸੀ, ਇਸ ਕਰਕੇ ਇਸਨੂੰ ਹੋਰ ਬੀ ਅਟਕਣਾ ਪੈ ਗਿਆ।

ਇਸ ਵੇਲੇ ਤੱਕ ਸੂਫ਼ੀ ਤੇਸਿੰਘਜੀਦੀਆਂ ਕੁਛ ਕੁਛ ਗੱਲਾਂ ਬਾਤਾਂ ਛਿੜ ਪਈਆਂ ਸਨ। ਦੋਵੇਂ ਧਿਰਾਂ ਵਿਦਵਾਨ ਸਨ ਤੇਮਹਾਂ ਪੁਰਖਾਂ ਦੇ ਸਤਕਾਰ ਕਰਨ ਵਾਲੀਆਂਸਨ, ਇਸ ਕਰਕੇ ਆਪੋ ਵਿੱਚ ਚੰਗੇਪਯਾਰਨਾਲ ਖਯਾਲਾਂ ਦਾ ਵਟਾਂਦ੍ਰਾ ਹੋਣ ਲਗ ਪਿਆ, ਏਥੋਂ ਤਾਈਂ ਕਿ ਕੇਸਾਂ ਦੇ ਬਾਰੇ ਗੱਲਛਿੜ ਪਈ। ਤਦ ਸੂਫ਼ੀ ਜੀ ਨੇ ਕਿਹਾ ਕਿਅਸੀ

*ਇਹ ਪ੍ਰਸੰਗ ਸੰ: ਨਾ: ੪੪੮ ਦੇ ਗੁਰਪੁਰਬ ਸਮੇਂ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਤ ਹੋਇਆ ਸੀ।

ਲੋਕ ਆਪ ਦੇ ਸਿਰ ਤੇ ਕੇਸ ਵੇਖਕੇਖੁਸ਼ ਹੁੰਦੇ ਹਾਂ,ਸਾਡੇ ਮਜ਼੍ਹਬ ਵਿੱਚ ਕੇਸ ਚੰਗੇ ਮੰਨੇਹਨ ਕੇਸ ਰੱਖਣੇ 'ਸੁੰਨਤ' ਹੈ, ਅਰਥਾਤ ਕੇਸ ਰੱਖਣੇ ਭਲਿਆਈ ਦਾ ਕੰਮ ਹੈ । ਸਾਡੇ ਹਜ਼ਰਤ ਮੁਹੰਮਦ ਸਾਹਬ ਆਪ ਕੇਸਾਂਵਾਲੇ ਸਨ ਅਰ ਸਾਡੇ ਰੱਬੀ ਪਹੁੰਚ ਵਾਲੇਫ਼ਕੀਰ ਲਗ ਪਗ ਕੇਸਾਂ ਵਾਲੇ ਹੁੰਦੇ ਹਨ, ਤੇ ਦੁਨੀਆਂ ਦੇ ਹਰ ਰੂਹਾਨੀ ਤਾਕਤਵਾਲੇ ਨੇ ਕੇਸ ਰਖੇ ਹਨ।

ਸਿੰਘ ਜੀ ਨੇ ਦੱਸਿਆ ਕਿ ਏਹ ਦਿਮਾਗ਼ ਦੇ ਉੱਤੇ ਆਤਮਕ ਤਾਕਤਅਰ ਸ੍ਰੀਰਕ ਅੰਦਰੂਲੀਆਂ ਦਾਮਨਕ ਸ਼ਕਤੀਆਂ ਦੀ ਰਖਿਆ ਕਰਦੇ ਹਨ । ਸਿਰ ਇਨ੍ਹਾਂ ਤਾਕਤਾਂ ਦਾ ਜਨਕ ਹੈ । ਰਸੀਏ ਤੇ ਅਭਿਆਸੀ ਇਨ੍ਹਾਂ ਭੇਤਾਂ ਨੂੰ ਜਾਣਦੇਹਨ.

ਏਥੋਂ ਗੱਲ ਟੁਰਦੀ ਟੁਰਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਿਕਰ ਸ਼ੁਰੂ ਹੋਪਏ । ਸੂਫੀ ਜੀ ਬੋਲੇ:—

ਸਿੰਘ ਜੀ! ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਸਾਹਬ ਕਸ਼ਫ' ਸਨ, ਇਸ ਵਿਚਕਲਾਮ (ਸੰਸਾ) ਨਹੀਂ । ਅਸੀਂ ਲੋਕ ਬਜ਼ੁਰਗਾਂ ਦੀ ਇੱਜ਼ਤ ਕਰਨ ਵਾਲੇ ਹਾਂ, ਨਿੰਦਾ ਕਰਨ ਵਾਲੇ ਨਹੀਂ, ਪਰ ਮੈਂ ਬੜੇ ਅਦਬ ਨਾਲ ਪੁੱਛਦਾ ਹਾਂ ਕਿ ਉਨ੍ਹਾਂ ਨੇ ਰੱਬ ਪਿਆਰੇ ਤੇ ਰੱਬ ਦੇ ਘੱਲੇ ਹੋਏ ਹੋਕੇ ਸ਼ਸਤ੍ਰਕਿਉਂਫੜੇ?

ਸਿੰਘ—ਸਾਈਂ ਵਾਲਿਓ ! ਤੁਸੀਂ ਇਹ ਸੰਸਾ ਕਰਦੇ ਚੰਗੇ ਨਹੀਂਲਗਦੇ,ਕਿਉਂਕਿ ਆਪਦੇ ਬਜ਼ੁਰਗ ਮੁਹੰਮਦ ਸਾਹਬ ਜੀ ਨੇ ਸ਼ਸਤ੍ਰ ਫੜੇ, ਜੰਗ ਕੀਤੇ, ਉਨ੍ਹਾਂ ਨੂੰ ਜਿਵੇਂ ਆਪ ਸ਼ਸਤ੍ਰਧਾਰੀ ਵੇਖਕੇ 'ਰਸੂਲ ਅੱਲਾ' ਮੰਨਣੋਂ ਸੰਸੇ ਵਿਚ ਨਹੀਂ ਪੈਂਦੇ,ਇਸੀਤਰਾਂ ਸ੍ਰੀਗੁਰੂ ਗੋਬਿੰਦਸਿੰਘ ਜੀਦੀ ਅਲੂਹੀਅਤ ਦੈਵੀ (ਈਸ਼੍ਵਰੀਯ ਸੱਤਾ) ਨੂੰ ਬੀ ਸ਼ਸਤ੍ਰਾਂ ਨਾਲ ਜਿਉਂ ਕੀ ਤਿਉਂ ਤੱਕੋ ।

ਇਸੇ ਪ੍ਰਕਾਰ ਜੇ ਤੁਸੀਂ ਹਿੰਦੂ ਸੱਜਨਾਂ ਵੱਲ ਆਓ ਤਾਂ ਉਨ੍ਹਾਂ ਦੇ ਦੋਵੇਂ ਮਹਾਨ ਅਵਤਾਰ 'ਰਾਮ' ਤੇ ਕ੍ਰਿਸ਼ਨ' ਜੀ ਸ਼ਸਤ੍ਰ-ਧਾਰੀ ਸਨ,ਅਤੇ ਗੀਤਾ ਵਿੱਚ ਕ੍ਰਿਸ਼ਨਦੇਵ ਨੇ ਅਰਜਨ ਨੂੰ—ਜੋ ਧਰਮ ਭਾਵ ਵਿਚ ਆ ਕੇ ਸ਼ਸਤ੍ਰਾਂ ਤੋਂ ਕਾਇਰ ਹੋ ਰਿਹਾ ਸੀ—ਸ਼ਸਤ੍ਰ ਫੜਨੇ 'ਧਰਮ ਵਿਰੁੱਧ ਨਹੀਂ ਹਨ' ਸਿੱਧ ਕਰ ਦਿੱਤਾ ਸੀ। ਇਸੀ ਤਰਾਂ ਉਹਨਾਂ ਦੇ ਦਵਤੇ ਵਿਸ਼ਨੂੰ ਜੀ 'ਗਦਾ ਤੇ ਚੱਕ੍ਰ ਧਾਰੀ' ਹਨ, ਸ਼ਿਵਜੀ 'ਤ੍ਰਿਸੂਲ ਧਾਰੀ' ਹਨ, ਤੇ ਵੇਦਕ ਰਿਸ਼ੀਆਂ ਦੇ ਸਮੇਂ ਕੁਲ ਦਾ ਵੱਡਾ ਸ਼ਸਤ੍ਰਧਾਰੀ ਹੀ ਆਗੂ ਤੇ ਪ੍ਰੋਹਤ ਹੋਇਆ ਕਰਦਾ ਸੀ।

ਜੇ ਈਸਾ ਜੀ ਵੱਲ ਆਓ ਤਾਂ ਸਦੋਂ ਸਿਪਾਹੀ ਉਨ੍ਹਾਂਨੂੰ ਫੜਨ ਚੱਲੇ ਹਨ ਤੇ ਓਨ੍ਹਾਂ ਨੂੰ ਪਤਾ ਲੱਗਾ ਹੈ ਤਾਂ ਉਨ੍ਹਾਂ ਨੇ ਅਪਨੇ ਚੇਲਿਆਂ ਨੂੰ ਪੁੱਛਿਆ ਹੈ ਕਿ ਕਿਸੇ ਪਾਸ ਤਲਵਾਰ ਹੈ? ਤੇ ਉਸ ਵੇਲੇ ਇਸ ਪ੍ਰਕਾਰ ਕੁਛ ਆਖਿਆ ਹੈ ਕਿਃ—

'ਜਿਸਦੇ ਪਾਸ ਨਾ ਹੋਵੇ ਆਪਣੇ
ਕੱਪੜੇ ਵੇਚਕੇ ਤਲਵਾਰ ਖਰੀਦੋ'

ਬੁਧ ਜੀ ਆਖਦੇ ਹਨ ਨਿਆਂ ਵਾਸਤੇ, ਜ਼ੁਲਮ ਰੋਕਣ ਵਾਸਤੇ ਦੰਡ ਦੇਣਾ ਪਾਪ ਨਹੀਂ । ਸੋ ਸੱਜਨ ਜੀ!ਹਿੰਦੂ, ਮੁਸਲਮਾਨ ਤੇ ਈਸਾਈ ਤਾਂ ਅਪਨੇ ਵੱਡਿਆਂ ਵੱਲ ਵੇਖਕੇ ਹੀ ਸ੍ਰੀ ਗੁਰੂ ਜੀ ਦੇ ਸ਼ਸਤ੍ਰਧਾਰੀ ਹੋਣ ਪਰ ਕਿੰਤੂ ਨਹੀਂ ਕਰ ਸਕਦੇ ?

ਗੱਲ ਬਾਤ ਹੁਣ ਸੁਆਦਲੀ ਹੁੰਦੀ ਜਾਂਦੀ ਸੀ, ਇਕ ਨਵੇਂ ਪੜ੍ਹੇ ਬਾਬੂ ਜੀ ਪਾਸ ਬੈਠੇ ਸਨ, ਆਖਣ ਲੱਗੇ ਕਿ ਮੈਂ ਇਨ੍ਹਾਂ ਮਜ਼੍ਹਬਾਂ ਦੀ ਕੈਦ ਤੋਂ ਬਾਹਰ ਹੋਕੇ ਪੁੱਛਦਾ ਹਾਂ ਕਿ ਉਨ੍ਹਾਂ ਨੇ ਦਇਆ ਬ੍ਰਿਤੀ ਦੇ ਨਾਲ ਸ਼ਸਤ੍ਰ ਕਿਉਂ ਫੜੇ ?

ਸਿੰਘ—ਸੱਜਨ ਜੀ! ਮੈਂ ਵਿੱਦਯਾ ਵਿਚ

ਨਿਮਾਣਾ ਹਾਂ ਤੇ ਚਰਚਾ ਦੀ ਮੈਨੂੰ ਜਾਚ ਨਹੀਂ, ਜੇ ਆਪਨੂੰ ਹਾਰ ਜਿੱਤ ਦਾ ਸੰਕਲਪ ਹੈ ਤਾਂ ਮੈਂ ਹਾਰਿਆ,ਜੇ ਆਪ ਅਸਲੀਅਤ—ਸੱਚ—ਨੂੰ ਅਪਨੇ ਆਤਮਾ ਦੇ ਸੁਖ ਲਈ ਮਲੂੰਮ ਕਰਨਾ ਚਾਹੁੰਦੇ ਹੋ ਤਾਂ ਜੋ ਮੇਰੇ ਆਤਮਾ ਵਿਚ 'ਸੁਖ' ਹੈ ਉਸਦਾ ਕੁਛ ਵਿਸਥਾਰ ਕਰ ਸੁਣਾਂਦਾ ਹਾਂ ?

ਬਾਬੂ—ਸਿੰਘ ਜੀ! ਮੈਂ ਕਲਗੀਧਰ ਜੀ ਦਾ ਮੱਦਾਹ ( ਮਹਿਮਾਂ ਕਰਨ ਵਾਲਾ ) ਹਾਂ, ਪਰ ਕਿਸੇ ਹੋਰ ਨੁਕਤੇ ਤੋਂ। ਉਨ੍ਹਾਂ ਨੇ ਸਾਡੇ ਦੇਸ਼ ਦੀ, ਧਰਮ ਦੀ, ਸਾਡੀਆਂ ਬਹੂ-ਬੇਟੀਆਂ ਦੀ ਰੱਖਯਾ ਕੀਤੀ, ਓਹਨਾਂ ਨੇ ਸਰਵੰਸ ਵਾਰਿਆ,ਆਪਾ ਵਾਰਿਆ,ਸਾਨੂੰ ਸੁਖ ਦਿਤਾ,ਉਨ੍ਹਾਂ ਦੀ ਨਜ਼ੀਰ ਜੱਗ ਵਿਚ ਓਹ ਆਪ ਹਨ,ਪਰ ਮੇਰਾ ਨੁਕਤਾ ਖ਼ਯਾਲ ਹੋਰ ਹੈ। ਮੈਂ ਅਪਨੇਨਿਰਣੇ ਕਰਨ ਲਈ, ਸੱਚ ਦੀ ਪ੍ਰਾਪਤੀ ਲਈ ਪੁੱਛਦਾ ਹਾਂ ਕਿ 'ਪੈਗ਼ੰਬਰਾਂ, ਅਵਤਾਰਾਂ' ਤੋਂ ਵਧੀਕ ਧਰਮੀ ਹੋਕੇ ਉਨ੍ਹਾਂ ਨੇ ਧਰਮ ਦੇ ਨਾਲ ਤਲਵਾਰ ਕੀਕੂੰ ਠੀਕ ਜਾਤੀ ?

ਸਿੰਘ—ਆਪਨੂੰ ਪਤਾ ਹੈ ਕਿ ਹਿੰਦੁਸਤਾਨ ਦੇ ਸਾਰੇ ਧਰਮਾਂ ਦਾ ਇਹ ਨਿਚੋੜ ਹੈ ਕਿ ਧਰਮ ਦੀ ਪ੍ਰਾਪਤੀ ਵਾਸਤੇ ਘਰ-ਬਾਰ ਛੱਡਕੇ ਜੰਗਲ ਵਿਚ ਏਕਾਂਤ ਹੋਕੇ ਅਭਯਾਸ ਕਰਨਾ ਹੀ ਰਸਤਾ ਹੈ । ਚਾਹੇ ਜਦੋਂ ਵੈਰਾਗ ਹੋ ਜਾਏ ਟੁਰ ਪਵੇ ਤੇ ਚਾਹੇ ਉਮਰਾ ਦੇ ਪਿਛਲੇ ਪਹਰੇ । ਬੁੱਧ, ਜੈਨ, ਸਨਯਾਸ, ਵੈਸ਼ਨਵ, ਸ਼ੈਵ, ਹਰ ਮੱਤ ਦਾ ਰਤਾ ਰਤਾ ਫਰਕ ਹੈ,ਪਰ ਲਗ ਪਗ ਇਹੋ ਉਪਦੇਸ਼ ਹੈ ।

ਪਰੰਤੂ ਗੁਰੂ ਜੀ ਨੇ ਗ੍ਰਹਸਤ ਵਿਚ ਰਹਣਾ ਤੇ ਮੁਕਤੀ ਨੂੰ ਪ੍ਰਾਪਤਿ ਕਰ ਲੈਣਾ ਸਿਖਾਯਾ। ਹੁਣ ਗ੍ਰਹਸਤੀ ਇਕ ਕਮਾਮ ਤ੍ਰਾਂ ਨਹੀਂ ਨਾ ਕਰਦਾ, ਜ਼ਿਮੀਦਾਰ, ਵਪਾਰੀ,ਕਾਰੀਗਰ, ਨੌਕਰ, ਸੱਭੇ ਗ੍ਰਹਸਤੀ ਹਨ, ਏਹ ਸਾਰੇ ਤਾਂ ਗ੍ਰਹਸਤ ਵਿੱਚ ਮੁਕਤ ਹੋ ਸਕਦੇ ਹਨ, ਪਰ ਸਿਪਾਹੀ ਵੀ ਤਾਂ ਗ੍ਰਹਸਤੀ ਹੈ,ਜੇ ਸਿਪਾਹੀ ਗੁਰ ਨਾਨਕ ਦੇ ਤ੍ਰੀਕੇ ਵਿਚ ਰੱਬ ਨੂੰ ਨਹੀਂ ਪਾ ਸਕਦਾ ਤਾਂ ਧਰਮ ਦਾ ਤ੍ਰੀਕਾ ਅਧੂਰਾ ਰਹ ਗਿਆ, ਇਸ ਕਰਕੇ ਗੁਰੂ ਜੀ ਨੇ ਸਿਪਾਹੀ ਹੋਕੇ, ਬਣਾਕੇ ਫੇਰ ਬੀ ਰੱਬੀ ਰੰਗ ਵਿਚ ਰਹਣਾ ਦੱਸ ਦਿਤਾ।ਤੁਸੀਂ ਵੇਖ ਲਓ ਸਿੱਖਾਂ ਵਿਚ ਧੋਬੀ, ਜੁਲਾਹੇ,ਮੋਚੀ, ਤਰਖਾਣ,ਲਲਾਰੀ (ਛੀਂਬੇ)ਲੁਹਾਰ, ਰਾਜ,ਮਿਸਤ੍ਰੀ, ਕਿਰਤੀ, ਮਜ਼ਦੂਰ, ਕਾਰੀਗਰ, ਵਪਾਰੀ, ਨੌਕਰ, ਸਿਪਾਹੀ, ਰਾਜੇ, ਹਰ ਤਬਕੇ, ਹਰ ਪੇਸ਼ੇ ਅਰ ਕਮਾਮ ਦੇ ਲੋਕ ਹਨ,ਤੇ ਦੋ ਸੌ ਬਰਸ ਕੁੱਲ ਗੁਰੂ ਗੋਬਿੰਦ ਸਿੰਘ ਜੀ ਨੂੰ ਬੀਤਿਆ ਹੈ, ਤੇ ਉਨ੍ਹਾਂ ਦੀ ਉੱਮਤ ਵਿਚ ਸਾਰੇ ਲੋਕ ਹਨ, ਜਿਸ ਕਰਕੇ ਇਸ ਨਿੱਕੀ ਜੇਹੀ ਗੇਣਤੀ ਨੂੰ ਲੋਕ ਕੌਮ ਤਸਲੀਮ ਕਰਦੇ ਹਨ, ਤੇ ਇਹ ਸਾਰੇ ਕਿਰਤ ਕਰਦੇ ਹਨ, ਗ੍ਰਹਸਤੀ ਹਨ ਤੇ ਫੇਰ ਮੁਕਤੀ ਦਾ ਮਾਰਗ ਸਿਖਾਏ ਜਾਂਦੇ ਹਨ।

ਬਾਬੂ—ਪਰ ਜੇ ਓਹ ਸ਼ਸਤ੍ਰ ਨਾ ਫੜਦੇ ਤਾਂ ਕੀ ਹਰਜ ਸੀ ?

ਸਿੰਘ—ਇਹ ਆਪ ਮੰਨਦੇ ਹੋ ਕਿ ਸਮੇਂ ਦੀ ਲੋੜ ਸੀ,ਦੇਸ਼ ਬਿਪਤਾ ਵਿਚ ਸੀ,ਔਰੰਗਜ਼ੇਬ ਤੇ ਉਸਦੇ ਹਾਕਮਾਂ ਨੇ ਧਰਮ ਦੀ ਆਜ਼ਾਦੀ ਵਿੱਚ ਦਖਲ ਦਿਤਾ ਸੀ,ਮੰਦਰ ਢਾਹਣੇ, ਮੱਲੋ ਮੱਲੀ ਧਰਮ ਬਦਲਨੇ, ਇਹ ਵਤੀਰਾ ਸੀ। ਧਰਮ ਦੀ ਆਜ਼ਾਦੀ ਇਨਸਾਨ ਦਾ ਹੱਕ ਹੈ। ਇਸਨੂੰ ਬਚਾਣ ਲਈ, ਦੀਨਾਂ ਦੀ ਰੱਖਯਾ ਲਈ ਸ਼ਸਤ੍ਰ ਫੜੇ, ਧਰਮ ਜੁੱਧ ਕੀਤਾ, ਅਪਨੇ ਲੋਭ ਲਾਲਚ, ਰਾਜ ਭਾਗ ਪਿਛੇ ਨਹੀਂ। ਸੋ ਉਨ੍ਹਾਂ ਦਾ ਸ਼ਸਤ੍ਰ ਫੜਨਾ ਇਖਲਾਕੀ

ਅਜ਼ਾਦੀ ਨੂੰ ਕਾਇਮ ਰੱਖਣ ਵਾਸਤੇ ਸੀ, ਨਾਂਕਿ ਕਿਸੇ ਹੋਰ ਗਰਜ਼ ਲਈ ?

ਇੱਕ ਨੁੱਕਰੇ ਇਕ ਹੋਰ ਪਤਲੇ ਜਹੇ ਦੋ ਟੁੱਕੇ ਸ਼ੀਸ਼ੇ ਦੀ ਐਨਕ ਵਾਲੇ ਪੱਛਮੀ ਵਿੱਦਜਾ ਦੇ ਪਾਠੀ ਸੱਜਨ ਬੈਠੇ ਸਨ। ਆਖਣ ਲੱਗੇ–'ਚੁੱਪ ਕਰ ਰਹਿਦੇ, ਸਾਰੇ ਲੋਕੀ ਝੱਲਦੇ ਜਾਂਦੇ, ਜ਼ਾਲਮ ਆਪੇ ਚੁੱਪ ਕਰ ਜਾਂਦਾ, ਅੰਤ ਜ਼ੁਲਮ ਆਪ ਡੁੱਬਦਾਹੈ, ਸਹਨ ਵਾਲਾ ਅਸੂਲ ਤੇ ਖੜਾ ਰਹੇ, ਜਾਨ ਦੇ ਦੇਵੇ, ਪਰ ਅੱਗੋਂ ਹੱਥ ਨਾ ਚੁੱਕੇ।'

ਸਿੰਘ–ਤੁਹਾਡਾ ਮਤਲਬ ਹੈ ਕਿ ਅਸੂਲ ਤੇ ਕੁਰਬਾਨ ਹੁੰਦਾ ਜਾਵੇ, ਕਾਇਰ ਹੋਕੇ ਤਨ ਰਖਜਾ ਦੀ ਖਾਤਰ ਅਸੂਲ ਨਾ ਛੱਡੇ, ਪਰ ਮੁਕਾਬਲਾ ਬੀ ਨਾ ਕਰੇ।

ਐਨਕ ਵਾਲਾ–ਜੀ ਹਾਂ।

ਸਿੰਘ ਜੀ–ਠੀਕ ਹੈ ਤੇ ਬਹੁ ਠੀਕ ਹੈ, ਏਹ ਤ੍ਰੀਕਾ ਰੱਦਣ ਵਾਲਾ ਨਹੀਂ, ਸਤਕਾਰ ਯੋਗ ਹੈ। ਪਰ ਕੀ ਤੁਸੀਂ ਮੰਨਦੇ ਹੋ ਕਿ ਸਾਨੂੰ ਦਰਦਵੰਦਾਂ ਦੁਖੀਆਂ ਦੀ ਰੱਖਜਾ ਕਰਨੀ ਚਾਹੀਏ ?

ਐਨਕ ਵਾਲਾ–ਜੀ ਹਾਂ।

ਸਿੰਘਜੀ–ਇਕ ਗ੍ਰੀਬ ਆਦਮੀ ਨੂੰ ਤਲਵਾਰ ਵਾਲਾ ਸਤਾ ਰਿਹਾ ਹੈ ਕਿ ਮੇਰਾ ਦੀਨ ਕਬੂਲ ਕਰ, ਉਹ ਕੈਂਹਦਾ ਹੈ ਮਰ ਜਾਸਾਂ, ਪਰ ਮੰਨਸਾਂ ਨਹੀਂ। ਇਕ ਹੋਰ ਸ਼ੇਰ ਦਿਲ ਕੋਲੋਂ ਲੰਘਦਾ ਹੈ, ਓਹ ਤਲਵਾਰ ਵਾਲੇ ਨੂੰ ਕੈਂਹਦਾ ਹੈ ਭਈ ਤੇਰਾ ਕੋਈ ਹੱਕ ਨਹੀਂ ਕਿ ਜਬਰਨ ਦੀਨ ਮਨਵਾਵੇਂ, ਇਹ ਰੱਬੀ ਸੁਤੰਤ੍ਰਤਾ ਹੈ, ਤੂੰ ਜ਼ੁਲਮ ਨਾ ਕਰ ਉਹ ਆਖਦਾ ਹੈ, ਮੈਂ ਕਰਸਾਂ। ਤੇ ਸ਼ੇਰ ਦਿਲ ਆਖਦਾ ਹੈ, ਮੈਂ ਇਹ ਅਨਿਆਇ ਨਹੀਂ ਹੋਣ ਦੇਣਾ। ਇਸ ਵੇਲੇ ਜੇ ਸ਼ੇਰ ਦਿਲ ਚੁੱਪ ਕਰ ਰਹੇ ਤਾਂ ਜ਼ਾਲਮ ਦੋਹਾਂ ਨੂੰ ਮਾਰੇਗਾ, ਜੇ ਜ਼ਾਲਮ ਦੇ ਉਸ ਹੱਥਨੂੰ–ਜੋ ਗ੍ਰੀਬਨੂੰ ਮਾਰਨ ਲੱਗਾ ਹੈ–ਸ਼ੇਰ ਦਿਲ ਫੜ ਲਵੇ ਤਾਂ ਜ਼ਾਲਮ ਇਸਨੂੰ ਮਾਰੇਗਾ। ਹੁਣ ਸ਼ੇਰ ਦਿਲ ਅੱਗੋਂ ਮੁਕਾਬਲਾ ਨਾਂ ਕਰੇ ਤਾਂ ਆਪ ਬੀਮਰੇਗਾ ਤੇ ਜਿਸ ਦੀ ਰਾਖੀ ਕਰਨ ਲੱਗਾ ਸੀ ਉਹ ਬੀ ਮਰੇਗਾ, ਤਾਂ ਉਸਦੀ ਰੱਖਜਾ ਕਰਨ ਦੀ ਨੇਕੀ ਦਾ ਉੱਦਮ ਕਿਸੇ ਕੰਮ ਨ ਆਯਾ। ਤੇ ਜੇ ਅੱਗੋਂ ਮੁਕਾਬਲਾ ਕਰਦਾ ਹੈ ਤਾਂ ਉਹ ਜ਼ਾਲਮਦੇ ਜ਼ੁਲਮਨੂੰ ਰੋਕ ਬੀ ਸਕੇਗਾ ਦੇ ਦੀਨ ਰੱਖਜਾ ਬੀ ਕਰ ਸਕੇਗਾ, ਸ਼ੇਰ ਦਿਲ ਦਾ ਇਹ ਜਤਨ ਸੁਤੇ ਸਿੱਧ ਹੋ ਪੈਂਦਾ ਹੈ, ਅਰ ਇਹ ਅਵੱਸ਼ਕ ਜਨਤ ਹੈ, ਜੋ ਜੰਗ ਦੀ ਸ਼ਕਲ ਧਾਰਦਾ ਹੈ।

ਮੋਟੀ ਮਸਾਲ ਲੈ ਲਓ:–ਜੇ ਬਘਿਆੜ ਭੇਡਾਂ ਦੇ ਅੱਯੜ ਵਿੱਚ ਆ ਵੜੇ ਤਾਂ ਕੀ ਅਯਾਲੀ ਦੀ ਚੁਪ ਸਹਨਸੀਲਤਾ ਉਸ ਵੇਲੇ ਕੰਮ ਆਵੇਗੀ। ਕੀ ਅਯਾਲੀ ਦਾ ਧਰਮ ਅੱਯੜ ਦੀ ਰਖਜਾ ਕਰਨਾ ਤੇ ਬਘਿਆੜ ਨਾਲ ਲੜਨਾ ਨਹੀਂ ਹੈ ?

ਇਸ ਪ੍ਰਕਾਰ ਦਾ ਜੰਗ ਜਦਲ ਸੀ ਜੋ ਗੁਰੂ ਜੀ ਨੂੰ ਕਰਨਾ ਪਿਆ। ਸਪਸ਼ਟ ਹੈ ਕਿ ਓਹ ਕਿਸੇ ਦੀ ਜ਼ਰ, ਜ਼ੋਰੋ, ਜ਼ਮੀਨ ਦਾ ਲੋਭ ਕਰਕੇ ਜੰਗ ਕਰਨ ਨਹੀਂ ਗਏ। ਉਨ੍ਹਾਂ ਦੇ ਵਿੱਚ ਵਡੇ ਗੁਰੂ ਅਰਜਨ ਦੇਵ ਜੀ ਨੇ ਚੁੱਪ ਕਰਕੇ ਸੀਸ ਦਿੱਤਾ, ਉਨ੍ਹਾਂ ਦੇ ਪਿਤਾ ਜੀ ਨੇ 'ਸੀ' ਨਾ ਕਰਕੇ ਸੀਸ ਦਿਤਾ, ਪਰ ਜ਼ਾਲਮ ਨੇ ਦੇਸ ਵਿੱਚ ਮਜ਼ੁਬੀ ਆਜ਼ਾਦੀ ਨਾ ਦਿੱਤੀ, ਸਗੋਂ ਮੱਲੋ ਮੱਲੀ ਦੀਨ ਵਧਾਣਾ ਸ਼ੁਰੂ ਕਰ ਦਿੱਤਾ। ਉਧਰ ਦੇਸ ਦੇਸ ਤੋਂ ਸੰਗਤਾਂ ਤੇ ਕੌਮਾਂ ਦੇ ਆਗੂ ਤੇ ਕਵੀ ਤੇ ਵਿਦ੍ਵਾਨ ਸ਼ਰਨ ਆਉਣ ਲੱਗੇ ਕਿ ਰੱਖਜਾ ਕਰੋ। ਆਪ ਰੱਖਜਾ ਲਈ ਉਠੇ, ਉਸੇ ਰੱਖਜਾ ਵਿੱਚ ਇਹ ਜੰਗ ਹੋਇਆ।

ਸੋ ਗੁਰੂ ਗੋਬਿੰਦਸਿੰਘ ਜੀ ਦੀ ਤਲਵਾਰ ਨੂੰ ਢਾਲ ਕਹਣਾ ਚਾਹੀਏ, ਅਰ ਇਹ ਜੰਗ ਜ਼ਰੂਰੀ ਮਜਬੂਰੀ ਨਤੀਜਾ ਸੀ ਉਨ੍ਹਾਂ ਦੇ ਉਸ ਪੈਗੰਬਰੀ ਫਰਜ਼ ਦਾ, ਜਿਸਦਾ ਨਾਂਮ ਹੈ-'ਦੀਨ ਰੱਖਜਾ' 'ਮਜ਼ਲੂਮਾਂ ਦੀ ਮਦਦ' ਇਸ ਵੇਲੇ ਇਸ ਰੂਹਾਨੀ ਫਰਜ਼ ਦਾ ਪਹਲੂ ਇਸ ਸੂਰਤ ਵਿਚ ਆ ਰਿਹਾ ਸੀ ਕਿ ਉਸਦਾ ਦਾਰੂ ਸਤਿਗੁਰੂ ਦੇ ਤੇਜ ਦਾ ਪ੍ਰਕਾਸ਼ ਸੀ।

ਸੂਫੀ-ਬਹੁਤ ਖੂਬ!

ਬਾਬੂ-ਸਿੰਘ ਜੀ! ਮੈਨੂੰ ਸਮਝ ਨਹੀਂ ਆਉਂਦੀ ਕਿ ਦਯਾ,ਉਪਕਾਰ, ਪਰਾਯਾ ਭਲਾ ਕਰਨ ਵਾਲੇ,ਮੇਹਰ ਦੇ ਘਰ ਅਵ-ਤਾਰਾਂ ਵਿਚ ਤਲਵਾਰ ਫੜਕੇ ਮਾਰਨਾ, ਵੱਢਣਾ, ਕੁਦਇਆ ਦੇ ਗੁਣ ਕੀਕੂੰ ਆ ਜਾਂਦੇ ਹਨ?

ਸਿੰਘ ਜੀ-ਸੱਜਨ ਜੀ! ਅਸੀਂ ਮੂਰਤ ਦਾ ਇਕ ਪਾਸਾ ਤੱਕ ਰਹੇ ਹਾਂ। ਮੇਰੀ ਜਾਚੇ ਤੁਸਾਨੂੰ ਬੁਲਬੁਲ ਦੀ ਅਵਾਜ਼ ਚੰਗੀ ਲੱਗਦੀ ਹੈ, ਪਰ ਉਕਾਬ ਦੀ ਸੱਦ ਬਦ-ਸੂਰਤੀ ਦਿਸਦੀ ਹੈ। ਤੋਤੇ ਦੀ ਮੂਰਤ ਤੁਸਾਂ ਨੂੰ ਖੂਬਸੂਰਤੀ ਲੱਗਦੀ ਹੈ, ਪਰ ਚਿਤ੍ਰੇ ਦੀ ਮੂਰਤ ਬਦਸੂਰਤੀ।ਮਾਫਕਰਨਾ/ ਆਪਦਾ ਖਿਆਲ ਯਥਾਰਥ ਨਹੀਂ; ਜੀਕੂੰ ਗਵੱਯੇ ਦੀ ਸੁਰ ਸੋਹਣੀ ਹੈ, ਇਕੁਰ ਹੀ ਬਿਜਲੀ ਦੀ ਕੜਕ ਸੁੰਦਰ ਹੈ, ਪਰ ਅਸੀਂ ਅਜੇ ਓਨੇਂ ਉੱਚੇ ਨਹੀਂ ਹੋਏ ਕਿ ਓਸ ਸੁੰਦਰਤਾ ਦਾ ਰਸ ਲੈ ਸਕੀਏ। ਗੌਣ ਸੁਣਨ ਲੱਗੇ ਸਾਨੂੰ ਡਰ ਨਹੀਂ ਆਉਂਦਾ, ਸੋ ਇਸਦੇ ਸੁਆਦ ਨੂੰ ਅਸੀਂ ਮਾਣ ਸਕਦੇ ਹਾਂ।ਬਿਜਲੀ ਦੀ ਕੜਕਵੇਲੇ ਸਾਨੂੰ ਪਹਲਾਂ ਭੈ ਪੈ ਜਾਂਦਾ ਹੈ ਕਿ'ਮਤਾਂ ਸਾਨੂੰ ਮਾਰ ਨਾ ਲਵੇ' ਉਹ ਭੈ ਬਿਜਲੀ ਦੀ ਸੁੰਦਰਤਾ ਦਾ ਸੁਆਦ ਨਹੀਂ ਲੈਣ ਦੇਂਦਾ। ਜੇ ਬਿਜਲੀ ਦੀ ਕੜਕ ਵੇਲੇ ਮਨ ਨਿਰਭੈ ਹੋਵੇ ਤਦ ਤੁਹਾਨੂੰ ਉਸਦੇ ਚਮਕਾਰੇ ਤੇ ਕੜਕ ਵਿਚ ਬੀ ਸੁਆਦ ਆਵੇ।

ਚੰਦ੍ਰਮਾਂ ਸੋਹਣਾ ਹੈ ਸਾਰੇ ਕੇਹਦੇ ਹਨ, ਸੂਰਜ ਉਸਤੋਂ ਵਧੀਕ ਸੋਹਣਾ ਹੈ ਪਰ ਕੋਈ ਆਖਦਾ ਨਹੀਂ। ਚੰਦ ਦਾ ਸੁਹਜ ਮਿੱਠਾ ਹੈ, ਸੂਰਜ ਦਾ ਸੁਹਜ ਤੇਜਵਾਲਾਹੈ। ਅਸੀ ਅਪਨੇ ਭਾਈ ਚਾਰੇ, ਸ਼ਹਰਾਂ ਪਿੰਡਾਂ ਵਿੱਚ ਬੰਦ ਰੰਹਦੇ ਹਾਂ, ਡਰ, ਭੈ, ਲੋੜਾਂ ਕਰਕੇ ਨਿਤਾਣੇ ਹੋ ਰਹੇ ਹਾਂ, ਸਾਡੇ ਮਨ ਨਿਰਾ ਮਿੱਠੇ ਸੁਹਜ ਨੂੰ ਨਤਾਣੀ ਜੇਹੀ ਹਾਲਤ ਵਿੱਚ ਪਿਆਰ ਕਰਦੇ ਹਨ, ਤੇਜ ਵਾਲੇ ਸੁਹਜ ਤੋਂ ਡਰਦੇ ਹਨ, ਡਰ ਕਰਕੇ ਉਸਨੂੰ ਕੋਝਾ ਕੰਹਦੇ ਹਨ। ਇਹ ਨਹੀਂ ਕੰਹਦੇ ਕਿ ਅਸੀਂ ਭੈ ਵਿੱਚ ਹਾਂ।ਤੇਜ ਵਾਲੇ ਸੁਹਜ ਦਾ ਕਦਰ ਨਹੀਂ ਪਾ ਸਕਦੇ, ਪਰ ਸੋਹਣੀ ਸ਼ੈ ਕੰਹਦੇ ਹਨ ਕੋਝੀ ਹੈ।

ਤੁਸੀਂ ਦਾਨੇ ਹੋ, ਵਿਚਾਰ ਲਓ:- ਖੂਬਸੂਰਤੀ ( ਸੁੰਦ੍ਰਤਾ ) ਦੋ ਪ੍ਰਕਾਰ ਦੀ ਹੈ-ਇੱਕ ਮਿੱਠੀ, ਇੱਕ ਤੇਜ ਵਾਲੀ, ਇਨ੍ਹਾਂ ਦੋਹਾਂ ਨੂੰ 'ਜਮਾਲ' ਤੇ 'ਜਲਾਲ ਬੀ ਆਖਦੇ ਹਨ। ਰੱਬ ਦੇ ਘੱਲੇ ਮਹਾਂ ਪੁਰਖਾਂਵਿਚ ਜਮਾਲ(ਮਿੱਠੀ ਸੁੰਦ੍ਰਤਾ) ਅਤਿ ਦਰਜੇ ਦੀ ਵਸਦੀ ਹੈ, ਪਰ ਉਨ੍ਹਾਂ ਦਾ ਅੰਤ੍ਰਾਤਮਾ ਵਾਹਿਗੁਰੂ ਨਾਲ ਲਗਾਤਾਰ ਜੁੜਿਆ ਹੋਣ ਕਰਕੇ ਉਨ੍ਹਾਂ ਵਿੱਚ ਰੱਬੀ ਤੇਜ(ਜਲਾਲ) ਬੀ ਅਪਾਰ ਹੁੰਦਾ ਹੈ।ਮਿੱਠੀ ਸੁੰਦ੍ਰਤਾ ਤਾਂ ਉਨ੍ਹਾਂ ਦਾ ਪਜਾਰ, ਤਰਸ, ਮਿੱਠਤ, ਕੁਰਬਾਨੀ, ਸੂਰਤ ਸੀਰਤ, ਮੇਲ ਜੋਲ, ਮੇਹਰ, ਕਿਰਪਾ ਤੋਂ ਸਦਾ ਪਈ ਦਿੱਸਦੀ ਹੈ, ਪਰ ਤੇਜ ਹਰ ਵੇਲੇ ਨਹੀਂ ਦਿਸਦਾ, ਉਨ੍ਹਾਂ ਦਾ ਅਪਨੇ ਅੰਦਰ ਦਾ ਟਿਕਾਉ ਸਦਾ ਅਭੁੱਕ ਤੇਜ ਵਾਲਾਹੁੰਦਾਹੈ। ਕਦੇ ਗੱਲ ਵਿੱਚ, ਕਦੇ ਚਰਚਾ ਵਿੱਚ,ਕਦੇ

ਦੂਸਰਿਆਂ ਦੇ ਪਾਪ ਦਗਧ ਕਰਨ ਵਿੱਚ ਇਹ ਤੇਜ ਪ੍ਰਕਾਸ਼ ਪਾਂਦਾ ਹੈ, ਕਦੇਂ'ਬਦੀਦੇ ਅਸੂਲ' ਨੂੰ ਜੋ ਸੰਸਾਰ ਵਿਚ ਫੈਲ ਗਿਆ ਹੁੰਦਾ ਹੈ ਤੇ ਨੇਕੀ ਨੂੰ ਦੱਬ ਲੈਣ ਵਾਲਾ ਪ੍ਰਬਲ ਹੋਜਾਂਦਾ ਹੈ,ਤਦੋਂ ਏਹ ਤੇਜ ਸ਼ਸਤ੍ਰਾਂ ਦੀ ਚਮਕ ਵਿਚ ਆ ਦਿੱਸਦਾ ਹੈ,ਮਿਠਾਸ ਤੇ ਤੇਜ ਦੋਵੇਂ ਅੱਲਾ ਵਾਲਿਆਂ ਦੀ 'ਜਮਾਲੀ'ਤੇ 'ਜਲਾਲੀ' ਖ਼ੂਬਸੂਰਤੀ ਹਨ।

ਸੂਫੀ—ਸੁਬਹਾਨ ਅੱਲਾ ! ਜੇਹੀ ਸੂਰਤ ਨੂਰਾਨੀ ਤੇਹੀ ਸੀਰਤ ਨੂਰਾਨੀ, ਤੇਰੀ ਰਮਜ਼ ਸ਼ਿਨਾਸੀ ਖ਼ੂਬ ਜਲਾਲ ਵਾਲੀ ਹੈ।

ਸਿੰਘ—ਮੈਂ ਤਾਬਿਆਦਾਰ ਹਾਂ!ਇਹ ਤਾਂ ਰੱਬੀ ਸੱਚ ਹਨ,ਮੇਰਾ ਇਸ ਵਿਚ ਕੀ ਹੈ?

ਐਨਕ ਵਾਲਾ—ਸਿੰਘ ਜੀ ! ਆਪ ਦੀ ਗੁਫਤਗੂ ਕਾਬਲੇ ਕਦਰ ਹੈ, ਤੇ ਮੇਰਾ ਸੰਸਾ ਢੇਰ ਸਾਰਾ ਦੂਰ ਹੋ ਗਿਆ ਹੈ, ਪਰ ਕਿਆ ਆਪ ਚੰਗਾ ਸਮਝਦੇਹੋ ਕਿ ਸੰਸਾਰ ਵਿੱਚ ਜੰਗ ਜਦਲ ਸਦਾ ਰਹਣੇ ਚਾਹੀਦੇ ਹਨ ?

ਸਿੰਘ ਜੀ—ਨਹੀਂ,ਮੇਰਾ ਮਜ਼੍ਹਬ ਤਾਂਇਹ ਹੈ ਕਿ ਇਸ ਜਗਤ ਵਿੱਚ ਮਨੁਖ ਮਨੁੱਖਦੇ ਵਿਚਕਾਰ ਪ੍ਰੇਮ ਦਾ ਰਾਜ ਚਾਹੀਦਾ ਹੇ । ਸਾਡਾ ਤਾਂ ਦੀਨ ਹੀ ਪ੍ਰੇਮ ਹੈ, ਪਰ ਮਨੁਖ 'ਹੁਕਮ' ਤੋਂ ਬੇਪਰਵਾਹੀ ਕਰਕੇ ਖੁਦੀ ਵਿੱਚ ਪੈਂਦਾ ਹੈ। ਸੁਲ੍ਹਾ, ਸ਼ਾਂਤੀ ਅਰਾਮ ਦੇ ਸਮੇਂ ਢਿੱਲਾ,ਸੁਸਤ, ਅਯਾਸ਼ ਹੋਜਾਂਦਾ ਹੈ, ਦੂਸਰਿਆਂ ਦੇ ਹੱਕ ਚਲਾਕੀਆਂ ਨਾਲ ਮਾਰਦਾ ਤੇ ਸੁਖਾਂ ਵਿੱਚ ਡੁਬਦਾ ਸੁਸਤ ਹੋ ਜਾਂਦਾ ਹੈ। ਇਨ੍ਹਾਂ ਪਾਪਾਂ ਤੇ ਜ਼ੁਲਮਾਂ ਤੇ ਸੁਸਤੀਆਂ ਦਾ ਫੇਰ ਕੋਈ ਕੁਦਰਤੀ ਇਲਾਜ ਜੰਗ ਦੀਸੂਰਤ ਵਿਚ ਉਠਦਾ ਹੈ, ਫੇਰ ਆਦਮੀ ਬਹਾਦਰ,ਉੱਦਮੀ; ਮਰਦ-ਖ਼ੂਪਨੇ ਵਾਲਾ ਸੱਚਾ ਤੇ ਨੇਕ ਹੋ ਜਾਂਦਾਹੈ।ਜੋ ਆਦਮੀ ਸੁਖ ਵੇਲੇ'ਮਰਦ' ਤੇ 'ਨੇਕ' ਰਹੇ ਤੇ 'ਸੰਸਾਰ ਦੇ ਕੇਂਦ੍ਰ' ਨਾਲ ਜੁੜਿਆ ਰਹੇ ਤਾਂ ਜੰਗ ਦੀ ਕਦੇ ਲੋੜ ਨਾ ਪਵੈ, ਸੋ ਅਸੀ ਸੁਖ ਚਾਹੁੰਦੇ ਹਾਂ,ਸਗੋਂ ਅਸੀਂ ਤਾਂ ਆਪਨੇ ਸਾਰੇ ਸੁਖ ਦੂਸਰਿਆਂ ਤੋਂ ਵਾਰ ਦੇਂਦੇ ਹਾਂ, ਪਰ ਸਾਡਾ ਅਸੂਲ ਹੈ ਕਿ ਪੈਹਲਾਂ ਆਪ ਵਾਹਿਗੁਰੂ ਨਾਲ ਲਗਾਤਾਰ ਜੁੜੇ ਰੈਹਣਾ ਅੰਦਰਲਾ ਰੁਖ ਬੰਨ੍ਹ ਕੇ । ਸੋ ਇਹੋ ਆਪਾ-ਵਾਰਨ ਦਾ ਅਸੂਲ ਹੀ ਸਾਨੂੰ ਏਥੋਂ ਤਾਈਂ ਲੈ ਜਾਂਦਾ ਹੈ ਕਿ ਅਸੀਂ ਦੂਸਰਿਆਂ ਨੂੰ ਸੁਖ ਦੇਣ ਵਾਸਤੇ, ਦੁਖ ਦੇਣ ਵਾਲਿਆਂ ਨਾਲ ਪਯਾਰ, ਸਮਝੋਤੀ ਤੋਂ ਜਦੋਂ ਗਲ ਲੰਘ ਜਾਵੇ ਤਦੋਂ ਮਜਬੂਰ ਹੋਕੇ ਤਲਵਾਰ ਤੱਕ ਪੁਜ ਅਪਨੀਆਂ ਜਾਨਾਂ ਤੇ ਖੇਡ ਜਾਂਦੇ ਹਾਂ ।ਤੁਸਾਨੂੰ ਪਤਾਹੈ ਕਿ ਜਦੋਂ ਪਠਾਨ ਪਾਤਸ਼ਾਹ ੨੧ ਸੌ ਗਰੀਬ ਹਿੰਦੂ ਇਸਤ੍ਰੀਆਂ ਫੜ੍ਕੇ ਕਾਬਲ ਨੂੰ ਲਈ ਜਾਂਦਾ ਸੀ, ਤਦੋਂ ਪੰਜਾਬ ਦੇ ਕਿਸੇ ਮਜ਼੍ਹਬ ਨੇ, ਕਿਸੇ ਕੌਮ ਨੇ ਕਿਸੇ ਇਖਲਾਕੀ ਫਿਰਕੇ ਨੇ ਕੁਛ ਨਹੀਂ ਸੀ ਕੀਤਾ । ਤੁਸੀਂ ਦੱਸੋ ਕਿਸੇ ਧਰਮ ਦੀ ਆਨ ਵਾਲੇ ਆਦਮੀ ਲਈ, ਕਿਸੇ ਰੱਬ ਦੇ ਪਯਾਰੇ ਲਈ, ਕਿਸੇ ਐਸੇ ਆਦਮੀ ਲਈ ਜਿਸ ਦੀਆਂ ਰਗਾਂ ਵਿਚ ਇਲਾਹੀ ਪ੍ਰੇਮ ਸੀ, ਇਹ ਮੁਮਕਿਨ ਸੀ ਕਿ ਉਹ ੨੧੦੦ ਰੱਬ ਦੇ ਨਿਤਾਣੇ ਬੰਦੇ ਉਨ੍ਹਾਂ ਦੇ ਘਰਾਂ ਘਾਟਾਂ ਪਤੀਆਂ ਤੇ ਪਿਤਾ ਭਰਾਵਾਂ ਤੋਂ ਵਿਛੋੜੇ ਜਾਕੇ ਕੈਦ ਵਿੱਚ ਪਾਏ ਜਾਕੇ, ਡੰਗਰਾਂ ਵਾਂਗੂੰ ਪਰਦੇਸ ਵਿੱਚ ਹਕੀਂਦੇ ਲਿਜਾਏ ਜਾਂਦੇ ਦੇਖਦਾ ਤੇ ਚੁਪ ਕਰਕੇਬੈਠਾ ਰੈਂਹਦਾ;ਤੇ ਆਖਦਾ ਕਿ ਤਲਵਾਰ ਫੜਨੀ ਰਾਖਸ਼ਾਂ ਦਾ ਕੰਮਹੈ ਤੇ ਜੰਗ ਕਰਨਾ ਭਗਤਾਂ ਦਾ ਕੰਮ ਨਹੀਂ, ਤੇ ਲੜਨਾ ਇਖਲਾਕ ਵਿਰੁਧ ਦੇ ਦੁਖ ਕਿਸੇ ਨੂੰ ਨਾ ਦੇਣਾ ਦੇ ਅਸੂਲ ਨੂੰ ਵੱਟਾ ਲਾਂਦਾ ਹੈ? ਸੱਜਣੋਂ ! ਦੱਸੋ ਇਸ ਵੇਲੇ ਕਿਆ ਇਹ ਧਰਮ 'ਧਰਮ' ਸੀ ਕਿ ਜ਼ੁਲਮ

ਨੂੰ ਦੇਖੋ ਤੇ ਅਪਨੀ ਸਾਰੰਗੀ ਦੀ ਸੁਰਵਿੱਚ ਮਸਤ ਪਏ ਰਹੋ ਤੇ ਕੈਹ ਛੱਡੋ ਕਿ ਧਰਮ-ਸਾਲਾ ਵਿਚ ਬੈਠੇ ਲੋਕਾਂ ਦਾ ਕੰਮ ਤਲਵਾਰ ਫੜਨਾ ਨਹੀ? ਸਜਨੋਂ! ਮੇਰਾ ਧਰਮ ਇਹ ਸਿਖਲਾਂਦਾ ਹੈ ਕਿ ਇਸ ਜ਼ੁਲਮ ਨੂੰ ਦੇਖਣਾ ਤੇ ਕਹਣਾ ਕਿ ਜਾਣ ਦਿਉ ਝੱਲਣਾ ਹੀ ਚੰਗਾ ਹੈ, ਅਸੀਂ ਅਹਿੰਸਾ ਦੇ ਧਰਮ ਵਿਚ ਰਹੀਏ, ਗੀਤ ਬਣਾਈਏ,ਓਹ ਤਾਂ ਜ਼ਾਲਮ ਹੋਏ ਅਸੀਂ ਬੀ ਲਹੂ ਹੱਥ ਰੰਗੀਏ? ਠੀਕ ਨਹੀਂ। ਮੇਰਾ ਧਰਮ ਦੱਸਦਾ ਹੈ ਕਿ ਇਹ ਕੁਛ ਕਹਣਾ ਧਾਰਮਕ ਕਾਇਰਤਾ ਹੈ, ਧਰਮ ਭਾਵ ਦੀ ਮੌਤ ਹੈ। ਸੋ ਸੱਜਣੋ! ਮੇਰੇ ਉਸ ਵੇਲੇ ਦੇ ਭਰਾਵਾਂ ਨੇ ਗੁਰਮਤਾ ਕੀਤਾ ਤੇ ਸ਼ਸਤ੍ਰਾਂ ਵਾਲੇ ਫਕੀਰ ਦੂਰ ਪਏ,ਦੂਰ ਪਿਛੇ ਪਿਛੇ ਰੈਂਹਦੇ ਅਟਕ ਪਹੁੰਚੇ।ਜਦੋਂ ਜਰਵਾਣੇ ਪਾਰ ਹੋ ਰਹੇ ਸਨ ਤੇ ਏਹ ਕੈਦੀ ਪਿਛੇਸਨ, ਤਦ ਜਾ ਹਮਲਾ ਕੀਤਾ ਤੇ ਛੋਟੀ ਜੇਹੀ ਲੜਾਈ ਤੇ ਕਟਾਵੱਢ ਵਿੱਚ ਖੇਡਕੇ੨੧੦੦ ਗ੍ਰੀਬ ਤ੍ਰੀਮਤਾਂ ਛੁਡਾਕੇ ਅਪਨੇ ਨਾਲ ਲੈਕੇ ਬਾਰ ਵਿੱਚ ਆਗਏ। ਹੁਣ ਜੇ ਇਹ ਜ਼ਾਲਮ ਹੁੰਦੇ,ਜਰਵਾਣੇ ਜਾਂ ਲੋਭੀ ਹੁੰਦੇ ਤਾਂ ਇਹ ਇਸਤ੍ਰੀਆਂ ਘਰੀਂ ਪਾ ਲੈਂਦੇ, ਪਰ ਨਹੀਂ ਇਨ੍ਹਾਂ ਨੇ ਹਰੇਕ ਦਾ ਘਰ ਪੁੱਛ ਕੇ ਆਪ ਨਾਲ ਹੋ ਹੋ ਕੇ ਸੱਭੇ ਘਰੋ ਘਰੀ ਅਮਨ ਅਮਾਨ ਪਹੁੰਚਾਈਆਂ।

ਇਸ ਵੇਲੇ ਸਾਰਿਆਂ ਦੀਆਂ ਅੱਖਾਂ ਵਿਚ ਪਾਣੀ ਉਤਰ ਆਯਾ ਸੀ। ਸੂਫੀ ਜੀ ਬੀ ਰੋ ਰਹੇ ਸਨ, ਪਰ ਸਿੰਘ ਜੀ ਨੇ ਉਨ੍ਹਾਂ ਨੂੰ ਕਿਹਾ: ਸਾਈਂ ਜੀ! ਖਫਾ ਨਹੀਂ ਹੋਣਾ,ਮੈਂ ਇਤਹਾਸਕ ਜ਼ਿਕਰ ਕੀਤਾ ਹੈ, ਕ੍ਯੂਕਿ ਓਹ ਲੋਕ ਮੁਸਲਮਾਨ ਸਨ, ਆਪ ਨੇ ਰੰਜ ਨਹੀਂ ਹੋਣਾ।

ਸੂਫੀ-ਵਾਹ ਸਿੰਘ ਜੀ! ਇਹ ਕੀ ਕਿਹਾ ਨੇ?ਆਪ ਸਿੱਖ ਹੋ, ਸਿੱਖ ਫਕੀਰ ਹੁੰਦਾਹੈ। ਮੈਂ ਸਿੱਖ ਦੇ ਸੀਨੇ ਨੂੰ ਸਦਾ ਕੀਨੇ ਤੋਂ ਸਾਫ ਫਕੀਰ ਸੀਨਾ ਸਮਝ ਰੱਖਿਆ ਹੈ। ਮੇਰੀ ਉਨ੍ਹਾਂ ਲੋਕਾਂ ਨਾਲ ਕੋਈਹਮਦਰਦੀਨਹੀਂ ਜਿਨ੍ਹਾਂ ਖ਼ਲਕ ਖੁਦਾ ਨੂੰ ਸਤਾਯਾ ਹੈ, ਚਾਹੇ ਕੋਈ ਹੋਣ।

ਐਨਕ ਵਾਲਾ-ਸਿੰਘ ਜੀ! ਆਪਨੇ ਉਦਾਸ ਨਾ ਹੋਣਾ ਜੇ ਮੈਂ ਆਪ ਤੋਂ ਹੋਰ ਪੁਛੀ ਚੱਲਾਂ ਤਾਂ। ਮੇਰੇ ਬਹੁਤ ਸਾਰੇ ਭਰਮ ਨਵਿਰਤ ਹੋ ਰਹੇ ਹਨ।

ਜੇ ਆਪ ਦੀ ਕੌਮ ਨੂੰ ਉਸ ਸਮੇਂ ਦਾ ਰਾਜ ਵਿਦ੍ਰੋਹੀ ਫਿਰਕਾ ਕਿਹਾ ਜਾਵੇ ਤਾਂ ਆਪ ਪਾਸ ਕੀਹ ਜਵਾਬ ਹੈ?

ਸਿੰਘ ਜੀ-ਜੇ ਉਸ ਵੇਲੇ ਦੇ ਰਾਜਾਦਾ ਰਾਜ ਨਾਸ ਕਰਨਾ ਸਾਡਾ ਧਰਮ ਸੀ, ਯਾ ਕੋਈ ਪੁਲੀਟੀਕਲ (ਰਾਜਸੀ)ਭੁੱਖਕਾਰਨ ਸੀ, ਜਿਸ ਕਰਕੇ ਅਸੀ ਲੜੇ, ਤਾਂ ਗਲ ਵਖਰੀ ਹੈ, ਸਾਡੀ ਤਾਂ ਮੰਗ ਵਕਤ ਦੇ ਰਾਜਾ ਪਾਸੋਂ ਇਹ ਸੀ ਕਿ ਤੁਸੀਂ ਪਰਜਾ ਨੂੰ ਮਜ਼ਹਬੀ ਆਜ਼ਾਦੀ ਦਿਓ। ਜਦੋਂ ਕਸ਼ਮੀਰ ਵਿਚ ਜਬਰਨਮੁਸਲਮਾਨ ਕੀਤੇ ਜਾਣ ਲੱਗੇ ਹਨ ਤੇ ਉਥੋਂ ਦੇ ਲੋਕ ਗੁਰੂ ਤੇਗ ਬਹਾਦਰ ਜੀ ਪਾਸ ਆਏ ਹਨ, ਤਦੋਂ ਸਤਿਗੁਰ ਆਪ ਔਰੰਗਜ਼ੇਬ ਨੂੰ ਸਮਝਾਣ ਵਾਸਤੇ ਗਏ ਹਨ ਕਿ ਮਜ਼੍ਹਬੀ ਆਜ਼ਾਦੀ ਵਿੱਚ ਦਖਲ ਨਾ ਦਿਓ। ਉਧਰੋਂ ਹਾਕਮ ਕਸ਼ਮੀਰ ਨੇ ਉਸਨੂੰ ਲਿਖਿਆ ਹੈ ਕਿ ਏਹ ਲੋਕ ਆਖਦੇ ਹਨ ਕਿ ਜੇ ਸਾਡਾ ਗੁਰੂ ਮੁਸਲਮਾਨ ਹੋਵੇ ਤਾਂ ਅਸੀ ਬੀ ਹੋ ਜਾਂਦੇ ਹਾਂ,ਤਾਂ ਓਧਰੋਂ ਔਰੰਗਜ਼ੇਬ ਨੇ ਆਪ ਨੂੰ ਸੱਦਾ ਘੱਲਿਆ ਹੈ*। ਗੱਲ ਕੀ [illegible]

*ਗੁਰੂ ਜੀ ਦੇ ਅਨੰਦ ਪੁਰੋਂ ਆਪੇ ਦਿੱਲੀ ਨੂੰ ਜਾਣ ਦੇ ਇਰਾਦੇ ਨਾਲ ਟੁਰ ਪੈਣ ਤੋਂ ਮਗਰੋਂ ਔਰੰਗੇ ਨੇ ਸੱਦ ਘੱਲਿਆ ਸੀ॥

ਜਾਕੇ ਨਾਵੇਂ ਗੁਰਾਂ ਨੇ ਏਹੋ ਗੱਲ ਉਸਨੂੰ ਸਮਝਾਈ ਹੈ, ਤੇ ਉਸਨੇ ਉਨ੍ਹਾਂ ਦੇ ਹੀ ਮੁਸਲਮਾਨ ਹੋਣ ਲਈ ਜ਼ੋਰ ਦਿਤਾ ਹੈ, ਤੇ ਇਸੇ ਨਾਫੁਰਮਾਨੀ ਵਿਚ ਉਸਨੇ ਉਨ੍ਹਾਂ ਨੂੰ ਕਤਲ ਕਰ ਦਿੱਤਾ ਹੈ। ਮੁਸਲਮਾਨ ਮੁਅੱਰਖ ਲਿਖਦੇ ਹਨ ਕਿ ਜਿਸ ਦਿਨ ਨਾਵੇਂ ਗੁਰੂ ਜੀ ਕਤਲ ਹੋਏ ਦਿੱਲੀ ਵਿਚ ਸਖਤ ਭੁਚਾਲ ਆਯਾ, ਹਨੇਰਾ ਦਿਨ ਨੂੰ ਐਨਾ ਛਾਯਾ ਕਿ ਤਾਰੇ ਨਜ਼ਰ ਆ ਗਏ।

ਨਾਵੇਂ ਗੁਰੂ ਜੀ ਪੁਲੀਟੀਕਲ ਮਿਸ਼ਨ ਲੈਕੇ ਨਹੀਂ ਗਏ ਸਨ, ਉਨ੍ਹਾਂ ਦਾ ਕੰਮ ਸੀ ਜ਼ਲਮ ਨੂੰ ਜ਼ੁਲਮ ਤੋਂ ਹੋੜਨਾ। ਦਸਵੇਂ ਸਤਿਗੁਰਾਂ ਨੇ ਇਸੇ ਲਈ ਕਿ ਸਮਝੌਤੀ ਦਾ ਫਲਰੱਖਯਾਕਰਨ ਵਾਲੇ ਦੀਸ਼ਹਾਦਤ ਹੋਯਾ ਹੈ,ਦੀਨ ਰੱਖਯਾ ਦਾ ਦੂਸਰਾ ਪਹਲੂ ਸਿਰੇ ਚਾੜ੍ਹਿਆ,ਜੋ ਮੈਂ ਉੱਪਰ ਬਿਨੈ ਕਰ ਆਯਾ ਹਾਂ।ਤੁਸੀਦੱਸੋ ਕਿ ਅਟਕ ਤੋਂ ਜਾਕੇ ਕੈਦੀਆਂ ਨੂੰ ਮੋੜ ਲਿਆਉਂਣਾ ਇਹ ਬਿਨਾਂ ਉਸ ਤਾਕਤ ਦੇ ਹੋ ਸਕਦਾ ਸੀ ਜੋ ਫਕੀਰ ਸਿੱਖਾਂ ਵਿਚ ਗੁਰੂ ਜੀ ਨੇ ਭਰੀ? ਦੂਸਰੇ ਗੁਰੂ ਸਾਹਿਬਾਂ ਦੇ ਵਕਤ ਤੋਂ ਅਸੀਂ ਅਰਦਾਸ ਕਰਦੇ ਹਾਂ 'ਰਾਜਾ ਰਾਜ ਕਰੇ ਪਰਜਾ ਸੁਖੀ ਵਸੇ' ਹਰ ਸਿੱਖ ਹਰ ਰੋਜ਼ ਅਪਨੀ ਅਰਦਾਸ ਵਿੱਚ ਇਹ ਫਿਕਰਾ ਬੋਲਦਾ ਹੈ, ਅਰ ਗੁਰਾਂ ਦੇ ਸਮੇਂ ਤੋਂ ਅੱਜ ਤੀਕ ਬੋਲਦਾ ਹੈ। ਦੱਸੋ ਕੋਈ ਰਾਜ ਵਿਦ੍ਰੋਹੀ ਇਹ ਕਹ ਸਕਦਾ ਹੈ? ਇਸ ਅਰਦਾਸ ਦਾ ਆਦਰਸ਼ ਇਹ ਹੈ ਕਿ ਅਸਾਂ ਸਰਬੱਤ ਦਾ ਭਲਾ ਕਰਨਾ ਹੈ। ਰਾਜਾ ਚੰਗਾ ਰਾਜ ਕਰੇ ਜਿਸ ਨਾਲ ਪਰਜਾ ਸੁਖੀ ਰਹੇ,ਸਾਨੂੰ ਰਾਜ ਨਾਲ ਦ੍ਰੋਹ ਕਰਨ ਦਾ ਪ੍ਰੋਜਨ ਨਹੀਂ ਸੀ, ਅਸੀ ਰਾਜਾ ਪਰਜਾ ਨੂੰ ਸੁਖੀ ਦੇਖਣਾ ਚਾਹੁੰਦੇ ਹਾਂ। ਹਾਂ, ਦੇਸ ਤੇ ਕੌਮ ਦੀ ਸੁਤੰਤ੍ਰਤਾ ਦੇ ਲੋੜਵੰਦ ਹਾਂ।

ਇੱਕ ਵਾਕਯਾ ਮੈਂ ਗੁਰੂ ਜੀ ਦੇ ਅਪਨੇ ਵਕਤ ਦਾ ਸੁਨਾਂਦਾ ਹਾਂ। ਇਕ ਜੰਗਵਿਚ ਇਕ ਮੁਸਲਮਾਨ ਅਮੀਰ ਦਾ ਡੋਲਾਘੇਰੇ ਵਿਚ ਆ ਗਿਆ,ਇਕ ਦਸਤਾ ਫੌਜ ਦਾ ਇਸ ਡੋਲੇ ਨੂੰ ਗੁਰੂ ਜੀ ਪਾਸ ਲੈ ਆਯਾ। ਪਹਲੀ ਗੱਲ ਜੋ ਸਤਿਗੁਰਾਂਨੇ ਕੀਤੀ,ਓਹ ਇਹ ਪੁੱਛਸੀ ਕਿਡੋਲੇ ਵਿਚ ਬੈਠੀਅਬਲਾ ਨੂੰ ਕਿਸੇ ਸਤਾਯਾ ਤਾਂ ਨਹੀਂ? ਜਵਾਬ ਮਿਲਿਆ ਕਿ ਕਿਸੇ ਸਤਰ ਚੱਕਕੇ ਦੇਖਣ ਦੀ ਬੀ ਪਰਵਾਹ ਨਹੀਂ ਕੀਤੀ।ਉਸਵੇਲੇ ਸਤਿਗੁਰਾਂ ਨੇ ਆਪਨੀ ਗੋਲੀ ਭੇਜਕੇ ਘਰ ਬਾਰ ਦਾ ਪਤਾ ਲੈਕੇ ਬਾਇੱਜ਼ਤ ਉਸ ਡੋਲੇ ਨੂੰ ਉਨ੍ਹਾਂ ਦੇ ਘਰਪਹੁੰਚਾਦਿਤਾ।ਤੁਸੀ ਦਸੋ, ਜੇ ਗੁਰੂ ਜੀ ਵਿਚ ਪੂਰਨ ਧਰਮ ਨਾ ਹੁੰਦਾ ਤਾਂ ਇਹ ਸਲੂਕ ਕਰਦੇ ? ਜੇ ਕੀਨੇ ਵਾਲੇ ਹੁੰਦੇਤਾਂ ਬਦਲਾ ਲੈਣ ਦਾ ਸਮਾਂਸੀ, ਜਿਸਤਰਾਂ ਓਹ ਲੋਕ ਸਨ ਜੀਕੂੰ ਗੁਰੂ ਜੀ ਦੇ ਮਾਸੂਮ ਬੱਚੇ ਉਨ੍ਹਾਂ ਦੇ ਹੱਥ ਆਏ ਤਾਂ ਕੰਧਾਂ ਵਿਚ ਚਿਣੇ ਗਏ ਅਰਮਾਤਾਸ਼ਹੀਦ ਹੋਈ। ਉਨ੍ਹਾਂ ਵਲੋਂ ਓਹ ਸਲੂਕ ਨਾ ਹੋਇਆ ਜੋ ਗੁਰੂ ਜੀ ਵਲੋਂ ਹੋਇਆ ਸੀ। ਫਿਰ ਦੇਖੋ ਉਸ ਸਮੇਂ ਅੰਬਾਲੇਜ਼ਿਲੇ ਵਿਚ ਬਧੂ ਸ਼ਾਹ ਫਕੀਰ ਹੋਯਾਹੈ,ਉਸਦੇ ਹਜ਼ਾਰਾਂ ਚੇਲੇ ਸਨ। ਜੇ ਗੁਰੂ ਜੀ ਦੇ ਜੁਧ ਧਰਮ, ਸੁਤੰਤ੍ਰਤਾ ਤੇ ਗ੍ਰੀਬ ਰਖਯਾ ਲਈ ਨਾ ਹੁੰਦੇ ਤਾਂਇਹ ਸੂਫੀ ਫਕੀਰ ਕਦੇ ਉਨ੍ਹਾਂ ਦਾ ਸਹਾਈ ਹੁੰਦਾ? ਇਹ ਸੱਜਨ ਉਨ੍ਹਾਂ ਦੇ ਜੰਗਾਂ ਵਿਚ ਮੱਦਦਾਂ ਕਰਦਾ ਰਿਹਾ ਹੈ।

ਫਿਰ ਮੈਂ ਆਪਨੂੰ ਸੁਣਾਂਦਾ ਹਾਂ ਕਿ ਇਕ ਮੁਸਲਮਾਨ ਮੁਅੱਰਖ ਨਾਸਰਦੀਨ ਬਲੋਚ ਸਿੱਖਾਂ ਦੇ ਚਾਲਚਲਣ ਬਾਬਤ ਕੀਹ ਆਖਦਾ ਹੈ:—

"ਸਿੱਖਾਂ ਵਿਚ ਪਰ ਤ੍ਰਿਆ ਗਾਮੀ ਹੋਣ ਦਾ ਐਬ ਨਹੀਂ ਹੈ, ਝੂਠ ਬੋਲਦੇ ਹੀ ਨਹੀਂ। ਗ੍ਰੀਬ, ਬੁੱਢੇ, ਬੀਮਾਰ, ਤ੍ਰੀਮੀਂ ਪਰ ਸ਼ਸਤ੍ਰ ਨਹੀਂ ਚਲਾਂਦੇ।"

ਇਹ ਸਾਰੀਆਂ ਗਲਾਂ ਕਾਫੀ ਹਨ ਇਹ ਗੱਲ ਦੱਸਣ ਲਈ ਕਿ ਗੁਰੂ ਜੀ ਨੇ 'ਤ੍ਰਿਸ਼ਨਾ ਦੀ ਭੁਖ' ਲਈ ਸ਼ਸਤ੍ਰ ਨਹੀਂ ਫੜੇ, ਪਰ ਗ੍ਰੀਬਾਂ ਅਨਾਥਾਂ ਦੁਖੀਆਂ ਦੇ ਸੁਖ ਲਈ, ਪਰਜਾ ਦੇ ਧਰਮ ਦੀ ਸੁਤੰਤ੍ਰਤਾ ਕਾਇਮ ਰੱਖਣ ਲਈ ਉਨ੍ਹਾਂ ਨੇ ਉਨ੍ਹਾਂ ਮਜ਼ਲੂਮਾਂ ਦੀ ਖਾਤਰ—ਜੋ ਧਰਮ ਨਾ ਦੇਣ ਦੀ ਹਾਲਤ ਵਿਚ ਕਤਲ ਹੁੰਦੇ ਸਨ—ਤਲਵਾਰ ਫੜੀ।

ਸਤਿਗੁਰ ਜੀ ਨੂੰ ਸੁਖ, ਅਰਾਮ, ਸ਼ਾਹੀ-ਠਾਠ ਵਾਂਙੂ ਪ੍ਰਾਪਤ ਸੀ, ਦੀਨਾਂ ਦੀ ਰਖਯਾ ਦੇ ਧਾਰਮਕ ਫਰਜ਼ ਨੇ ਉਨ੍ਹਾਂ ਨੂੰ ਦਿਨ ਰਾਤ ਖੇਦਾਂ ਤੇ ਕਸ਼ਟਾਂ ਦੇ ਮੂੰਹ ਆਂਦਾ, ਪੁੱਤ੍ਰ ਨੀਹਾਂ ਹੇਠ ਚਿਣੇ ਗਏ, ਉਨ੍ਹਾਂ ਦੇ ਵੇਖਦੇ ਦੋ ਅੱਖੀਆਂ ਅੱਗੇ ਬੋਟੀ ਬੋਟੀ ਹੋ ਉੱਡੇ। ਮਾਤਾ ਕੈਦ ਵਿਚ ਸ਼ਹੀਦ ਹੋਈ, ਇਸਤ੍ਰੀ ਨੇ ਉਹ ਕਸ਼ਟ ਦੇਖੇ ਕਿ ਰੱਬ ਰੱਖੇ। ਵਤਨੋਂ ਬੇਵਤਨ ਘਰੋਂ ਬਾਹਰ ਦਰਬਦਰ ਖਾਨਾ ਬਦੋਸ਼ੀ, ਮਿੱਤ੍ਰ ਪਜਾਰੇ ਅੱਖਾਂ ਦੇ ਸਾਮ੍ਹਣੇ ਲੜ ਲੜ ਮਰੇ। ਓਹ ਓਹ ਵਕਤ ਆਏ ਕਿ ਅੱਕ ਦੀਆਂ ਕਰੂੰ-ਬਲੀਆਂ ਖਾਕੇ ਲਹੂ ਦੇ ਗੇੜ ਨੂੰ ਸਹਾਰੇ ਦਿਤੇ। ਇਹ ਸਾਰਾ ਕੁਛ ਕੁਰਬਾਨੀ ਸੀ। ਉਸ ਮਰਦ ਦੀਆਂ ਰਗਾਂ ਵਿਚ ਸੱਚਾ ਇਲਾਹੀ ਪ੍ਰੇਮ ਸੀ, ਉਹ ਓਸ ਖਾਲਕ ਦੀ ਖ਼ਲਕਤ ਦੇ ਦੁਖ ਦੂਰ ਕਰਨ ਨੂੰ ਦੁਖਾਂ ਦੇ ਮੂੰਹ ਆਯਾ ਅਰ ਐਨ ਜੁਆਨੀ ਵਿਚ ਇਸੇ ਰੱਖ੍ਯਾ ਵਿਚ ਸ਼ਹੀਦ ਹੋ ਗਿਆ। ਤੁਸੀ ਦਸੋ, ਇਨਸਾਫ ਕਰੋ ਕਿ ਉਸਦੀ ਕੁਰ-ਬਾਨੀ ਸੱਚਾ ਧਰਮ ਨਹੀਂ ਤਾਂ ਕੀ ਹੈ? ਜੇ ਇਹ ਰੂਹਾਨੀਅਤ ਨਹੀਂ, ਤਾਂ ਕਿਆ ਰੂਹਾਨੀਅਤ ਬ੍ਰਿਛ ਹੋਕੇ ਧਰਤੀ ਤੇ ਗੱਡੇ ਜਾਣ ਦਾ ਨਾਮ ਹੈ? ਜਾਂ ਸਿਲਾ ਹੋਕੇ ਕਿਸੇ ਦਰਯਾ ਦੇ ਕੰਢੇ ਜੁਗਾਂ ਦੀ ਅਚੱਲਤਾ ਹਾਸਲ ਕਰਨ ਦਾ ਨਾਮ ਹੈ?

ਸਾਡੇ ਘਰਾਂ ਵਿਚ, ਸਾਡੇ ਕਈ ਖਾਨਦਾ-ਨਾਂ ਵਿਚ ਅਜੇ ਤੱਕ ਰਵਾਇਤਾਂ ਤਾਜ਼ੀਆਂ ਹਨ ਕਿ ਪਹਾੜੀ ਰਾਜੇ ਖਾਸਕਰ ਭੀਮਚੰਦ ਗੁਰੂ ਜੀ ਅਨੰਦਪੁਰ ਦਾ ਰਾਣਾ ਆਪਣੀ ਮਾਤਹਤੀ ਵਿਚ ਰਾਣਾ ਮਨਜ਼ੂਰ ਕਰਨ ਨੂੰ ਤਿਆਰ ਸੀ। ਹਾਂ ਜੀ, ਔਰੰਗਜ਼ੇਬ ਦਾ ਇਕ ਸ਼ਾਹਜ਼ਾਦਾ ਗਿਆ ਸੀ ਲੜਨ ਗੁਰਾਂ ਨਾਲ, ਪਰ ਉਸਨੇ ਗੁਰੂ-ਦਰੋਹੀਆਂ ਨੂੰ ਮਾਰਿਆ ਸੀ, ਤੇ ਸਤਿਗੁਰ ਨੂੰ ਇਲਾਕੇ ਦੇ ਰਾਜਸੀ ਅਖਤਜਾਰ ਬਾਜ ਗੁਜਾਰ ਰਈਸ ਦੀ ਸ਼ਕਲ ਵਿਚ ਦੇਣ ਲਈ ਆਖਿਆ ਸੀ। ਜੇ ਰਾਜ ਦੀ ਭੁਖ ਹੁੰਦੀ ਤਾਂ ਮੰਨਲੈਂਦੇ, ਪੈਰ ਜਮਾ ਲੈਂਦੇ, ਹੌਲੇ ਹੌਲੇ ਪਏ ਵਧਦੇ।

ਇਸ ਵੇਲੇ ਸਾਰੇ ਮੂਰਤਾਂ ਵਾਙੂ ਅਚੱਲ ਸੁਣ ਰਹੇ ਸਨ ਅਰ ਸਭਨਾਂ ਦੇ ਅੰਦਰ ਖ਼ੂਨ ਜੋਸ਼ ਮਾਰਰਿਹਾ ਸੀ ਕਿ ਗੁਰੂ ਗੋਬਿੰਦ-ਸਿੰਘ ਨਾਂ ਕੇਵਲ ਸਿਖਾਂ ਦਾ ਗੁਰੂ ਹੈ, ਬਲਕਿ ਸਾਡੇ ਸਾਰੇ ਪੰਜਾਬੀਆਂ ਦਾ ਫ਼ਖ਼ਰ ਤੇ ਉੱਚੇ ਮੰਡਲਾਂ ਦਾ ਚਮਕਦਾ ਸਿਤਾਰਾ ਹੈ, ਅਰ ਹਰ ਪੰਜਾਬੀ ਨੂੰ ਉਨ੍ਹਾਂ ਨੂੰ ਆਪਣਾ ਸਿਰਤਾਜ ਸਮਝਣਾ ਚਾਹੀਏ। ਇਸ ਵੇਲੇ ਐਨਕ ਵਾਲੇ ਨੇ ਪੁਛਿਆ, ਸਿੰਘ ਜੀ! ਕਿਆ ਐਸੇ ਵਾਕਯਾਤ ਬੀ ਹਨ ਜਿਨ੍ਹਾਂ ਤੋਂ ਮਾਲੂਮ ਹੋਵੇ ਕਿ ਐਸੇ ਜੰਗ ਜਦਲ ਦੇ ਸਾਮਾਨਾਂ ਵਿਚ ਗੁਰੂ ਜੀ ਨੂੰ ਆਪਣੇ ਪੈਗ਼ੰਬਰੀ ਕੰਮ ਦਾ ਖਿਆਲ ਰਹਿੰਦਾ ਸੀ?

ਸਿੰਘ ਜੀ—ਮੈਂ ਕੇਵਲ ਇਕ ਵਾਕ੍ਯਾ, ਜੋ ਮੈਂ ਸੁਣਿਆਂ ਹੈ, ਆਪ ਨੂੰ ਸੁਣਾ ਦੇਂਦਾ ਹਾਂ। ਨਤੀਜਾ ਆਪ ਨੇ ਕੱਢ ਲੈਣਾ:—

ਇਕਵੇਰ ਕਿਲੇ ਨੂੰ ਘੇਰਾ ਪਿਆ ਸੀ, ਅਨੇਕਾਂ ਕਸ਼ਟ ਵਾਪਰ ਰਹੇ ਸਨ, ਗੱਲ ਲੰਮੀ ਹੈ, ਖੈਰ ! ਇਕ ਰਾਤ ਆਈ, ਕਿ ਗੁਰੂ ਜੀ ਦੇ ਪਿਆਰੇ ਤੇ ਪੁਤ੍ਰਾਂ ਤੇ ਪਰਵਾਰ ਸਮੇਤ ਕਿਲੇ ਤੋਂ ਨਿਕਲ ਖੜੇ ਹੋਏ। ਘੇਰੇ ਵਾਲੇ ਸੁੱਤੇ ਹੀ ਰਹੇ ਤੇ ਆਪ ਨਿਕਲ ਗਏ, ਅਰ ਦੋ ਤ੍ਰੈ ਮੀਲ ਉਨ੍ਹਾਂ ਤੋਂ ਪਰੇ ਚਲੇ ਗਏ।

ਇਸ ਵੇਲੇ ਦੂਰੋਂ ਕਿਤੋਂ ਘੜਿਆਲ ਦੀ ਅਵਾਜ਼ ਆਈ, ਤਿੰਨਪਹਰਾ ਵੱਜਿਆ। ਇਕ ਸਿੰਘ ਨੇ ਕਿਹਾ, ਓਹੋ! ਸਾਡਾ ਆਸਾ-ਦੀ ਵਾਰ ਦਾ ਵੇਲਾ ਸੀ। ਇਹ ਸੁਣਕੇ ਸਤਿਗੁਰ ਨੇ ਕਿਹਾ: ਭਜਨ ਪਹਲੇ ਹੈ। ਭਈ ਖਾਲਸਾ ਜੀ ! ਦੀਵਾਨ ਲਾ ਦਿਓ। ਜਾਨ ਜਾਏ, ਪਰ ਬੰਦਗੀ ਦਾ ਵੇਲਾ ਨਾ ਜਾਏ। ਉੱਥੇ ਹੀ ਦੀਵਾਨ ਲਗ ਗਿਆ। ਜਦੋਂ ਭੋਗ ਪੈਣ ਲੱਗਾ ਤਾਂ ਘੇਰੇ ਦਾਰਾਂ ਨੂੰ ਬਿੜਕ ਹੋ ਗਈ, ਓਹ ਆ ਗਏ। ਭੋਗ ਪੈ ਚੁਕਾ ਸੀ, ਤੇ ਸਤਿਗੁਰ ਤੇ ਸਿਖ ਅਗਾਹਾਂ ਟੁਰ ਪਏ। ਇਸ ਵੇਲੇ ਦੇ ਖੇਦ ਦਾ ਅੰਦਾਜ਼ਾ ਲਾ ਲਓ, ਕਿੰਨੇ ਕੁ ਕਟਾਵੱਢ ਤੇ ਮੁਸ਼ਕਲ ਦਾ ਸਾਹਮਣੇ ਪਿਆ ਹੈ। ਹੁਣ ਤੁਸੀ ਆਪਣੇ (ਰਾਜਨੀਤੀ) ਪੁਲੀਟੀਕਲ ਅਰਥਾਂ ਵਲ ਨਾ ਜਾਣਾ ਕਿ ਇਥੇ ਕੀਰਤਨ ਦਾ ਕੇਹੜਾ ਵੇਲਾ ਸੀ, ਨੱਸ ਕਿਉਂ ਨਾ ਗਏ, ਦੂਏ ਦਿਨ ਬੰਦਗੀ ਕਰ ਲੈਂਦੇ ? ਮੈਂ ਕਹਾਂਗਾ ਕਿ ਇਹੋ ਵਾਕਿਆ ਪੂਰੇ ਤੌਰ ਪਰ ਸਾਬਤ ਕਰਦਾ ਹੈ ਕਿ ਗੁਰੂ ਜੀ ਨੂੰ ਆਪਣਾ ਵਾਹਿਗੁਰੂ ਤੇ ਬੰਦਗੀ ਦਾ ਕੰਮ ਮੁਖ ਕੰਮ ਸੀ, ਓਹ ਪੈਗੰਬਰ ਸੇ ਪੂਰੇ, ਰੱਬੀ ਪਜਾਰ ਮੁਖ ਕੰਮ ਸੀ, ਅਤੇ ਉਨ੍ਹਾਂ ਦੇ ਜੰਗ, ਉਨ੍ਹਾਂ ਦੇ ਫਰਜ਼ ਪੈਗੰਬਰੀ ਦਾ ਇਕ ਹਿੱਸਾ ਸਨ, ਅਰ 'ਬੰਦਗੀ' ਦਾ ਇਕ ਨਾਗਾ, ਓਹ ਜਾਨਾਂ ਪਰ ਖੇਡਦੇ ਸਨ, ਪਰ ਨਹੀਂ ਸਨ ਪਾਉਂਦੇ। ਸਾਫ ਹੈ ਕਿ ਉਨ੍ਹਾਂ ਦਾ ਉਪਦੇਸ਼ ਰਾਜ ਦੀ ਭੁਖ ਤੇ ਤ੍ਰਿਸ਼ਨਾ ਨਹੀਂ ਸੀ, ਪਰ ਪਰਜਾ ਦਾ ਸੁਖ ਉਨ੍ਹਾਂ ਦਾ ਉਪਦੇਸ਼ ਸੀ। ਬਾਕੀ ਜੇ ਉਨ੍ਹਾਂ ਦਾ ਸਾਰਾ ਜੀਵਨ ਪੜ੍ਹੋ ਤਾਂ ਹਰਰੋਜ਼ ਮੁਖ ਕੰਮ ਹੀ ਮੁਰਦੇ ਲੋਕਾਂ ਵਿਚ ਰੂਹਾਨੀ ਜੀਵਨ ਫੂਕਣ ਦਾ ਸੀ।

ਐਨਕ ਵਾਲਾ—ਬਹੁਤ ਖ਼ੂਬ, ਸਿੰਘ ਜੀ! ਇਹ ਵਾਕਿਆ ਤਾਂ ਪੂਰੇ ਤੌਰ ਤੇ ਫੈਸਲਾ ਕਰਦਾ ਹੈ ਕਿ ਧਾਰਮਕ ਪਹਲੂ ਗੁਰੂ ਗੋਬਿੰਦਸਿੰਘ ਜੀ ਵਿਚ ਮੁਖ ਪਹਲੂ ਉਨ੍ਹਾਂ ਦੇ ਜੀਵਨ ਦਾ ਸੀ, ਪ੍ਰੰਤੂ ਕੀ ਆਪ ਕ੍ਰਿਪਾ ਕਰਕੇ ਮੈਨੂੰ ਇਹ ਸਮਝਾਓਗੇ ਕਿ ਜੰਗ ਕਰਨ ਵਾਲੇ ਦੀ ਬ੍ਰਿਤੀ ਤਾਮਸੀ ਬਿਰਤੀ ਨਹੀਂ ਹੋ ਜਾਂਦੀ? ਜਿਸਦਾ ਮਨ ਰੋਹ, ਕ੍ਰੋਧ, ਤਾਮਸ ਵਿਚ ਰਹੇ ਓਹਦਾ ਮਨ ਧਰਮ ਵਿਚਾਰ ਵਿਚ ਜਾਂ ਜਿਸਤਰਾਂ ਆਪ ਨੇ ਕਿਹਾ ਹੈ, ਅੰਦਰਲੇ ਦੇ ਸੁਖ ਵਿਚ ਕੀਕੂੰ ਰਹ ਸਕਦਾ ਹੈ ?

ਸੂਫੀ—ਬਹੁਤ ਅੱਛਾ ਸਵਾਲ ਹੈ, ਮੁਇਮੇ ਦੀ ਹੱਲ ਹੀ ਏਥੇ ਹੈ।

ਸਿੰਘ—ਇਹ ਗੱਲ ਰਤਾ ਅਲੂਣੀ ਜੇਹੀ ਹੋ ਜਾਏਗੀ, ਪਰ ਜਿਸਤਰਾਂ ਮੈਨੂੰ ਜਾਚ ਹੈ, ਬੇਨਤੀ ਕਰ ਦੇਂਦਾ ਹਾਂ:—

ਲੋਭ, ਗੁੱਸਾ, ਨਫਰਤ, ਪਜਾਰ ਏਹੋ ਜਿਹੇ ਸਾਰੇ ਵਲਵਲੇ ਆਦਮੀ ਦੇ ਅੰਦਰ ਉਠਦੇ ਹਨ, ਇਨ੍ਹਾਂ ਦੇ ਦੋ ਹਿੱਸੇ ਹੁੰਦੇਹਨ— ਇਕ ਤਾਂ ਅੰਦਰ ਅੰਸ ਹੁੰਦੀ ਹੈ, ਇਕ ਉਸਤੋਂ ਭਾਵ ਪੈਦਾ ਹੋ ਜਾਂਦੇ ਹਨ। ਅੰਦ-ਰਲੀ ਅੰਸ ਨੂੰ 'ਸਥਾਈ' ਤੇ ਉਸ ਤੋਂ ਪੈਦਾ ਹੋਏ ਭਾਵਾਂ ਨੂੰ 'ਸੰਚਾਰੀ' ਕੇਹਦੇ ਹਨ। ਜਿਹਾ ਕੁ ਜਦ ਕਿਸੇ ਨੂੰ ਗ਼ਜ਼ਬਦੀਹਾਲਤ ਹੁੰਦੀ ਹੈ ਤਾਂ ਪਹਲਾਂ ਓਸਦੇ ਅੰਦਰ ਕ੍ਰੋਧ

ਦੀ ਅੰਸ ਉਠਦੀ ਹੈ,ਇਹ'ਕ੍ਰੋਧ' ਸਥਾਈ ਹੈ,ਤੇ ਫੇਰ ਅੱਖਾਂਲਾਲ,ਸਰੀਰਦਾਕੰਬਣਾ, ਜੋਸ਼ ਆਦਿਕ ਅਸਰ ਹੁੰਦੇ ਹਨ, ਏਹ ਸੰਚਾਰੀ ਭਾਵ ਹਨ। ਸਾਡੇ ਦਾਨਿਆਂ ਨੇ ਇਨ੍ਹਾਂ ਸਾਰੇ ਵਲਵਲਿਆਂ ਨੂੰ ਰਸ ਆਖਿਆ ਹੈ ਤੇ ਨੌਂ ਰਸ ਗਿਣੇ ਹਨ ਜੋ ਏਹ ਹਨ:–

੧. ਸਿੰਗਾਰ (ਇਸ਼ਕ), ੨. ਹਾਸਜ, ੩. ਕਰੁਣਾ,੪ ਬੀਰ(ਬਹਾਦਰੀ),੫.ਰੌਦ੍ਰ, (ਕ੍ਰੋਧ), ੬. ਭਜਾਨਕ, ੭. ਬੀਭਤਸ (ਨਫਰਤ), ੮. ਅਦਭੁਤ, ੯. ਸ਼ਾਂਤ।*

ਇਨ੍ਹਾਂ ਵਿਚੋਂ ਸ੍ਰੀ ਗੁਰੂ ਜੀਨੇ ਸ਼ਾਂਤਰਸ ਦੀ ਰਾਖੀ ਲਈ ਸਿਖਾਂ ਨੂੰ ਬੀਰਰਸ ਸਿਖਾਇਆ ਹੈ, ਰੌਦ੍ਰ ਰਸ ਨਹੀਂ ਸਿਖਾਇਆ।

ਬੀਰ ਰਸ ਤਦ ਚੜ੍ਹਦਾਹੈ,ਜਦ ਅੰਦਰ ਸਥਾਈ'ਉਤਸ਼ਾਹ'ਹੁੰਦਾ ਹੈ। ਬੀਰ ਰਸ ਦਾ'ਸਥਾਈ'ਗੁੱਸਾ ਨਹੀਂ ਹੋਯਾ ਕਰਦਾ। ਜਦੋਂ ਅੰਦਰ ਵਲਵਲਾ ਉਤਸ਼ਾਹ ਦਾ ਹੋਵੇਗਾ ਤਾਂਬਿਰਤੀ ਤਮੋਗੁਣੀ ਨਹੀਂਹੁਦੀ। ਉਤਸ਼ਾਹ ਜਾਂ ਰਜੋ ਗੁਣ ਵਿਚ ਹੁਦਾਹੈ ਜਾਂ ਸਤੋ ਗੁਣ ਵਿਚ। ਭਜਨ ਬੰਦਗੀ ਕਰਨ ਵਾਲੇ ਸਦਾ ਖੁਸ਼ ਹੁੰਦੇ ਰਹਨ, ਖੁਸ਼ੀ ਇੱਕ ਬੰਦਗੀ ਦਾ ਫਲ ਹੈ। ਇਸੇ ਤਰਾਂ ਬੀਰ ਮਰਦ ਦੇ ਅੰਦਰ ਉਤਸ਼ਾਹ ਰੈਹਦਾ ਹੈ। ਸੋ ਤੁਸੀ ਦੇਖ ਸਕਦੇ ਹੋ ਕਿ ਬੀਰਤਾ ਤੇ ਬੰਦਗੀ ਦੀ ਬਿਰਤੀ ਦੋਵੇਂ 'ਖੁਸ਼ੀ' ਹਨ। ਜੇ ਗੁਰੂ ਜੀ ਬਦਲਾ ਲੈਣਾ, ਡਾਹ,ਕੀਨਾ, ਤ੍ਰਿਸ਼ਨਾ ਸਿਖਾਲਦੇ ਤਾਂ ਸਿੱਖਾਂ ਦੇ ਦਿਲ ਤਾਮਸੀ ਹੋ ਜਾਂਦੇ, ਕਿਉਂਕਿ ਵੈਰ, ਕੀਨੇ, ਡਾਹ ਤ੍ਰਿਸ਼ਨਾ ਨਾਲ ਅੰਦਰ ਤਮੋ ਗੁਣ ਹੋ ਜਾਂਦਾਹੈ,ਪਰ ਉਨ੍ਹਾਂ ਨੇ ਸਿਖਾਇਆ ਬੀਰ ਰਸ। ਬੀਰ ਰਸ ਨਾਲ ਸੁਰਤ 'ਉਤਸ਼ਾਹ' ਵਿੱਚ ਰੈਹਦੀ ਹੈ, ਇਸ ਕਰਕੇ ਬੰਦਗੀ ਕਰਨ ਵਾਲੇ ਮਨ ਬੀਰ ਰਸ ਵਿੱਚ ਜਾ ਸਕਦੇ ਹਨ।ਉਤਸ਼ਾਹ ਵੇਲੇ ਭਜਨ ਸਿਮ੍ਰਨ ਬਹੁਤ ਸੁਆਦਲਾ ਹੁੰਦਾ ਹੈ, ਤੇ ਭਜਨ ਹੈ ਹੀ ਉਸ ਸਿਮ੍ਰਨ ਦਾ ਨਾਮ, ਜਿਸ ਨਾਲ ਮਨ ਕੌਲਫੁੱਲ ਵਾਂਙੂ ਟਹਕਿਆ ਰਹੇ।

ਮੈਨੂੰ ਪਤਾ ਨਹੀਂ ਕਿ ਮੈਂ ਆਪਣਾ ਅਰਥ ਸਾਫ ਦਸ ਸਕਿਆ ਹਾਂ ਕਿਨਹੀਂ?

ਸੂਫੀ–ਬਹੁਤ ਖੂਬ! 'ਮਜ਼ਬੂਤ' ਹੋਣਤੋਂ ਪਹਲੀ ਹਾਲਤ ਐਸੀ ਹੋਣੀ ਚਾਹੀਏ।

ਐਨਕ ਵਾਲਾ–ਮੈਂ ਫਕੀਰੀਖਜ਼ਾਲਾਤ ਤੋਂ ਨਵਾਕਫ ਹਾਂ, ਜ਼ਰਾ ਕੁਛ ਵਧੇਰੇ ਸਮਝਣਾ ਚਾਹੁੰਦਾ ਹਾਂ।

ਬਾਬੂ–(ਐਨਕ ਵਾਲੇ ਨੂੰ)ਸਿੰਘਸਾਹਿਬ ਇਸ ਵੇਲੇ ਆਪ ਨੂੰ ਸਾਈਕੋਲਾਜੀਕਲ (ਮਾਨਸਕ) ਤ੍ਰੀਕੇ ਨਾਲ ਆਪਨਾ ਭਾਵ ਸਮਝਾ ਰਹੇ ਹਨ, ਤੇ ਆਪਨੇ ਜਾਣੇ ਤ੍ਰੀਕੇ ਦਾ ਜ਼ਿਕਰ ਕਰ ਰਹੇ ਹਨ, ਦਿਲ ਵਿਚ ਜੋ ਵਲਵਲੇ( Emotions ) ਪੈਦਾ ਹੁੰਦੇ ਹਨ ਉਨ੍ਹਾਂ ਦੇ ਭਾਵ ਦੋ ਕਿਸਮ ਦੇ ਹੁੰਦੇ ਹਨ– ਇਕ ਤਾਂ ਮੂਲ ਕਾਰਣ ਹੁੰਦੇ ਹਨ ਤੇਦੂਸਰੇ ਉਸ ਵੇਲੇ ਉਸ ਤੋਂ ਪੈਦਾ ਹੋ ਜਾਂਦੇ ਹਨ।

ਦਿਲ ਉੱਤੇ ਜੋ ਪ੍ਰਬਲ ਕਿਸਮ ਦੇ ਵਲਵਲੇ ਹੁੰਦੇ ਹਨ, ਜਿਨ੍ਹਾਂ ਦੇ ਆਵੇਸ਼ ਵਿੱਚ ਆਦਮੀ ਤਰਾਂ ਤਰਾਂ ਦੇ ਕੰਮ ਕਰਦਾਹੈ, ਉਨ੍ਹਾਂ ਨੂੰ 'ਰਸ' ਕੈਂਹਦੇ ਹਨ, ਅਹ ਸਾਡੇ ਦਾਨਿਆਂ ਨੇ ਐਸੇ ਰਸ ਨੌਂ ਗਿਣੇ ਹਨ, ਉਨ੍ਹਾਂ ਵਿਚੋਂ ਇਕ (ਲਿਵ) ਸ਼ਿੰਗਾਰ ਰਸ ਹੈ। ਇਸਦੀ ਸਥਾਈ(ਮੂਲ ਕਾਰਣ)ਪ੍ਰੀਤ ਹੈ, ਤੇ ਸੰਚਾਰੀਭਾਵਅਨੇਕਾਂ ਹਨ, ਮਸਲਨ–ਰੋ ਪੈਣਾ, ਹੱਸ ਪੈਣਾ।

ਸਿੰਘ ਜੀ–ਇਨ੍ਹਾਂ ਰਸਾਂਵਿਚ ਇੱਕਬੀਰ-ਰਸ ਹੈ, ਇਸਦੀ ਸਥਾਈ 'ਉਤਸ਼ਾਹ'

*ਬਾਜੇ ਦਾਨੇ 'ਵਾਤਸੱਲ 'ਬੀਰ ਰਸ' ਗਿਣਦੇ ਹਨ।

ਹੈ। ਕ੍ਰੋਧ ਇਸਦੀ ਸਥਾਈ ਨਹੀਂ ਹੈ*।

ਬੀਰਓਹ ਆਦਮੀ ਹੈ,ਜੋਦਾਨ ਕਰਦਾ ਹੈ, ਦਇਆ ਪਾਲਦਾ ਹੈ ਤੇ ਦੁਹਾਂ ਲੋੜਾਂ ਲਈ ਜੁੱਧ ਬੀ ਕਰਦਾ ਹੈ।ਉਸਦੇ ਅੰਦਰ ਮੂਲ ਕਾਰਣ, ਕੀਨਾ, ਡਾਹ, ਸਾੜਾ, ਕੁੜ੍ਹਣਾਂ, ਨਫਰਤ ਕਰਨਾ, ਇਹ ਨਹੀਂ ਹੁੰਦੇ, ਪਰ ਉਸਨੂੰ ਦਿੱਸਦਾ ਹੈ ਕਿ ਮੈਂ ਨੇਕੀ ਦਾ, ਧਰਮ ਦਾ, ਭਲੇ ਦਾ ਕੰਮ ਕਰਦਾ ਹਾਂ, ਭਲਾ ਕਰਨਾ ਮੇਰਾ ਧਰਮਹੈ। ਜਦ ਮੌਕਾ ਆਵੇ ਉਸਨੂੰ ਚਾ ਚੜ੍ਹਦਾ ਹੈ ਤੇ ਚਾ ਵਿਚ ਦਇਆ,ਦਾਨ ਤੇਜੁਧਕਰਦਾ ਹੈ।ਜੁਧ ਕਰਨ ਵਿੱਚਓਹ ਦੂਸਰੇ ਦੇ ਭਲੇ ਲਈ ਆਪਾ ਵਾਰਦਾ ਹੈ। ਆਪਾ ਵਾਰਨ ਦਾ ਚਾਉ ਓਸ ਦੇ ਅੰਦਰ ਹੁੰਦਾ ਹੈ। ਉਹ ਚਾਉ ਵਿਚ ਜਾਨ ਨੂੰ ਕੁਛ ਚੀਜ਼ ਨਹੀਂ ਸਮਝਦਾ, ਨਾ ਦੂਸਰੇ ਦੀ ਜਾਨ ਨੂੰ ਉਹ ਵੈਰ ਨਾਲ ਮਾਰਦਾ ਹੈ, ਪਰ ਧਰਮ ਦੀ ਪੂਰਣਤਾ ਵਿੱਚ ਚਾਉ ਵਿਚ ਜੋ ਹੁੰਦਾ ਹੈ ਸੋ ਹੁੰਦਾ ਹੈ। ਉਸਦਾ ਜੁਧ 'ਤ੍ਰਿਸ਼ਨਾ' (Assertion) ਨਹੀਂ, ਪਰ ਕੁਰਬਾਨੀ (denial) ਹੈ,ਓਹ ਦੂਸਰੇ ਦੇ ਸੁਖ ਲਈ ਜਾਨ ਤਕ ਵਾਰਨ ਨੂੰ ਟੁਰ ਪੈਂਦਾ ਹੈ।ਗੁਰੂ ਕੇ ਸਿੱਖ ਸਾਰੇ ਸ਼ਾਂਤ ਰਸ ਵਾਲੇਸਨ,ਜਿਸਦਾ ਮੂਲ ਕਾਰਨ ਅੰਦਰ ਵਸਦਾ ਵੈਰਾਗ ਹੈ। ਵੈਰਾਗ ਦਾ ਅਰਥ ਸਿੱਖ ਇਹ ਕਰਦੇਹਨ ਕਿ ਰਹਣਾ ਜਗਤ ਵਿੱਚ, ਪਰ ਖੱਚਤ ਨ ਹੋਣਾ। ਸੋ ਸ਼ਾਂਤਰਸ ਵਾਲੇ ਸਿੱਖ ਅੰਦਰ ਮੂਲ ਕਾਰਨ ਵੈਰਾਗ ਰਖਦੇ ਹਨ ਤੇ ਵਾਹਿਗੁਰੂ ਨਾਲ ਰਾਗ (ਪ੍ਰੀਤ) ਰਖਦੇਹਨ, ਸੋ ਵਾਹਿਗੁਰੂ ਦੀ ਪ੍ਰੀਤ ਕਰਕੇ ਅੰਦਰ ਇੱਕ ਉਤਸ਼ਾਹ ਰਹਿੰਦਾ ਹੈ ਜੋ ਸਭੋ ਗੁਣੀ ਹੁੰਦਾ ਹੈ, ਏਹ ਚੰਗੀ ਤਰਾਂ ਸਮਝ ਲੈਣਾ। ਹਰ ਵੇਲੇ ਉਦਾਸ, ਰੋਣੀ ਸੂਰਤ ਤੇ ਢੱਠੇ ਮਨ ਵਾਲੇ ਨੂੰ ਸਿੱਖ ਸ਼ਾਂਤਰਸੀਆ ਨਹੀਂ ਜਾਣਦੇ। ਜਿਨ੍ਹਾਂ ਦੇ ਅੰਦਰ ਜਗਤ ਨਾਲ ਪਕੜ ਨਹੀਂ, ਪਕੜ ਰੱਬ ਨਾਲ ਹੈ ਤੇ ਰੱਬ ਦੇ ਪਜਾਰ ਵਿਚ ਖਿੜੇ ਰਹਿੰਦੇ ਹਨ, ਓਹ ਸ਼ਾਂਤ ਰਸੀਏ ਹਨ। ਹੁਣ ਤੁਸੀ ਸਮਝ ਲਓ ਐਸਿਆਂ ਦਾ ਬੀਰਰਸ ਵਿੱਚ ਆਜਾਣਾ ਉਨ੍ਹਾਂਦੇਅੰਦਰ ਕੋਈ ਭੈੜੀ ਤਬਦੀਲੀ ਨਹੀਂਕਰਸਕਦਾ। ਦੂਸਰੇ ਓਹ ਹੁਕਮ ਦੇ ਕਾਇਲ ਹਨ। ਜਦ ਸ਼ਾਂਤ ਰਸ ਵਿਚ ਬੈਠੇ ਦੀਨ ਰਖਯਾ ਖਾਤਰ ਬੀਰ ਰਸ ਦੇ ਉਤਸ਼ਾਹ ਵਿਚ ਜਾਂਦੇ ਹਨ ਤਾਂ ਰੱਬ ਦਾ ਹੁਕਮ ਸਮਝਦੇ ਹਨ, ਮਰਨਾ, ਦੁਖ ਪਾਣਾ ਉਨ੍ਹਾਂ ਹੈਰਾਨ ਨਹੀਂ ਕਰਦਾ, ਅੰਦਰੋਂ ਉਤਸ਼ਾਹ ਤੋਂ ਨਹੀਂ ਡੇਗਦਾ। ਇਹ ਗੱਲਾਂ ਆਪ ਭਾਈ ਮਨੀ ਸਿੰਘ, ਭਾਈ ਤਾਰੂਸਿੰਘ ਆਦਿ ਸਿੱਖਸ਼ਹੀਦਾਂਦੇਹਾਲਾਤ ਤੋਂ ਸਮਝ ਸਕਦੇ ਹੋ। ਮੇਰੇ ਖਿਆਲ ਵਿਚ ਹੁਣ ਮੈਂ ਸਪਸ਼ਟ ਕਰ ਦਿਤਾ ਹੈ ਕਿ ਕੀਕੂੰ ਸ਼ਾਂਤ ਰਸ ਵਾਲੇ ਕੇਵਲ ਉਪਕਾਰ ਖਾਤਰ ਬੀਰ ਰਸ ਵਿਚ ਆਕੇ ਅਪਨੇ ਬੰਦਗੀ ਦੇ ਖੇੜੇ ਵਿੱਚੋਂ ਡਿਗਕੇ ਤਾਮਸੀ ਯਾ ਤਮੋਗੁਣ ਦੇ ਅਧੀਨ ਨਹੀਂ ਹੋ ਜਾਂਦੇ।

ਆਪਨੇ ਮੂੰਹੋਂ ਆਪਨੀ ਮਹਿਮਾ ਨਹੀਂ ਫਬਦੀ,ਪਰ ਅਜੇ ਬੀ ਸਿੱਖਾਂ ਵਿੱਚ ਨਮੂਨੇ ਹਨ। ਮੇਰੇ ਦੇਖਦੇ ਇੱਕ ਭਜਨਵਾਲੇਸਿੰਘ ਜੀ ਦੇ ਹੱਥ ਤੇ ਨਿੰਮ ਦਾ ਦ੍ਰਖਤ ਆਪਿਆ ਹੱਥ ਹੇਠਾਂ ਦੱਬਿਆ ਪਿਆ ਹੈ, ਮਾਸ ਹੱਡੀਆਂ ਦਿਥੜ ਗਈਆਂ ਹਨ, ਤੇ ਆਪ ਖਿੜੇ ਮੱਥੇ ਕਹ ਰਹੇ ਹਨ 'ਸਿੰਘ ਜੀ!ਜਰਾ ਇਹ ਮੁਢ ਚਾ ਦੇਣਾ, ਮੇਰਾ ਹੱਥ ਹੇਠਾਂ ਅਨੰਦ ਖੇੜ ਰਿਹਾ ਹੈ।' ਤੇ ਜਦੋਂ ਆਪਦਾ

*ਬੀਰ ਰਸ ਵਿਚ ਜੇ ਕ੍ਰੋਧ ਕਦੇ ਆ ਜਾਂਦਾ ਹੈ, ਉਹ 'ਸੰਚਾਰੀ' ਹੋਂਦਾ ਹੈ,'ਸਥਾਈ' ਨਹੀਂ ਹੋਂਦਾ। ਹਾਂ ਰੌਦ੍ਰ ਰਸ ਦਾ ਸਥਾਈ ਕ੍ਰੋਧ ਹੈ।

ਜ਼ਖਮ ਡਾਕਟਰ ਮੱਲੋ ਮੱਲੀ ਆਕੇ ਚੈਨ੍ਹਣ ਲੱਗਾ ਤਾਂ ਕਲੋਰੋਫ਼ਾਰਮ ਸੁੰਘਣੋਂ ਯਾ ਲੇਣਨੋਂ ਆਪ ਨੇ ਨਾਂਹ ਕੀਤੀ, ਉਸੇ ਤਰਾਂ ਖਿੜੇ ਮੱਥੇ ਚੀਰ ਵੱਢ ਕਰਵਾਲਈ।

ਸੂਫੀ—ਠੀਕ ਹੈ! ਮੈਂ ਇੱਕ ਨਾਮਵਾਲੇ ਫੌਜੀ ਸਿੰਘ ਦੇ ਪੱਟ ਦੀਹੱਡੀਦਾ ਐਪ੍ਰੇਸ਼ਨ ਡਿੱਠਾ ਸੀ, ਆਪ ਭੀ ਖਿੜੇ ਮੱਥੇ ਬਿਨਾਂ ਦਵਾ ਸੁੰਘੇ ਕਰਵਾ ਗਏ ਸਨ।

ਇਸ ਵੇਲੇ ਇੱਕ ਬੁਕਲ ਮਾਰਕੇ ਲੇਟਿਆ ਪਿਆ ਆਦਮੀ ਉੱਠ ਬੈਠਾ, ਇਸ ਦੇ ਕਪੜੇ ਭਗਵੇ ਸਨ,ਰੰਗ ਪਿੱਲਾ-ਫੂਕ ਸੀ ਤੇ ਅੱਖਾਂ ਕੁਛ ਥੱਲੇ ਲੱਥੀਆਂ ਸਨ, ਆਖਣ ਲਗਾ:—

ਸਿੰਘ ਜੀ! ਆਨੰਦ ਤੋ ਬਹੁਤ ਆਯਾ ਔਰ ਮੇਰੇ ਬੜੇ ਭਰਮ ਨਵਿਰਤ ਹੋ ਗਏ, ਪਰ ਯਿਹ ਤੋ ਬਤਾਈਏ ਮਨ ਏਕ ਖਿਨ ਮੇਂ ਬ੍ਰਹਮਾਕਾਰ ਔਰ ਸੰਸਾਰਾਕਾਰ ਕਿਸ ਤਰਾਂ ਰੈਹ ਸਕਤਾ ਹੈ?

ਸਿੰਘ ਜੀ—'ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ। ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨ॥'

ਸਾਰੇ ਹੱਸ ਪਏ ਤੇ

ਸੂਫੀ ਜੀ—ਬਹੁਤ ਠੀਕ।

ਸਾਧੂ—ਮੈਂ ਨਹੀਂ ਸਮਝਿਆ ਜੇ! ਮੈਂ ਹੁਜਤਾਂ ਨਹੀਂ ਕਰ ਰਿਹਾ। ਸਿੰਘ ਜੀ! ਹੈ ਤਾਂ ਸ਼ਰਮ ਦੀ ਗੱਲ ਕਿ ਮੇਰੇ ਕੱਪੜੇਭਗਵੇ ਹਨ ਤੇ ਮੈਂ ਗ੍ਰਹਸਤੀਆਂ ਤੋਂ ਪੁੱਛਦਾ ਹਾਂ, ਪਰ ਮੈਂ ਉਮਰ ਦਾ ਵੇਰ ਹਿੱਸਾ ਗਾਲਿਆ ਹੈ ਤੇ ਮੈਂ ਸੁਖੀ ਨਹੀਂ, ਆਪ ਦੇ ਬਚਨ ਬਹੁਤ ਸੁਖਦਾਈ ਲੱਗੇ ਹਨ, ਇਸ ਕਰਕੇ ਚਾਹੁੰਦਾ ਹਾਂ ਕਿ ਜੇ ਸੰਸਾ ਸਾਰਾ ਹਟ ਜਾਏ ਤਾਂ ਜਨਮ ਬਿਰਥਾ ਨਾ ਜਾਏ॥

ਸਿੰਘ ਜੀ—ਪੂਰੇ ਸਤਗੁਰੂ ਦੀ ਸ਼ਰਨ ਲਓ,ਲੱਗਿਆਂ ਹੋਇਆਂ ਦੀ ਸੰਗਤ ਕਰੋ, ਅਨਲੱਗਿਆਂ ਦੀ ਸੁਹਬਤ ਛੱਡੋ।

ਗੱਲ ਮੰਤ ਜੀ ਇਹ ਹੈ;ਕਿਤੁਹਾਡੇ ਸਾਡੇ ਖਿਆਲ ਵਿੱਚ ਮੁੱਢਦਾ ਫਰਕ ਹੈ।ਤੁਹਾਡੀ ਵਿੱਦਯਾ ਇਹ ਸਿਖਾਉਂਦੀ ਹੈ ਕਿ ਚੇਤਨ ਤੇ ਜੜ੍ਹ ਯਾ ਰੂਹ ਤੇ ਮਾਦਾ ਕਿਸੇ ਇਤਫਾਕ ਨਾਲ, ਸੁਤੇ ਹੀ* ਕੱਠੇ ਹੋਗਏ ਹਨ।ਇਨ੍ਹਾਂ ਦੇ ਮੇਲ ਤੋਂ ਸੰਸਾਰ ਹੈ, ਤੇ ਸੰਸਾਰ ਦੁਖ ਰੂਪ ਹੈ। ਇਸ ਦੁਖ ਤੋਂ ਛੁਟਕਾਰਾ ਤਾਂ ਹੈ ਜੇ ਏਹ ਜੜ੍ਹ ਚੇਤਨ ਅੱਡ ਅੱਡ ਹੋ ਜਾਣ। ਸੋ ਸੰਸਾਰ ਤੋਂ ਦੂਰ ਰਹਕੇ ਮਨ ਦੇ ਤ੍ਰੰਗ ਰੋਕ ਰੋਕ ਕੇ ਏਹ ਤੋੜ ਦੇਈਏ, ਤੇ ਕੇਵਲ (ਵਖਰੇ) ਹੋ ਜਾਈਏ, ਇਸ ਕਰਕੇ ਤੁਸੀ ਸਭ ਕੁਛ ਕਰਦੇ ਉਦਾਸ ਤੇ ਦਿਲਗੀਰ ਹੋ।

ਅਸੀਂ ਸਮਝਦੇ ਹਾਂ ਕਿ ਸੰਸਾਰ ਕਿਸੇ ਰਚਨਹਾਰ ਨੇ ਰਚਿਆ ਹੈ, ਅਰ ਓਹ ਪਜਾਰ ਕਰਨ ਵਾਲਾ ਹੈ। ਸੰਸਾਰ ਵਿੱਚ ਦੁਖ ਜਰੂਰ ਹੈ, ਏਥੇ ਅਸੀ ਤੁਸਾਂ ਨਾਲ ਸੰਮਤੀ ਰਖਦੇ ਹਾਂ। ਪਰ ਦੁਖ ਰੱਬ ਨੇ ਨਹੀਂ ਬਨਾਯਾ, ਦੁਖ ਇਸ ਕਰਕੇ ਹੈ ਕਿ ਅਸੀਂ ਅਪਨੇ ਕਰਤਾਰ ਤੋਂ ਵਿਛੁੜ ਰਹੇ ਤੇ ਭੁਲੀ ਪੈ ਗਏ ਵਾਂਙੂ ਹਾਂ। ਜੀਕੂੰ ਮੇਲੇ ਤੇ ਮਾਤਾ ਦੇ ਨਾਲ ਗਿਆਂ ਬਾਲ ਮਾਂ ਤੋਂ ਵਿਛੜਕੇ ਦੁਖ ਪਾਂਦਾ ਹੈ। ਮਾਂ ਤੇ ਮੇਲਾ ਦੁਖ ਰੂਪ ਨਹੀਂ ਸਨ, ਦੁੱਖ ਮਾਂ ਤੋਂ ਵਿੱਛ-ੜਨਾ ਸੀ। ਸੰਸਾਰ ਦੁਖੀ ਇਸ ਲਈ ਹੈ ਕਿ ਕਰਤਾਰ ਤੋਂ ਵਿੱਸਰ ਗਿਆ ਹੈ। ਜੇ ਅਸੀਂ ਵਾਹਿਗੁਰੂ ਨਾਲ ਲੱਗੇ ਰਹੀਏ, ਅੰਦਰ ਦੀ ਲਗਨ ਕਰਤਾਪੁਰਖ਼ ਵਲ ਰਹੇ, ਤੇ ਦਿਸਦਾ ਜਗਤ ਉਸਦਾ ਅਖਾੜਾ, ਮੇਲਾ, ਖੇਲ ਵੇਖੀਏ, ਫੇਰ ਦੁੱਖ ਨਹੀਂ। ਅਸੀਂ ਸਮਝਦੇ ਹਾਂ ਕਿ ਮੇਲੇ ਦੇ ਵਿੱਚ ਫਿਰਨਾ,ਪਰ ਮਾਂ ਦੀ ਉਂਗਲ ਨਾ ਛੱਡਣੀ

*Chance

ਇਸ ਵਿੱਚ ਮੇਲਾ ਸੁਖ ਰੂਪ ਹੈ। ਪਰ ਮਾਂ ਦੀ ਉਂਗਲ ਛੱਡਕੇ ਭੁੱਲੀ ਪੈਕੇ ਮੇਲੇ ਵਿੱਚ ਰੁਝ ਜਾਣਾ ਤੇ ਰੁਲ ਜਾਣਾ ਇਹ ਦੁਖ ਰੂਪ ਹੈ ਤੇ ਸਾਰੇ ਦੁਖਾਂ ਦਾ ਮੂਲ ਕਾਰਣ ਹੈ। ਸੋ ਅਸੀਂ ਦੁਖ ਦੀ ਨਵਿਰਤੀ ਇਸ ਵਿਚ ਸਮਝਦੇ ਹਾਂ ਕਿ ਕਿਵੇਂ ਮਾਂ ਦੀ ਉਂਗਲ ਫੇਰ ਲੱਭ ਪਵੇਤੇ ਉਹ ਸਾਨੂੰ ਆਪਣੇ ਸਤ-ਸੰਗ ਵਿਚੋਂ ਲੱਭਪੈਂਦੀ ਹੈ,ਕਿਉਂਕਿਜਿਨ੍ਹਾਂ ਮਾਂ ਦੀ ਉਂਗਲ ਫੜੀ ਹੋਈ ਹੈ ਓਹਸਾਨੂੰ ਬੀ ਫੜਾ ਦੇਂਦੇ ਹਨ ਤੇ ਆਖਦੇ ਹਨ ਅੰਦਰਲੇ ਦੀ ਲਗਨ ਹਰਦਮ ਉਸਦੀ ਯਾਦ ਵਿੱਚ ਰੱਖੋ। ਮਨ ਦਾ ਝੁਕਾਉ, ਮਨ ਦਾ ਰੁਖ,ਮਨ ਦੀ ਲਗਨ,ਮਨ ਦਾ ਲਗਾਉ ਵਾਹਗੁਰੂ ਨਾਲਰਖੋ।ਇਹ ਮਾਂ ਦੀ ਉਂਗਲ ਫੜਨੀ ਹੈ ਤੇ ਬਾਹਰ ਜਗਤ ਮੇਲਾ ਹੈ, ਜਿਸਦੀ ਸੈਰ, ਤਮਾਸ਼ੇ, ਕੁਛ ਸਿੱਖਣ, ਕੁਛ ਖੱਟਣ ਅਸੀ ਆਏ ਹਾਂ । ਮੇਲੇ ਵਿਚ ਅਪਨਾ ਰਹਣਾ ਅਸੀਂ ਅਟੱਲ ਨਹੀਂ ਸਮਝਦੇ । ਸੋ ਬਾਹਰ ਜੋ ਸਾਡਾ ਵਰਤਾਰਾ ਹੈ ਉਹ ਹੈ ਪ੍ਰੇਮ । ਸੋ ਅਸੀਂ ਰੰਹਦੇ ਹਾਂ 'ਯਾਦ' ਵਿੱਚ, 'ਧ੍ਯਾਨ' ਵਿੱਚ ਖਿੱਚ ਵਿਚ, ਤੇ ਇਸ ਕਰਕੇ ਰੰਹਦੇ ਹਾਂ ਖਿਲੇ, ਕੌਲਫੁਲ ਵਾਂਙੂ ਖਿੜੇ ਤੇ ਖੁਸ਼, ਪਰ ਸ਼ਾਂਤੀ, ਠੰਢ, ਰਸ ਵਿੱਚ ਟਿਕੇ ਹੋਏ। ਬਾਹਰ ਲੋਕਾਂ ਨਾਲ ਅਸੀ ਵਰਤਦੇ ਹਾਂ 'ਸਰਬੱਤ ਕਾ ਭਲਾ' ਪਰ ਜਦੋਂ ਲੋੜ ਆ ਪੈਂਦੀ ਹੈ ਕਿ ਅਸੀ ਔਰੰਗੇ ਨੂੰ ਮਜ਼੍ਹਬੀ ਆਜ਼ਾਦੀ ਲਈ ਸਮਝਾਈਏ, ਤਾਂ ਮਾਂ ਦੀ ਉਂਗਲ ਫੜੇ ਹੋਏ ਵਾਂਙੂ ਜਾਕੇ ਮੱਤ ਦੇਂਦੇ ਹਾਂ; ਉਹ ਸਾਡਾ ਸੀਸ ਉਤਾ-ਰਦਾ ਹੈ, ਅਸੀ ਉਸ ਵੇਲੇ ਬੀ ਮਾਂ ਦੀ ਉਂਗਲ ਫੜੀ ਮਾਂਦੇ ਪਿਆਰ ਵਿੱਚ ਹਸਦੇ ਹਾਂ ਤੇ ਜਲਾਦ ਨੂੰ ਮਖੌਲ ਕਰਦੇ ਹਾਂ। ਸੀਸ ਉੱਡ ਜਾਂਦਾ ਹੈ, ਪਰ ਅਸੂਲ (ਸਿਰਰ) ਕਾਇਮ ਰੰਹਦਾ ਹੈ । ਜੇ ਸਾਨੂੰ ਹੁਕਮ ਆਉਂਦਾਹੈ ਕਿ ਜ਼ਾਲਮ ਦਾ ਪਿੱਛਾ ਕਰੋ, ਤਾਂ ਅਸੀ ਅਟਕ ਤੇ ਜਾਕੇ ਸੀਸ ਭੇਟਾ ਕਹਕੇ ੨੧੦੦ ਅਬਲਾ ਛੁਡਾ ਲਿਆਉਂਦੇ ਹਾਂ,ਘਰੋ ਘਰੀ ਪੁਚਾਂਦੇ ਹਾਂ, ਪਰ ਖੁਸ਼ ਇਸ ਗੱਲ ਵਿਚ ਹਾਂ ਕਿ ਅਸੀ ਆਪਣੀ ਮਾਂ ਦੀ ਉਂਗਲ ਫੜੀ ਹੋਣ ਦੇ ਰੰਗ ਵਿੱਚ ਹਾਂ। ਏਹ ਸਭ ਕੰਮ ਕਰਨੇ ਤੇ ਸੇਵਾ ਉਪਕਾਰ ਕਰਨੇ, ਸਾਡੀਆਂ ਖੇਡਾਂ ਹਨ। ਅਸੀ ਸੀਸ ਦੇਣਾ, ਮਰ ਜਾਣਾ, ਜੰਗ ਕਰਨਾ, ਯਾ ਭਲਾ ਕਰਨਾ—ਜਮਾਲ ਵਿੱਚਕਿ ਜਲਾਲ ਵਿਚ—ਸਦਾ ਇਹ ਸਮ-ਝਦੇ ਹਾਂ ਕਿ ਹੁਕਮ ਦੀ ਕਾਰ ਕਮਾ ਰਹੇ ਹਾਂ। ਇਹ ਨਾਂ ਦਿਲਗੀਰੀ ਦਾ ਥਾਂ ਹੈ ਨਾਂ ਦਿਲ ਖੁਸ਼ੀ ਦਾ। ਨਾ ਹੱਸਣ ਦਾ ਥਾਂ ਹੈ ਨਾਂ ਰੋਣ ਦਾ। ਸਾਡੇ ਹਥ ਮਾਂ ਦੀ ਉਂਗਲ ਫੜੀ ਹੈ,ਅਸੀ ਪੱਕੇ ਸੱਚੇ ਟਿਕਾਣੇ ਹਾਂ, ਇਹ ਟਿਕਾਣਾ ਖੁਸ਼ੀ ਦਾ ਹੈ । ਉਂਗਲ ਫੜੀ ਮੇਲੇ ਵਿੱਚ ਟੁਰਦੇ ਹਾਂ ਤਾਂ ਸਭ ਰੰਗ 'ਮਾਂ ਦੀ ਉਂਗਲ ਫੜੀ ਦੇ ਨਾਲ, ਫਖਰ ਵਿਸ਼ਵਾਸ, ਭਰੋਸੇ ਵਿੱਚ' ਹੁਕਮ ਜਾਣਕੇ ਮਾਣਦੇ ਹਾਂ।

ਤੁਸੀ ਦਿਲਗੀਰ ਹੋ, ਤੁਸਾਂ ਆਪ ਜੜ੍ਹ ਚੇਤਨ ਨੂੰ ਤੋੜਨਾ ਹੈ, ਵੱਖ ਵੱਖ ਕਰਨਾ ਹੈ। ਰਬ ਤੁਸਾਡਾ ਯਾ ਤਾਂ ਹੈ ਨਹੀਂ, ਜੇ ਹੈ ਤਾਂ ਕਰਤਾਰ ਨਹੀਂ, ਜੇ ਕਰਤਾਰ ਹੈ ਤਾਂ ਐਉਂ ਜਿਕੂੰ ਦਹੀਂ ਪਈ ਨੂੰ ਉੱਲੀ ਆ ਜਾਂਦੀ ਹੈ,ਓਹ ਤੁਸਾਂ ਲਈ ਕਰਤਾ ਪੁਰਖ ਨਹੀਂ। ਜੇ ਤੁਸੀਂ ਕਿਸੇ ਸ਼ਕਲ ਵਿਚ ਉਸਦਾ ਹੋਣਾ ਕੰਹਦੇ ਹੋ ਤਾਂ ਫੇਰ ਆਖ ਦੇਂਦੇ ਹੋ ਅਸੀਂ ਆਪ ਹੀ ਓਹ ਹਾਂ, ਉਸਦੇ ਪੁਤ੍ਰ ਨਹੀਂ। ਤੁਸੀਂ ਕਦੇ ਪ੍ਰੇਮ ਤੇ ਉਮਾਹ ਵਿੱਚ ਆਕੇ ਨਹੀਂ ਗਾਵੇਂ:—

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ।

ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ।
ਤੂੰ ਮੇਰਾ ਰਾਖਾ ਸਭਨੀ ਥਾਈ
ਤਾ ਭਉ ਕੇਹਾ ਕਾੜਾ ਜੀਉ ॥
ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ।
ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ।
ਤੁਝ ਬਿਨੁ ਦੂਜਾ ਅਵਰੁ ਨ ਕੋਈ ।
ਸਭੁ ਤੇਰਾ ਖੇਲ ਅਖਾੜਾ ਜੀਉ ॥

ਸੋ ਤੁਸਾਂ ਲਈ ਇਹ ਸਮਝਣਾ ਕਠਨ ਹੈ ਕਿ ਇਕੋ ਵਕਤ 'ਰੱਬ ਯਾਦ'ਤੇ 'ਖੜਗ ਹਥ' ਕੀਕੂੰ ਨਿਭ ਸਕਦੇ ਹਨ? ਮਾਫ ਕਰਨਾ ਮੈਂ ਰਤਾ ਪੰਚਮ ਸੁਰ ਵਿਚ ਗੱਲਾਂ ਕਰਦਾ ਰਿਹਾ ਹਾਂ । ਇਹ ਹੰਕਾਰ ਵਿਚ ਨਹੀਂ, ਪਰ 'ਮਾਂ ਦੀ ਉਂਗਲ' ਫੜੀ ਦੀ ਗੱਲ ਕਰਦਿਆਂ ਮੇਰੇ ਅੰਦਰ ਮਾਂ ਦੇ ਪਯਾਰ ਦਾ ਨਖਰਾ ਆ ਗਿਆ ਸੀ ਕਿ ਧੰਨ ਗੁਰੂ ਨਾਨਕ ਕਲਗੀਆਂ ਵਾਲਾ ਗੁਰੂ ਗੋਬਿੰਦ ਸਿੰਘ, ਜਿਸਨੇ ਸਾਨੂੰ ਦਿਲਗੀਰੀ ਤੋਂ ਕੱਢਕੇ ਖੇੜੇ ਵਿਚ ਲੈ ਆਂਦਾ! ਸੋ ਸੰਤ ਜੀ! ਮੈਂ ਕਹੇ ਬਿਨ ਰਹ ਨਹੀਂ ਸਕਦਾ ਕਿ ਜੇ ਆਪ ਅਪਨੇ ਨੁਕਤਾ ਖਯਾਲ ਨੂੰ ਬਦਲੋ ਤੇ ਮੇਰੇ ਨੁਕਤਾ ਖਯਾਲ ਵਿਚ ਆਓ ਤਾਂ ਤੁਸੀ ਖੁਸ਼ ਰਹ ਸਕਦੇ ਹੋ ਅਰ ਮਾਂ ਦੀ ਉਂਗਲ ਫੜੀ ਰੱਖਕੇ ਮਾਂਦੇ ਨਾਲ ਨਾਲ ਮੇਲੇ ਦੇ ਸਾਰੇ ਰੰਗ ਦੇਖ ਮਾਣ ਸਕਦੇ ਹੋ,ਤੇ ਮਾਂ ਦੀ ਛਾਂ ਹੇਠ ਅਲੇਪ ਰਹਕੇ ਮਾਂ ਨਾਲ ਆਏ, ਮਾਂ ਨਾਲ ਰਹੇ ਤੇ ਮਾਂ ਨਾਲ ਹੀ ਘਰਾਂ ਨੂੰ ਏਸ ਮੇਲੇ ਤੋਂ ਚਲੇ ਗਏ ਦੀ ਸੱਚੀ ਅਲੇਪਤਾ ਪ੍ਰਾਪਤ ਕਰ ਸਕਦੇ ਹੋ, ਤੇ ਇਉਂ ਅਪਰਸ ਰਹ ਸਕਦੇ ਹੋ ।

ਐਨਕ ਵਾਲਾ—ਸਿੰਘ ਜੀ! ਮੇਰਾ ਲੂੰ ਲੂੰ ਆਪ ਤੋਂ ਸਦਕੇ ਹੈ । ਮੈਂ ਅੱਜ 'ਸ਼ਾਪਨ ਹ ਜੂਰ'ਦੀ'ਸਨਯਾਸ'ਦੀਥੀਉਰੀਕਲਯਾਨ ਦੀ ਪ੍ਰਾਪਤੀ ਵਾਸਤੇ ਪੜ੍ਹਕੇ ਬੜਾ ਦਿਲ-ਗੀਰ ਸਾਂ। ਆਪ ਨੇ ਬੜੇ ਸੌਖੇ ਤ੍ਰੀਕੇ ਨਾਲ ਗੁਰੂ ਗੋਬਿੰਦ ਸਿੰਘ ਦਾ ਆਦਰਸ਼(Ideal) ਸਮਝਾ ਦਿੱਤਾ ਹੈ । ਮੈਂ ਗੁਰੂ ਦੇ ਨਾਮ ਤੋਂ ਸਦਕੇ ਹੋਣ ਵਾਲਾ ਸਾਂ, ਪਰ ਮੈਨੂੰ ਪਤਾ ਨਹੀਂ ਸੀ ਲਗਦਾ ਕਿ ਗੁਰੂ ਗੋਬਿੰਦਸਿੰਘ ਦਾ ਆਦਰਸ਼ (Ideal) ਕੀਹ ਸੀ ? ਮੈਂ ਉਨ੍ਹਾਂ ਨੂੰ ਸਾਂਖ, ਯੋਗ ਵੇਦਾਂਤ ਦੇ ਨੁਕਤੇ ਤੋਂ, ਫੇਰ ਕੈਂਟ ਦੇ ਨੁਕਤੇ ਤੋਂ, ਫੇਰ ਦੁਨੀਆਂ ਦੇ ਜੋਧੇ ਸਿਕੰਦਰ ਨਿਪੋਲੀਅਨ ਦੇ ਨੁਕਤੇ ਤੋਂ ਤੱਕਦਾ ਸਾਂ ਤੇ ਸਮਝਣ ਵਿਚ ਨਾਕਾਮਯਾਬ ਹੁੰਦਾ ਸਾਂ, ਪਰ ਅਜ ਮੈਨੂੰ ਉਸ ਆਦਰਸ਼ (Ideal) ਦੀ ਸਮਝ ਆ ਗਈ ਹੈ ਕਿ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਹੈ ।

ਸਿੰਘ ਜੀ—ਗੱਲ ਲੰਮੀ ਤੇ ਅਲੂਣੇ ਪਾਸੇ ਚਲੀ ਜਾਂਦੀ ਹੈ। ਤੁਸਾਂ ਨੇ 'ਕੈਂਟ' ਆਦਿ ਪੜ੍ਹੇ ਹਨ। ਤੁਸਾਨੂੰ ਅਸਥੈਟਿਕਸ (ਰਸ)ਦੀ ਸਮਝ ਆਈ ਹੋਊ,ਤੁਸਾਂ ਟ੍ਰੈਂਸ-ਡੈਂਟਲ ਹਾਲਤ (ਵਿਸਮਾਦ ਅਵਸਥਾ) ਕੁਛ ਸਮਝੀ ਹੋਊ, ਤੇ ਨਾਲ ਸੰਨਯਾਸ ਦੀ ਅਵਸ਼ਕਤਾ ਪੜ੍ਹੀ ਹੋਊ, ਪਰ ਤੁਸੀ ਸੁਖੀ ਨਹੀਂ ਹੋਏ ।

ਪਰ ਸਤਿਗੁਰ ਦੀ ਇਸ ਸਾਦਗੀ ਨੂੰ ਸਮਝੋ ਤੇ ਈਮਾਨ ਲਿਆਓ ਅਕਾਲ ਪੁਰਖ ਤੇ, ਈਮਾਨ ਲਿਆਓ ਕਿ ਉਹ ਕਰਤਾ ਪੁਰਖ ਹੈ, ਅਰ ਅਲੇਪ ਕਰਤਾ ਪੁਰਖ ਹੈ। ਈਮਾਨ ਲਿਆਓ ਕਿ ਉਹ ਪ੍ਰੇਮ ਹੈ, ਈਮਾਨ ਲਿਆਓ ਕਿ ਅੰ[illegible]ਲੇ ਦੇ ਅੰਦਰ ਹੈ ਤੇ ਬਾਹਰ ਦੇ ਹਰ ਰਗ ਰੇਸ਼ੇ ਵਿਚ ਹੈ, ਈਮਾਨ ਲਿਆਓ ਕਿ ਅੰਦਰੋਂ ਉਸਦੀ ਠਾਹਰ,ਟੇਕ ਅਸਾਂ ਨਹੀਂ ਛੱਡਣੀ। ਹਰਦਮ,ਹਰ ਛਿਨ ਅੰਦਰੋਂ ਉਸਨੂੰ ਯਾਦ ਨਾਲ,ਧਯਾਨ ਨਾਲ, ਪਯਾਰ ਨਾਲ ਫੜੀ ਰੱਖਣਾ ਹੈ । ਮਨ ਦਾ ਲਗਾਉ (attitude

of mind) ਹਰ ਵੇਲੇ ਵਾਹਿਗੁਰੂ ਰੁਖ਼ੀ ਕਰੀ ਰੱਖੋ। ਮਨ ਦਾ ਲਗਾਉ ਸਦਾ ਬ੍ਰਹਮੰਡ ਦੇ ਕੇਂਦਰ ਵਲ ਰੁਖੀਆ ਰੱਖੋ, ਇਹ ਅੰਦ੍ਰਲੇ ਦਾ ਰੰਗ ਜਮਾਕੇ ਸੰਸਾਰ ਵਿਚ ਵਿਚਰੋ ਫੇਰ ਦੇਖੋ ਕਿ ਤੁਸੀ ਜੀਉਂਦੇ ਹੀ ਰਸ ਵਿਚ, ਵਿਸਮਾਦ ਵਿੱਚ, ਖੇੜੇ ਵਿਚ ਆਉਂਦੇ ਹੋ ਕਿ ਨਹੀਂ। ਪਰ ਬਾਬਾ! ਇਹ ਰੰਗ ਦਮ-ਬਦਮ ਸਾਈਂ ਨੂੰ ਯਾਦ ਕੀਤਿਆਂ ਜੰਮਦਾ ਹੈ। ਯਾਦ ਕਰਨਹਾਰਾਂ ਦਾ ਸਤਸੰਗ ਕੀਤਿਆਂ ਯਾਦ ਪੱਕਦੀ ਹੈ, ਤੇ ਭੁੱਲੇ ਹੋਇਆਂ ਦਾ ਸੰਗ ਕੁਸੰਗ ਜਾਣੋਂ, ਏ ਭੁੱਲੇ ਹੋਏ ਲੋਕ 'ਲਗਾਤਾਰ ਅੰਦ੍ਰਲੇ ਦੇ ਅਨੰਤ ਵਲ ਲਗਾਉ ਨੂੰ' ਤੋੜਦੇ ਹਨ, ਪਰ ਹਾਂ, ਇਨ੍ਹਾਂ ਦਾ ਕੁਸੰਗ ਅਸਰ ਨਹੀਂ ਕਰੇਗਾ, ਜੇ ਤੁਸੀ ਮਾਂ ਦੀ ਉਂਗਲ ਫੜੀ ਰੱਖੀ ਤਾਂ।

ਸਾਧੂ—ਬਹੁਤ ਠੀਕ ਹੈ, ਪਰ ਮੈਨੂੰ ਸੰਸੇ ਫੁਰਦੇ ਹਨ, ਜੋ ਕਰਤਾ ਪੁਰਖ ਹੋਇਗਾ ਓਹ ਕਰਤਾਰ ਹੋਣ ਵਿਚ ਵਿਕਾਰੀ ਹੋ ਜਾਊ। ਇਹੋ ਜਿਹੇ ਦਲੀਲੀ ਸੰਸੇ ਸਾਰੇ ਜਾਣਦੇ ਹੀ ਹੋ ਤੇ ਇਸ਼ਾਰੇ ਨਾਲ ਉੱਤਰ ਕਹ ਚੁੱਕੇ ਹੋ।

ਸਿੰਘ—ਇੱਕੋ ਉੱਤਰ ਹੈ, ਬਾਬਾ! ਰੱਬ ਹੈ ਬੇਹੱਦ, ਹਦ ਬੰਨ ਤੋਂ ਪਾਰ, ਨਾ ਕੋਈ ਦੇਸ ਥਾਂ ਵਿੱਥ ਉਸਨੂੰ ਬੰਨ੍ਹਦੀ ਹੈ, 'ਓਹ ਪੂਰਨ ਬ੍ਰਹਮ ਹੈ'। ਨਾ ਓਹ ਸਮੇਂ ਵਕਤ ਕਾਲ ਦੀ ਕੈਦ ਵਿਚ ਹੈ, 'ਓਹ ਪਾਰਬ੍ਰਹਮ ਹੈ'। ਨਾ ਓਹ ਕਿਸੇ ਸਬੱਬ ਦੀ ਕੈਦ ਵਿਚ ਹੈ, ਓਹ 'ਪਰਬ੍ਰਹਮ ਹੈ'। ਜੋ ਦਲੀਲਾਂ, ਜੋ ਅੱਖਰ ਤੁਸੀਂ ਕੰਹਦੇ ਹੋ ਏਹ ਸਭ ਦੇਸ਼ ਕਾਲ ਵਿਚ ਕੀਤੇ ਹੋਏ ਅੱਖਰ ਹਨ, ਜਿਸਨੇ ਇਹ ਅੱਖਰ ਲਿਖੇ ਹਨ, ਏਹ ਅੱਖਰ ਉਸਦੇ ਸਿਰ ਤੇ ਹਾਵੀ ਨਹੀਂ ਹੋ ਸਕਦੇ, ਤੁਸੀ ਉਸ ਆਪ ਸੁਤੰਤ੍ਰ ਦੇ ਸਿਰ ਏਹ ਅੱਖਰ ਹਾਵੀ ਕਰਦੇ ਹੋ, ਤੁਹਾਡੀ ਭੁੱਲ (ਮਾਫ ਕਰਨਾ) ਇਹੋ ਹੈ ਕਿ ਆਪ ਤਾਂ 'ਦੇਸ਼ ਕਾਲ ਨਮਿਤ' ਤੋਂ ਬਿਨਾਂ ਸੋਚ ਕੁਛ ਨਹੀਂ ਸਕਦੇ ਤੇ ਇਸ ਕੈਦਣ ਬੁੱਧੀ ਨਾਲ ਪੈਮਾਨੇ ਰੱਬ ਨੂੰ ਮੇਚਣ ਦੇ ਬਨਾਂਦੇ ਹੋ? ਹਦ ਵਿਚ ਪਏ ਬੇਹਦ ਦੀ ਮਿਣਤੀ ਕਰਦੇ ਹੋ। ਈਮਾਨ ਲਿਆਉ ਕਿ ਓਹ ਜੋ ਬੇਅੰਤ ਹੈ, ਜਿਸਨੂੰ ਤੁਸੀਂ ਸਾਰੇ ਬੇਅੰਤ ਮੰਨਦੇ ਹੋ, ਉਸਦੇ ਰਚਨ ਦੇ ਤ੍ਰੀਕੇ, ਉਸਦੇ ਪਜਾਰ ਕਰਨ ਦੇ ਤ੍ਰੀਕੇ, ਉਸਦੇ ਸਾਰੇ ਕੰਮ ਬੇਅੰਤਤਾਈ ਦੇ ਕੰਮ ਹਨ, ਜਿੱਥੇ ਸਾਡੀ ਸਮਝ ਦੀ ਗੰਮਤਾ ਨਹੀਂ। ਅਨੰਤ ਜਿਸ ਦਾ ਵਜੂਦ ਹੈ, ਉਸ ਦੇ ਕਰਨੇ ਬੀ ਅਨੰਤ ਹਨ, ਉਸਦੀ ਸ਼ਰਨ ਲਓ ਤਾਂ ਸੁਖ ਹੈ।

ਸੂਫੀ—ਵਾਹ ਸਿੰਘ ਜੀ! ਕੈਸਾ ਈਮਾਨ ਹੈ, ਯਕੀਨੀ ਯਕੀਨ ਆਪ ਦਾ ਡਿੱਠਾ ਹੈ।

ਐਨਕ ਵਾਲਾ—ਮੈਂ ਖੁਦਗਰਜ਼ ਹਾਂ, ਸਿੰਘ ਜੀ! ਮੈਨੂੰ ਗੁਰੂ ਗੋਬਿੰਦ ਸਿੰਘ ਦੇ ਆਦਰਸ਼ ਨੇ ਨਵੀਂ ਜਾਨ ਪਾ ਦਿੱਤੀ ਹੈ। ਅੱਜ ਮੈਨੂੰ ਫਿਲਾਸਫੀ ਦੀ ਬੀ ਸਮਝ ਆ ਗਈ ਹੈ। ਸਾਡੀ ਬੁਧੀ ਸਾਂਖ* ਅਰ ਕੈਂਟ† ਦੁਹਾਂ ਆਦ ਅੰਤ ਫਿਲਾਸਫਰਾਂ ਦੇ ਕਹੇ ਮੂਜਬ ਦੇਸ਼ ਕਾਲ ਨਮਿੱਤ ਵਾਲੀ ਹੈ ਤੇ ਓਹ ਦੇਸ ਕਾਲ ਨਮਿੱਤ ਤੋਂ ਬਾਹਰ ਹੈ, ਪਹੁੰਚ ਹੀ ਕਿੱਥੇ? ਹਾਂ, ਵਿਸਮਾਦ ਵੇਲੇ ਅਸੀਂ ਸ਼ਰਨ ਦਾ ਸੁਖ ਮਾਣਦੇ ਹਾਂ। ਸੋ ਏਹ ਵਿਸਮਾਦ ਦਾ ਰੰਗ ਵੇਖਕੇ ਫੇਰ ਈਮਾਨ ਲਿਆਈਏ, ਅਰ ਇਹ ਈਮਾਨ ਲਿਆਈਏ ਕਿ ਉਸਦੇ ਕੰਮ ਯਾ ਅਕੰਮ, ਉਸਦੇ ਰੰਗ ਯਾ ਅਰੰਗ, ਉਸਦਾ ਰਚਨਾ

*'ਬੁਧੀ' ਪ੍ਰਧਾਨ ਦੀ ਸ਼ੈ ਹੈ। ਪੁਰਖ ਦੀ ਸ਼ੈ ਨਹੀਂ॥ †ਸਾਡੇ ਮਨ ਦੀ (ਮੂਲ ਉਪਾਧੀ) ਦੇਸ ਕਾਲ ਨਮਿੱਤ ਹੈ, ਅਰਥਾਤ ਮਨ ਦ੍ਰਿਸ਼ਟਮਾਨ ਦੇ ਹਿੱਸੇ ਦੀ ਚੀਜ਼ ਹੈ।

ਕਿ ਮੇਟਨਾ, ਉਸਦਾ ਪਾਲਨਾ ਕਿ ਪ੍ਰੇਮ, ਸਾਡੇ ਵਰਗੇ ਨਹੀਂ, ਜੋ ਓਸਨੂੰ ਵਿਕਾਰ ਆਦਿ ਕਹ ਸੱਕੀਏ। ਓਥੇ ਸਾਡੀ ਗੰਮਤਾ ਨਹੀਂ, ਅਗੰਮ ਹੈ।

ਸਚ ਖੰਡਿ ਵਸੈ ਨਿਰੰਕਾਰੁ। ਕਰਿ ਕਰਿ ਵੇਖੈ ਨਦਰਿ ਨਿਹਾਲ।ਤਿਥੈ ਖੰਡ ਮੰਡਲ ਵਰਭੰਡ। ਜੇਕੋ ਕਥੈ ਤ ਅੰਤ ਨ ਅੰਤ।ਤਿਥੈ ਲੋਅ ਲੋਅ ਆਕਾਰ। ਜਿਵ ਜਿਵ ਹੁਕਮੁ ਤਿਵੈ ਤਿਵ ਕਾਰ। ਵੇਖੈ ਵਿਗਸੈ ਕਰਿ ਵੀਚਾਰੁ। ਨਾਨਕ ਕਥਨਾ ਕਰੜਾ ਸਾਰੁ॥ [ਜਪੁਜੀ ਸਾਹ

'ਉਸਦਾ' ਤੇ ਉਸ ਦੇ 'ਕਰਨਿਆਂ' ਦਾ ਕਥਨ ਅਕੱਥ ਹੈ।

ਸੋ ਜੀ ਜਿਸਨੂੰ ਅਸੀਂ ਸਮਝ ਨਹੀਂ ਸਕਦੇ, ਜੋ ਬੇਅੰਤ ਤੇ ਅਮਿੱਤ ਹੈ, ਉਸਦੇ ਕਰਨਿਆਂ ਨੂੰ ਅਪਨੇ ਕਰਨਿਆਂ ਨਾਲ ਕਿਉਂ ਟੀਕਾ ਕਰਦੇ ਹਾਂ? ਤੇ ਜੇ ਉਸਦੇ ਕਰਨਿਆਂ ਦੀ ਮਿੱਤ ਅਸੀ ਲਾਉਂਦੇ ਹਾਂ ਤਾਂ ਅਸੀ ਭੁੱਲ ਕਰਦੇ ਹਾਂ।

ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆਜਾਨਾ ਹੋਇ ਕੈਸੋਰੇ।'

ਇਸ ਲਈ ਮਿੱਤਾਂ ਦੇ ਵਰਣਨ ਨਾ ਕਰੋ, ਇਹ ਸਭ ਭੁੱਲ ਹੋਏਗੀ, ਅਪਨੇ ਆਪ ਨੂੰ 'ਸੋਚ ਦੇ ਮੰਡਲ' ਤੋਂ ਉੱਚਾ ਕਰਕੇ 'ਰਸ ਤੇ ਵਿਸਮਾਦ' ਦੇ ਮੰਡ ਵਿਚ ਉੱਠੋ, ਜਿੱਥੇ ਤੁਹਾਡਾ ਮਨ ਮਰੇ, ਨਾਲ ਧਾਤ (ਮਾਯਾ) ਮਰੇ, ਤੇ ਆਤਮਾ ਤੁਸਾਡਾ ਉਸ ਅਨੰਤ ਨਾਲ ਛੁਹ ਪਾਵੇ ਤੇ ਇਉਂ ਕਰਦਿਆਂ ਸਮਾਂ ਆ ਜਾਵੇ ਕਿ ਉਹ ਅਨੰਤ ਤੁਹਾਨੂੰ ਅਪਨੇ ਅਨੰਤ ਵਿਚ ਖਿੱਚ ਲਵੇ। ਦੇਸ ਕਾਲ ਨਮਿੱਤ ਨਾਲ ਜੋ ਵਰਣਨ ਹੁੰਦਾ ਹੈ, ਉਹ ਬੀ ਪੂਰਾ ਨਹੀਂ। ਕਾਲ ਕੋਈ ਵਸਤੂ ਨਹੀਂ, ਫੇਰ ਕਾਲ ਹੈ,ਐਉਂ ਹੈ ਤੇ ਨਹੀਂ ਦੇ ਅਜਬ ਨਕਸ਼ੇ ਹਨ।ਦੇਸ(ਵਿਥ)*ਹੈ, ਪਰ ਅਨੇਕ ਰੰਗ਼ ਹਨ ਇਸਦੇ ਖੰਡ ਮੰਡਲ ਬ੍ਰਹਮੰਡ ਲੋਕ ਤੇ ਅਕਾਰ ਅਨੇਕ ਦਰਜਿਆਂ ਦੇ ਇਕ ਦੂਸਰੇ ਦੇ ਅੰਤਰਗਤ ਪਰ ਸਾਡੇ ਇਸ ਗਯਾਨ ਤੋਂ ਪਰੇ, ਪਰ ਸਾਡੇ ਕੋਲ-ਵਾਰ ਹੀ ਹਨ। ਬੇਅੰਤ ਹੈ ਆਪ; ਬੇਅੰਤ ਹੈ ਰਚਨਾਂ ਤੇ ਕੁਦਰਤ। ਸੋ ਬੇਅੰਤ ਦੀ 'ਸਿਫਤ ਸਲਾਹ' ਵਿਚ ਵੱਸੋ।

ਐਨਕ ਵਾਲਾ—ਮੇਰੀ ਤਸੱਲੀ ਆਪਨੇ ਖੂਬ ਕੀਤੀ ਹੈ!

ਬਾਬੂ—ਸਿੰਘ ਜੀ! ਪਰ ਮੈਂ ਅਜੇ ਕੁਛ ਮੋਟੀਆਂ ਮੋਟੀਆਂ ਗੱਲਾਂ ਕਰਨੀਆਂ ਹਨ।

ਆਪ ਕ੍ਰਿਪਾ ਕਰਕੇ ਇਹ ਦਸੋ ਕਿ ਕੀ ਗੁਰੂ ਗੋਬੰਦ ਸਿੰਘ ਜੀ ਦਾ ਉੱਦੇਸ਼ ਇਹ ਸੀ ਕਿ ਮੁਸਲਮਾਨ ਮਾਰ ਦਿਤੇ ਜਾਣ?

ਸਿੰਘ ਜੀ—ਨਹੀਂ, ਵੈਰ ਤਾਂ ਉਨ੍ਹਾਂ ਦਾ ਕੰਮ ਹੀ ਨਹੀਂ ਸੀ, ਓਹ ਤਾਂ ਪ੍ਰੇਮ ਮੂਰਤ ਸਨ, ਉਨ੍ਹਾਂ ਨੇ 'ਧਰਮ ਦੀ ਸੁਤੰਤ੍ਰਤਾ' ਲਈ ਉਸ ਨਾਲ ਜੰਗ ਰਚਾਇਆ ਜੋ ਇਸਦਾ ਵੈਰੀ ਸੀ ਤੇ ਪਰਜਾ ਪਰ ਧੱਕਾ ਕਰਦਾ ਸੀ, ਇਹ ਇਤਫਾਕ ਦੀ ਗੱਲ ਹੈ ਕਿ ਓਹ ਮੁਸਲਮਾਨ ਸੀ। ਮਹਾਨ ਪੁਰਖ ਹਮੇਸ਼ਾਂ ਬਦੀ ਨਾਲ ਲੜਿਆ ਕਰਦੇਹਨ, ਬਦਾਂ ਨਾਲ ਉਨ੍ਹਾਂਦੇ ਅੰਦਰ ਕੀਨਾਂ ਨਹੀਂ ਹੁੰਦਾ, ਸੋ ਜਿੱਥੇ ਬਦੀ ਹੁੰਦੀ ਹੈ, ਉੱਥੇ ਉਨ੍ਹਾਂ ਦੇ ਤੀਰ ਵਜਦੇ ਹਨ। ਮੈਂ ਇੱਕ ਦੋ ਵਾਰਤਾ ਸੁਣਾਂਦਾ ਹਾਂ, ਜਿਸਤੋਂ ਸਾਫ ਹੋ ਜਾਏਗਾ ਕਿ ਉਨਾਂ ਦੇ ਜੁੱਧ 'ਧਰਮ' ਲਈ ਸਨ, ਜਹਾਦ ਵਾਂਝ ਕਿਸੇ ਕੌਮ ਦੇ ਬਰਖਿਲਾਫ ਬਹੈਸੀਅਤ ਕੌਮ ਜੁੱਧ ਨਹੀਂ ਸਨ। ਇੱਕ ਵੇਰ ਯੁੱਧ ਮੱਚੇ ਵਿਚ ਗੁਰੂ ਜੀ ਪਾਸ ਸ਼ਕਾਇਤ ਆਈ ਕਿ ਭਾਈ

*Space.

ਘਨੱਯਾ ਮੈਦਾਨ ਜੰਗ ਵਿੱਚ ਮੁਸਲਮਾਨਾਂ ਨੂੰ ਬੀ ਪਾਣੀ ਪਿਲਾਂਦਾ ਫਿਰਦਾ ਹੈ,ਉਸ ਨੂੰ ਤਾੜਨਾ ਚਾਹੀਏ। ਗੁਰੂ ਜੀ ਹੱਸ ਪਏ, ਬੁਲਾਇਆ ਤੇ ਪੁਛਿਆ। ਭਾਈ ਘਨੱਯੇ ਨੇ ਜਵਾਬ ਦਿੱਤਾ ਕਿ ਹਜ਼ੂਰ ! ਆਪਦੀ ਆਗਜਾ ਹੈ ਕਿ 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ'ਅਰਥਾਤ ਮੈਂ ਜ਼ਖਮੀਆਂ ਦੀ, ਦੁਖੀਆਂ ਦੀ ਮੈਦਾਨ ਜੰਗ ਵਿੱਚ ਸੇਵਾ ਕਰਾਂ। ਸੋ ਜੋ ਦੁਖੀ ਮੇਰੀ ਸੇਵਾ ਦਾ ਲੋੜਵੰਦ ਹੁੰਦਾ ਹੈ, ਮੈਂ ਸੇਵਾ ਕਰਦਾ ਹਾਂ। ਮੈਂ ਸੱਚੇ ਪਾਤਸ਼ਾਹ ! ਕੇਵਲ ਆਪਨੂੰ ਪਾਣੀ ਪਿਲਾ ਰਿਹਾ ਹਾਂ, ਆਪਦੇ ਬਖਸ਼ੇ ਨੈਣਾਂ ਨਾਲ ਨਾ ਹਿੰਦੂ ਦਿੱਸਦਾ ਹੈ ਨਾ ਮੁਸਲਮਾਨ।

ਸੂਫ਼ੀ—ਸੁਬਹਾਨ ਅੱਲਾ, ਕਮਾਲ ਹੈ!

ਸਿੰਘ ਜੀ—ਗੁਰੂ ਜੀ ਨੇ ਘਨੱਯੇਨੂੰ ਗਲ ਲਾਯਾ, ਭਾਈ ਦਾ ਖਿਤਾਬ ਦਿੱਤਾ ਤੇ ਆਖਿਆ: ਸ਼ਾਬਾਸ਼! ਇਸੀ ਤਰਾਂ ਕਰੋ। ਏ ਭਾਈ ਘਨੱਯਾ ਜੰਗ ਵਿੱਚ ਜ਼ਖਮੀਆਂ ਦੀ ਸੇਵਾ ਕਰਨ ਦੇ ਕੰਮ ਪੁਰ ਜੱਥੇਦਾਰ ਸੀ*। ਸੋ ਇਸਦੀ ਸੰਪ੍ਰਦਾ ਟੁਰੀ ਜ਼ਖਮੀਆਂ ਦੀ ਏਹ ਸੇਵਾ ਕਰਦੇ ਰਹੇ, ਤਦ ਤੋਂ ਉਨ੍ਹਾਂ ਵਿੱਚ ਸੇਵਾ ਕਰਨੀ ਜ਼ਖਮ ਬੰਨ੍ਹਣੇ ਮਲ੍ਹਮਾਂ ਤਯਾਰ ਕਰਨੀਆਂ,ਤਪਾਂ ਲਈ ਗੋਲੀਆਂ ਰਖਣੀਆਂ ਤੇ ਸਤ ਗਲੋਆਂ †ਕੱਢਣੀਆਂ, ਸੇਵਾ ਦੇ ਕੰਮ ਜਾਰੀ ਹੋਏ, ਟੁਰ ਪਏ। ਏਹ ਸਭ ਸੇਵਾ। ਅਪਨਾ ਪੇਟ ਭਰਨ ਲਈ ਮੁੰਜ ਕੁਟ ਕੇ ਨਿਰਬਾਹ ਕਰ ਲੈਣਾ ਇਨ੍ਹਾਂ ਵਿੱਚ ਟੁਰ ਪਿਆ। ਅੱਜ ਤੱਕ ਸੰਪ੍ਰਦਾ ਟੁਰਦੀ ਹੈ, ਜਿਸਨੂੰ "ਸੇਵਾ ਪੰਥੀ" ਕੰਹਦੇ ਹਨ। ਇਨ੍ਹਾਂ ਵਿਚ ਐਸੇ ਐਸੇ ਸੇਵਕ ਹੋਏ ਹਨ ਕਿ ਆਪਨੂੰ ਦੁਨੀਆਂ ਦੇ ਸਾਰੇ ਵੱਡੇ ਵੱਡੇ ਸੇਵਕ ਭੁੱਲ ਜਾਣ।

ਫਿਰ ਮੈਂ ਆਪਨੂੰ ਦਸ ਆਯਾ ਹਾਂ ਕਿ ਬੁੱਧੂ ਸ਼ਾਹ ਸਦੀਵ ਗੁਰੂ ਜੀ ਦੀ ਸੇਵਾ ਕਰਦਾ ਰਿਹਾ। ਇਕ ਹੋਰ ਘਟਨਾ ਹੈ, ਜਿਸਤੋਂ ਪਹਲੋਂ ਮੈਂ ਇਕ ਪ੍ਰਸ਼ਨ ਕਰਦਾ ਹਾਂ ਕਿ ਤੁਸੀਂ ਮੰਨਦੇ ਹੋ ਕਿ ਕੋਈ ਆਦਮੀ ਦੂਸਰੇ ਦੇ ਦਿਲਾਂ ਦੇ ਖਿਆਲ ਵਾਚ ਸਕਦਾ ਹੈ?

ਬਾਬੂ—ਨਹੀਂ।

ਐਨਕ ਵਾਲਾ—ਕਿਉਂ ਨਹੀਂ, ਕਿਆ ਆਪਣੀ ਥਾਟਰੀਡਿੰਗ (ਦੂਜੇ ਦੇ ਖਯਾਲ ਵਾਚ ਲੈਣੇ) ਤੇ ਟੈਲੀ ਪੈਥੀ (ਦਿਲਾਂ ਤੋਂ ਦਿਲਾਂ ਨਾਲ ਗੱਲਾਂ ਦੀ) ਸਾਇਨਸ (ਵਿੱਦਯਾ) ਪੜ੍ਹੀ ਨਹੀਂ ? ਅੱਜ ਕੱਲ ਯੂਰਪ ਅਮ੍ਰੀਕਾ ਵਿੱਚ ਇਹ ਗੱਲ ਸਿੱਧ ਹੋਗਈ ਹੈ ਤੇ ਸਭ ਪੰਡਤ ਮੰਨਦੇ ਹਨ।

ਸਿੰਘਜੀ— ਧਯਾਨ ਕਰੀਓ ਜੀ! ਜੋ ਗੱਲ ਸਾਡੇ ਦੇਸ ਵਿਚ ਅਨੋਖੀ ਹੋਵੇ, ਓਹ ਸਾਡੇ ਸੱਜਨ ਇਸਤਰਾਂ ਨਾਲ ਤੱਕਦੇ ਹਨ ਜਿਵੇਂ ਝੂਠ ਹੈ, ਪਰ ਜਦੋਂ ਵਲੈਤਾਂ ਵਾਲੇ ਉਹੋ ਗੱਲ ਮੰਨ ਲੈਣ ਤਾਂ ਸਾਡੇਦੇਸ ਦੇ ਬੀ ਆਖਦੇ ਹਨ ਹੁਣ ਠੀਕ ਹੈ। ਹੁਣ ਤਾਂ ਤੁਸੀਂ ਮੰਨਦੇ ਹੋ ਕਿ ਖਯਾਲ ਵਾਚੇ ਜਾ ਸਕਦੇ ਹਨ ? (ਸਾਰੇ ਹੱਸ ਪਏ)।

ਸਿੰਘ ਜੀ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਗੰਮ ਵਾਚ ਲਿਆ ਕਰਦੇ ਸਨ। ਇਕ ਦਿਨ ਮੈਦਾਨ ਜੰਗ ਵਿੱਚ ਇਕ ਮੁਸਲਮਾਨ ਜਰਨੈਲ ਅਪਨੀ ਫੌਜ ਵਿਚ ਖੜਾ ਸੋਚ ਰਿਹਾ ਸੀ ਕਿ ਗੁਰੂ ਜੀ ਹਨ ਤਾਂ ਫਕੀਰ, ਫੇਰ ਲੜ ਕਿਉਂ ਰਹੇ ਹਨ? ਇਹ ਖਯਾਲ ਵਾਚ ਕੇ ਗੁਰੂ ਜੀ ਘੋੜੇ ਨੂੰ ਅੱਡੀ ਲਾ ਉਸਦੇ ਕੋਲ ਜਾ ਪੁਜੇ ਤੇ ਆਖਣਲੱਗੇ:

*ਜਿਸਤਰਾਂ ਅੱਜਕੱਲ Red Cross. ਸੁਸਾਇਟੀ ਹੈ।
†ਹੁਣ ਤੱਕ ਅੱਡਨਸ਼ਾਹੀਆਂ ਯਾ ਸੇਵਾਪੰਥੀਆਂ ਦੀਆਂ ਧਰਮਸਾਲਾਂ ਵਿੱਚ ਮਲ੍ਹਮ ਤੇ ਸਤਗਿਲੋ ਮਿਲਦੀ ਹੈ॥

'ਮੀਟ ਅੱਖਾਂ ਤੇ ਦੇਖ' । ਉਸਨੇ ਕੀ ਡਿੱਠਾ ਕਿ ਦੁਵੱਲੀ ਕਈ ਲੋਕ ਮੋਏ ਪਏ ਹਨ । ਜਦ ਅੱਖ ਖੁੱਲ੍ਹੀ ਤਾਂ ਗੁਰੂ ਜੀ ਨੇ ਕਿਹਾ, ਮੈਂ ਮਾਰਨ ਵਿਚ ਨਹੀਂ ।

'ਜੀਆ ਮਾਰਿ ਜੀਵਾਲੇ ਸੋਈ ਅਵਰ ਨ ਕੋਈ ਰਖੈ।'

ਮੈਨੂੰ ਹੁਕਮ ਹੈ ਕਿ ਦੁਖੀਆਂ ਦੀ ਰੱਖਿਆ ਕਰਾਂ। ਬੱਸ ਕਿਸੇ ਨਾਲ ਮੇਰਾ ਵੈਰ ਨਹੀਂ ਹੈ । ਮੈਂ ਕਿਸੇ ਨੂੰ ਮਾਰ ਨਹੀਂ ਰਿਹਾ ।

ਇਹ ਤੱਕ ਕੇ ਓਹ ਜਰਨੈਲ ਮੱਥਾ ਟੇਕ ਕੇ ਕਹਣ ਲੱਗਾ:ਮੇਰਾ ਚਿੱਤ ਉਦਾਸ ਹੈ, ਦੱਸੋ ਮੈਂ ਕੀ ਕਰਾਂ?' ਸਤਗੁਰ ਨੇ ਕਿਹਾ: ਤੇਰਾ ਅੰਦਰ ਅਜੇ ਸਾਧਨਾ ਚਾਹੁੰਦਾ ਹੈ, ਜਾਹ ਨਾਮ ਜਪ, ਕਹੁ ਵਾਹਗੁਰੂ' ਇਸਤੋਂ ਬੀ ਨਿਰਪੱਖਤਾ ਸਿੱਧ ਹੈ ।

ਇਹ ਦੱਸ ਦਿਆਂ ਕਿ ਇਕ ਭਾਰੇ ਔਕੜ ਦੇ ਸਮੇਂ ਗਨੀ ਖਾਂ, ਨਬੀ ਖਾਂ ਨਾਮੇ ਦੋ ਪਠਾਣਾਂ ਨੇ ਗੁਰੂਜੀ ਨੂੰ ਦੁਸ਼ਮਨ ਦੇ ਇਲਾਕੇ ਵਿੱਚੋਂ ਆਪਣੇ ਮੋਢਿਆਂ ਤੇ ਚਾਕੇ ਲੰਘਾਇਆ ਸੀ।ਗੁਰੂ ਜੀ ਪਾਸ ਕਈ ਮੁਸਲਮਾਨ ਵਿਦਵਾਨ ਸ਼ਰਨ ਰਹਿੰਦੇ ਸਨ। ਅਨੇਕਾਂ ਮੁਸਲਮਾਨ ਸਿੱਖ ਸਨ । ਜੰਗ ਉਨ੍ਹਾਂ ਦੇ ਅਨਜਾ ਕਰਨ ਵਾਲੇ ਮੁਸਲਮਾਨਾਂ ਨਾਲ ਸਨ, ਸੰਗਤਾਂ ਨੂੰ ਲੁੱਟਣ ਵਾਲੇ ਤੇ ਫਕੀਰਾਂ ਨੂੰ ਸਤਾਣ ਵਾਲੇ ਹਿੰਦੂ ਰਾਜਿਆਂ ਨਾਲ ਬੀ ਸਨ ।

ਬਾਬੂ—ਬਹੁਤ ਖੂਬ! ਮੇਰਾ ਏਹ ਸੰਸਾ ਨਵਿਰਤ ਹੋਗਿਆ ਕਿ ਗੁਰੂ ਸਾਹਿਬ ਸਮਦਰਸੀ ਸਨ ? ਕਿਰਪਾ ਕਰਕੇ ਇਹ ਦੱਸੋ ਕਿ ਗੁਰੂ ਜੀ ਨੇ ਤ੍ਰੈ ਵਿਆਹ ਕਿਉਂ ਕਰਾਏ ਸਨ ।

ਸਿੰਘ ਜੀ—ਲੰਮੀਆਂ ਵਿਥਯਾ ਛੇੜੀਆਂ ਨੇ, ਪਰ ਖੈਰ! ਮੈਂ ਸੰਖੇਪ ਕਰ ਦੱਸਦਾ ਹਾਂ:—ਪੈਹਲੀ ਗਲ ਤਾਂ ਇਹ ਹੈ ਕਿ ਜਿਸਨੂੰ ਤੁਸੀ ਇਤਹਾਸ ਕੈਂਹਦੇ ਹੋ ਉਹ ਤਾਂ ਗੁਰੂ ਸਾਹਿਬਾਂ ਦਾ ਪੂਰਾ ਪੂਰਾ ਉਸ ਸਮੇਂ ਕਿਸੇ ਪੱਛਮੀ ਨੇ ਲਿਖਿਆ ਨਹੀਂ । ਕੋਈ ਟੁੱਟੇ ਫੁੱਟੇ ਫਿਕਰੇ ਕਿਸੇ ਕਿਸੇ ਮੁਸਲਮਾਨ ਮੁਅੱਰਖ ਨੇ ਲਿਖੇਹਨ, ਜਿਨ੍ਹਾਂ ਵਿਚ ਵੈਰ ਦੀ ਅੰਸ ਮੌਜੂਦ ਹੈ, ਉਨ੍ਹਾਂ ਵਿਚੋਂ ਕਿਸੇ ਨੇ ਤ੍ਰੈ ਵਿਆਹ ਨਹੀਂ ਲਿਖੇ, ਤੇ ਜਿੱਥੇ ਤ੍ਰੈ ਵਿਆਹ ਲਿਖੇ ਹਨ, ਓਸਨੂੰ ਤੁਸੀ ਅਪਨੇ ਖਯਾਲੇ ਇਤਹਾਸ ਦਾ ਦਰਜਾ ਨਹੀਂ ਦੇਂਦੇ, ਫੇਰ ਤੁਸੀ 'ਤ੍ਰੈ ਵਿਆਹਾਂ ਦੀ ਗੱਲ' ਅਮਰ ਵਾਕਿਆ ਯਾ ਇਤਹਾਸਕ ਸੱਚ ਦੀ ਸ਼ਕਲ ਵਿਚ ਕਿਸ ਤਰਾਂ ਪੇਸ਼ ਕਰਦੇ ਹੋ ?

ਬਾਬੂ—ਇਹ ਇਤ੍ਰਾਜ਼ ਬਿਲਕੁਲ ਠੀਕ ਹੈ, ਪਰ ਮੇਰੀ ਅਰਜ਼ ਏਹ ਹੈ ਕਿ ਮੇਰੇ ਅੰਦਰ ਸੰਸਾ ਹੈ, ਏਹ ਦੂਰ ਕਰ ਦਿਓ।

ਸਿੰਘ ਜੀ—ਗੁਰੂ ਜੀ ਦੇ ਵਿਆਹਵਾਂ ਬਾਬਤ ਜੋ ਰਵਾਇਤਾਂ ਦੇ ਹਾਲ ਹਨ, ਮੈਂ ਸੁਣਾ ਦੇਂਦਾ ਹਾਂ,ਨਤੀਜਾਆਪ ਕੱਢਲੈਣਾ।

ਗੁਰੂ ਜੀ ਦਾ ਪਹਲਾ ਵਿਆਹ ਜੀਤੋ ਜੀ ਨਾਲ ਹੋਇਆ,ਸਾਡੇ ਵਿਚ ਰਵਾਇਤ ਹੈ ਕਿ 'ਜੀਤੋ' ਪੇਕਾ ਨਾਮ ਸੀ ਤੇ ਸਹੁਰਾ ਨਾਮ 'ਸੁੰਦਰੀ' ਸੀ। ਹੁਣ ਜੇਹੜਾ ਇਹ ਕਿਹਾ ਜਾਂਦਾ ਹੈ ਕਿ ਸੁੰਦ੍ਰੀ ਦੂਸਰੀ ਵਹੁਟੀ ਦਾ ਨਾਮ ਹੈ ਇਸਤਰਾਂ ਗਲਤ ਹੋਇਆ। ਮੈਕਾਲਫ ਬੀ ਉਗਾਹੀ ਦੇਂਦਾ ਹੈ ਕਿ ਉਸਨੂੰ ਇਹ ਖਬਰ ਮਿਲੀ ਸੀ ਕਿ ਸੁੰਦ੍ਰੀ ਗੁਰੂ ਜੀ ਦੀ ਦੂਸਰੀ ਵਹੁਟੀ ਨਹੀਂ ਸੀ ਸਗੋਂ ਜੀਤੋ ਜੀ ਦੀ ਹੀ ਸਾਹਵਰੀ ਅੱਲ ਸੁੰਦ੍ਰੀ ਸੀ । ਇਕ ਹੋਰ ਰਵਾਇਤ ਇਹ ਹੈ ਕਿ ਜੀਤੋ ਜੀ ਅਨੰਦ ਪੁਰ ਵਿਚ ਚੜ੍ਹਗਏ ਸਨ, ਤਦੋਂ ਦੂਸਰੀ ਸ਼ਾਦੀ ਸੁਦ੍ਰੀ ਜੀ ਨਾਲ ਹੋਈ। ਇਸ ਮਾਈ ਨੇ ਜੀਤੋ ਜੀ ਦੇ ਚਾਰੇ ਬੇਟੇ ਪਾਲੇ, ਜਿਨ੍ਹਾਂ ਵਿਚੋਂ ਅਜੀਤ ਸਿੰਘ

ਨਾਲ ਇਨ੍ਹਾਂ ਦਾ ਅਤਿ ਮੋਹ ਹੋਇਆ। ਜੇ ਇਹ ਰਵਾਇਤ ਠੀਕ ਹੈ ਤਾਂ ਆਪਦੇ ਖਯਾਲ ਮੂਜਬ ਇਤ੍ਰਾਜ਼ ਨ ਰਿਹਾ। ਹੁਣ ਆਓ ਤੀਸਰੇ ਵਿਆਹ ਵੱਲ, ਜਦੋਂ ਗੁਰੂ ਜੀ ਦਿਨਰਾਤ ਪ੍ਰਚਾਰ ਤੇ ਜੰਗਦੇ ਸਾਮਾਨਾਂ ਵਿੱਚ ਰੁਝ ਗਏ ਤਦ ਆਖਦੇ ਹਨ ਕਿ ਜਿਕੂੰ ਬ੍ਰਹਮਚਾਰੀ ਹੁੰਦੇ ਹਨ, ਹੋ ਗਏ ਤਦੋਂ ਇਕ ਸਿੱਖ ਆਪਨੀ ਕਾਕੀ ਦਾ ਡੋਲਾ ਲੈ ਆਇਆ ਕਿ ਅਸਾਂ ਇਸਦੇ ਬਚਪਨ ਤੋਂ ਸਤਿਗੁਰ ਨਾਲ ਕੁੜਮਾਈ ਕਰ ਰੱਖੀ ਹੈ, ਹੁਣ ਵਿਆਹ ਹੋ ਜਾਵੇ। ਸਤਿਗੁਰ ਨੇ ਇਨਕਾਰ ਕੀਤਾ, ਸਿੱਖ ਨੇ ਕਿਹਾ, ਮੈਂ ਪ੍ਰਣ ਕਰ ਚੁਕਾਹਾਂ, ਲੋਕੀ ਇਸ ਨੂੰ ਮਾਤਾ ਸੱਦਦੇ ਹਨ, ਆਪਦੇ ਦਰ ਹੀ ਇਸਦੀ ਢੋਈ ਹੈ, ਸਾਰੀ ਉੱਮਤ ਵਿਚੋਂ ਕਿਸੇ ਨੇ ਇਸ ਨਾਲ ਵਿਆਹ ਨਹੀਂ ਕਰਨਾ। ਗੁਰੂ ਜੀ ਕਹਣ ਲੱਗੇ, ਭਈ! ਜੇ ਇਸੀ ਤਰਾਂ ਕੁਆਰੀ ਰਹਣਾਂ ਚਾਹੇ, ਅਰ ਪ੍ਰਮੇਸ਼ਰ ਦਾ ਭਜਨ ਕਰਕੇ ਪਰਮਪਦ ਪਾਣਾ ਚਾਹੇ ਤਾਂ ਛੋੜ ਜਾਓ। ਸੋ ਜਿਸ ਗ੍ਰੰਥ ਦੇ ਅਧਾਰ ਤੇ ਤੁਸੀ ਕਹੋ ਕਿ ਇਹ ਗੁਰੂ ਜੀ ਦਾ ਵਿਵਾਹ ਹੈ, ਉੱਥੇ ਹੀ ਲਿਖਿਆ ਹੈ ਕਿ ਇਹ ਬੀਬੀ ਭਜਨ ਬੰਦਗੀ ਕਰਨ ਵਾਲੀ ਯੋਗੀ ਹੋਈ, ਅਰ ਸਤਿਗੁਰਾਂ ਨਾਲ ਕੇਵਲ ਉਨ੍ਹਾਂਦਾ ਪਵਿੱਤ੍ਰ ਆਤਮਕ ਸੁਖ ਲੈਣ ਦਾ ਸਬੰਧ ਰਿਹਾ, ਸ੍ਰੀਰਕ ਭਾਵਨਾਂ ਕਦੇ ਨਹੀਂ ਹੋਈ। ਨਾਲੇ ਇਹ ਗੱਲ ਸੁਣ ਛਡੋ ਕਿ ਸਿੱਖ ਲੋਕ ਉਨ੍ਹਾਂ ਨੂੰ ਕੌਮੀ ਮਾਤਾ ਸਮਝਦੇ ਹਨ, ਕੌਮ ਖਾਲਸਾ ਗੁਰੂ ਗੋਬਿੰਦ ਸਿੰਘਜੀਦੀ ਨਾਦੀ ਔਲਾਦ ਕਹੀ ਜਾਂਦੀ ਹੈ, ਤੇ ਓਹ ਆਤਮ ਪਿਤਾ ਤੇ ਸਾਹਬ ਦੇਵਾਂ ਆਤਮ ਮਾਤਾਕਹੇ ਜਾਂਦੇ ਹਨ। ਇਸ ਤੋਂ ਬੀ ਸਾਬਤ ਹੋ ਗਿਆ ਕਿ ਓਹ ਸਾਰੀ ਉਮਰ ਕੰਵਾਰੇ, ਦੇਵੀ ਰੂਪ ਭਜਨ ਦੀ ਮੂਰਤ, ਉੱਚੇ ਫਕੀਰ ਤੇ ਸੱਚੇ ਰੱਬ ਨਾਲ ਜੁੜੇ ਜੋਗੀ ਰਹੇ। ਦਿੱਲੀ ਵਿਚ ਜਿੱਥੇ ਸਮਾਧਾਂ ਹਨ, ਸੁੰਦ੍ਰੀ ਤੇ ਸਾਹਬ ਦੇਵਾਂ ਦੀਆਂ ਦੋ ਹੀ ਸਮਾਧਾਂ ਹਨ, ਤ੍ਰੈ ਨਹੀਂ ਹਨ।

ਬਾਬੂ—ਮੈਨੂੰ ਇਨਾਂ ਹਾਲਤਾਂ ਦਾ ਪਤਾ ਨਹੀਂ ਸੀ, ਹੁਣ ਤਾਂ ਮੇਰੀ ਜਾਚੇ ਤ੍ਰੈ ਵਿਆਹਾਂ ਦਾ ਇਤ੍ਰਾਜ਼ ਕਰਨਾ ਅਪਨੇ ਆਪਨੂੰ ਮੂਰਖ ਬਨਾਉਣਾ ਹੈ।

ਸਿੰਘ—ਏਹ ਤਾਂ ਮੈਂ ਆਪਨੂੰ ਦੱਸਿਆ ਹੈ ਸੱਚ, ਜੋ ਮੈਨੂੰ ਪਤਾ ਹੈ, ਪਰ ਇਹ ਇਖਲਾਕੀ ਗੱਲਾਂ ਜਿਨ੍ਹਾਂ ਨਾਲ ਨੀਵੇਂ ਲੋਕ ਵਡਿਆਂ ਦੀ ਪੜਚੋਲ ਕਰਦੇ ਹਨ, ਪੈਮਾਨੇ ਹਨ ਮਿਣਤੀ ਦੇ; ਜਿਵੇਂ ਕੋਈ ਪਰਬਤਾਂ ਨੂੰ ਟੋਪਿਆਂਨਾਲ ਮਿਣੇ। ਆਤਮ ਜੀਵਨ ਬਹੁਤ ਉਚੀ ਸ਼ੈ ਹੈ। ਜੀਵਨ ਹੋਰ ਸ਼ੈ ਹੈ ਹਿਸਾਬ ਕਿਤਾਬ ਤੇ ਮੁਰਦਾ ਹਿਸਾਬ ਕਿਤਾਬ ਹੋਰ ਗੱਲਾਂ ਹਨ। ਤੁਸੀ ਮੈਨੂੰ ਜਨਮ ਦੇ ਹਿੰਦੂ, ਮਜ਼ਹਬ ਦੇ ਬ੍ਰਹਮੂ ਤੇ ਝੁਕਾਉ ਦੇ ਈਸਾ ਵਲ ਝੁਕੇ ਜਾਪਦੇ ਹੋ, ਠੀਕ ਹੈ?

ਬਾਬੂ—ਜੀ ਹਾਂ।

ਸਿੰਘ ਜੀ—ਮੈਂ ਨਿੰਦਕ ਨਹੀਂ, ਮੈਂ ਆਪਨੂੰ ਸਲਾਹ ਦਿਆਂਗਾ ਕਿ ਮਹਾਂ ਪੁਰਖਾਂ ਦੇ ਜ਼ਿਕਰ ਵੇਲੇ ਅਦਬ ਦਰਕਾਰ ਹੈ, ਫਿਰ ਜਿਨ੍ਹਾਂ ਮਹਾਂਪੁਰਖਾਂ ਤੇਸਾਡੇਵਿਚ-ਕਾਰ ਸਦੀਆਂ ਦੇ ਫਾਸਲੇ ਹਨ, ਉਨ੍ਹਾਂਦੇ ਹਾਲਾਤ ਸੁਣਕੇ ਇਕ ਦਮ ਫੈਸਲੇ ਤੇ ਇਤਰਾਜ਼ ਕਰਨੇ ਠੀਕ ਨਹੀਂ।

ਅੱਜ ਕੋਈ ਮਾਜਰਾ ਹੋ ਜਾਂਦਾ ਹੈ, ਕੱਲ ਮੁਕੱਦਮਾਂ ਸ਼ੁਰੂ ਹੋ ਜਾਂਦਾ ਹੈ ਤੇ ਅਦਾਲਤ ਨੂੰ ਸੱਚ ਝੂਠ ਨਿਰਨੇ ਕਰਨ ਵਾਸਤੇ ਹਜ਼ਾਰਾਂ ਮੇਹਨਤਾਂ ਕਰਨੀਆਂ ਪੈਂਦੀਆਂ ਹਨ, ਤਾਂ ਕਿਤੇ ਸੱਚ ਲੱਭਦਾ ਹੈ, ਕਈ

ਵੈਰੀ ਨਹੀਂ ਲੱਭਦਾ,ਸ਼ੁਬ੍ਹਾ ਰੈਹ ਜਾਂਦਾ ਹੈ ਤੇ ਕਈ ਵੇਰ ਅਦਾਲਤ ਝੂਠ ਨੂੰ ਸੱਚ ਮੰਨਕੇ ਬਗੁਨਾਹਾਂ ਨੂੰ ਡੰਨ ਦੇ ਬੇਠਦੀ ਹੈ। ਜਦ ਹੁਣ ਦੇ ਵਰਤੇ ਰਹੇ ਹਾਲਾਤ ਦੀ ਛਾਨਬੀਨ ਐਨੀਂ ਕਠਨ ਹੈ,ਤਦਸਦੀਆਂ ਗੁਜ਼ਰੇ ਸਮੇਂ ਦੇ ਹਾਲਾਤ ਵਿਚਾਰਨ ਵੇਲੇ ਸਾਨੂੰ ਕਿੰਨੇ ਏਹਤਤਜਾਤ ਦੀ ਲੋੜ ਹੈ? ਅੱਜ ਕੱਲ ਦੀਆਂ ਅਦਾਲਤਾਂ ਸ਼ੁਬ੍ਹਾ ਪੈ ਜਾਏ ਤਾਂ ਫੈਸਲਾ ਬਰਖਿਲਾਫ ਨਹੀਂ ਕਰਦੀਆਂ, ਤਦ ਪੁਰਾਣੇ ਹਾਲਾਤ ਪਰ ਜੋ ਸ਼ੁਬ੍ਹੇ ਵਾਲੇ ਹੋਣ ਕਤਈ ਫੈਸਲੇ ਦੇਕੇ ਆਪ ਮਹਾਂ ਪੁਰਖਾਂ ਨਾਲ ਅਨਜਾਯ ਕਰ ਬੈਠੋਗੇ। ਮਸਲਨ ਲਓ ਬ੍ਰਹਮੋਸਮਾਜ ਦੇ ਵਡੇ ਰਾਜਾ ਰਾਮ ਮੋਹਨਰਾਇ, ਆਪ ਦੇ ਚਾਰ ਵਿਆਹ ਸਨ। ਹੁਣ ਦੱਸੋ ਕਿਉਂ ਹੋਏ? ਕਿਸਤਰਾਂ ਹੋਏ? ਕਿਆ ਆਪ ਨਿਰਨਾ ਕਰ ਸਕਦੇ ਹੋ? (ਮੇਰੀ ਜੀਭ ਸੜੇ) ਮੈਂ ਨਹੀਂ ਆਖਦਾ ਕਿ ਰਾਜਾ ਸਾਹਿਬ ਇਤਨੇ ਵਿਸ਼ਈ ਸਨ ਕਿ ਉਨ੍ਹਾਂ ਨੇ ਕਾਮ ਅਧੀਨ ਹੋਕੇ ਵਿਆਹ ਕੀਤੇ ਸਨ। ਜੇ ਇਹ ਨਿਰਨੇ ਨਾ ਹੋ ਸਕੇ ਆਪ ਉਨ੍ਹਾਂ ਨੂੰ ਕਾਮੀ ਹੋਣ ਦਾ ਦੋਸ਼ ਕੀਕੂੰ ਦੇ ਸਕੋਗੇ? ਇਸੀ ਤਰਾਂ ਲਓ ਈਸਾ ਜੀ ਸੰਨਿਆਸੀ ਸਨ, ਪਰ 'ਮੇਰੀ ਮੈਗਡਲਿਨੀ' ਨਾਮੇ ਇਕ ਸੂੰਦ੍ਰ ਇਸਤ੍ਰੀ ਨੇ ਓਹਨਾਂ ਦੇ ਪੈਰ ਚੁੰਮੇ, ਅਤਰ ਨਾਲ ਧੋਤੇ, ਅੱਤ ਪਜਾਰ ਕੀਤਾ ਤੇ ਈਸਾ ਜੀਨੇ ਮੇਹਰ ਕੀਤੀ, ਤੇ ਏਹ ਬੀ ਕੈਹਦੇ ਹਨ ਕਿ 'ਮੇਰੀ' ਪਹਲੇ ਮਾੜੇ ਚਾਲਚਲਨ ਦੀ ਤ੍ਰੀਮਤ ਸੀ। ਈਸਾ ਜੀ ਸੰਨਿਆਸੀ ਸਨ ਜੈਸੇ ਗ੍ਰਹਸਤੀ ਲਈ ਆਪ ਦੋ ਵਿਆਹ ਬੁਰੇ ਸਮਝਦੇ ਹੋ, ਇਸੀ ਤਰਾਂ ਸੰਨਿਆਸੀ ਦਾ ਕਿਸੇ ਇਸਤ੍ਰੀ ਨਾਲ ਗੱਲ ਕਰਨਾ ਬੀ ਠੀਕ ਨਹੀਂ, ਈਸਾ ਨੇ ਉਸ ਇਸਤ੍ਰੀ ਪਰ ਆਤਮ ਕਿਰਪਾ 'ਕੀਤੀ' ਕੈਹਦੇ ਹਨ, ਪਰ ਕੀ ਅੱਜ ਆਪ ਇਸ ਵਾਕਆ ਨੂੰ ਪੜ੍ਹਕੇ ਈਸਾ ਜੀ ਪਰ ਕੋਈ ਸ਼ੁਬ੍ਹਾ ਕਰਕੇ ਕਹ ਸਕੋਗੇ ਕਿ ਤੁਸੀ ਨਿਸਚੇ ਪੂਰਬਕ ਸੱਚਾ ਫੈਸਲਾ ਕਰ ਰਹੇ ਹੋ? ਘਟ ਤੋਂ ਘਟ ਮੈਂ ਇਸ ਵਾਕਿਆ ਨੂੰ ਪਵਿਤ੍ਰਤਾ ਨਾਲ ਦੇਖਦਾ ਹਾਂ। ਇਸੀ ਤਰਾਂ ਕ੍ਰਿਸ਼ਨ ਜੀ ਪਰ ੧੬ ਹਜ਼ਾਰ ਗੋਪੀ ਦੇ ਪਤੀ ਹੋਣ ਦਾ ਮਾਜਰਾ ਕਿਹਾ ਜਾਂਦਾ ਹੈ, ਤੇ ਇਵੇਂ ਹੀ ਰਾਮ ਜੀ ਦੇ ਭੀਲਣੀ ਪਰ ਆਤਮ ਕ੍ਰਿਪਾ ਕਰਨ ਨੂੰ ਮਾੜੇ ਅਰਥਾਂ ਵਿਚ ਬਿਆਨ ਕਰਨ ਦੀ ਮੂੰਹ ਫੱਟਤਾ ਅਖ-ਤਿਆਰ ਕੀਤੀ ਜਾ ਸਕਦੀ ਹੈ। ਇਵੇਂ ਮੁਹੰਮਦ ਸਾਹਿਬ ਪਰ ਚਾਰ ਸ਼ਾਦੀਆਂ ਕਰਨ ਦਾ ਦੋਸ਼ ਦਿੱਤਾ ਜਾ ਸਕਦਾ ਹੈ ਤੇ ਇਸੇ ਤਰਾਂ ਹੋਰ। ਮੇਰਾ ਮਤਲਬ ਇਹ ਹੈ ਕਿ ਸਦੀਆਂ ਦੀਆਂ ਵਿੱਥਾਂ ਤੇ ਹੋ ਚੁਕੇ ਮਹਾਂ ਪੁਰਖਾਂ ਦੇ ਗੁਣਗ੍ਰਾਹੀ ਹੋਣਾ ਠੀਕ ਹੈ, ਵਿਤੰਡਾਵਾਦ ਛੋੜਕੇ ਜੋ ਰਸਮ ਈਸਾਈਆਂ ਨੇ ਆਂਦੀ, ਬ੍ਰਹਮੂਆਂ ਨੇ ਸਿੱਖੀ ਤੇ ਆਰਯਾਂ ਨੇ ਭਾਂਬੜ ਮਚਾਈ, ਅਖਤਯਾਰ ਨਹੀਂ ਕਰਨੀ ਚਾਹੀਦੀ। ਕੇਵਲ ਨਿੰਦਾ ਨਿੰਦਾ ਹੀ ਲੱਭਣ ਨਾਲ ਅਸੀਂ ਇਨਸਾਫ ਨਹੀਂ ਕਰਦੇ,ਅਨਜਾਯ ਕਰਦੇ ਹਾਂ,ਤੇ ਮੇਰੀ ਜਾਚੇ ਜੋ ਅਨਜਾਯ ਕਰਦਾ ਹੈ ਓਹ ਆਦਮੀ ਨਹੀਂ, ਆਦਮੀ ਦੀ ਜਾਨਵਰਾਂ ਪਰ ਸਰਦਾਰੀ ਹੀ ਨਜਾਯ ਕਰ ਸੱਕਣ ਵਿਚ ਹੈ।

ਦੂਸਰੀ ਗੱਲ ਅਸਲ ਭੇਤ ਦੀ ਇਹ ਹੈ ਕਿ ਮਹਾਂ ਪੁਰਖਾਂ ਵਿਚ ਇਕ ਕਣੀ ਹੁੰਦੀ ਹੈ,ਓਹ ਸੋਚ ਦੇ ਦਾਇਰੇ ਤੋਂ ਉਪਰ ਰਸ ਤੇ ਵਿਸਮਾਦ ਵਿਚ ਉਠਦੇ ਹਨ, ਤੁਹਾਡੀ ਪੱਛਮੀ ਬੋਲੀ ਵਿਚ ਓਹ

'ਟ੍ਰੈਸਡੈਂਟਲ' ਹਾਲਤਾਂ ਵਿਚ ਜਾਂਦੇ ਹਨ। ਇਸ ਕਰਕੇ ਉਹਨਾਂ ਦੀ ਆਤਮਾਂ ਅਸਲੀ ਸੱਚ, ਨਿਰਪੇਖਕ ਸੱਚ(Absolute truth) ਵਿਚ ਲੱਗੀ ਹੁੰਦੀ ਹੈ, ਅਸੀ ਵਸਦੇ ਹਾਂ ਸਾਪੇਖਕ (comparitive truth) ਵਿਚ, ਅਸੀ ਕੇਵਲ ਸੋਚਾਂ ਤੇ ਸਹਸ ਸਿਆਣਪਾਂ ਵਿਚ ਹਾਂ,ਜੋ ਫੈਸਲੇ ਅਸੀ ਕਰਦੇ ਹਾਂਓਹ ਸਾਪੇਖਕ ਸੱਚ ਦੇ (comparitive truth) ਤੱਕ ਜਾ ਸਕਦੇ ਹਨ,ਇਸਤੋਂ ਅੱਗੇ ਅਸੀ ਫੈਸਲਾ ਨਹੀਂ ਕਰ ਸਕਦੇ ਜਦ ਤਕ ਅਸੀ 'ਵਿਸਮਾਦ' ਦੇ ਰੰਗ ਵਿਚ ਆਪ ਨਹੀਂ ਜਾਂਦੇ। ਇਸ ਕਰਕੇ ਗ਼ਲਤੀ ਕਰਦੇ ਹਾਂ। ਤੁਸਾਡੇ ਵੱਡੇ ਸ੍ਰੀ ਕੇਸ਼ਬ ਚੰਦ੍ਰ ਸੇਨ ਪਹਲੇ ਅਸਾਂ ਵਾਂਗੂ ਹੀ ਇਖਲਾਕੀ ਮਿਣਤੀਆਂ ਕਰਦੇ ਸਨ। ਓਹ ਠੀਕ ਸਨ, ਪਰ ਸਾਪੇਖਕ ਸੱਚ ਤੱਕ, ਜਿੱਥੇ ਤਕ ਸੱਚ ਦੇ ਮੁਕਾਬਲੇ ਤੇ ਝੂਠ ਤੇ ਝੂਠ ਦੇ ਮੁਕਾਬਲੇ ਤੇ ਸੱਚ ਪ੍ਰਕਾਸ਼ਤ ਹੁੰਦੇ ਹਨ। ਇਕ ਦਿਨ ਓਹ ਸਾਧੂ ਰਾਮਾ ਕ੍ਰਿਸ਼ਨਾ ਨੂੰ ਮਿਲਨ ਵਾਸਤੇ ਗਏ, ਜਾਕੇ ਇਤ੍ਰਾਜ਼ ਕੀਤਾ ਕਿ ਆਪ ਪੱਥਰ ਪੂਜਦੇ ਹੋ। ਰਾਮਾ ਕ੍ਰਿਸ਼ਨਾ ਪੱਥਰ ਪੂਜ ਨਹੀਂ ਸੀ, ਓਹ ਅਗੰਮ ਦਾ ਧਿਆਨੀ ਸੀ, ਪਰ ਉਸ ਭਗਤ ਦੇ ਨੈਣੀ ਨੀਰਆਗਿਆ,ਕੰਬਿਆ ਤੇ ਕਿਸੇ ਵਿਸਮਾਦ ਵਿਚ ਜਾਕੇ ਬੋਲ ਉਠਿਆ, ਕਿਆ ਮੇਰਾ ਧਿਆਨ ਇਸ਼ਟ ਪੱਥਰ ਹੈ?ਹੈਂ ? ਪੱਥਰ ਹੈ ? ਹੈਂ ?

ਆਖਦੇ ਹਨ ਕਿ ਕੇਸ਼ਬ ਜੀ ਨੂੰ ਇਸ ਵੇਲੇ ਆਪ ਵਿਸਮਾਦ ਦਾ ਝੂਟਾ ਆਯਾ। ਫੇਰ ਆਪ ਉਸ ਦਿਨ ਤੋਂ ਬਾਦ ਚੁੱਪ ਹੋ ਗਏ,ਮੇਰੀ ਜਾਚੇ ਉਨ੍ਹਾਂ ਨੂੰ ਟ੍ਰੈਸਡੈਂਟਲ ਹਾਲਤ ਦਾ ਝਲਕਾ ਵੱਜਾ, ਇਸਨੇ ਸਾਰਾ ਸਾਪੇਖਕ ਇਖਲਾਕ ਭੁਲ ਕੇ ਅਰਥਾਤ ਉਸਤੋਂ ਉੱਚਾ ਕਰਕੇ ਧਿਆਨ ਮਗਨ ਕਰ ਦਿਤਾ, ਤੇ ਦਿਸ ਪਿਆ ਕਿ ਪੂਰੀ ਮਹਾਂ ਪੁਰਖਤਾ ਤਾਂ ਇਸ ਵਿਸਮਾਦ ਤੇ ਇਸਤੋਂ ਪਰੇ ਲਿਵ ਵਿਚ ਜਾਕੇ ਆਉਂਦੀ ਹੈ, ਇਸ ਡੂੰਘੀ ਤੇਅਦਬ ਵਾਲੀ ਵਿਚਾਰ ਪਰ ਜੋ ਇਨਸਾਨੀ ਜ਼ਿੰਦਗੀ ਦਾ ਅਸਲੀ ਭੇਤ ਤੇ ਅਸਲੀ ਮਿਅਰਾਜ (ਆਦਰਸ਼) ਹੈ, ਮੈਂ ਆਪਨੂੰ ਅਰਜ਼ ਕਰਦਾ ਹਾਂ ਕਿ ਮਹਾਂਪੁਰਖਾਂ ਲਈ ਸੀਨੇ ਵਿਚ ਸਤਕਾਰ ਲੋੜੀਦਾ ਹੈ, ਅਰ ਉਨ੍ਹਾਂ ਦੇ ਫਸਲੇ ਕਰਨ ਲਈ ਜੱਜ (ਨਿਆਇ ਕਰਤਾ) ਬਣਨ ਤੋਂ ਪਹਿਲਾਂ ਰਸ ਤੇ ਵਿਸਮਾਦ ਦਾ ਇਮਤਿਹਾਨ ਆਪ ਪਾਸ ਕਰਨਾ ਚਾਹੀਦਾ ਹੈ। ਹਾਂ, ਮਨ ਦੇ ਇਲਾਹੀ ਰੰਗ,ਰੱਬੀ ਝੁਕਾਉ, ਵਿਸਮਾਦ ਦੇ ਝਲਕੇ ਤੇ ਅਨੰਤ ਵਿਚ ਲਜ਼ਾਤਾ ਦੇ ਹੁਲਾਰੇ ਦੀ ਕਸਵੱਟੀ ਪਾਸ ਲੋੜੀਦੀ ਹੈ।

ਐਨਕ ਵਾਲੇ—ਬਹੁਤ ਖ਼ੂਬ,ਸਿੰਘ ਜੀ! ਮੇਰੀ ਬੀ ਇਹੋ ਰਾਇ ਹੈ। ਹਿੰਦੁਸਤਾਨ ਵਿਚ ਤੇ ਖਾਸ ਕਰ ਪੰਜਾਬ ਵਿਚ ਏਹ ਬੇਅਦਬੀ ਟੁਰ ਪਈ ਹੈ ਕਿ ਨਵਾਕਫ ਤੋਂ ਨਵਾਕਫ ਲੋਕ ਉੱਠਕੇ ਕ੍ਰਿਸ਼ਨ ਅਰਰਾਮ ਨੂੰ ਮਖੌਲ ਕਰਦੇ ਹਨ। ਹੋਰ ਸਾਰੇ ਵਡੇ ਵਡੇ ਮਹਾਂ ਪੁਰਖਾਂ ਪਰ ਹਰਫਗ਼ਨੀ ਕਰਦੇ ਹਨ, ਇਹ ਦੇਸਦੇ ਅਭਾਗ ਹਨ, ਕੌਮੀ ਤਬਾਹੀ ਦੇ ਨਿਸ਼ਾਨ ਹਨ। ਮੇਰੀ ਜਾਚੇ ਅੰਗ੍ਰੇਜ਼ੀ ਪੜ੍ਹੇ ਨੂੰ ਕਾਰਲਾਈਲ ਦੀ'ਹੀਰੋ ਵਰਸ਼ਿਪ'ਪ ਚਾਹੀਏ। ਏਹੋ ਔਗਣ ਯੂਰਪ ਨਿੰਦਾ ਕਰਨ ਦਾ ਪੈ ਗਿਆ ਸੀ, ਪਰ ਉਸ ਮਹਾਤਮਾ ਨੇ ਲੈਕਚਰ ਦੇਕੇ(ਜੋ ਉਸ ਕਤਾਬ ਵਿਚ ਹਨ) ਦੱਸ ਦਿੱਤਾ ਕਿ ਮਹਾਂ ਪੁਰਖਾਂ ਦੇ ਜੀਵਨ ਦੇ ਅਕਾਸਨੂੰ ਆਪਨੀ-ਆਂ ਗਿੱਠਾਂ ਤੇ ਚੱਪਿਆਂ ਨਾਲ ਮਿਣਨਾ ਆਪਨੀ ਨੀਊਨਤਾ ਪ੍ਰਗਟ ਕਰਨਾ ਹੈ।

ਬਾਬੂ—ਸਿੰਘਜੀ!ਮਾਫ਼ ਕਰਨਾ,ਮੈਂ ਹਰ-ਗਿਜ਼ ਨਿੰਦਕ ਨਹੀਂ,ਮੇਰਾ ਮਤ ਸਭਨਾਂਦੀ ਇੱਜ਼ਤ ਕਰਨਾ ਹੈ; ਮੈਂ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਮੇਰਾ ਆਦਰਸ਼ ਹੋਵੇ, ਪਰ ਜਦ ਮੈਂ ਪਿਆਰ ਕਰਨ ਲੱਗਦਾ ਹਾਂ ਤਾਂ ਸੰਸੇ ਪੈਂਦੇ ਹਨ, ਇਸ ਕਰਕੇ ਮੇਰਾ ਝੁਕਾ ਈਸਾ ਵੱਲ ਹੈ,ਪਰ ਓਥੇ ਬੀ ਮੈਨੂੰ ਫੇਰ ਸੰਸਾ ਆ ਜਾਂਦਾ ਹੈ। ਤੁਸੀ ਉਪਕਾਰ ਕਰ ਰਹੇ ਹੋ ਕਿ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨੇੜੇ ਨੇੜੇ ਲਿਆ ਰਹੇ ਹੋ।

ਸਿੰਘ ਜੀ—ਮੈਂ ਜਾਣਦਾ ਹਾਂ ਕਿ ਤੁਸੀ ਨਿੰਦਕ ਨਹੀਂ, ਪਰ ਤੁਸਾਂ ਵਿਚ ਇਕ ਕਸਰ ਹੈ, ਮਾਫ਼ ਰੱਖਣਾ, ਸਤਸੰਗ ਹੋ ਰਿਹਾ ਹੈ ਤੇ ਏਥੇ ਸੱਚ ਨਾ ਕਹਣਾ ਪਾਪ ਹੈ,ਚਾਹੇ ਉਹ ਸੱਚ ਕੌੜਾ ਹੀ ਹੋਵੇ। ਆਪ ਵਿਚ ਕਸਰ ਇਹ ਬਾਕੀ ਹੈ ਕਿ ਆਪ ਇਖਲਾਕ ਦਾ ਇਕ ਪੈਮਾਨਾ ਆਪਣੇ ਮਨ ਨਾਲ ਬਨਾਉਂਦੇ ਹੋ,ਮਨ ਨਾਲ ਮਹਾਂ ਪੁਰਖਾਂ ਨੂੰ ਛੋਟਾ ਵੱਡਾ ਕਰਦੇ ਹੋ, ਵਾਹਿ-ਗੁਰੂ ਦੀ ਰਚਨਾ, ਗੁਣ, ਸੀਰਤ, ਸੂਰਤ, ਮੂਰਤ ਆਪਣੇ ਮਨ ਨਾਲ ਬਨਾਉਂਦੇ ਹੋ, ਜਿੱਥੇ ਮਨ ਮੰਨ ਗਿਆ, ਓਥੇ ਤੁਸਾਡਾ ਸੱਚ, ਜਿੱਥੇ ਏਹ ਮਨ ਨਾ ਮੰਨਿਆਂ ਓਥੇ ਝੂਠ, ਮੈਂ ਆਖਦਾ ਹਾਂ ਸਾਰੇ ਧਰਮ ਦੀ ਡੂੰਘੀ ਮੁਤਾਲਆ ਤੇ ਉਪਨਿਸ਼ਦ ਦੇ ਪਹਲੇ ਰਿਖੀ ਤੋਂ ਲੈ ਕਪਲ, ਪਲਾਤੂਸ, ਸ਼ੰਕਰ ਤੋਂ ਹੁੰਦੇ ਕੈਂਟ ਤੱਕ ਸਾਰੇ ਫਿਲਾ-ਸਫਰਾਂ ਨੇ ਫੈਸਲਾ ਕੀਤਾ ਹੈ ਕਿ ਸਾਡਾ ਮਨ ਨਿਰਪੇਖਕ (absolute) ਸੱਚ ਨੂੰ ਅਨਭਵ ਨਹੀਂ ਕਰ ਸਕਦਾ, ਕਿਉਂਕਿ ਇਹ ਅੰਤ ਵਾਲਾ (finite) ਹੈ ਤੇ ਓਹ (infinito) ਅਨੰਤ ਹੈ। ਫਿਲਾਸਫਰਾਂ ਦੀ ਬੋਲੀ ਵਿਚ ਇਉਂ ਕੰਹਦੇ ਹਨ ਕਿ ਓਹ ਪਾਰਬ੍ਰਹਮ 'ਦੇਸ, ਕਾਲ, ਨਮਿੱਤ' ਤੋਂ ਪਾਰ ਹੈ ਤੇ ਸਾਡਾ ਮਨ 'ਦੇਸ ਕਾਲ ਨਮਿੱਤ'ਤੋਂ ਬਿਨਾਂ ਕੁਛਵੀਚਾਰ ਹੀ ਨਹੀਂ ਸਕਦਾ। ਜੋ ਕੁਛ ਸਾਡੀ ਸਮਝ ਵਿਚ ਯਾ ਅਕਲ ਵਿਚ ਆਉਂਦਾ ਹੈ ਓਹ ਜ਼ਰੂਰ ਦੇਸ, ਕਾਲ, ਨਮਿੱਤ' ਵਾਲਾ ਹੁੰਦਾ ਹੈ। ਇਸੇ ਗੱਲਨੂੰ ਭਗਤ ਲੋਕ ਐਉਂ ਆਖਦੇ ਹਨ ਕਿ:—

'ਕਰਤੇ ਕੀ ਮਿਤਿ ਕਿਆ ਜਾਨੈ ਕੀਆ।'

ਮੋਟੀ ਬੋਲੀਵਿਚ ਐਉਂ ਕਹਾਂਗੇ ਕਿ ਟਿੰਡਾਂ ਨੂੰ ਘੁਮਿਆਰ ਦੀ ਕੀ ਸਾਰ ਹੋ ਸਕਦੀ ਹੈ ? ਜੇ ਟਿੰਡਾਂ ਸੋਚਣ ਬਹ ਜਾਣ ਤਾਂ ਕੀ ਸੋਚਣਗੀਆਂ ਕਿ ਘੁਮਿ-ਆਰ ਇਕ ਵੱਡਾ ਸਾਰਾ ਮੱਟ ਹੈ। ਕਈ ਕਹਣਗੀਆਂ ਸਾਨੂੰ ਓਨ ਨਹੀਂ ਬਨਾਯਾ। ਉਹ ਜੇ ਬਨਾਏਗਾ ਤਾਂ ਭਾਂਡਾ ਨਹੀਂ ਰਹੇਗਾ, ਆਪ ਭੱਜ ਜਾਏਗਾ, ਪਰ ਉਨ੍ਹਾਂ ਨੂੰ ਕੀ ਪਤਾ ਕਿ ਘੁਮਿਆਰ ਦੇ ਸਰੀਰ ਦੀ ਮਿੱਟੀ ਹੋਰ ਤਰਾਂ ਦੀ ਹੈ, ਤੇ ਵਜੂਦ ਹੋਰਵੇਂ ਤੇ ਦਿਮਾਗ ਹੋਰਵੇਂ ਹੈ।

ਏਸੇ ਤਰਾਂ ਤੁਸੀ ਆਪਣੇ ਮਨ ਨਾਲ —ਜੋ ਅਨੰਤ ਦੀ ਸੋਝੀ ਪਾ ਨਹੀਂ ਸਕਦਾ— 'ਅਨੰਤ' ਦੀ ਗਿਣਤੀ ਕਰਦੇ ਹੋ। ਸਾਡੀ ਬੋਲੀ ਵਿਚ ਇਸ ਕਰਮ ਨੂੰ ਮਨਮੁਖਤਾ ਕੰਹਦੇ ਹਨ, ਅਰਥਾਤ ਆਪਣੇ ਮਨ ਨੂੰ ਆਪਣਾ ਗੁਰੂ ਬਣਾ ਲੈਣਾ। ਸੋ ਤੁਹਾਡੇ ਰਚੇ ਰੱਬ ਰਸੂਲ ਮਹਾਂ ਪੁਰਖ ਅਸਲੀ ਰੱਬ ਰਸੂਲ ਮਹਾਂ ਪੁਰਖ ਨਹੀਂ, ਪਰ ਤੁਹਾਡੇ ਆਪਣੇ ਖ਼ਿਆਲੀ ਪੁਤਲੇ ਹਨ॥

ਬਾਬੂ—(ਹੈਰਾਨ ਹੋਕੇ)ਫੇਰ ਕਰੀਏ ਕੀ?

ਸਿੰਘ—ਭੈ,ਅਦਬ ਵਿਚ ਇਸ ਮਨ ਨੂੰ ਰੱਖੋ ਤੇ ਉਹ ਸਾਧਨ ਕਰੋ,ਓਹ ਸੰਜਮ ਕਰੋ ਜਿਸ ਨਾਲ ਤੁਹਾਨੂੰ ਇਕ ਵਾਰੀ ਰਸ, ਵਿਸਮਾਦ ਦਾ ਝਲਕਾ ਵੱਜੇ, ਫੇਰ ਤੁਸੀ ਆਪ ਕਾਇਲ ਹੋ ਜਾਓਗੇ ਕਿ ਮਨ

ਬਾਣੀ ਤੋਂ ਪਰੇ ਕੋਈ ਹੋਰ ਹਾਲਤ ਬੀ ਹੈ, ਉਹ ਹਾਲਤ ਅਨੰਤ (Infinity) ਦਾ ਕ੍ਰਿਸ਼ਮਾ ਹੈ।

ਫੇਰ ਤੁਸੀ ਆਪਣੇ ਆਤਮਾਂ ਨੂੰ ਉੱਚਾ ਕਰੋ,ਮਨ ਦੀ ਵਿਚਾਰ ਦਾ ਮੰਡਲਖੁਲ੍ਹੇਰਾ ਤੇ ਵਡੇਰਾ ਕਰੋ, ਜਿਉਂਜਿਉਂ ਮਨ ਏਕਾ-ਗਰ ਕਰੋਗੇ, ਤਿਉਂ ਤਿਉਂ ਆਤਮਾਂ ਨੂੰ ਵਧੀਕ ਤੋਂ ਵਧੀਕ ਰਸ ਪਏਗਾ। ਅੰਤ ਤੁਸਾਨੂੰ ਅਨਭਵ (realization) ਹੋ ਜਾਏਗਾ ਕਿ'ਸੱਚ'(abeolute truth) ਨਰ-ਪੇਖਕ ਢੂੰਦਾ 'ਅਤੀਤ ਸੱਚ' ਦੀ ਸ਼ਰਨ ਪ੍ਰਾਪਤ ਹੋਣਾ ਕੀ ਹੈ?

ਬਾਬੂ—ਜੇ ਮਨ ਤੇ ਅਕਲ ਨਾ ਵਰਤੀਏ ਤਾਂ ਮੂਰਖ ਹੋ ਜਾਈਦਾ ਹੈ?

ਸਿੰਘ ਜੀ—ਮੇਰਾ ਇਹ ਮਤਲਬ ਨਹੀਂ, ਕਿ ਮੂਰਖ ਹੋ ਜਾਓ। ਮਨ ਬਿਨਾਂ ਅਸੀ ਮਰ ਜਾਵਾਂਗੇ, ਤੇ ਬੁੱਧੀ ਬਿਨਾਂ ਰੁਲ ਜਾਵਾਂਗੇ। ਮੇਰਾ ਮਤਲਬ ਤਾਂ ਇਹ ਹੈ ਕਿ ਏਹ ਨਾ ਸਮਝੋ ਕਿ ਮਨ ਬੁੱਧੀ ਆਖਰੀ ਪੈਮਾਨਾ ਹੈ,ਜਿਨ੍ਹਾਂ ਨਾਲ ਅਸਾਂ ਜ਼ਿੰਦਗੀ ਦੇ ਮਰਮਾਂ ਤੇ ਡੂੰਘਾਈਆਂ ਨੂੰ ਮਿਣਨਾ ਹੈ। ਏਹ ਪੈਮਾਨੇ ਕੀਮਤੀ ਹਨ, ਜੋ ਸਾਨੂੰ ਪਸ਼ੂਪਨੇ ਤੋਂ ਉੱਚਾ ਲੈ ਆਏ ਤੇ ਅਸਾਂ ਇਨਸਾਫ, ਰਹਮ, ਭਲਾ, ਸਿੱਖ ਲਿਆ,ਪਰ ਹੁਣ ਤੁਸੀ ਮੰਨੋ ਕਿ ਅੱਗੇ ਕੁਛ ਹੋਰ ਹੈ,ਉਸ ਦੇ ਮੁਤਲਾਸ਼ੀ ਬਣੋਂ ਤੇ ਮਹਾਂ ਪੁਰਖਾਂ ਨੇ ਜੋ ਗਿਆਨ ਦਿੱਤਾ ਹੈ, ਉਸਨੂੰ ਰਹਬਰ ਬਨਾਓ, ਜਦੋਂ ਉਨ੍ਹਾਂ ਦੀ ਦਿੱਤੀ ਰੋਸ਼ਨੀ ਵਿਚ ਤੁਰਦੇ ਤੁਸੀ ਅਨਭਵ (Realization) ਵਿੱਚ ਆਓਗੇ ਤਦੋਂ ਰਾਇ ਦੇਣੀ ਕਿ ਫਲਾਣੀ ਗੱਲ ਇਸਤਰਾਂ ਹੈ। ਮਹਾ ਪੁਰਖਾਂ ਨੇ ਅਨਭਵ ਪਾਯਾ ਸੀ,ਓਹ ਅਨੰਤ ਵਿਚ ਗਏ ਸਨ, ਉਨ੍ਹਾਂ ਨੂੰ ਅਨੰਤ ਦੀ ਸੋਝੀ ਹੋਈਸੀ।ਜੋ ਗਿਆਨ ਓਹ ਦੇਂਦੇ ਹਨ, ਉਹ ਉਸ ਗਿਆਨ ਤੋਂ ਉੱਚਾ ਹੈ, ਜੋ ਨਿਰਾ ਮਨਦੇ ਖਯਾਲਾਂ ਤੋਂ ਇਖ਼ਲਾਕੀ ਪੈਮਾਨੇ ਤਯਾਰ ਕਰਨ ਵਾਲੇ ਦੇਂਦੇ ਹਨ। ਸਾਡੀ ਬੋਲੀ ਵਿੱਚ ਉਨ੍ਹਾਂ ਆਦਮੀਆਂ ਨੂੰ—ਜੋ ਮਹਾਂਪੁਰਖ ਗੁਰੂਨਾਨਕ ਦੇਵ ਜੀਦੇ ਅਨਭਵੀ ਗਿਆਨ ਦੀ ਰੋਸ਼ਨੀ ਵਿਚ ਅਪਨੇ ਮਨ ਬੁੱਧ ਦਾ ਮੰਡਲ ਉਚਾ ਕਰਦੇ ਹਨ ਤੇ ਆਪਨੂੰ ਅਨਭਵ ਤੱਕ ਲੈ ਜਾਣ ਦਾ ਜਤਨ ਕਰਦੇ ਹਨ—'ਗੁਰਮੁਖ' ਆਖਦੇ ਹਨ,ਅਰਥਾਤ ਓਹ ਜੋ ਮਹਾਂ ਪੁਰਖਾਂ ਦੀ ਰੋਸ਼ਨੀ ਵਿਚ ਅਨਭਵ ਨਗਰ ਦਾ ਸਫਰ ਕਰ ਰਹੇ ਹਨ, ਜਿਨ੍ਹਾਂ ਨੇ ਆਪਨੇ ਮਨਨੂੰ ਮੁਖਤਾ ਯਾਨੇ ਰਹਬਰੀ ਅਗਵਾਨੀ ਨਹੀਂ ਦਿੱਤੀ, ਪਰ ਗੁਰੂ ਦੇ ਗਯਾਨ ਨੂੰ ਆਪਣਾ ਰਹਬਰ ਬਨਾਯਾ ਹੈ, ਤੇ ਮਨ ਨੂੰ ਉਸ ਰੋਸ਼ਨੀ ਵਿਚ ਟੋਰਕੇ ਸੱਚ ਦੀ ਭਾਲ ਅਰੰਭੀ ਹੋਈ ਹੈ ਯਾ ਪਾ ਲਈ ਹੈ। ਕਾਰਣ ਓਹੋ ਜੋ ਮੈਂ ਦੱਸਿਆ ਹੈ ਕਿ ਇਕੱਲਾ ਸਾਡਾ ਮਨ 'ਅੰਤ' ਵਿੱਚ ਹੈ, ਇਸਨੂੰ ਉਨ੍ਹਾਂ ਦੀ ਸਿੱਖਯਾ, ਮਤ,ਗਯਾਨ ਮੱਦਦ ਤੇ ਅਸੀਸ ਦੀ ਲੋੜ ਹੈ, ਜਿਨ੍ਹਾਂ ਨੇ 'ਅਨੰਤ' ਵਿਚ ਟੁਬੀ ਲਾਈ ਹੈ ਤੇ ਉਸਦੀ 'ਰਸ—ਅਨਭਵਤਾ' ਪਾਈ ਹੈ।

ਬਾਬੂ—ਇਹ ਤਾਂ ਤੁਸਾਂ ਨੇ ਮੇਰਾ ਓਹ ਸੰਸਾ ਦੂਰ ਕਰ ਦਿਤਾ ਹੈ ਜੋ ਮੈਨੂੰ ਸਿੱਖਾਂ ਤੋਂ ਸਦਾ ਦੂਰ ਰੱਖਿਆ ਕਰਦਾ ਸੀ, ਮੈਂ ਤੁਸਾਨੂੰ'ਆਦਮਪ੍ਰਸਤ' ਸਮਝਕੇ ਵਿੱਥ ਤੇ ਰੰਹਦਾ ਸੀ। ਤੁਸਾਡੇ ਗੁਣਾਂ ਦੀ ਕਦਰ ਸੀ,ਪਰ ਮੈਂ ਜਾਣਦਾ ਸਾਂ (ਮਾਫ ਕਰਨਾ) ਕਿ ਤੁਸੀਂ ਅਨਪੜ੍ਹ ਮੂਰਖ ਹੋ,ਜੋ ਆਦਮੀ ਗੁਰੂਆਂ ਦੀ ਪੂਜਾ ਵਿਚ ਢੱਠੇ ਪਏ ਹੋ। ਮੈਨੂੰ ਨਹੀਂ ਸੀ ਪਤਾ ਕਿ ਤੁਸਾਡੀਆਂ ਖੱਦਰ ਦੀਆਂ ਪੱਗਾਂ ਹੇਠ ਇਸਤਰਾਂ ਦੀ ਰੋਸ਼ਨ ਦਿਮਾਗ਼ੀ ਹੈ। ਹੁਣ ਤਾਂ ਸਾਫ ਹੋ

ਗਿਆ ਕਿ ਤੁਸੀ ਆਦਮਪ੍ਰਸਤ ਨਹੀਂ, ਤੁਸੀਂ ਤਾਂ ਅਨੰਤ(Infinite)ਤੇ(Absolute) ਪਾਰਬ੍ਰਹਮ ਦੇ ਉਪਾਸ਼ਕ ਹੋ।

ਇਹ ਸੁਣਦੇ ਹੀ ਸਿੰਘ ਜੀ ਦਾ ਰੰਗ ਬਦਲਿਆ, ਚੇਹਰਾ ਲਾਲੀ ਵਿਚ ਆ ਗਿਆ ਤੇ ਇਲਾਹੀ ਨਾਦ ਵਿਚ ਇਹ ਸ਼ਬਦ ਗਾਵੇਂ ਕਿ ਸਾਰੇ ਮੂਰਤਾਂ ਵਾਂਙ ਅਚੱਲ ਹੋ ਗਏ,ਤੇ ਬੇਨਤੀ ਦੀ ਤਸਵੀਰ ਬਣ ਗਏ :—

ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥ ੧ ॥ ਰਹਾਉ ॥
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥ ਹੇ ਸਮਥ ਅਗਮ ਪੂਰਨ ਮੋਹਿ ਮਇਆ ਧਾਰਿ ॥ ੨ ॥ ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥ ੩ ॥ ੮ ॥ ੩੦ ॥

ਸਾਰਿਆਂ ਨੂੰ ਸਰੂਰ ਆਗਿਆ, ਅੱਖਾਂ ਖੁਲ੍ਹੀਆਂ, ਵਾਹ ਵਾਹ ਦੀ ਗੁੰਜਾਰ ਹੋਈ, ਪਰ ਸਿੰਘ ਜੀ ਦੇ ਲਾਲ ਹੋਏ ਨੇਤ੍ਰ ਖੁਲ੍ਹੇ ਤੇ ਬੋਲੇ:—

'ਆਦਮ ਪ੍ਰਸਤ' ਸੱਜਨਾਂ ! ਅਸੀ ਆਦਮ ਪ੍ਰਸਤ' ਜ਼ਰੂਰ ਹਾਂ, ਪਰ ਅਸੀ ਸ਼ੁਕਰ ਹੈ 'ਮਨਮੁਖ' ਨਹੀਂ।

ਬਾਬੂ ਜੀ! ਐਨਕਾਂ ਵਾਲੇ ਜੀ! ਸੰਤ ਜੀ ! ਤੁਸੀ ਸਾਰੇ ਰੱਬ ਦੇ ਮੁਤਲਾਸ਼ੀ ਦੀਹਦੇਹੋ, ਸੱਚੋ ਸੱਚ ਦੱਸਣਾ ਕਦੇ ਓਖ ਰੱਬਡਿਠਾਜੇ, ਕਦੇ ਉਸਦਾ ਝਲਕਾ ਵੱਜਾ ਜੇ, ਜਿਸਦੇ ਤੁਸੀ ਮੁਤਲਾਸ਼ੀ ਹੋ? ਤੁਹਾਡੇ ਹਿਰਦੇਇੱਕ ਸੁੰਨ ਦੇ ਖਯਾਲ ਨੂੰ ਰੱਬ ਕਹਕੇ ਉਪਾਸ਼ਨਾ ਦੇ ਵੰਹਮ ਵਿੱਚ ਰੈਹਦੇ ਹਨ, ਤੁਹਾਡੇ ਅੰਦਰ ਉਹ'ਅਕਾਲ ਮੂਰਤੀਮਨ'ਨਹੀਂਹੈ, ਜੋ 'ਅਕਾਲ ਮੂਰਤ' ਦੀ ਸ਼ਰਨ ਦੀ ਟੇਕ ਲੈਂਦਾ ਹੈ। ਤੁਸੀ ਅਨੰਤ ਦੇ ਖਯਾਲ ਨੂੰ 'ਸੁੰਨ' ਦੇ ਵਹਮ ਵਿੱਚ ਖੁਦਾ ਕਹ ਰਹੇ ਹੋ। ਓਹ 'ਅਜੋਨੀ' ਤੁਸਾਡੇ ਅੰਦਰ 'ਅਕਾਲ ਮੂਰਤ' ਹੋਕੇ ਨਹੀਂ ਆਯਾ। ਸੰਗ ਨਹੀਂ ਕਰਨੀ,ਸੱਚ ਦਾ ਇਕਰਾਰ ਕਰਨਾ ਸੱਚਹੈ।

ਸਾਰੇ—ਸੱਚ ਇਹੋ ਹੈ।

ਸਿੰਘ—ਅਸੀ ਮੂਰਖ ਹਾਂ, ਸਿੱਧੇ ਹਾਂ, ਅਨਪੜ੍ਹਹਾਂ,ਆਦਮ ਪਰਸਤ ਹਾਂ,ਪਰਸਾਡੇ ਅੰਦਰ ਭੈ ਹੈ ਕਿ ਅਸੀ (finite) ਅੰਤ ਵਾਲੇ ਹਾਂ, ਅਸੀ ਇਕਰਾਰ ਕਰਦੇ ਹਾਂਕਿ (Infinite) 'ਅਨੰਤ' ਨੂੰ ਆਪਨੇ ਮਨ ਦਾ ਵਿਸ਼ਾ ਅਸੀ ਨਹੀਂ ਬਨਾ ਸਕਦੇ, ਅਸੀ ਇਕਰਾਰ ਕਰਦੇ ਹਾਂ ਕਿ ਸਾਡਾ ਰੱਬ ਸਾਡੇ ਮਨ ਬਾਣੀ ਤੋਂ ਅਵਿਸ਼ੇ (ਪਰੇ) ਹੈ।

ਅਸੀ ਇਕਰਾਰ ਕਰਦੇ ਹਾਂ ਕਿ ਸਾਨੂੰ ਐਸੇ ਆਦਮੀ ਦੀ ਲੋੜ ਹੈ ਜੋ ਮਨ ਬੁੱਧੀ ਤੋਂ ਉੱਚਾ ਹੋਕੇ, ਸਿੱਧਿ (intution) ਤੋਂ ਬੀ ਉੱਚੀ ਹਾਲਤ ਵਿਚ ਗਿਆ ਹੈ, ਜਿਸਦਾ ਅਪਨਾ ਆਪ ਰਸ ਤੇਵਿਸਮਾਦ(ranscen dental) ਹਾਲਤ ਵਿਚ ਗਿਆ ਹੈ, ਜਿਸਨੇ ਮਨ ਬਾਣੀ ਤੋਂ ਉੱਠਕੇਅਨੰਤ(Infini y) ਵਿਚ ਲਿਵ ਲਾਕੇ ਲੀਨਤਾ ਪਾਈ ਹੈ, ਜਿਸਨੇ ਅਨੰਤ(Infinite)ਨੂੰਆਤਮਾ ਦੀਸ਼ਰਨਜਾਕੇ realize)ਅਨਭਵ ਕੀਤਾ ਹੈ, ਉਸ ਅਗੰਮ ਮਰਦ ਦੇ ਗਯਾਨ ਦੀ, ਉਸਦੇ ਹਿਰਦੇਦੀ ਸਾਨੂੰ ਲੋੜ ਹੈ। ਉਸਦੇ ਹਿਰਦੇ ਵਿਚੋਂ ਅਪਨੇ ਹਿਰਦੇ ਪਰ ਰੱਬੀ ਅਕਸ(ਪ੍ਰਭਾਵ) ਲੈਣ ਦੀ'ਮਨੁੱਖ—ਪੂਜਾ'ਦੀ ਸਾਨੂੰ ਲੋੜਹੈ। 'ਚਿਤਹ ਚਿਤ ਸਮਾਇ ਤ ਹੋਵੈ ਰੰਗੁਘਨਾ।'

ਉਸਦੀ ਅਨਭਵੀ ਰੌਸ਼ਨੀ ਦੀ ਸਾਨੂੰ ਲੋੜ ਹੈ ਕਿ ਸਾਡਾ ਮਨ ਤੇ ਬੁਧ ਅਪਨੀ (infinite)ਦੀ ਤਲਾਸ਼ ਦੇ ਸਫਰ ਵਿਚ ਡੱਕੋ ਡੋਲੇ ਨਾ ਖਾਵੇ ਅਰ ਉਸ ਰੌਸ਼ਨੀ ਦੀ ਮੱਦਦ ਨਾਲ ਅਨੰਤ (Infinite) ਦੀ

(realigation) ਅਨਭਵਤਾ ਪ੍ਰਾਪਤ ਕਰੇ।

ਅਸੀ ਮੰਨਦੇ ਹਾਂ ਕਿ ਅਨਭਵ (realization) ਵਾਲਾ ਆਦਮੀ, ਅਕਲਮੰਦ ਪੰਡਤ ਦਾਨੇ ਆਦਮੀ ਨਾਲੋਂ ਕੋਈ ਵਖਰਾਪਨ ਤੇ ਕੋਈ ਨਿਆਰੀ ਵਸ਼ੇਸ਼ਤਾ ਰੱਖਦਾ ਹੈ। ਉਸਨੂੰ ਅਨੰਤ ਦੀ 'ਰਸਗੰਮਤਾ' ਹੈ, ਦਾਨੇ ਨੂੰ ਕੇਵਲ 'ਅੰਤ' ਦੀਆਂ ਗੱਲਾਂ ਦੀ ਸੋਝੀ ਹੈ। ਪਹਿਲੇ ਅਸੀ ਸੰਸਾਰ ਦੇ ਸਾਰੇ ਮਹਾਂ ਪੁਰਖਾਂ ਦਾ ਸਤਕਾਰ ਕਰਦੇ ਹਾਂ, ਪਰ ਅਪਨੇ ਸਤਗੁਰਾਂ ਨੂੰ ਉਨ੍ਹਾਂ ਤੋਂ ਉੱਚਾ ਇਲਾਹੀ ਦਰਜਾ ਦੇਕੇ ਬੜਾ ਡੂੰਘਾ (profound) ਸਤਕਾਰ ਪੇਸ਼ ਕਰਦੇ ਹਾਂ, ਹਾਂ ਜੀ, ਏਹ ਸਾਡੀ—ਮੈਂ ਫੇਰ ਆਖਦਾ ਹਾਂ—ਆਦਮ ਪ੍ਰਸਤੀ ਹੈ। ਇਸ 'ਆਦਮ-ਪ੍ਰਸਤੀ' ਦਾ ਚਾਨਣਾ ਸਾਨੂੰ ਅਨੰਤ ਵਿਚ ਲਜਾਏਗਾ, ਪੰਡਤ ਦਾ ਚਾਨਣਾ ਸਾਨੂੰ ਨੇਕੀ ਵਲ ਲਿਜਾ ਸਕਦਾ ਹੈ, ਪਰ (finite) ਹਦ ਬੰਨੇ ਦੀ ਕੈਦ ਵਿਚ ਰੱਖੇਗਾ। ਸੋ ਅਸੀ 'ਪਹਲੇ ਮਰਦ' ਲਈ ਅਪਨੇ ਦਿਲ ਵਿਚ ਅਨੰਤ ਸਤਕਾਰ ਦੀ ਨਜ਼ਰ ਰੱਖਦੇ ਹਾਂ, ਉਸਨੂੰ ਗੁਰੂ, *ਗੁਰੂ ਨਾਨਕ, ਗੁਰ ਗੋਬਿੰਦ ਸਿੰਘ ਆਖਦੇ ਤੇ ਪਜਾਰ ਕਰਦੇ ਹਾਂ, ਉਸ ਦੇ ਵਜੂਦ ਨਾਲ ਤੇ ਸ਼ਖਸੀ ਤਅੱਲਕ (Personal connection) ਨਾਲ ਅਪਨਾ ਪਜਾਰਾ ਪਜਾਰਾ ਪਿਤਾ ਸਮਝਕੇ ਉਸਦੀ ਰੌਸ਼ਨੀ ਵਿਚ ਉਠਦੇ ਹਾਂ। ਇਹ ਸਾਡੀ ਆਦਮ ਪ੍ਰਸਤੀ ਹੈ।

ਅਸੀ ਆਪਣੇ ਮਨ ਦੇ ਸਿੱਖ ਨਹੀਂ, ਪਰ ਉਸ ਗੁਰੂ ਦੇ ਸਿੱਖ ਹਾਂ, ਜਿਸਨੇ ਸਾਨੂੰ ਵਾਹਿਗੁਰੂ ਦਾ ਸੱਚਾ ਗਜਾਨ ਦੱਸਿਆ ਤੇ ਵਿਸਮਾਦ ਤੇ ਅਨੰਤ ਦੇ ਅਨਭਵੀ ਜੀਵਨ ਦੀ ਸੋਝੀ ਪਾਈ ਹੈ ਉਸ ਗੁਰੂ ਦਾ ਸਤਕਾਰ ਪਜਾਰ, ਜ਼ਾਤੀ ਰਿਸ਼ਤੇ ਦਾ ਪਿਆਰ ਸਾਡੀ ਆਦਮ ਪ੍ਰਸਤੀ ਹੈ, ਅਰ ਅਸੀ ਫਖਰ ਨਾਲ ਇਸਦੇ ਇਕਰਾਰੀ ਹਾਂ।

ਸੂਫੀ—ਮਰਹਬਾ ਇਸ ਆਦਮ ਪ੍ਰਸਤੀ ਤੇ, ਏਹ ਅਸਲ ਖੁਦਾ ਪ੍ਰਸਤੀ ਹੈ। ਮੈਂ ਹੈਰਾਨ ਹਾਂ ਕਿ ਕਾਲਜਾਂ ਵਿਚ ਸੰਸਾਰੀ ਵਿਦਜਾ ਪਾਨ ਲਈ ਸਾਡੇ ਨੌਜਵਾਨਾਂ ਨੂੰ ਹੋ ਚੁਕੇ ਦਾਨਿਆਂ ਦੇ ਗਜਾਨ ਦੀ ਲੋੜ ਹੈ। ਉਥੇ ਤਾਂ ਹਰ ਸ਼ੈ ਚਾਹੀਏ, ਪਰ ਸੱਚੀ ਵਿਦਜਾ ਵਾਲੇ ਪਾਸੇ ਗੁਰ ਨਾਨਕ ਵਰਗੇ ਮਹਪੁਰਖ ਦੇ ਤਜਰਬਾਤ ਦੀ ਲੋੜ ਨਹੀਂ ਤੇ ਉਨ੍ਹਾਂ ਦੇ ਵਜੂਦ ਲਈ ਕਿਸੇ ਸਤਕਾਰ ਤੇ ਪਜਾਰ ਦੀ ਲੋੜ ਨਹੀਂ! ਅਚਰਜ ਹੈ।

ਸਾਧੂ—ਸੱਚ ਕਿਹਾ ਜੇ, ਮੈਂ ਸਾਂਖ ਯੋਗ, ਵੇਦਾਂਤ ਦਾ ਪੰਡਤ ਹਾਂ, ਸਨਾਤਨ, ਆਰਯਾ ਸਾਰੇ ਮਤ ਤੱਕੇ ਹਨ, ਸਾਡੇ ਯੋਗ ਦਰਸ਼ਨ ਵਿਚ 'ਬੀਤ ਰਾਗ' ਦੇ ਚਿੱਤ ਦਾ ਧਜਾਨ ਲਿਖਿਆ ਹੈ, ਉਥੇ ਸਾਨੂੰ ਆਦਮ-ਪ੍ਰਸਤੀ ਯਾਦ ਨਹੀਂ, ਇੱਥੇ ਅਮਲੀ ਜੀਵਨ ਵਾਲੇ ਫਕੀਰ ਸਿੱਖਾਂ ਨੂੰ ਅਸੀ ਗੁਰੂ ਡਮ, ਗੁਰੂ ਡਮ ਦਾ ਉਪਾਸ਼ਕ ਕਹ ਰਹੇ ਹਾਂ। ਅਸਲ ਵਿਚ ਇਹ ਗਾਲੀ ਆਰਯਾ ਸਮਾਜ ਦੇ ਬੜੇ ਤੋਂ ਸਿੱਖ ਗੁਰੂ ਸਾਹਿਬਾਂ ਦੀ ਹੱਤਕ ਲਈ ਟੁਰੀ ਸੀ। ਪਰ ਅੱਜ ਸਾਨੂੰ ਸਾਫ ਹੋ ਗਿਆ ਹੈ ਕਿ ਸਿੱਖ ਅਸਲ ਮੁਆਹਦ ਖੁਦਾ ਪ੍ਰਸਤ, ਅਮਲੀ ਖੁਦਾ ਪ੍ਰਸਤ ਹਨ। ਇਨ੍ਹਾਂ ਦਾ ਗੁਰੂ ਸਾਹਿਬਾਂ ਦੀ ਇੱਜ਼ਤ ਕਰਨਾ, ਪਜਾਰ ਕਰਨਾ, ਅਕਲੀ, ਅਮਲੀ, ਦਲੀਲੀ ਅਰ ਮੰਤਕ ਨਾਲ ਸਿੱਧ ਅਮਲ ਹੈ, ਬਲਕੇ ਰੂਹ ਦੀ ਕੁਦਰਤੀ ਭੁੱਖ ਦਾ ਇਹੋ ਇਕ ਦਾਰੂ ਹੈ।

---

*ਗੁਰੂ ਵਿਚ ਨਿਰਾ ਉਸਤਾਦ ਦਾ ਨਾਮ ਨਹੀਂ, ਪਰ ਆਦਮੀ ਤੋਂ ਦੇਵਤਾ ਬਣਾ ਦੇਣ ਵਾਲੇ ਦਾ ਜੋ ਸਾਨੂੰ ਅਨੰਤ ਵਿਚ ਲੈ ਜਾਂਦਾ ਹੈ। ਵੇਖੋ ਆਸਾ ਦੀ ਵਾਰ॥

ਸੂਫੀ—ਇਕ ਮੈਂ ਅਰਜ਼ ਕਰਨੀ ਹੈ,ਖਫਾ ਨਹੀਂ ਹੋਣਾ। ਮੈਂ ਸਿੱਖਾਂ ਨੂੰ ਅਹਲੇ-ਕਿਤਾਬ ਸਮਝਦਾ ਹਾਂ, ਅਰ ਗੁਰੂ ਸਾਹਬਾਂ ਨੂੰ ਅੱਲਾ ਦੇ ਰਸੂਲ ਮੰਨਦਾ ਹਾਂ,'ਉੱਮਤ ਦੇ ਰਸੂਲ ਨਾਲ ਪਿਆਰ' ਦਾ ਮੈਂ ਜਾਣੂ ਹਾਂ। ਭਗਤਾਂ ਦੇ ਰਾਮ ਕ੍ਰਿਸ਼ਨ ਦੇ ਪਜਾਰ ਦਾ ਮੈਂ ਵਾਕਫ ਹਾਂ ਤੇ ਈਸਾਈਆਂ ਦੀ ਈਸਾ ਭਗਤੀ ਨੂੰ ਬੀ ਜਾਣਦਾ ਹਾਂ। ਪਰ ਜਿਸ ਅਹਸਨ (ਨੇਕ) ਤ੍ਰੀਕੇ ਨਾਲਸਿੰਘ ਜੀ ਨੇ ਅਪਨੀ ਅਪਨੇ ਪੈਗ਼ੰਬਰਾਂ ਨਾਲ ਪ੍ਰੀਤ ਦੇ ਮਰਮ ਬਿਆਨ ਕੀਤੇ ਹਨ ਓਹ ਅਕਲ ਤੇ ਦਲੀਲ ਨਾਲ ਬੀ ਸਾਬਤਕਰ ਦਿਤੇ ਹਨ। ਕੀ ਆਪ ਸਭ ਸਾਹਿਬ ਮੇਰੇ ਨਾਲ ਇਤਫ਼ਾਕ ਕਰਦੇ ਹੋ?

ਸਾਰੇ—ਬੇਸ਼ੱਕ।

ਸੂਫੀ—ਮੈਂ ਆਪਦੀ ਤਵੱਜੋ ਇਕ ਪੀੜ੍ਹੀ ਹੇਠ ਲਾਠੀ ਫੇਰਨ ਵਾਲੀ ਪੰਜਾਬੀ ਮਸਾਲ ਮੂਜਬ ਦਿਵਾਣੀ ਹੈ, ਕਿ ਬਿੱਲੀ ਤਾਂ ਓਥੇ ਲੁਕੀ ਬੈਠੀ ਜੇ, ਤੁਸੀ ਵੇਹੜੇ ਵਿਚ ਸੋਟੇ ਐਵੇਂ ਮਾਰਦੇ ਰਹੇ ਜੇ।

ਉਹ ਇਹ ਹੈ ਕਿ ਕੌਣ ਆਦਮਪ੍ਰਸਤ ਨਹੀਂ, ਕੋਈ ਹੈ ਇਨਸਾਨ ਜਿਸਦੇ ਦਿਲ ਦਾ ਆਸਰਾ ਕੋਈ ਦੂਸ੍ਰਾ ਇਨਸਾਨ ਨਹੀਂ ਹੈ? ਸ਼ਰਮ ਦੀ ਗੱਲ ਨਹੀਂ, ਮਨਆਸਰੇ ਬਿਨਾ ਕਦੇ ਰਹ ਹੀ ਨਹੀਂ ਸਕਦਾ, ਕਿਸੇ ਦੇ ਮਨ ਦਾ ਆਸਰਾ ਵਹੁਟੀ ਹੈ, ਕਿਸੇ ਦਾ ਪੁਤ੍ਰ ਹੈ, ਕਿਸੇ ਦਾ ਮਿੱਤ੍ਰ ਹੈ,ਕਿਸੇਦੀਕੋਈ ਸਹੇਲੀ ਹੈ ਤੇ ਕਿਸੇ ਦਾ ਕੋਈ ਹੈ, ਮਾਨੁਖ ਦੇ ਅੰਦਰ ਮਾਨੁੱਖ ਦੀ ਟੇਕ ਹੈ। ਇਸਤੋਂ ਜੋ ਆਪਣੇ ਆਪਨੂੰ ਸੱਖਣਿਆਂ ਕਰਦਾ ਹੈ ਅਕਸਰ ਸੁਦਾਈ ਹੋ ਜਾਂਦਾ ਹੈ। ਇਹਗੱਲ ਸੱਟ ਪਾਣ ਵਾਲੀ ਨਹੀਂ, ਡੂੰਘੀ ਸੋਚ ਵਾਲੀ ਹੈ।

ਹੁਣ ਵੀਚਾਰ ਕਰੋ ਜਿਨ੍ਹਾਂ ਨੇ ਦਿਲਦੀ ਟੇਕ ਤੀਮੀਆਂ ਤੋਂ, ਪੁਤ੍ਰਾਂ ਤੋਂ, ਯਾਰਾਂ ਤੋਂ ਚੁੱਕਕੇ ਉਸ ਆਦਮੀ ਪਰ ਲਾਈ ਹੈ ਜਿਸਨੂੰ ਅਸੀ ਰਸੂਲ ਅੱਲਾ ਆਖਦੇ ਹਾਂ ਤੇ ਮੇਰੀ ਜਾਚੇ ਸਿੱਖ 'ਗੁਰੂ' ਆਖਦੇ ਹਨ, ਉਨ੍ਹਾਂ ਨੇ ਮਨ ਉੱਚਾ ਕੀਤਾ ਹੈਕਿਨੀਵਾਂ? ਜੋ ਲੋਕ ਮਾਤਾ,ਪਿਤਾ, ਭੈਣ, ਭਰਾ, ਪੁਤਰ, ਇਸਤ੍ਰੀ ਦੀ ਟੇਕ ਧਾਰਕੇ ਵਿਚਰ ਰਹੇ ਹਨ ਉਹਨਾਂ ਨੂੰ ਕੀ ਹੱਕ ਹੈ ਕਿ ਪਹਲੇ ਅਪਨੇ ਅੰਦਰ ਵਸਦੀ 'ਆਦਮ ਪ੍ਰਸਤੀ'ਨੂੰ ਦੂਰ ਨਾ ਕਰਨ ਤੇ ਓਹਨਾਂ ਲੋਕਾਂ ਪਰ ਇਤ੍ਰਾਜ਼ ਕਰਨ ਜਿਨ੍ਹਾਂ ਨੇ ਸੰਸਾਰ ਤੋਂ ਨਜ਼ਰ ਉਚੀ ਕਰਕੇ ਪਰਮੇਸ਼ਰ ਵਲ ਲਾਈ ਹੈ ਤੇ ਵਾਹਿਗੁਰੂ ਦੇ ਹੁਕਮ ਵਾਲੇ ਜੀਵਨ ਪਰ ਟੁਰਨ ਲਈ ਇਕ ਮੁਕੰਮਲ ਅਰਸ਼ੋਂ ਆਏ ਰਸੂਲ ਦੇ ਉਚੇ ਜੀਵਨ ਨੂੰ ਅਪਨਾ ਆਦਰਸ਼ ਬਨਾਇਆ ਹੈ, ਤੇ ਦਿਲ ਦੀ ਟੇਕ,ਅੰਦਰਲੇ ਦਾ ਆਸਰਾ, ਪਜਾਰ ਦਾ ਕੇਂਦ੍ਰ ਉਸਨੂੰ ਬਨਾਯਾ ਹੈ?

ਐਨਕ ਵਾਲਾ—ਬਹੁਤ ਖੂਬ! ਇਹ ਤਾਂ ਇਕ ਦਿਮਾਗੀ ਅਸੂਲ ਹੈ ਕਿ ਹਰ ਇਨ-ਸਾਨ ਦੀ ਟੇਕ ਦੂਏ ਇਨਸਾਨ ਪਰ ਹੈ। ਮੇਰੀ ਸਮਝ ਵਿਚ ਤਾਂ ਜਿਨ੍ਹਾਂ ਦੀ ਪ੍ਰੀਤਦਾ ਕੇਂਦ੍ਰ ਮਿੱਤ੍ਰਾਂ,ਸਾਕਾਂ, ਵਿਕਾਰੀ ਸੰਬੰਧਾਂ ਤੋਂ ਉਠਕੇ ਰਸੂਲ ਅਵਤਾਰ ਯਾ ਗੁਰੂ, ਯਾ ਮੁਰਸ਼ਦ ਹੋ ਗਿਆ ਹੈ, ਉਨ੍ਹਾਂ ਨੇ ਸਾਡੇ ਸ਼ਾਸਤ੍ਰਾਂ ਮੂਜਬ ਮੋਹ ਮਾਯਾ ਨੂੰ ਜਿੱਤ ਲਿਆ ਹੈ, ਤੇ ਉੱਚੇ ਇਨਸਾਨ ਹਨ। ਓਹਨਾਂ ਦੇ ਦਿਲ ਦੁਨੀਆਂ ਤੋਂ ਉੱਚੇ ਹਨ, ਵਾਹਿਗੁਰੂ ਦੇ ਨੇੜੇ ਜਾ ਰਹੇ ਹਨ। ਓਨ੍ਹਾਂ ਦਾ ਅਸੂਲ ਓਹ ਗਜਾਨ ਹੈ ਜੋ ਵਾਹਿਗੁਰੂ ਤੋਂ ਅਨਭਵ ਕਰਕੇਗੁਰੁਸਾਹਿਬਾਂ ਨੇ ਦਿਤਾ,ਉਸ ਗਜਾਨ ਦੇ ਅਮਲੀ ਜੀਵਨ ਬਸਰ ਕਰਨ ਲਈ ਉਨ੍ਹਾਂ ਦਾ ਆਦਰਸ਼ ਗੁਰੂ ਜੀਵਨ ਹੈ ਤੇ ਮਨ ਦੀ ਟੇਕ ਗੁਰੂ ਹੈ

ਤੇ ਵਲਵਲਿਆਂ ਦਾ 'ਪਜਾਰ ਕੇਂਦ੍ਰ ਤੇ ਮੱਦਦ ਦਾਤਾ ਗੁਰੂ ਹੈ।

ਸਿੰਘ ਜੀ—ਪੰਜਾਬੀਆਂ ਵਿਚ ਗੁਰੂ ਸਾਹਿਬਾਂ ਨੇ 'ਅਨੰਤ ਲਈ', ਜ਼ਿੰਦਗੀ ਦੇ ਗੁਝੇ ਮਰਮਾਂ ਲਈ, ਮਹਾਂ ਪੁਰਖਾਂ ਲਈ, ਸੁੰਦ੍ਰਤਾ ਲਈ ਤੇ ਚੰਗਿਆਈ ਲਈ, ਇਕਰਾਰ ਤੇ ਸਤਕਾਰ (worship) ਦਾ ਮਾਦਾ ਪਾਯਾ ਸੀ, ਪਰ ਬਦਕਿਸਮਤੀ ਨਾਲ ਈਸਾਈ ਸਾਹਿਬਾਨ ਨੇ ਆਕੇ ਅਪਨੇ 'ਅਸਮਤੁਲ ਅੰਬੀਆ' ਯਾਨੇ 'ਪੈਗੰਬਰ ਬੇਗੁਨਾਹ ਚਾਹੀਏ' ਦਾ ਮਸਲਾ ਐਸੇ ਈਰਖਾ ਵਾਲੇ ਰੰਗ ਵਿਚ ਮੁਣਾਇਆ, ਤੇ ਇਸਦੇ ਸਿਲਸਲੇ ਵਿਚ ਕ੍ਰਿਸ਼ਨ ਆਦਿਕ ਅਵਤਾਰਾਂ ਦੇ ਜੀਵਨ ਪਰ ਹਮਲੇ ਕੀਤੇ ਜਿਸਤੋਂ ਹਿੰਦੂਆਂ ਨੇ ਸਲਾਮਤੀ ਇਸਗਲ ਵਿਚ ਸਮਝੀ ਕਿ ਅਸੀਂ ਬੀ ਰਾਮ ਕ੍ਰਿਸ਼ਨ ਦੀ ਤਾਂ ਨਿੰਦਾ ਕਰੀਏ ਤੇ ਅਪਨੀ ਟੇਕ ਹੋਰ ਪਰੇ ਲੈ ਜਾਈਏ, ਸੋ ਇਨਕਾਰ ਦਾ ਮਾਦਾ ਪੰਜਾਬ ਵਿਚ ਟੁਰਿਆ। ਸਿੱਖਾਂ ਬੀ ਇਨਕਾਰ ਰੀਸੋ ਰੀਸੀ ਸਿਖ ਲਿਆ। ਇਹ ਤਾਂ ਮੈਂ ਬੀ ਮੰਨਦਾ ਹਾਂ ਕਿ ਇਤਨੇ ਇਨਕਾਰ ਦੀ ਲੋੜ ਸੀ, ਕਿ ਜੋ ਗਲਾਂ ਅਕਲ ਤੋਂ ਨੀਵੀਆਂ ਤੇ ਭੈੜੀਆਂ ਵਹਮੀ ਲੱਗ ਗਈਆਂ ਸਨ, ਕੱਟ ਦਿੱਤੀਆਂ ਜਾਂਦੀਆਂ; ਪਰ ਏਹ ਇਨਕਾਰ ਇੰਨਾਂ ਵਧਿਆਹੈ ਕਿ ਪੰਜਾਬ ਵਿਚ ਸਿਵਾ ਪਰਸਪਰ ਖਾਨਾਜੰਗੀਆਂ ਦੇ ਤੇ ਹਰ ਚੰਗੀ ਗਲ ਤੋਂ—ਜੋ ਅਕਲ ਤੋਂ ਰਤਾ ਬੀ ਉਚੇਰੀ ਹੋਵੇ, ਯਾਂ ਜਿਸਦੀ ਸਾਨੂੰ ਆਪ ਹੀ ਸਮਝ ਨਾ ਹੋਵੇ—ਅਸੀਂ ਇਨਕਾਰ ਵਿੱਚ ਸਲਾਮਤੀ ਵੇਖਦੇ ਹਾਂ। ਇਸ ਸੁਖਰਹਣੀ ਰਵਸ਼ ਨੇ ਖੋਜ, ਤਲਾਸ਼ ਮੁਤਾਲਆ, ਸਾਧਨ ਦੇ ਦਰਵਾਜੇ ਬੰਦ ਕਰ ਦਿਤੇ ਹਨ, ਉਪਰੋਂ ਸਾਇੰਸ ਦੀ ਮੁਤਾਲਆ ਨੇ ਦਿੱਸ ਰਹੇ ਪਦਾਰਥਾਂ (objective nature) ਦੀ ਖੋਜ ਤੇ ਭੇਤ ਦੱਸਕੇ ਨੌਜਾਨਾਂ ਨੂੰ ਇਸ ਭੁਲੇਖੇ ਵਿੱਚ ਪਾਯਾ ਹੈ ਕਿ ਬੱਸ ਕੁਦਰਤ ਏਥੇ ਬੱਸ ਹੈ। ਇਹ ਪਤਾ ਨਹੀਂ ਲੈਂਦੇ ਕਿ ਜੀਕੂੰ ਦ੍ਰਿਸ਼ਮਾਨ (objective nature) ਹੈ ਇਸਤਰਾਂ ਦ੍ਰਿਸ਼ਾ (subjective nature) ਬੀ ਹੈ। ਜੀਕੂੰ ਉਸਦੀ ਵਿੱਦਯਾ ਹੈ, ਇਸਦੀ ਬੀ ਹੈ। ਅਸੀ ਮਾਦਾ (matter) ਦੇ ਭੇਤਾਂ ਨੂੰ ਤਾਂ ਕੁਛ ਖੋਜਿਆ ਹੈ, ਪਰ ਜ਼ਿੰਦਗੀ ਦੀ ਸਾਇੰਸ ਅਸਾਂ ਨਹੀਂ ਖੋਜੀ। ਹਾਂ ਜੀ, ਇਹ ਜੋ ਅੰਦਰ ਸਾਡੇ ਅੰਦਰਲਾ ਬੈਠਾ ਹੈ, ਇਸਦੇ ਬੀ ਕੋਈ ਮਰਮ ਹਨ, ਇਸਦੀ ਬੀ ਕੋਈ ਵਿੱਦਯਾ ਹੋਣੀ ਚਾਹੀਏ, ਉਸਵਿਤ੍ਰਤ ਦੀ ਬੀ ਖੋਜ ਚਾਹੀਏ ਜੋ ਸਾਰਿਆਂ ਪਦਾਰਥਾਂ ਦੀਆਂ ਡੂੰਘਾਈਆਂ ਖੋਜਕੇ ਲਿਆ ਰਹੀ ਹੈ। ਜ਼ਿੰਦਗੀ ਦੇ ਗਹਰੇ (deep ਤੇ profund) ਤੇ ਗੁਝੇ ਭੇਤਾਂ ਵਲ ਕੋਈ ਮੁਤਾਲਆ ਅਰ ਖੋਜ ਨਹੀਂ ਹੈ, ਇਸ ਕਰਕੇ ਪੰਜਾਬ ਦਾ ਅੱਜ ਕੱਲ ਦਾ ਮਜ਼੍ਹਬ ਇਨਕਾਰ ਹੈ, ਯਾ ਇਸਦੇ ਹਰ ਮਜ਼੍ਹਬ ਵਿਚ'ਇਨਕਾਰ' ਪ੍ਰਧਾਨ ਹੈ, ਇਕਰਾਰ ਨਹੀਂ ਰਿਹਾ ਯਾ ਉਡ ਰਿਹਾ ਹੈ। ਜੀਕੂੰ ਇਕਰਾਰ ਦੇ ਉਦਾਲੇ ਵਹਮ ਤੇ ਭਰਮ ਲੱਗਕੇ ਇਸਦੀ ਚਮਕ ਮੈਲੀ ਕਰਿਆ ਕਰਦੇ ਹਨ, ਉਕਰ ਹੀ 'ਇਨਕਾਰ' ਅੰਤ ਨਾਸਤਕਤਾ ਤੇ ਜਾ ਕੇ ਮੁਕਿਆ ਕਰਦਾਹੈ, ਤੇ ਨਾਸਤਕਤਾ ਯਾ ਪੂਰਨ ਇਨਕਾਰ ਜ਼ਿੰਦਗੀ ਦੀ ਖ਼ੂਬਸੂਰਤੀ ਨੂੰ ਕਤਲ ਕਰਕੇ ਰਾਖਸ਼ ਬ੍ਰਿਤੀ ਤੇ ਮੁਕਿਆ ਕਰਦਾ ਹੈ, ਅਰ ਰਾਖਸ਼ ਬ੍ਰਿਤੀ ਸ਼ਖਸੀ ਤੇ ਕੌਮਾਂ ਦੀ ਤਬਾਹੀ ਹੋਯਾ ਕਰਦੀ ਹੈ। ਜਿਕੂੰ ਹਰਨਾਖਸ਼ ਪੰਡਤ ਸੀ, ਪਰ ਇਨਕਾਰ ਦਾ ਪੰਡਤ ਸੀ, ਉਸਦਾ ਅੰਤ ਅਰ ਉਸ ਵੇਲੇ ਦੀ ਸੱਭਯਤਾ (civilization) ਦੀ ਤਬਾਹੀ ਸੀ। ਹੁਣ ਇਸ ਵੇਲੇ ਪੱਛਮ ਵਿੱਚ ਜੋ

ਜ਼ਿੰਦਗੀ ਦੇ ਮਰਮਾਂ ਤੋਂ ਮੂੰਹ ਮੋੜ ਨਿਰੀ ਮਾਦੀ (material) ਤ੍ਰੱਕੀ ਕੀਤੀ ਗਈ ਹੈ, ਉਸਦਾ ਫਲ ਯੂਰਪ ਦੀ ਪ੍ਰਸਪਰ ਈਰਖਾ, ਬੇਚੈਨੀ ਤੇ ਜੰਗ ਹੋ ਰਿਹਾ ਹੈ।

ਐਨਕ ਵਾਲਾ–ਠੀਕ ਹੈ ਪੰਜਾਬ ਵਿੱਚ 'ਇਨਕਾਰ' ਦੇ ਮਾਦੇ ਨੇ ਬੜੀ ਭਿਆਨਕ ਸ਼ਕਲ ਅਖਤਿਆਰ ਕੀਤੀ ਹੈ।

ਸਿੰਘ ਜੀ! ਆਪ ਪਾਸੋਂ ਅੱਜ ਜੀਵਨ ਮਰਮਾਂ ਦੇ ਸਤਕਾਰ ਯੋਗ ਇਸ਼ਾਰੇ ਸੁਣਕੇ ਮੈਨੂੰ ਅਪਨੀ ਫਿਲਾਸਫੀ ਦੀ ਮੁਤਾਲਜਾ ਸਾਰੀ ਲਾਭਦਾਇਕ ਹੋ ਗਈ ਹੈ। ਮੇਰੀ ਜਾਚੇ ਗੁਰੂ ਸਾਹਬਾਂ ਦੇ ਜੀਵਨ ਦੀ ਮੁਤਾਲਜਾ ਫਿਲਾਸਫੀ ਵਿੱਚ ਜੋ ਕੁਛ ਸੁੰਦਰ ਹੈ ਉਸਦਾ ਅਮਲੀ ਦਰਸ਼ਨ ਹੈ ਤੇ ਉਸਤੋਂ ਉਚੇਰਾ ਰੰਗ ਹੈ।

ਸਾਧੂ–ਠੀਕ ਹੈ, ਮੇਰੇ ਖਿਆਲ ਉੱਚੇ ਹੋ ਰਹੇ ਹਨ, ਪਰ ਮੈਂ ਸਨਿਆਸੀ ਹਾਂ। ਦੱਸੋ ਮਾਯਾ ਫੇਰ ਧਾਰਾਂ ਤਾਂ ਪ੍ਰਣ ਤੋਂ ਗਿਆ, ਜੇ ਇਸਤਰਾਂ ਰਹਾਂ ਤਾਂ ਕਿਵੇਂ ਰਹਾਂ?

ਸਿੰਘ ਜੀ–ਇੱਕ ਵੇਰ ਸਨਿਆਸੀਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਕਿ ਆਪ ਅਵਤਾਰ ਹੋ, ਵਰਣਾਸ਼੍ਰਮ ਦੀ ਮਰਯਾਦਾ ਕਾਇਮ ਰਖੋ, ਆਪ ਨੇ ਗ੍ਰਹਸਤੀਆਂ ਨੂੰ ਸਾਰੇ ਅਧਿਕਾਰ ਦੇ ਦਿਤੇ, ਸਨਿਆਸ ਮੇਟ ਦਿਤਾ ਹੈ? ਰੋਡਾ ਜਲਾਲੀ ਇੱਕ ਫਕੀਰ ਬੀ ਇਹੋ ਗੱਲ ਕਰ ਰਿਹਾ ਸੀ। ਸਤਗੁਰ ਨੇ ਉਸ ਵੇਲੇ ਸਨਿਆਸੀਆਂ ਦੀਆਂ ਛਿੱਪੀਆਂ ਉਤੋਂ ਲਾਖ ਉਤਰਵਾਈ ਤਾਂ ਮੋਹਰਾਂ ਨਿਕਲੀਆਂ ਤੇ ਰੋਡੇ ਜਲਾਲੀ ਦੀ ਟੋਪੀ ਵਿੱਚੋਂ ਮੋਹਰਾਂ ਕਢਾਈਆਂ ਤੇ ਆਖਿਆ: ਸਨਿਆਸੀਆਂ, ਫਕੀਰਾਂ ਪਾਸ ਇਹ ਮਾਯਾ ਕਿਉਂ ਹੈ? ਓਹ ਬੋਲੇ ਨਿਰਬਾਹ ਵਾਸਤੇ। ਸਤਗੁਰ ਬੋਲੇ: ਮੇਰੇ ਬਨਾਏ 'ਅਨੰਤ' ਵਿੱਚ ਲੌ ਰੱਖਣ ਵਾਲੇ ਗ੍ਰਹਸਤੀਆਂ ਕੋਲ ਮਾਯਾ ਬੀ ਨਿਰਬਾਹ ਵਾਸਤੇ ਹੈ, ਫਰਕ ਏਨਾਂ ਹੈ ਕਿ ਕਿਸੇ ਨੇ ਛਿੱਪੀਆਂ ਤੇ ਥੱਪ ਲਈ, ਕਿਸੇ ਟੋਪੀ ਵਿਚ ਟਾਂਕ ਲਈ, ਕਿਸੇ ਜੇਬ ਵਿਚ ਰੱਖ ਲਈ। ਸੰਨਿਆਸ ਦਿਲ ਦਾ ਹੈ। ਅਸਲ ਸਨਿਆਸ ਇਹ ਹੈ ਕਿ ਵਾਹਿਗੁਰੂ ਨਾਲ ਪਿਆਰ ਹੋਵੇ। ਜੇ ਦੁਨੀਆਂ ਤੋਂ ਵਿਰਕਤ ਹੋ ਗਿਆ ਤੇ ਕਰਤਾ ਪੁਰਖ ਅਕਾਲ ਮੂਰਤ 'ਅਨੰਤ' ਨਾਲ ਜੁੜਿਆ ਨਾਂ, ਤਦ ਸਨਿਆਸ ਨਹੀਂ, ਦਿਲਗੀਰੀ ਹੈ। ਜੇ ਅੰਦਰ ਲਗਾਤਾਰ ਲੌ ਕਰਤਾ ਪੁਰਖ ਨਾਲ ਹੈ, ਤਾਂ ਫੇਰ ਗ੍ਰਹਸਥ ਉਚੇ ਤੋਂ ਉੱਚਾ ਸੰਨਿਆਸ ਹੈ।

ਇਕ ਹੋਰ ਆਦਮੀ ਇਸੇ ਕਮਰੇ ਵਿੱਚ ਸੀ, ਜੋ ਹੁਣ ਤਕ ਚੁਪ ਚਾਪ ਪੂਰੇ ਧਿਆਨ ਨਾਲ ਸੁਣਦਾ ਰਿਹਾ ਸੀ। ਆਪ ਦਾ ਲਿਬਾਸ ਸਾਰਾ ਵਲੈਤੀ ਸੀ, ਕੇਵਲ ਪਗ ਦੇਸੀ ਸੀ। ਆਪ ਬੋਲ ਪਏ:–

ਸਿੰਘ ਜੀ! ਮੈਂ ਆਪਦੇ ਜ਼ਾਬਾਤ ਅਰ ਖਿਆਲਾਤ ਸੁਣੇ ਹਨ ਤੇ ਖੁਸ਼ ਹੋਇਆ ਹਾਂ। ਗੁਰੂ ਗੋਬਿੰਦ ਸਿੰਘ ਜੀ ਦਾ ਮੈਂ ਬੜਾ ਹੀ ਸਤਕਾਰ ਕਰਦਾ ਹਾਂ, ਪਰ ਮੇਰਾ ਖਿਆਲ ਹੋਰ ਹੈ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਨੂੰ ਮਜ਼੍ਹਬ ਨੇ ਡਬੋਇਆ ਹੈ। ਸਾਡੇ ਵਡਿਆਂ ਨੂੰ ਲੋੜਾਂ ਘੱਟ ਸਨ, ਕਣਕ ਤੇ ਦੁੱਧ ਸ਼ੱਕਰ ਏਥੇ ਆਮ ਹੋ ਪੈਂਦੀ ਹੈ। ਕਪੜੇ ਦੀ ਰੁੱਤਾਂ ਗਰਮ ਹੋਣ ਕਰਕੇ ਲੋੜ ਹੀ ਘੱਟ ਹੈ। ਜ਼ਿੰਦਗੀ ਦੀਆਂ ਜ਼ਰੂਰੀਆਤ ਘੱਟ ਹੋਣ ਕਰਕੇ ਸਾਡੇ ਵਡਿਆਂ ਨੂੰ ਉੱਦਮ ਤੇ ਪ੍ਰਯਤਨ ਦੀ ਘੱਟ ਲੋੜ ਪੈਂਦੀ ਰਹੀ ਹੈ, ਉਤੋਂ ਅੱਤ ਗਰਮੀ ਨੇ ਉਨ੍ਹਾਂ ਦੇ ਐਸਾਬ (nerves) ਢਿੱਲੇ ਕਰ ਦਿੱਤੇ, ਪੱਠੇ ਢਿਲੇ ਹੋ ਗਏ, ਸੋ ਸੁਖਰਹਣੇ ਹੋਗਏ ਅਤੇ ਆਪਣੇ ਖਿਆਲਾਂ ਨੂੰ 'ਜ਼ਿੰਦਗੀ ਕੀ ਹੈ?' ਦੇ

ਪਿਦਨਿਆਂ ਵਿਚ ਪਾਕੇ ਉਮਰਾ ਤੇ ਸਦੀਆਂ ਲੰਘਾ ਗਇਆ। ਵੈਰਾਗ ਤੇ ਤਿਆਗ ਦੇ ਉਪਦੇਸ਼ਾਂ ਨੇ ਕਮਜ਼ੋਰ ਕਰ ਦਿੱਤਾ। ਸਾਰੀਆਂ ਗੱਲਾਂ ਦਾ ਫਲ ਕਾਇਰਤਾ ਤੇ ਕਮਜ਼ੋਰੀ ਹੋਕੇ ਦੇਸ, ਕੌਮ ਅਪਾਹਜ ਹੋਗਏ।

ਇਸਤਰਾਂ ਦੀ ਮੁਰਦਿਹਾਨ ਤੋਂ ਚੁੱਕਕੇ ਜ਼ਿੰਦਗੀ ਦੀਆਂ ਦਰਪੇਸ਼ ਮੁਸ਼ਕਲਾਂ ਵਿਚ ਮਰਦ ਬਨਾਕੇ ਖੜਾ ਕਰਨ ਤੇ ਜੱਦੋਜਹਦ (ਯਤਨ) ਕਰਕੇ ਫਤਹ ਕਰਨ ਦੀ ਆਸ਼ਾ ਦੇ ਮਜ਼ਬੂਤ ਕਮਰਬੰਦ ਵਾਲੇ ਸਾਨੂੰ ਬਨ੍ਹਾਨ ਵਾਲਾ ਸ਼ੇਰ ਮਰਦ ਗੁਰੂ ਗੋਬਿੰਦ ਸਿੰਘ ਹੈ। ਮੇਰੇ ਅੰਦਰ ਉਨ੍ਹਾਂ ਦਾ ਐਡਮੀਰੇਸ਼ਨ (ਮਹਿਮਾ) ਇਹ ਹੈ ਕਿ ਉਹਨਾਂ ਨੇ ਸਾਨੂੰ ਮਜ਼੍ਹਬ ਦੇ ਗੋਰਖ ਧੰਧੇ ਵਿਚੋਂ ਕੱਢਿਆ, ਸੁਪਨ ਅਵਸਥਾ ਤੋਂ ਬਾਹਰ ਆਂਦਾ। ਜੋ ਕਲੇਸ਼ ਸਾਡੇ ਉਦਾਲੇ ਸਨ, ਉ[illegible] ਲਈ ਤਾਨ ਭਰਿਆ ਜੋ ਮੁਰਦਾਪਨ ਸਾਡੇ ਅੰਦਰ ਸੀ, ਉਸਨੂੰ ਦੂਰ ਕੀਤਾ। ਸਾਨੂੰ ਜੁਆਨ ਤਕੜੇ, ਭਲੇਮਾਨਸ, ਪਰ ਮੇਹਨਤ ਕਰਨ ਵਾਲੇ, ਮੁਸ਼ਕਲਾਂ ਦੇ ਅੱਗੇ ਜਵਾਂਮਰਦੀ ਨਾਲ ਉਹਨਾਂ ਨੂੰ ਹੱਲ ਕਰ ਲੈਣ ਵਾਲੇ ਜੀਉਂਦੇ ਜਾਗਦੇ ਮਰਦ ਤੇ ਪੰਡਤ ਬਨਾ ਦਿਖਾਯਾ। ਅਗਲੇ ਸੁਰਗਾਂ ਦੇ ਨਸ਼ੇ ਵਿਚ ਹੱਡਰੱਖ ਹੋਣ ਦੀ ਥਾਂ ਹੁਣ ਆਪਣੇ ਉਦਾਲੇ ਸੁਰਗ ਬਣਾ ਲੈਣ ਦਾ ਵੱਲ ਸਿਖਾਯਾ। ਉਹਨਾਂ ਨੇ ਜੋ ਸਿੰਘ ਪੈਦਾ ਕੀਤੇ ਇਹ ਕੋਈ ਰਾਵਲਾਂ ਦਾ ਟੋਲਾ ਨਹੀਂ, ਪਰ ਜੋ ਉਨ੍ਹਾਂ ਦੀ ਅਵਾਜ਼ ਨਾਲ ਮਰਦਊਪੁਣੇ ਤੇ ਇਨਸਾਨੀਅਤ ਦੇ (manliuess ਤੇ humantarian) ਜਜ਼ਬਿਆਂ ਵਿਚ ਆਕੇ ਸੱਚ ਮੁਚ ਦੇ ਆਦਮੀ ਬਣਕੇ ਖੜੇ ਹੋ ਗਏ ਕਿ ਇਨ੍ਹਾਂ ਹੱਥਾਂ ਨਾਲ ਅਸਾਂ ਸੁਖ ਪਾਣਾ ਤੇ ਸੁਖ ਦੇਣਾ ਹੈ, ਉਹਨਾਂ ਦਾ ਨਾਮ ਸਿੰਘ ਸੀ। ਪੱਛਮ ਦੇ ਲੋਕ ਦਿੱਸਣ ਵਾਲੇ ਸੰਸਾਰ ਵਿਚ ਤ੍ਰੱਕੀਆਂ ਕਰਕੇ ਸਾਰੀਆਂ ਸਾਇੰਸਾਂ ਦੇ ਰਜਾਤਾ ਤੇ ਸਾਇੰਸ ਦੀ ਤੁਫੈਲ ਰੇਲ, ਤਾਰ ਜਹਾਜ਼, ਡਾਕ, ਹਰ ਤਰਾਂ ਦੇ ਸੁਖਾਂ ਵਾਲੇ ਪੰਡਤ ਹੋ ਗਏ ਤੇ ਅਸੀਂ ਸੁਰਗ ਸੁਰਗ ਕਰਦੇ ਕਰਦੇ ਸਭ ਵਿਦਜਾ ਭੁਲਾਕੇ ਵਹਮ ਤੇ ਭਰਮ ਦੇ ਨਰਕ ਵਿੱਚ ਪੈ ਗਏ ਸਾਂ। ਗੁਰੂ ਗੋਬਿੰਦ ਸਿੰਘ ਮਰਦ ਨੇ ਸਾਨੂੰ ਨਰਕ ਤੋਂ ਕੱਢਿਆ ਅਰ ਅਮਲੀ ਸੁਰਗ ਦਾ ਰਾਹ ਦੱਸਿਆ। ਮੈਂ ਐਉਂ ਗੁਰੂ ਜੀ ਨੂੰ ਮੁਕਤੀ-ਦਾਤਾ ਸਮਝਕੇ ਉਨ੍ਹਾਂ ਦੀ ਮੰਹਮਾਂ ਕਰਦਾ (admirer) ਹਾਂ, ਤੁਸੀਂ ਹੁਣ ਹੋਰ ਹੋਰ ਆਦਰਸ਼ ਦਸੇ ਹਨ, ਜਿਨ੍ਹਾਂ ਨੂੰ ਮੈਂ ਬੜੇ ਸਤਕਾਰ ਨਾਲ ਸੁਣਿਆਂ ਹੈ, ਪਰ ਮੈਨੂੰ ਡਰ ਪੈਂਦਾ ਹੈ ਕਿ ਕਿਆ ਆਪਦੇ ਖਜਾਲਾਤ ਵਿਚ ਕੁਛ ਮੁਸ਼ਕ ਉਸੇ ਪੁਰਾਣੀ 'ਸੁਪਨ-ਧਰਤੀ' ਦੀ ਤਾਂ ਨਹੀਂ ਹੈ?

ਸਿੰਘ ਜੀ- ਜੇ ਆਪ ਆਗਜਾ ਦਿਓ ਤਾਂ ਆਪ ਦਾ ਖਜਾਲ ਅਪਨੇ ਲਫਜ਼ ਵਿਚ ਦੱਸਾਂ ਤੇ ਫੇਰ ਗੁਰੂ-ਆਦਰਸ਼ ਸੁਣਾਵਾਂ?

ਨਵੇਂ ਬੋਲੇ ਸੱਜਨ-ਬਹੁਤ ਹੱਛਾ।

ਸਿੰਘ ਜੀ-ਤੁਹਾਡਾ ਮਤਲਬ ਇਹ ਹੈ ਕਿ 'ਹਿੰਦ ਨੂੰ ਮਜ਼੍ਹਬ ਨੇ ਡਬੋਇਆ'। ਪਰ ਮੈਂ ਆਖਦਾ ਹਾਂ ਕਿ ਮਜ਼੍ਹਬ ਨੇ ਨਹੀਂ, ਪਰ ਇਸਦੇ ਗ਼ਲਤ ਵਰਤਾਉ ਨੇ। ਤੇ ਜੇ ਆਪ ਦੇ ਮਤਲਬ ਨੂੰ ਮੈਂ ਹੋਰ ਸਪਸ਼ਟ ਕਰਕੇ ਦੱਸਾਂ ਤਾਂ ਇਹ ਹੈ ਕਿ ਆਪ ਚਾਹੁੰਦੇ ਹੋ ਕਿ ਅਸੀ ਕੇਵਲ ਤੇ ਨਿਰੀ 'ਮਾਦੀ ਤ੍ਰੱਕੀ ਕਰੀਏ' ਤੇ ਅੰਦਲੇ ਦੀ ਖੋਜ ਪੜਤਾਲ ਤ੍ਰੱਕੀ ਨਾ ਕਰੀਏ। ਠੀਕ ਹੈ?

ਨਵੇਂ ਬੋਲੇ ਸੱਜਨ-ਜੀ ਹਾਂ।

ਸਿੰਘ ਜੀ-ਤੁਹਾਨੂੰ ਭੈ ਇਹ ਪੈ ਰਿਹਾ ਹੈ ਕਿ ਅੰਦਰਲੇ ਵੱਲ ਰੁਖ ਕੀਤਿਆਂ

ਇਨਸਾਨ ਅਪਨੀ ਬਾਹਰਲੀ ਹਾਲਤ ਵਿਗਾੜ ਲੈਂਦਾ ਹੈ ਤੇ ਮੁਰਦਾ ਹੋ ਜਾਂਦਾਹੈ।

ਨਵੇਂ ਬੋਲੇ ਸੱਜਨ–ਠੀਕ ਹੈ।

ਸਿੰਘ ਜੀ–ਗੁਰੂ ਗੋਬਿੰਦ ਸਿੰਘ ਜੀਦਾ ਆਪਦੇ ਇਸ ਖਯਾਲ ਨਾਲ ਇਤਫਾਕ ਨਹੀਂ। ਉਨ੍ਹਾਂ ਦਾ ਆਦਰਸ਼ ਇਹ ਹੈ ਕਿ ਆਦਮੀ ਦੀ ਫਿਤਰਤ (nature) ਦੇ ਦੋ ਪਹਲੂ ਹਨ ਇੱਕ 'ਦ੍ਰਿਸ਼ਟਾ' ਤੇ ਇਕ 'ਦ੍ਰਿਸ਼ਮਾਨ'। ਜੇ ਦੁਹਾਂ ਵਿਚ ਨਿਪੁਨਤਾ ਹੈ ਤਾਂ ਤ੍ਰੱਕੀ ਹੈ, ਨਹੀਂ ਤਾਂ ਇਕਵਾਸੀ ਗੱਲ ਹੈ। ਆਓ ਦੇਖੋ:–

ਹਿੰਦ ਨੇ ਅੰਦ੍ਰਲੇ ਵੱਲ ਖਯਾਲ ਦਿੱਤਾ ਤਾਂ ਬਾਹਰਲੀ ਹਾਲਤ ਹੱਛੀ ਨ ਰਹੀ, ਤੇ ਪੱਛਮ ਨੇ ਬਾਹਰਲੀ ਹਾਲਤ ਵਲ ਸਾਰਾ ਜ਼ੋਰ ਲਾਇਆ ਤਾਂ ਅੰਦਰਲੀ ਹਾਲਤ ਵਿਗੜ ਰਹੀ ਹੈ। ਮੇਰੇ ਕਹਣ ਦੀ ਲੋੜ ਨਹੀਂ,ਤੁਸੀ ਜਾਣਦੇ ਹੋ ਕਿ 'ਸੁਖ' ਜਿਸਨੂੰ ਕੰਹਦੇ ਹਨ ਓਹ ਪੱਛਮ ਵਿੱਚ ਬੀ ਨਹੀਂ, ਅਸ਼ਾਂਤੀ ਤੇ ਘਬਰਾ ਪ੍ਰਧਾਨ ਹੈ।

ਸੋ ਤਜਰਬੇ ਨੇ ਦੱਸਿਆ ਹੈ ਕਿ ਦੋਵੇਂ ਹਾਲਤਾਂ ਇਕ ਵਾਸੀਆਂ ਹਨ। ਤ੍ਰੱਕੀ ਇਸ ਗੱਲ ਦਾ ਨਾਮ ਹੈ ਕਿ ਆਪਨੂੰ ਦ੍ਰਿਸ਼ਮਾਨ ਦੇ ਪਦਾਰਥਾਂ (objects) ਦੀ ਵਿੱਦਯਾ ਬੀ ਆਉਂਦੀ ਹੋਵੇ ਤੇ ਆਪਨੂੰ ਦ੍ਰਿਸ਼ਟਾ ਦੀ ਵਿੱਦਯਾ ਬੀ ਆਉਂਦੀ ਹੋਵੇ, ਕਿਉਂਕਿ ਜੀਵਨ ਦਾ ਹਦ ਸੌ ਵਰਹਾ ਅਸਾਂ ਦ੍ਰਿਸ਼ਮਾਨ ਵਿੱਚ ਕੱਟਣਾ ਹੈ, ਤੇ ਮਗਰੋਂ ਸਾਡੇ ਦ੍ਰਿਸ਼ਮਾਨ ਦੇ ਹਿੱਸੇ ਨੇ ਮਿੱਟੀ ਸੁਆਹ ਹੋ ਜਾਣਾ ਹੈ, ਦ੍ਰਿਸ਼ਟਾ ਦੇ ਹਿੱਸੇ ਨੇ ਬਾਕੀ ਰਹਣਾ ਹੈ। ਇਹ ਗਲ ਬੀ ਹੁਣ ਪੱਛਮ ਦੀਆਂ ਕਈ ਰੂਹਾਨੀ ਸੁਸੈਟੀਆਂ ਦੇ ਵੱਡੇ ਵੱਡੇ ਸਾਇੰਸਵੇਤਾ (ਜੈਸੇ ਆਲੀਵਰਲਾਜ) ਤਸਲੀਮ ਕਰਦੇ ਹਨ। ਸੋ ਜੇ ਅਸੀ ਦ੍ਰਿਸ਼ਮਾਨ ਦੇ ਸੌ ਵਰ੍ਹੇ ਲਈ ਵਿੱਦਯਾ ਦੀ ਖੋਜ ਕਰਦੇ ਹਾਂ ਤਾਂ (ਚਾਹੇ ਤੁਸੀ ਆਸਤਕ ਹੋਵੋਚਾਹੇਨਾਸਤਕ) ਇਹ ਜ਼ਰੂਰੀ ਹੈ ਕਿ ਅੰਦਰ ਵਸਦੇ ਉਹ ਅਪਨੇ ਹਿੱਸੇ ਦੀ–ਜੋ ਸਾਰੀਆਂ ਵਿੱਦਯਾ ਖੋਜਦਾ ਹੈ, ਜੋ ਦਲੀਲ ਕਰਦਾ ਤੇ ਚੇਤਨ ਹੈ–ਖੋਜ ਕਰੀਏ ਅਰ ਇਸਦੇ ਬੀ ਮਰਮ ਲੱਭੀਏ ਕਿ ਆਯਾ ਇਹ ਸਾਡਾ ਆਪਨਾ ਆਪ ਕੀ ਹੈ? ਜੇਅਕਾਸ਼ਾਂ ਦੀਆਂ ਡੂੰਘਾਈਆਂ ਵਿੱਚ ਆਪ ਤਾਰਿਆਂ ਤੇ ਨਛੱਤ੍ਰਾਂ, ਸੁਰਗ ਪਥਾਂ ਤੇ ਨੇਬੂਲਿਆਂ (ਧੁੰਧਤਾਰਿਆਂ) ਦੀਆਂ ਖੋਜਾਂ ਕਰ ਰਹੇ ਹੋ ਤਦ ਕੀ ਤੁਸਾਡੀ ਅਪਨੀ ਅੰਦਰਲੀ ਫਿਤ੍ਰਤ ਦਾ ਤੁਸਾਡੇ ਪਰ ਕੋਈ ਹੱਕ ਨਹੀਂ ਕਿ ਤੁਸੀ ਇਸਨੂੰ ਬੀ ਜਾਣੋਂ ਕਿ ਇਹਕੀ ਭੇਤ ਵਾਲੀ ਤਾਕਤ ਅੰਦਰ ਕੰਮ ਕਰ ਰਹੀ ਹੈ ਜਿਸਨੇ ਸਾਰੀਆਂ ਵਿੱਦਯਾਂ (ਸਾਇੰਸਾਂ) ਲੱਭ ਆਂਦੀਆਂ ਹਨ ?

ਦੂਸਰਾ ਇਸ ਵਿੱਦਯਾ ਦਾ ਇਕ ਮਹਿਮਾ ਜੋ ਗੁਰੂ ਜੀ ਨੇ ਖੋਹਲਿਆ ਹੈ, ਓਹ ਜੇ ਆਪ ਸਮਝ ਲਓ ਤਾਂ ਆਪ ਨੂੰ ਤਸੱਲੀ ਹੋ ਜਾਏਗੀ। ਓਹ ਦੱਸਦੇ ਹਨ ਕਿ ਅੰਦਰ ਉਦਾਸੀ, ਗ਼ਮ ਗਿਰਾਉ, ਢਠੇ ਰਹਣਾ, ਇਹ ਅੰਦ੍ਰਲੇ ਦੀ ਤ੍ਰੱਕੀ ਨਹੀਂ। ਇਹ ਆਲਸ ਦ੍ਰਿੱਦਰ ਹੈ, ਇਹ ਤਮੋਗੁਣ ਹੈ,ਯਾਨੇ ਮਨ ਦੀਆਂ ਦਸ਼ਾਂ ਵਿੱਚੋਂ ਸਭਤੋਂ ਨੀਵੀਂ ਦਸ਼ਾ ਹੈ। ਓਹ ਦਸਦੇ ਹਨ ਕਿ ਜੇ ਅੰਦ੍ਰਲੇ ਵਿਚ ਜਾਗ ਪੈਦਾ ਹੋਵੇਗੀ, ਤਾਂ ਓਹ ਉੱਚਾ ਉਠੇਗਾ, ਉਸ ਵਿਚ ਬਲ ਭਰੇਗਾ, ਅੰਦ੍ਰਲਾ ਦ੍ਰਿਸ਼ਮਾਨ ਤੋਂ ਆਪਨੇ ਆਪ ਨੂੰ ਉੱਚਾ ਵਖਰਾ ਅਨਭਵਕਰੇਗਾ, ਤੇ ਉਸਦੀ ਦਸ਼ਾ ਹਰ ਵਕਤ ਖੁਸ਼ੀ ਦੀ ਹੋਵੇਗੀ, ਉਤਸ਼ਾਹ ਦੀ ਹੋਵੇਗੀ,ਤਾਕਤਦੀ ਹੋਵੇਗੀ, ਉਹ ਚੜ੍ਹਦੀਆਂ ਕਲਾਂ ਵਿਚ ਰਹੇਗਾ। ਮੈਂ ਆਪ ਨੂੰ ਦੱਸਦਾ ਹਾਂ ਕਿ

ਉੱਨਤ ਹਿਰਦੇ ਦੀ ਇਹ ਦਸ਼ਾ ਦੱਸਣ ਲਈ ਉਨ੍ਹਾਂ ਨੇ ਲਫਜ਼ 'ਚੜ੍ਹਦੀਆਂ ਕਲਾ' ਆਪ ਬਨਾਇਆ ਸੀ, ਜਿਸਦਾ ਅਰਥ ਕੁਛ ਅਰਸੇ ਤੋਂ ਆਮ ਸਿੱਖ ਬੀ ਭੁੱਲਰਹੇ ਸਨ। ਜਿਸ ਆਦਮੀ ਦੇ ਦ੍ਰਿਸ਼੍ਟਾ ਹਿੱਸੇ (Subjective Nature) ਨੂੰ ਜਾਗ ਆਈਹੈ, ਓਹ ਵਧੀਕ ਦਾਨਾ ਤੇ ਵਧੀਕ ਤਕੜਾ ਹੋ ਜਾਂਦਾ ਹੈ, ਵਧੀਕ ਮਜ਼ਬੂਤ ਤੇ ਆਨੰਦ ਰੰਹਦਾ ਹੈ, ਸੋ ਜੇ ਮਜ਼ਹਬ ਨੇ ਸਾਨੂੰ ਇਕ ਮਜ਼ਬੂਤ ਵਜੂਦ ਬਨਾਨਾ ਹੈ,ਇਕ ਅਹਿਲ ਆਚਰਣਵਾਲੇ (character ) ਬਨਾਉਣਾ ਹੈ, ਤਦ ਓਹ ਬਾਹਰਲੇਜੀਵਨਵਿਚਸਾਨੂੰ ਮੁਰਦਾਕਿਸਤ੍ਰਾਂਕਰੇਗਾ? ਬਾਹਰਲਾਜੀਵਨ ਸਾਡਾ ਅੰਦਰਲੇ ਦੇ ਰੁਖਝੁਕਾਉ(attitude) ਤੋਂ ਬਣਦਾ ਹੈ। ਇਹ ਪੱਕਾ ਅਸੂਲ ਹੈ, ਜਿਸਦਾ ਦਿਲ ਡਰ ਵਾਲਾਹੈ ਓਹਖਤ੍ਰਾਕ ਹੋਏ ਤੇ ਉਠ ਭੱਜੇਗਾ, ਜਿਸਦੇ ਅੰਦਰ ਪਜਾਰ ਹੈ ਉਸਦੀ ਵਰਤੋਂ ਹਮਦਰਦੀ ਦੀ ਹੋਵੇਗੀ। ਜਿਸਦਾ ਦਿਲ ਉੱਚਾ ਹੈ ਓਹ ਦਰਿੱਦ੍ਰੀ ਨਹੀਂ ਹੋਵੇਗਾ।

ਸੋ ਜੋ ਮੁਗਾਲਤਾ (ਭੁਲੇਵਾ) ਤੁਸੀ ਖਾਧਾ ਹੈ, ਇਹ ਹੈ ਕਿ ਸਾਡੇ ਅੰਦਰਲੇ ਦਾ ਜਾਗ੍ਰਣ ਸਾਡੇ ਅੰਦਰ ਗ਼ਮ, ਉਦਾਸੀ, ਦਲਿੱਦ੍ਰ, ਕ੍ਰੁੱਝਣਾ ਪੈਦਾ ਕਰੇਗਾ। ਸਾਡੇ ਆਦਰਸ਼ ਮੂਜਬ ਓਹ ਧਰਮ ਧਰਮ ਹੀ ਨਹੀਂ, ਓਹ ਦ੍ਰਿਸ਼ਟਾਜੀ ਦੀ ਵਿਦਯਾ, ਵਿੱਦਯਾ ਨਹੀਂ ਹੈ ਜਿਸਦੇ ਆਯਾਂ ਅੰਦਰਲੇ ਵਿਚ ਅਭੈਤਾ, ਤਾਕਤ, ਉਤਸ਼ਾਹ, ਪਯਾਰ, ਹਰਦਮ ਖੁਸ਼ੀ, ਟਹਕਾਉ, ਕੌਲ ਫੁੱਲ ਵਰਗਾ ਖੇੜਾ ਨਹੀਂ ਆਵੇਗਾ। ਤੁਸੀ ਹੀ ਦਸੋ ਪੱਛਮ ਹੋਆਏ ਜਾਪਦੇ ਹੋ, ਸਾਈ ਕਾਲੋਜੀ (ਮਾਨਸਕ ਵਿਦਯਾ) ਕੁਛ ਪੜ੍ਹੀ ਸੁਣੀ ਹੋਊ, ਦੱਸੋ ਇਹ ਗੱਲ ਸਿੱਧ ਹੈ ਕਿ ਨਹੀਂ ਕਿ ਜਦ ਅੰਦਰਲੇ ਵਿਚ ਉਤਸ਼ਾਹ, ਬਲ,ਅਭੈਤਾ, ਇਕਾਗ੍ਰਤਾ, ਪਜਾਰ ਹੋਵੇਗਾ, ਤਦੋਂ ਉਸ ਆਦਮੀਦਾਜੀਵਨ ਤੇ ਵਰਤਾਉ ਦਰਿੱਦ੍ਰ, ਮੁਰਦਾਪਨ, ਕਾਇਰਤਾ, ਢਿੱਲਾਪਨ ਦੇ ਨਹੀਂ ਹੋਣਗੇ, ਸਗੋਂ ਸਾਹਸਵਾਲੇ,ਉੱਦਮ ਵਾਲੇ, ਹੋਸ਼ ਵਾਲੇ ਤੇ ਸੁਖਦਾਈ ਹੋਣਗੇ?

ਨਵੇਂ ਬੋਲੇ ਸੱਜਨ—ਠੀਕ ਹੈ, ਇਹ ਤਾਂ ਸਪਸ਼ਟ ਹੈ।

ਸਿੰਘ ਜੀ—ਫਿਰ ਆਪ ਹੀ ਦੱਸੋ ਕਿ ਜਦ ਗੁਰੂ ਜੀ ਨੇ ਮਜ਼ਹਬ ਦਾ ਆਦਰਸ਼ ਇਹ ਦੱਸਿਆ ਹੈ ਕਿ ਇਹ ਇਕ ਖੇੜਾ ਹੈ, ਖੁਸ਼ੀ ਹੈ, ਰਸ ਹੈ,ਤਾਕਤ ਹੈ, ਬਲ ਹੈ, ਤੇ ਹਾਵੀ ਆਚਰਨ ਹੈ, ਫਿਰ ਸ਼ਾਂਤ ਤੇ ਸੁਆਦੀਕ ਹੈ, ਤਦ ਆਪਦਾ ਇਤ੍ਰਾਜ਼ ਆਪੇ ਹੱਲ ਹੋ ਗਿਆ ਹੈ।

ਦੂਸਰੇ ਇਹ ਗੱਲਾਂ ਸਤਿਗੁਰ ਨੇ ਜ਼ਬਾਨੀ ਹੀ ਨਹੀਂ ਕੀਤੀਆਂ, ਕਰਕੇ ਦੱਸੀਆਂ ਹਨ।

ਗੁਰ ਨਾਨਕ ਦੇਵ ਕਿਸੇ ਕੰਦਰਾ ਵਿੱਚ ਲੰਮੇ ਪੈਕੇ ਪਾਟੀ ਹੋਈ ਗੋਦੜੀ ਹੇਠ ਸੌਂ ਕੇ ਦਿਨ ਨਹੀਂ ਗੁਜ਼ਾਰ ਗਏ। ਕੁੱਲ ਉਸ ਵੇਲੇ ਦੇ ਜਾਣੇ ਸੰਸਾਰ ਵਿਚ ਫਿਰੇ,ਤੇਘਰ ਘਰ ਇਹ ਨਾਦ ਸੁਣਾਇਆਕਿਇਨਸਾਫ ਤੇ ਟੇਕ ਧਰਕੇ, ਅਪਣੇ ਅਸਲੇ ਨੂੰਪਛਾਣ ਕੇ,ਅੰਦ੍ਰਲੇ ਨੂੰ ਵਾਹਿਗੁਰੂ ਪ੍ਰੇਮ ਵਿਚ ਪਾਕੇ ਇਕ ਦਯਾਨਤਦਾਰੀ ਦਾ ਉੱਚਾ, ਸੱਚਾ, ਸੋਹਣਾ ਤੇ ਬਲਵਾਨ ਜੀਵਨ ਬਸਰ ਕਰੋ। ਜਿਸ ਜਿਸਨੂੰ ਮਿਲੇ ਸਭ ਪਰਫਤਹਪਾਈ। ਸਫਰ ਓਦੋਂ ਦੇ ਕਿੰਨੇ ਕਠਨ ਸਨ, ਪਰ ਓਹਨਾਂ ਨੇ ਕਿਤਨੇ ਲੰਮੇ ਲੰਮੇ ਸਫਰ ਕੀਤੇ?

ਦੂਸਰੇ ਸਤਿਗੁਰ ਓਸੇ ਤਰਾਂ ਰਸਨਿਮਗਨ ਤੇ ਸਾਹਸ ਵਾਲੇ ਸਨ, ਤੀਸਰੇ ਸਤਿਗੁਰ ਸੱਤਰ ਵਰਹੇ ਦੀ ਉਮਰ ਤੋਂ ੧੨੨

ਵਰਹੇ ਦੀ ਉਮਰ ਤੱਕ ਨਮੂਨਾ ਦਿਖਾਗਏ। ਇਸੀਤਰਾਂ ਸਾਰੇ ਸਤਿਗੁਰ ਹੋਏ।

ਦਸਵੇਂ ਜਾਮੇ ਅਮਲੀ ਲੋੜ ਲਈ ਆਪ ਤਾਂ ਤੁਸਾਨੂੰ ਪਤਾ ਹੈ ਜੋ ਕੁਛ ਕੀਤਾ। ਅਮਲੀ ਤੌਰ ਤੇ ਜੋ ਸਿੱਖ ਬਣੇ ਉਨ੍ਹਾਂ ਦੇ ਜੀਵਨ ਪੜ੍ਹ ਲਵੋ, ਬਚਿੱਤ੍ਰ ਸਿੰਘ, ਅਭੈ ਸਿੰਘ, ਸੰਤ ਸਿੰਘ, ਚਾਲੀ ਮੁਕਤੇ, ਪੰਜੇ ਪਿਆਰੇ,ਚਾਰ ਆਪਣੇ ਪੁਤ੍ਰ, ਮਨੀਸਿੰਘ, ਤਾਰੂ ਸਿੰਘ ਹੋਰ ਮੈਂ ਕਿੰਨੇ ਕੁ ਗਿਣਾਂ ? ਕਿਸ ਆਤਮ ਅਰੂੜਤਾ ਦੇ ਬੰਦੇ ਪੈਦਾ ਕੀਤੇ ਜੋ ਦ੍ਰਿਸ਼ਟਾ ਵਿੱਚ ਬੀ ਉੱਨਤ ਸਨ ਤੇ ਦ੍ਰਿਸ਼ਟਮਾਨ ਵਿਚ ਬੀ ਆਪਣੇ ਸਮੇਂ ਦਾ ਉੱਤਮ ਤੋਂ ਉੱਤਮ ਕੰਮ ਕਰ ਗਏ ਹਨ।

ਸੋ ਸੱਜਨ ਜੀ! ਅੰਦਲੇ ਦੀ ਵਿਦਜਾ ਨੂੰ ਭੁਲਾਣਾ ਠੀਕ ਨਹੀਂ, ਅੰਦਰਲੇ ਨੂੰ ਰਸ ਦੇਸ ਲਿਜਾਣਾ, ਖੇੜੇ ਵਿਚ ਰਹਣਾ, ਜੋ ਵਾਹਿਗੁਰੂ ਰੁਖੀਏ ਹੋਇਆਂ ਹੁੰਦਾ ਹੈ, ਜ਼ਰੂਰੀ ਹੈ, ਤੇ ਅੰਦਰਲਾ ਜਦ ਸੁਖੀ ਤੇ ਨਿਜ ਟਿਕਾਣੇ, ਅਪਨੀ ਟੇਕ ਤੇ ਹੋਵੇਗਾ ਤਾਂ ਉਸਦੀ ਦ੍ਰਿਸ਼ਟੀ ਦਰੁਸਤ ਹੋਵੇਗੀ, ਅਰ ਉਸੇ ਦੀ ਰੌਸ਼ਨੀ ਵਿਚ ਬਾਹਰਲਾ ਜੀਵਨ ਠੀਕ ਸੁਖਦਾਈ ਬਨਾ ਸਕਾਂਗੇ।

ਨਵੇਂ ਆਏ-(ਥੈਂਕਸ) ਧੰਨਵਾਦ ਹੈ! ਆਪ ਨੇ ਮੇਰੀ ਤਸੱਲੀ ਕੀਤੀ ਹੈ। ਮੈਨੂੰ ਗੁਰੂ ਸਾਹਿਬਾਨ ਦੇ ਮਜ਼ਹਬ ਦਾ ਇਹ ਆਦਰਸ਼ ਮਾਲੂਮ ਨਹੀਂ ਸੀ। ਹੁਣਮੈਂ ਬੀ ਇਸ ਧਰਮ ਨੂੰ ਧਾਰਨ ਕਰਾਂਗਾ।

ਐਨਕ ਵਾਲੇ-ਜੋ ਕੁਛ ਆਪਨੇਦੱਸਜਾ ਹੈ, ਇਹ ਅਸਲ ਸੰਨਜਾਸ ਹੈ ਜੋ ਦੀਨ ਦੁਨੀ ਦੇ ਸੁਖ ਦੇਂਦਾ ਹੈ। ਮੇਰਾ ਆਦਰਸ਼ ਹੁਣ ਗੁਰੂ ਜੀ ਹੋਣਗੇ।

ਸਿੰਘ ਜੀ-ਮੈਂ ਇਕ ਗੱਲ ਹੋਰਕਹਣੀ ਹੈ:-ਮਹਾਂ ਪੁਰਖ ਬਿਨਾ ਸੰਸਾਰ ਸੁੰਞਾ ਹੈ, ਮਹਾਂ ਪੁਰਖ ਵਿਚ ਇੱਕ ਬੜੀ ਉੱਚੀ ਅਗੰਮ ਦੀ ਕਲਾ ਹੁੰਦੀ ਹੈ ਜੋਆਮਇਨ-ਸਾਨਾਂ ਵਿੱਚ ਨਹੀਂ ਹੁੰਦੀ। ਤੁਸੀਂ ਪੱਛਮੀ ਵਿੱਦਜਾ ਪੜ੍ਹੇ ਹੋ, ਐਸੇ ਆਦਮੀਆਂ ਨੂੰਜੋ ਅਲੌਕਿਕ ਕਵਿਤਾ ਯਾ ਅਜੀਬ ਚਿੱਤ੍ਰ ਯਾ ਦਿਲ ਵਿੰਨ੍ਹਵੇਂ ਸੰਗੀਤ ਬਣਾ ਲੈਂਦੇ ਹਨ ਯਾ ਸਾਇੰਸ ਦੇ ਮਰਮ ਖੋਜ ਕੱਢਦੇ ਹਨ, ਯਾ ਦੇਸ, ਰਾਜ ਆਦਿਕ ਪ੍ਰਬੰਧਾਂ ਵਿਚ ਗ਼ੈਰ ਮਾਮੂਲੀ ਕਾਬਲੀਅਤ ਦਿਖਾਲਦੇ ਹਨ, ਤੁਸੀਂ ਉਨ੍ਹਾਂ ਨੂੰ ਜੀਨੀ-ਅਸ(Genius)ਆਖਦੇ ਹੋ। ਦਸੋ ਹਰੇਕ ਆਦਮੀ 'ਜਿਨੀਅਸ' ਹੁੰਦਾ ਹੈ ?

ਸਭ ਨੇ ਕਿਹਾ-ਨਹੀਂ,ਕੋਈ ਵਿਰਲਾ, ਕਦੇ।

ਸਿੰਘ ਜੀ-ਫਿਰ ਮਹਾਂ ਪੁਰਖਾਂ ਦੇ ਕਲਾਵਾਨ ਹੋਣ ਤੋਂ ਇਨਕਾਰ ਕਰਨਾ ਕੀ ਅਰਥ ਰੱਖਦਾ ਹੈ ?

ਮਹਾਂ ਪੁਰਖ ਇਕ ਅਗੰਮ ਦੀ ਕਲਾ ਨਾਲ ਕਲਾਧਾਰੀ ਹੁੰਦਾ ਹੈ। ਉਸ ਵਿੱਚ ਕੋਈ ਅਕਹ ਤਾਕਤ ਹੈ, ਸਾਡੇ ਸਾਮਾਨ ਲੱਕੜ ਕਾਠ ਹਨ, ਪਰ ਕਲਾਵਾਨ ਇਕ ਬਲਦੀ ਬਿਜਲੀ ਹੈ, ਸਾਡੇ ਵਿਚ ਇਕ ਮੁਰਦਿਹਾਨ ਹੈ,ਉਸ ਵਿਚ ਇਕ ਅਮਰੀ ਜੀਵਨ ਹੈ, ਉਹ ਮਾਮੂਲੀ ਇਨਸਾਨ ਨਹੀਂ, ਓਹ ਕੋਈ ਤਾਕਤ ਹੈ, ਬਲ ਹੈ ਸਮਰੱਥਾ ਹੈ, ਖ਼ੂਬਸੂਰਤੀ ਹੈ, ਤੇਜ ਹੈ ਪ੍ਰਤਾਪ ਹੈ, ਅਝੁਕਤਾ ਹੈ, ਨਿਰਭੈਤਾ ਹੈ।

ਓਹ ਕਦੇ ਕਦੇ ਆਉਂਦਾ ਹੈ, ਸੰਸਾਰ ਵਿਚ ਜਦਕੋਈ ਬਦੀ ਗ਼ਾਲਬ ਆਉਂਦੀ ਹੈ ਤਾਂ ਫੇਰਾ ਮਾਰਦਾ ਹੈ ਅਰ ਅਪਨੀ ਅਗਨੀ ਨਾਲ ਉਸ ਬਦੀ ਨੂੰ ਦਗਧ ਕਰਕੇ ਇਨਸਾਨੀ ਖ਼ਿਆਲ ਨੂੰ ਪਲਟਾ ਦੇ ਜਾਂਦਾ ਹੈ।ਮੇਰੀ ਅਕਲ, ਤਜਰਬੇ, ਵਿਸ਼-ਵਾਸ ਵਿਚ ਇਹ ਆਸ਼ਾ ਹੈ ਕਿ ਗੁਰ

ਨਾਨਕਦੇਵ ਗੁਰੂਗੋਬਿੰਦਸਿੰਘਕਲਾਵਾਨਾਂ, ਕਲਾਧਾਰੀਆਂ,ਮਹਾਂ ਪੁਰਖਾਂ ਸਭ ਵੱਡਿਆਂ ਤੋਂ ਉੱਚੇ ਦਰਜੇ ਤੇ ਹਨ।ਮੈਂ ਮਹਾਂ ਪੁਰਖਾਂ ਦਾ ਉਨ੍ਹਾਂ ਨੂੰ ਸਰਦਾਰ ਮੰਨਦਾ ਤੇ ਪਜਾਰ ਕਰਦਾ ਹਾਂ, ਬਲਕਿ ਮੈਂ ਤਾਂ ਉਨ੍ਹਾਂ ਦਾ ਐਉਂ ਜ਼ਿਕਰ ਕਰਨਾ—ਜਿਸਤਰਾਂ ਕਰਦਾ ਹਾਂ ਅਪਨੇ ਲਈ ਗੁਸਤਾਖੀ ਸਮਝਦਾ ਹਾਂ। ਓਹ ਬਹੁਤ ਉੱਚੇ ਤੇ ਵੱਡੇ 'ਗੁਰ ਨਾਨਕ ਦੇਵ ਗੋਬਿੰਦ ਰੂਪ' ਹਨ। ਜਿਕੂੰ ਇਕ ਲੋਹੇ ਦਾ ਗੋਲਾ ਅੱਗ ਵਿਚ ਪਿਆ ਅੱਗ ਰੂਪ ਹੋ ਜਾਂਦਾ ਹੈ, ਇੱਕੁਰ ਅਮਰੀ, ਅਨੰਤ, ਵਾਹਿਗੁਰੂ ਦੀ ਅਲੂਹੀਅਤ ਨਾਲ ਓਹ ਰੱਬੀ ਜਲਾਲ ਨਾਲ ਸਰਸ਼ਾਰ,ਜਮਾਲ ਤੇ ਜਲਾਲ ਰੂਪਇਲਾਹੀ ਜਲਵਾ ਹਨ, ਮੇਰਾ ਈਮਾਨ ਇਹ ਹੈ।

ਸਾਰੇ—ਬੇਸ਼ੱਕ,ਅੱਜ ਸਾਨੂੰ ਬੀ ਉਨ੍ਹਾਂ ਦੇ ਆਦਰਸ਼ ਐਸੇ ਹੀ ਪਿਆਰੇ ਲੱਗੇ ਹਨ, ਅਰ ਸਾਡੇ ਦਿਲਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ ਨਿਵਾਸ ਪਾ ਗਿਆ ਹੈ, ਅਰ ਸਾਨੂੰ ਬੀ ਆਪ ਵਾਂਙੂ ਪਜਾਰੇ ਤੇ ਮਿੱਠੇ ਲੱਗੇ ਹਨ।ਓਹ ਆਪਦੇ ਹੀ ਨਹੀਂ, ਸਰਬ ਕਾਲੀ, ਸਰਬ ਦੇਸ਼ੀ, ਸਾਡੇ ਸਭਨਾਂ ਦੇ ਅਪਨੇ ਹਨ।

—o—

## ੭੨. ਪ੍ਰੀਤਮ ਜੀ ਨੂੰ ਅੱਖੀਂ ਦੇਖਣ ਵਾਲੇ ਪ੍ਰੇਮੀਆਂ ਦੇ ਸਨੇਹੇ*

੧. ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੋਹਨ ਮੂਰਤੀ ਸੰਸਾਰ ਵਿਚ ਹਰ ਅੱਖ ਨੂੰ ਭਾਈ। ਪੁਰਾਤਨ ਨਵੀਨ ਜਿਸ ਇਤਿਹਾਸਕਾਰ ਨੇ ਓਹਨਾਂ ਦਾ ਜ਼ਿਕਰ ਕੀਤਾ, ਕਿਸੇ ਨਾ ਕਿਸੇ ਖੂਬੀ ਦੀ ਮੰਹਮਾਂ ਕੀਤੀ, ਜਿਸ ਨੁਕਤੇ ਤੋਂ ਜਿਸ ਨੇ ਡਿੱਠਾ ਮਜਬੂਰ ਹੋਯਾ ਕਿ ਮੰਹਮਾਂ ਕਰੇ। ਹਿੰਦੂ, ਸਿੱਖ, ਮੁਸਲਮਾਨ, ਅੰਗ੍ਰੇਜ਼ ਸਾਰੇ ਇਤ-ਹਾਸਕਾਰਾਂ ਨੇ ਜਸ ਗਾਂਵਿਆਂ। ਸਿੱਖਾਂ ਦੇ ਲਿਖਣਨੂੰ ਜੇ ਇਤਹਾਸਕ ਨੁਕਤੇ ਦੇ ਰੁੱਖਾ-ਪਨ ਤੋਂ ਵਧੀਕ ਸਰਧਾ ਤੇ ਪ੍ਰੇਮ ਭੀ ਕਾਰਨ ਸਮਝਿਆ ਜਾਵੇ,ਤਾਂ ਲਾ: ਦੌਲਤ ਰਾਇ ਵਰਗੇ ਆਰਯਾ ਦਾ ਸ੍ਰੀ ਗੁਰੂ ਜੀ ਨੂੰ ਰਾਮ, ਕ੍ਰਿਸ਼ਨ, ਪੈਗ਼ੰਬਰਾਂ ਤੋਂ ਵੱਡਾ ਕਹਣਾ ਤੇ ਏਹ ਲਿਖਣਾ "ਸਾਰੀ ਕੌਮੇਂ ਆਪਨੇ ਬਹਾ-ਦਰੋਂ ਔਰ ਸ਼ਹੀਦੋਂ ਪਰ ਜਿਸਕਦਰ ਫਖਰ ਕਰੇਂ ਜ਼ੇਬਾ ਲੇਕਨ ਜੋ ਫਖਰ ਹਿੰਦੂਓਂ ਕੋ ਗੁਰੂ ਗੋਬਿੰਦ ਸਿੰਘ ਕਾ ਹੈ ਉਸਕਾ ਮੁਕਾ-ਬਲਾ ਰੂਏ ਆਲਮ ਮੇਂ ਸ਼ਸ਼ਦਰ ਜਹਾਨ ਮੇਂ ਔਰ ਕੋਈ ਕੌਮ ਨਹੀਂ ਕਰ ਸਕਤੀ" ਤੇ ਫੇਰ ਕਹਣਾ ਕਿ 'ਸੰਸਾਰ ਨੂੰ ਫਖਰ ਹੋ ਸਕਦਾ ਹੈ ਤਾਂ ਗੁਰੂ ਦਸਮੇਂ ਪਾਤਸ਼ਾਹ ਜੀ ਦਾ' ਦੱਸਦਾ ਹੈ ਕਿ ਕੈਸਾ ਜ਼ਬਰਦਸਤ ਵਜੂਦ ਗੁਰੂਜੀ ਦਾ ਹੈ ਜੋ ਅਨ-ਉਪਾਸ਼ਕਾਂ ਤੋਂ ਭੀ ਮੰਹਮਾਂ ਕਰਵਾਂਦਾ ਹੈ। ਲਾਲਾ ਸ਼ਿਵਬ੍ਰਤ ਲਾਲ ਰਾਧਾ ਸੁਆਮੀ ਗੀਤ ਗਾਉਂਦਾ ਹੈ। ਗ੍ਰਿਫਿਨ ਲਿਖਦਾ ਹੈ ਕਿ "ਗੁਰੂ ਗੋਬਿੰਦ ਸਿੰਘ ਜੀ ਨੇ ਤਿਆਰ ਬਰਤਿਆਰ ਸਜਿਆ ਸਜਾਯਾ ਖਾਲਸਾ ਆਪਣੇ ਦਿਮਾਗ਼ ਤੋਂ ਇਸ ਤਰਾਂ ਪੈਦਾ

*ਇਹ ਪ੍ਰਸੰਗ ਸੰ: ਨਾ: ੪੪੫ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਕਰਕੇ ਰੱਖ ਦਿੱਤਾ ਜਿਸ ਤਰਾਂ ਬ੍ਰਹਸਪਤ ਨੇ ਦੇਵੀ ਮੈਨਿਰਿਵਾ ਪੈਦਾ ਕੀਤੀ ਸੀ। ਕਨਿੰਘਮ ਦਾ ਉਨ੍ਹਾਂ ਦੇ ਕੰਮ ਦੀ ਸਲਾਘਾ, ਅਰ ਜ਼ਿੰਦਗੀ ਤੋਂ ਬਾਦ ਕੰਮ ਸਿਰੇ ਚੜ੍ਹਨ ਵਿਚ ਉਨ੍ਹਾਂ ਦੀ ਦਾਨਾਈ ਅਰ ਕੰਮ ਕਰਨ ਦੀ ਸੁੰਦ੍ਰਤਾ ਦੀ ਸਲਾਘਾ ਕਰਨੀ ਦੱਸਦੀ ਹੈ ਕਿ ਇਤਹਾਸ ਸਾਰਾ ਓਹਨਾਂ ਦੀ ਮਹਿਮਾਂ ਕਰਦਾ ਹੈ, ਪਰ ਅੱਜ ਅਸੀਂ ਮਗਰੋਂ ਹੋਏ ਇਤਹਾਸਕਾਰਾਂ ਦੀ ਉਗਾਹੀ ਨਹੀਂ ਚਾਹੁੰਦੇ,ਅਸੀਂ ਚਾਹੁੰਦੇ ਹਾਂ ਕਿ ਕੋਈ ਐਸਾ ਪ੍ਰੇਮੀ ਮਿਲੇ ਜਿਸਨੇ ਗੁਰੂ ਜੀ ਨੂੰ ਡਿੱਠਾ ਹੋਵੇ, ਪਜਾਰ ਕੀਤਾ ਹੋਵੇ, ਪਾਸ ਰਿਹਾ ਹੋਵੇ, ਤੇ ਫੇਰ ਵਿਦਵਾਨ ਹੋਵੇ, ਵਿਵੇਕ ਵਾਲਾ ਹੋਵੇ, ਸੰਸਾਰਕ ਵਿਭੂਤੀ ਵਾਲਾ ਹੋਵੇ,ਜਿਸਨੇ ਗੁਰੂ ਜੀ ਦੇ ਗੁਣਾਂ ਤੇ ਆਸ਼ਕ ਹੋਕੇ ਕੋਈ ਕੁਰਬਾਨੀ ਕੀਤੀ ਹੋਵੇ,ਓਹ ਆਪਣੀ ਜ਼ਬਾਨ ਨਾਲ ਸਾਨੂੰ ਗੁਰੂ ਜੀ ਦੀ ਸੁੰਦ੍ਰਤਾ ਸੁਣਾਵੇ। ਆਖੇ: ਇਹ ਮੈਂ ਅੱਖੀਂ ਡਿੱਠਾ ਹੈ, ਮੇਰੇ ਐਉਂ ਹੱਡ ਬੀਤੀ ਹੈ, ਮੈਂ ਇਹ ਅਸਰ ਅਜ਼ਮਾਯਾ ਹੈ। ਇਸ ਵਿਸ਼ੇ ਵਿਚ ਜੇ ਅਸੀਂ ਛਾਂਟੀ ਹੋਈ ਇਤਹਾਸਕ ਢੰਗ ਦੀ ਉਗਾਹੀ ਲੱਭੀਏ ਤਾਂ ਵਧੇਰੇ ਢੂੰਡ ਭਾਲ ਦੀ ਲੋੜ ਹੈ,ਪਰ ਜੇ ਸ੍ਰੀ ਗੁਰੂ ਜੀ ਦੇ ਸੱਚੇ ਗੁਣਾਂ ਦੀ,ਜਿਸਤੋਂ ਅਸੀਂ ਆਤਮ ਲਾਭ ਲੈ ਸੱਕੀਏ,ਸਾਖੀ ਚਾਹੀਏ ਤਾਂ ਪੂਰੀ ਪੂਰੀ ਮਿਲ ਸਕਦੀਹੈ।ਹਾਂ ਜੀ,ਅੱਜਅਸੀਂ ਪ੍ਰੀਤਮ ਜੀ ਦੇ ਕਿਸੇ ਅੱਖੀ ਡਿੱਠੇ ਪ੍ਰੇਮੀ ਦੇ ਕੋਈ ਬੋਲ ਸੁਣਨੇ ਚਾਹੁੰਦੇ ਹਾਂ। ਜਦ ਅਸੀ ਇਹ ਅਭਿਲਾਖਾ ਕਰਦੇ ਹਾਂ ਤਾਂ ਸਾਡੇ ਸਾਹਮਣੇ ਇਕ ਸੁੰਦਰ ਮੂਰਤੀ ਆਖੜੋਂਦੀ ਹੈ। ਗਜ਼ਨੀ ਦਾ ਜਨਮ ਹੈ, ਲੰਮੀ ਸੁੰਦਰ ਡੀਲ ਹੈ,ਅੱਖਾਂ ਵਿੱਚ ਨਿਮਕੀਤੇ ਦਨਾਈ ਭਰੀ ਹੈ, ਦੋਵੇਂ ਨੈਣ ਪਿਆਲੇ ਸਚੇ ਮਦ ਨਾਲ ਸਰਸ਼ਾਰ ਹਨ, ਵਿੱਦਯਾ ਤੇ ਪ੍ਰਤਾਪ ਮਗਰ ਮਗਰ ਆਰਹੇ ਹਨ,ਜੇਤਾਂ ਆਪਦੀ ਕਲਮ ਦਾ ਕੋਈ ਜੀਵਨ ਚਰਿਤ੍ਰ ਲੱਭ ਜਾਂਦਾ ਤਾਂ ਹੋਰ ਵੀ ਸੁਖ ਦਾ ਕੰਮ ਸੀ, ਪਰ ਹੁਣ ਜੋ ਕੁਛ ਸਨੇਹਾ ਓਹ ਦੇਂਦੇ ਹਨ ਸਾਨੂੰ ਸੋਈ ਬੜਾ ਸੁਖਦਾਈ ਹੈ।

ਆਪ ਕਹੋਗੇ ਇਤਹਾਸ ਦੀ ਉਗਾਹੀ ਸਾਡੇ ਪਾਸ ਕਾਫੀ ਹੈ ਕਿ ਸ੍ਰੀ ਗੁਰੂ ਜੀ ਦੇ ਆਤਮ ਗੁਣ ਸਾਡੇ ਵਿਚ ਨਿਵਾਸ ਕਰਨ ਤੇ ਸਾਡਾ ਸਤਕਾਰ ਮੱਲੋ ਮੱਲੀ ਉਨ੍ਹਾਂ ਲਈ ਉਛਾਲੇ ਲਵੇ, ਪਰ ਜਿਸ ਸੱਜਣ ਤੋਂ ਸਤਿਗੁਰੂ ਦੀਆਂ ਗੱਲਾਂ ਅੱਜ ਅਸੀ ਸੁਣਨਾ ਲੋਚਦੇ ਹਾਂ, ਉਸਦੀ ਉਗਾਹੀ ਸਾਰੇ ਇਤਹਾਸਾਂ ਤੋਂ ਜ਼ਬਰਦਸਤ ਹੈ, ਕਿਉਂਕਿ ਓਹ ਅੱਖੀਂ ਡਿੱਠੀ ਤੇ ਹੱਡੀਂ ਬੀਤੀ ਦੱਸਦਾ ਹੈ। ਓਹ ਪਿਆਰਾ ਨਾਮ ਭਾਈ ਨੰਦ ਲਾਲ ਜੀ ਦਾ ਹੈ। ਆਪ ਫਾਰਸੀ ਜ਼ਬਾਨ ਦੇ ਪੰਡਤ, ਅਰਬੀ ਦੇ ਵਿਦਵਾਨ ਸੇ, ਦਾਨਾਈ ਤੇ ਦੂਰੰਦੇਸ਼ੀ, ਮਾਮਲੇ ਦੇ ਸਮਝਣ ਤੇ ਵਿਵੇਕ ਕਰਨ ਵਿਚ ਇੰਨੇ ਪ੍ਰਬੀਨ ਸੇ ਕਿ ਬਹਾਦਰ-ਸ਼ਾਹ ਸ਼ਾਹਜ਼ਾਦੇ ਦੇ ਮੀਰ ਮੁਨਸ਼ੀ (ਸਕੱਤ੍ਰ) ਬਣੇ, ਅਰ ਇਸ ਔਹਦੇ ਤੇ ਹੋਣਾ ਦੱਸਦਾ ਹੈ ਕਿ ਓਹਨਾਂ ਦਾ ਐਸ਼੍ਵਰਜ ਭੀ ਕਿਤਨਾ ਸੀ। ਐਸ਼੍ਵਰਜ ਅਰਦਾਨਾਈ ਲਜ਼ਾਕਤ, ਪ੍ਰਬੀਨਤਾ ਵਾਲੇ ਹੋਕੇ ਹਿੰਦੁ-ਸਤਾਨ ਦੇ ਵੱਡੇ ਵੱਡੇ ਫਕੀਰਾਂ ਕਾਮਲਾਂ ਤੇ ਸਾਧੂਆਂ ਦੇ ਜਾਣੂੰ ਹੋਕੇ ਓਹਨਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ ਢੂੰਡਿਆ, ਅਰ ਗੁਰੂ ਮੰਨਿਆਂ।ਬਾਲਪਣੇ ਦੀ ਅੱਲ੍ਹੜ ਉਮਰਾ ਵਿਚ ਨਹੀਂ, ਜੁਆਨੀ ਦੇ ਜੋਸ਼ ਵਿਚ ਨਹੀਂ, ਪਰ ਪੱਕੀ ਉਮਰਾ ਤੇ ਅੱਪੜ ਕੇ ਮੀਰ ਮੁਨਸ਼ੀ ਦੀ ਪਦਵੀ ਤੇ ਬਿਰਾਜਦੇ ਹੋਏ,

ਤਜਰਬੇ ਤੇ ਵਿਦਯਾ ਵਿਚ ਪ੍ਰਬੀਨ ਹੁੰਦੇ ਹੋਏ। ਇਸ ਤਰਾਂ ਦੇ ਲਾਇਕ, ਖੋਜੀ, ਵਿਦਵਾਨ, ਕਵੀ, ਗ੍ਰੰਥਾਕਾਰ, ਸ਼ਾਹੀ ਪੜਤਲੇ ਵਾਲੇ, ਪਤ ਅਬਰੋ ਵਾਲੇ ਦਾ ਓਹਨਾਂ ਨੂੰ ਕਮਾਲ ਮੰਨਣਾ, ਗੁਰੂ ਚੁਣਨਾ ਤੇ ਸੰਸਾਰ ਤੋਂ ਨਾਤਾ ਤੋੜਕੇ ਸਾਰੀ ਉਮਰ ਓਹਨਾਂ ਦੇ ਚਰਨਾਂ ਵਿਚ ਬਿਤਾਣੀ ਦੱਸਦੀ ਹੈ ਕਿ ਗੁਰੂ ਜੀ ਫੌਜੀ ਜਰਨੈਲ, ਰਾਜਸੀ ਮਹਾਂ ਪੁਰਖ, ਜੋਧਾ, ਕਵੀ, ਵਿਦਵਾਨ, ਪੰਡਤ ਹੁੰਦੇ ਹੋਏ ਕਾਮਲ ਫਕੀਰ, ਪੂਰੇ ਗੁਰੂ, ਅਰ ਸੱਚੇ ਗੁਰ ਅਵਤਾਰ ਸੇ। ਭਾਈ ਨੰਦ ਲਾਲ ਦਾ ਸਿੱਖ ਹੋਣਾ, ਇਕ ਆਮ ਆਦਮੀ ਦਾ ਸਿੱਖ ਹੋਣਾ ਨਹੀਂ, ਭਾਈ ਨੰਦਲਾਲ ਦੀ ਕੁਰਬਾਨੀ ਇਕ ਆਮ ਦਾਨ ਨਹੀਂ, ਭਾਈ ਨੰਦਲਾਲ ਦਾ ਪ੍ਰੇਮ ਆਮ ਮੋਹ ਨਹੀਂ, ਉਹਨਾਂ ਦੀ ਸਿੱਖੀ ਇਕ ਕਾਮਲ ਉਗਾਹੀ ਹੈ ਜੋ ਇਤਹਾਸਕ ਤ੍ਰੀਕ ਤੇ ਪੱਥਰ ਲੀਕ ਵਾਂਗ ਦਿਲਾਂ ਪਰ ਸਿੱਕਾ ਬਿਠਾਂਦੀ ਹੈ ਕਿ ਗੁਰੂ ਸਾਹਬ ਜੀ ਕਮਾਲ ਦਰਜੇ ਦੇ ਮਹਾਂ ਪੁਰਖ ਸੇ। ਦੇਖੋ ਭਾਈ ਨੰਦਲਾਲ ਜੀ ਓਹਨਾਂ ਦੇ ਮੁਰਸ਼ਦਾਨਾ ਕਮਾਲ ਪਰ ਕੀ ਆਖਦੇ ਹਨ:—

> ਜ਼ਿਹੇ ਸਾਹਿਬ ਦਿਲੇ, ਰੌਸ਼ਨ ਜ਼ਮੀਰੇ, ਆਰਫ਼ੇ ਕਾਮਿਲ।
> ਕਿ ਬਰ ਦਰਗਾਹਿ ਹਕ ਪੇਸ਼ਾ- ਨੀਏ ਓ ਸੂਦਹ ਮੇ ਬਾਸ਼ਦ।

ਅਰਥਾਤ—ਧੰਨ ਹੈ ਉਹ ਦਿਲ ਦਾ ਮਾਲਕ* ਦਿੱਬ ਦ੍ਰਿਸ਼ਟੀ ਵਾਲਾ ਪੂਰਨ ਗਿਆਨੀ ਕਿ ਜਿਸਦਾ ਮਸਤਕ ਪਰਮੇਸੁਰ ਦੀ ਦਰਗਾਹ ਤੇ ਸਦਾ ਟਿਕਿਆ ਰਹਿਦਾ ਹੈ।

ਇਹ ਪ੍ਰੀਤਮ ਜੀ ਨੂੰ ਅੱਖੀ ਦੇਖਣ ਵਾਲੇ ਪ੍ਰੇਮੀ ਜੀ ਦਾ ਅੱਜ ਸਾਨੂੰ ਸਨੇਹਾ ਹੈ ਕਿ ਜਿਸ ਸਤਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਤੋਂ ਤੁਸੀਂ ਅੱਜ ਸਦਕੇ ਹੁੰਦੇ ਹੋ, ਮੈਂ ਅੱਖੀਂ ਡਿੱਠੀ ਸਾਖੀ ਭਰਦਾ ਹਾਂ ਕਿ ਓਹ ਪੂਰਨ ਬ੍ਰਹਮ ਬੇਤਾ ਹਨ, ਓਹ ਪੂਰਨ ਦਿੱਬ ਦ੍ਰਿਸ਼ਟ ਹਨ ਤੇ ਦਿਲ ਦੇ ਵਾਲੀ ਹਨ, ਅਰ ਭਗਤੀ ਵਿਚ ਨਿਰੰਤਰ ਮਗਨ ਹਨ। ਮੈਂ ਓਹਨਾਂ ਨਾਲ ਕੀਕੂੰ ਵਰਤਦਾ ਹਾਂ ਕਿ:—

> ਬਕੂਰਬਾਨੇ ਸਰੇ ਕੂਯਸ਼ ਬਗਿਰਦੋ ਦਮ ਮਜ਼ਨ ਗੋਯਾ। ਇਸ਼ਾਰਤ ਹਾਇ ਚਸ਼ਮੇ ਓ ਮਰਾ ਫਰਮੂਦਹ ਮੇ ਬਾਸ਼ਦ।

ਉਸ ਸਤਗੁਰ ਦੇ ਕੂਚੇ ਦੇ ਉਦਾਲੇ ਸਦਕੇ ਹੁੰਦਾ ਹਾਂ ਤਾਂ ਦਮ ਨਹੀਂ ਮਾਰਦਾ (ਪ੍ਰੇਮੀ ਹੋ ਤੱਕਦਾ ਹਾਂ ਤਾਂ) ਸਤਗੁਰ ਦੇ ਨੈਣਾਂ ਦੇ ਇਸ਼ਾਰਿਆਂ ਨਾਲ ਸਾਨੂੰ (ਤਾਰਨ ਹਾਰ) ਉਪਦੇਸ਼ ਪ੍ਰਾਪਤ ਹੁੰਦਾ ਹੈ। ਅਤੇ—

> ਜ਼ਿ ਫੈਜ਼ੇ ਮੁਰਸ਼ਦੇ ਕਾਮਿਲ ਮਰਾ ਮਾਲੂਮ ਸ਼ੁਦ ਆਖਿਰ। ਕਿ ਦਾਯਮ ਮਰਦਮੇ ਦੁਨੀਆ ਬਗ਼ੰਮ ਆਲੂਦਹ ਮੇ ਬਾਸ਼ਦ।

ਮੈਨੂੰ ਪੂਰਨ ਸਤਗੁਰ ਦੀ ਮੇਹਰ ਨਾਲ ਅੰਤ ਇਹ ਪਤਾ ਲੱਗ ਗਿਆ ਕਿ ਦੁਨੀਆਂ-ਦਾਰ ਆਦਮੀ ਦਾ ਦਿਲ ਸਦਾ ਗ਼ਮ ਨਾਲ ਗੰਦਾ ਰਹਿਦਾ ਹੈ ਤੇ ਮੈਨੂੰ ਸਤਗੁਰ ਤੋਂ ਇਹ ਅਵਸਥਾ ਮਿਲੀ ਹੈ:—

> ਬਹਰ ਸੂਏ ਕਿ ਮੇ ਬੀਨਮ ਬਚਸ਼ਮਮ ਮਾਸਿਵਾ ਨਾਯਦ। ਹਮੇਸ਼ਹ ਨਕਸ਼ ਓ ਦਰ ਦੀਦਹੇ ਮਾ ਬੂਦਹ ਮੇ ਬਾਸ਼ਦ!

ਮੇਰੀਆਂ ਅੱਖੀਆਂ ਵਿਚ ਜਿਧਰ ਤੱਕਾਂ ਸਿਵਾਇ ਉਸਦੇ ਨਕਸ਼ ਦੇ ਹੋਰ ਕੋਈ

*ਨਾਮ ਵਿਚ ਰੱਤੇ ਨੂੰ ਭਾਈ ਜੀ ਨੇ ਸਾਹਬ ਦਿਲ ਕਿਹਾ ਹੈ॥

ਦੀਦਾਰ ਨਹੀਂ ਵੱਸਦਾ।

੨. ਅਦੁਤੀ ਗੁਰੂ:—ਭਾਈ ਜੀ ਗੁਰੂਜੀ ਨੂੰ ਕਾਮਲ ਮੁਰਸ਼ਦ, ਬ੍ਰਹਮ ਵੇਤਾ, ਦਿੱਬ-ਦ੍ਰਿਸ਼ਟ ਮੰਨਦੇ ਹੋਏ ਆਮ ਮੁਰਸ਼ਦਾਂ ਦੀ ਬ੍ਰਾਬਰੀ ਤੇ ਨਹੀਂ ਦੇਖਦੇ, ਓਹਨਾਂ ਦੇ ਤਜਰਬੇ ਨੇ ਓਹਨਾਂ ਨੂੰ ਦੱਸ ਦਿੱਤਾ ਸੀ ਕਿ ਏਹ ਅਦੁਤੀ ਹਨ ਅਰ ਸਭ ਤੋਂ ਉੱਚੇ ਹਨ, ਇਨ੍ਹਾਂ ਦੀ ਕੀਮਤ ਦਾ ਹੋਰ ਕੋਈ ਬ੍ਰਹਮ ਵੇਤਾ ਅਰ ਮੁਰਸ਼ਿਦ ਨਹੀਂ ਹੈ। ਯਥਾ:—

ਦੀਨ ਦੁਨੀਆਂ ਦਰ ਕਮੰਦੇ
ਆਂ ਪਰੀ ਰੁਖਸਾਰਿ ਮਾ।
ਹਰ ਦੋਆਲਮ ਕੀਮਤੇ
ਯਕ ਤਾਰ ਮੂਏ ਯਾਰਿ ਮਾ।

ਦੀਨ ਤੇ ਦੁਨੀਆਂ ਦੋਵੇਂ ਮੇਰੇ ਸੁੰਦਰ ਪ੍ਰੀਤਮ (ਸਤਗੁਰ ਗੋਬਿੰਦ ਸਿੰਘ) ਜੀ ਦੇ ਚਰਨਾਂ ਵਿਚ ਹਨ, ਮੇਰੇ ਸਤਗੁਰਦੇ ਇਕ ਰੋਮ ਦੀ ਕੀਮਤ ਦੋ ਜਹਾਨ ਨਹੀਂ ਤੁਲ ਸਕਦੇ।

ਫਿਰ ਆਖਦੇ ਹਨ ਕਿ ਪ੍ਰਮੇਸ਼ਰ ਪ੍ਰਾਪਤੀ ਲਈ ਉਪਦੇਸ਼, ਸਿੱਖਯਾ, ਸਾਧਨ ਆਦਿ ਪਿੱਟਣਿਆਂ ਨਾਲ ਸਿਰੇ ਚਾੜ੍ਹਨ ਦੀ ਏਸ ਮੁਰਸ਼ਿਦ ਨੂੰ ਹੋਰਨਾਂ ਵਾਂਗੂੰ ਲੋੜ ਨਹੀਂ ਹੈ; ਏਹ ਅਦੁਤੀ ਮੁਰਸ਼ਿਦ ਹੈ। ਏਥੇ ਤਾਂ:—

ਆਈਨਏ ਖੁਦਾਇਨੁਮਾ ਹਸਤ
ਰੂਏ ਤੋ। ਦੀਦਾਰ ਹਕ ਜ਼ਿ
ਆਇਨਹੇ ਰੂਹੇ ਤੋ ਮੇ ਕੁਨੰਦ।

ਹੇ ਕਲਗੀਆਂ ਵਾਲੇ! ਤੇਰਾ ਚੇਹਰਾ ਰੱਬ ਨੂੰ ਪਰਤੱਖ ਪ੍ਰਗਟ ਕਰਨੇ ਵਾਲਾ ਹੈ। ਹਾਂ, ਤੇਰੇ ਚੇਹਰੇ ਦੇ ਸ਼ੀਸ਼ੇ ਤੋਂ (ਆਰਫ ਲੋਕ) ਰੱਬ ਦਾ ਦਰਸ਼ਨ (ਸੁਤੇ ਸਿੱਧ) ਪ੍ਰਾਪਤ ਕਰਦੇ ਹਨ। ਚੇਹਰਾ ਹੀ ਖੁਦਾ ਦਿਖਾਵਣ ਵਾਲਾ ਹੈ।

ਆਪਣੇ ਗੁਰੂ ਨੂੰ 'ਸ਼ਾਹ' ਕਹਕੇ ਸੱਦਦੇ ਹਨ, ਜਿਸਤੋਂ ਭਾਵ ਹੈ ਕਿ ਹੋਰ ਸਭ ਪੀਰ ਮੁਰਸ਼ਦ ਉਸਦੀ ਰਈਅਤ ਹਨ:—

ਮਾ ਬਪਾਏ ਸ਼ਾਹ ਸਰ ਅਫਗੰਦਹ
ਏਮ। ਅਜ਼ਦੁਆਲਮ ਦਸਤ ਰਾ
ਅਫਸ਼ਾਂਦਹ ਏਮ।

ਅਸਾਂ 'ਸ਼ਾਹ' (ਗੁਰੂ) ਦੇ ਚਰਨੀਂ ਸੀਸ ਨਿਵਾਯਾ ਹੈ। (ਤਦ ਤੋਂ) ਦੋ ਜਹਾਨਾਂ ਤੋਂ ਹੱਥ ਧੋਇਆ ਹੈ।

੩. ਗੁਰੂ ਜੀ ਦੀ ਪ੍ਰੇਰਣ ਸ਼ਕਤੀ—ਸਤਗੁਰੂ ਜੀ ਦੇ ਪ੍ਰਭਾਵ ਤੇ। ਪ੍ਰੇਰਣ ਸ਼ਕਤੀ ਤੇ ਪੁਰ ਅਸਰ ਜਜ਼ਬੇ ਬਾਬਤ ਭਾਈ ਜੀ ਗੁਰੂ ਗੋਬਿੰਦ ਸਿੰਘ ਜੀ ਨਾਲ ਆਪਣੀ ਹੱਡ ਬੀਤੀ ਦੱਸਦੇ ਹਨ:—

ਮਾਰਾ ਬਯਕ ਇਸ਼ਾਰਹੇ ਅਬਰੂ
ਸ਼ਹੀਦ ਕਰਦ। ਅਕਨੂੰ ਇਲਾਜ
ਨੇਸਤ ਕਿ ਤੀਰ ਅਜ਼ ਕਮਾਂ
ਗੁਜ਼ਸ਼ਤ।

ਕਲਗੀਆਂ ਵਾਲੇ ਨੇ ਅੱਖ ਦੇ ਇਕ ਇਸ਼ਾਰੇ ਨਾਲ ਮੈਨੂੰ ਸ਼ਹੀਦ ਕਰ ਲੀਤਾ, ਹੁਣ ਜੋ ਤੀਰ ਕਮਾਨੋਂ ਛੁਟ ਚੁਕਾ ਉਸਦਾ ਕੀ ਦਾਰੂ ਹੈ? ਭਾਵ ਇਹ ਕਿ ਸਤਿਗੁਰ ਦਾ ਸਾਜਿਆ ਸਿਖ ਆਤਮ ਪਦ ਤੇ ਚੜ੍ਹ ਜਾਂਦਾ ਹੈ, ਇਹ ਗੁਰੂ ਜੀਦੀ ਪ੍ਰੇਰਣ ਸ਼ਕਤੀ ਦਾ ਕਮਾਲ ਹ, ਜੋ ਸਤਿਗੁਰ ਵਲੋਂ ਮੇਰੇ ਆਪਣੇ ਨਾਲ ਬੀਤੀ ਹੈ।

੪. ਗੁਰੂ ਜੀ ਦਾ ਉਪਦੇਸ਼—ਭਾਈ ਨੰਦਲਾਲ ਜੀ ਦੱਸਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀ ਸਿੱਖਯਾ ਦੇਂਦੇ ਸਨ ਤੇ ਓਹ ਸਿਖਯਾ ਮਨ ਨੂੰ ਪਲਟਾ ਦੇਂਦੀ ਹੈ:—

ਮੁਰਸ਼ਿਦੇ ਕਾਮਲੇ ਮਾ ਬੰਦਗੀਅਤ
ਫੁਰਮਾਯਦ। ਐ ਜ਼ਹੇ ਕਾਲ ਮੁਬਾ-
ਰਕ ਕਿ ਕੁਨਦ ਸਾਹਬੇ ਹਾਲ।

ਮੇਰੇ ਪੂਰਨ ਸਤਿਗੁਰੂ ਜੀ ਭਜਨ ਕਰਨ ਦਾ ਹੁਕਮ ਦੇਂਦੇ ਹਨ, (ਓਹ ਹੁਕਮ ਐਸਾ) ਮੁਬਾਰਕ ਮਹਾਂ ਵਾਕ ਹੈ ਕਿ ਸੁਣਦੇ ਸਾਰ ਉਨਮਨੀ ਅਵਸਥਾ ਵਿਚ ਲੈ ਜਾਂਦਾ ਹੈ।

੫. ਗੁਰੂ ਗੋਬਿੰਦ ਸਿੰਘ ਜੀ ਚੜ੍ਹਦੀਆਂ ਕਲਾਂ ਵਾਲੇ ਸਤਗੁਰ ਹਨ:

ਨਮੇ ਗੁੰਜਦ ਬਚਸ਼ਮੇ ਗ਼ੈਰ
ਸ਼ਾਹੇ ਖੁਦ ਪਸੰਦੇ ਮਨ।
ਬਚਸ਼ਮਮ ਖੁਸ਼ ਨਿਸ਼ਸਤ ਆਂ
ਕਾਮਤੇ ਬਖ਼ਤੇ ਬੁਲੰਦੇ ਮਨ।

ਗ਼ੈਰ ਦੀਆਂ ਅੱਖਾਂ ਵਿਚ ਮੇਰੇ ਪੂਰਨ ਚੜ੍ਹਦੀਆਂ ਕਲਾਂ ਵਾਲੇ ਪਾਤਸ਼ਾਹ ਨਹੀਂ ਸਮਾਉਂਦੇ,ਓਹ ਉੱਚੀ ਡੀਲ ਤੇ ਉੱਚੇ ਬਖਤ ਵਾਲੇ (ਮੇਰੇ ਪਾਤਸ਼ਾਹ) ਮੇਰੀਆਂ ਖੁਸ਼ ਅੱਖਾਂ ਵਿਚ ਆ ਬਿਰਾਜੇ ਹਨ। ਕਿਸੇ ਗ਼ੈਰ ਦੀਆਂ ਅੱਖਾਂ ਵਿਚ ਨਾ ਸਮਾ ਸੱਕਣ ਦੇ ਅਰਥ ਹਨ ਕੋਈ ਓਹਨਾਂ ਨੂੰ ਆਪਣਾ ਨਿਸ਼ਾਨਾ ਨਹੀਂ ਬਣਾਸਕਦਾ, ਕੋਈ ਓਹਨਾਂ ਨੂੰ ਝੁਕਾ ਨਹੀਂ ਸਕਦਾ, 'ਖੁਦ ਪਸੰਦੀ' ਇਕਾਗ੍ਰਤਾ ਦਾ ਸਭ ਤੋਂ ਉੱਚਾ ਦਰਜਾ ਹੈ, ਜਿੱਥੇ ਆਪਣੇ ਆਪ ਵਿਚ ਆਪਾ ਸਾਖੀ ਹੋ ਖਲੋਂਦਾ ਹੈ, ਖੁਸ਼ੀ, ਰਸ ਤੇ ਉੱਚਾਪਨ ਕਮਾਲ ਦਰਜੇ ਦਾ ਹੁੰਦਾ ਹੈ।ਇਸ ਦਰਜੇ ਦਾ ਮਹਾਂ ਪੁਰਖ ਕੇਵਲ ਪਰੇਮ ਦੇ ਵੱਸ ਹੁੰਦਾ ਹੈ, ਹੋਰ ਕਿਸੇ ਦੇ ਅਧੀਨ ਨਹੀਂ ਹੋ ਸਕਦਾ।

੬. ਪ੍ਰੇਮ ਨੂੰ ਪ੍ਰੇਮ ਕਰਨੇ ਵਾਲਾ—ਭਾਈ ਜੀ ਦੱਸਦੇ ਹਨ ਕਿ ਗੁਰੂ ਆਕੜ ਕੇ ਆਪਣੇ ਸੁਆਰਥ ਹਿਤ ਲੋਕਾਂ ਦੇ ਪੱਥਰ ਤੁਲ ਗੁਰੂ ਨਹੀਂ ਕਿ ਆਓ ਅਰ ਭੇਟਾ ਧਰੀ ਜਾਓ ਤੇ ਸੇਵਾ ਕਰੀ ਜਾਓ ਤੇ ਗੁਰੂ ਕੇਵਲ ਅਲੇਪੋ ਬੈਠਾ ਹੈ, ਕਿਸੇ ਦੀ ਸਰਧਾ ਪ੍ਰੇਮ ਉਸ ਦੇ ਪ੍ਰੇਮ ਨੂੰ ਨਹੀਂਹਿਲਾ ਸਕਦਾ,ਸਗੋਂ ਓਹ ਦੱਸਦੇ ਹਨ ਕਿ ਮੇਰਾ ਮੁਰਸ਼ਿਦ ਪ੍ਰੇਮ ਨਾਲ ਬੱਝਦਾ, ਪ੍ਰੇਮ ਨਾਲ ਦ੍ਰਵਦਾ ਤੇ ਪ੍ਰੇਮ ਨੂੰ ਪ੍ਰੇਮ ਪੁੰਜਕੇਕਰਦਾਹੈ:—

ਆਸ਼ਕਤਹਏ ਆਂਨੇਮ ਕਿ ਓ
ਸ਼ੈਫਤਹ ਏ ਮਾਸਤ। ਮਾ ਸ਼ਾਹ ਨ
ਦਾਨੇਮ ਗਦਾ ਰਾ ਨ ਸ਼ਨਾਸੇਮ।

ਅਸੀਂ ਜਿਸ ਪ੍ਰੀਤਮ ਦੇ ਪ੍ਰੇਮੀ ਹਾਂ, ਓਹ ਸਾਡਾ ਬੀ ਆਸ਼ਕ ਹੈ, ਹੋਰ ਅਸੀਂ (ਪਦਾਰਥ ਵਾਲੇ) ਪਾਤਸ਼ਾਹਾਂ ਨੂੰ (ਤੇ ਸਿੱਧੀਆਂਵਾਲੇ) ਫਕੀਰਾਂ ਨੂੰ ਨਹੀਂ ਪਛਾਣਦੇ ਕਿ ਕੌਣ ਹਨ ? ਭਾਵ ਇਹ ਹੈ ਕਿ ਅਸੀਂ ਜਿਸ ਗੁਰੂ ਨੂੰ ਪ੍ਰੇਮ ਕਰਦੇ ਹਾਂ, ਓਹ ਐਸਾ ਪ੍ਰੇਮ ਪੁੰਜ ਹੈ ਕਿ ਸਾਨੂੰ ਪ੍ਰੇਮ ਕਰਦਾ ਹੈ। ਜੇ ਵਾਹਿਗੁਰੂ ਗੁਰੂ ਪ੍ਰੇਮ ਨਾ ਕਰਨ ਤਾਂ ਕੋਈ ਭਗਤ ਪ੍ਰੇਮ ਕਰ ਹੀ ਕੀਹ ਸਕਦਾ ਹੈ।

੭.ਸਤਗੁਰ ਦਾ ਮਾਰਗ ਸੁਖੈਨ ਮਾਰਗ ਹੈ। ਈਰਾਨ ਦੇ ਹਾਫਜ਼ ਫਕੀਰ ਆਪਣੇ ਪ੍ਰਮੇਸੁਰ ਪ੍ਰਾਪਤੀ ਦੇ ਰਸਤੇ ਨੂੰ ਅਤੀ ਕਠਨ ਦੱਸਦੇ ਹਨ, ਜਿਸਦਾ ਅਰਥ ਏਹ ਹੈ:—

ਮੰਜ਼ਲ ਯਾਰ ਪਿਆਰੇ ਅੰਦਰ
ਸੁਖ ਅਰਾਮ ਨਾ ਕਾਈ।
ਇਸ ਘੜਿਆਲ ਤਿਆਰੀ ਵਾਲੀ
ਹਰ ਦਮ ਟਨ ਟਨ ਲਾਈ।

ਭਾਈ ਜੀ ਓਹਨਾਂ ਦੇ ਹੀ ਲਫਜ਼ਾਂ ਵਿਚ ਅਰ ਉਸੇ ਤਰਾਂ ਦੀ ਗਜ਼ਲ ਵਿਚ ਦੱਸਦੇ ਹਨ ਕਿ ਮੇਰੇ ਸਤਗੁਰ ਦਾ ਰਸਤਾ ਬੜਾ ਸੌਖਾ ਹੈ:—

ਮਰਾ ਦਰ ਮੰਜ਼ਲੇ ਜਾਨਾਂ
ਹਮਹ ਐਸ਼ੋ ਹਮਹ ਸ਼ਾਦੀ।
ਜਰਸ ਬੇਹੂਦਹ ਮੇ ਨਾਲਦ
ਕੁਜਾ ਬੰਦੇਮ ਮਹਮਿਲਹਾ।

ਅਰਥਾਤ—

ਮੰਜ਼ਲ ਯਾਰ ਪਜਾਰੇ ਅੰਦਰ,
ਖੁਸ਼ੀਆਂ ਤੇ ਸ਼ਦਿਆਨੇ ਹਨ।
ਕਿਉਂ ਪਿਟਨ ਘੜਿਆਲ,
ਅਸਾਡੇ ਪ੍ਰੀਤਮ ਗੋਦ ਟਿਕਾਨੇ ਹਨ।

ਭਾਵੇਹ ਕਿ ਗੁਰੂ ਜੀਦਾ ਮਾਰਗ ਭਾਈ ਜੀ ਨੇ ਐਸਾ ਡਿੱਠਾ ਕਿ ਸੂਫੀਆਂ ਅਰ ਹੋਰਨਾਂ ਦੇ ਰਸਤੇ ਨਾਲੋਂ, ਜਿਨ੍ਹਾਂ ਦੇ ਓਹ ਉਮਰ ਭਰ ਦੇ ਅਰਸੇ ਵਿਚ ਵਾਕਫ ਹੋ ਚੁਕੇ ਸੇ, ਸੌਖਾ ਪਾਯਾ।

੮. ਗੁਰੂ ਜੀ ਦਾ ਰਸਤਾ ਦੱਸਦੇ ਹਨ—

ਰਹ ਰਸਾਨੇ ਰਾਹਿ ਹਕ ਆਮਦ ਅਦਬ।
ਹਮ ਬਦਿਲ ਯਾਦੇ ਖੁਦਾ ਓ ਹਮ ਬਲਬ।

ਰੱਬ ਦੇ ਰਸਤੇ ਪੁਚਾਣੇ ਵਾਲੇ ਦਾ ਅਦਬ, ਦਿਲ ਵਿਚ ਰੱਬ ਦੀ ਯਾਦ ਤੇ ਜੀਭ ਪਰ ਸਿਮਰਨ, ਏਹ ਕਲਗੀਆਂ ਵਾਲੇ ਦਾ ਸਤ ਮਾਰਗ ਹੈ। ਅੱਜ ਕੱਲ ਕਈ ਲੋਕ ਨਿਰੇ ਅੰਤਰ ਮੁਖ ਜਾਪਾਂਨਾਲ ਸ਼ੁਦਾਈ ਹੋਏ ਫਿਰਦੇ ਦੇਖੇ ਹਨ,ਕਿਉਂਕਿ ਓਹ ਜੀਭ ਦਾ ਸਿਮਰਨ ਛੋੜ ਦੇਂਦੇ ਹਨ, ਗੁਰੂ ਗ੍ਰੰਥ ਸਾਹਿਬ ਜੀ ਫੁਰਮਾਂਦੇ ਹਨ:—

"ਰਸਨ ਸਹਤ ਜੋ ਜਾਪੈ ਨਾਮ।
ਸੋ ਜੋਗੀ ਕੇਵਲ ਨਿਹਕਾਮ।"

੯. ਗੁਰੂ ਜੀ ਦਾ ਰੂਪ ਬੜਾ ਸੁੰਦਰ ਤੇ ਤੇਜਵਾਨ ਸੀ:—

ਬਾ ਦੀਦਹ ਖ੍ਵਾਬ ਨਾਕ ਚੂੰ ਬੇਰੂੰ
ਬਰਾਮਦੀ।ਸ਼ਰਮਿੰਦਹ ਗਸਤਅਜ਼
ਰੁਖੇ ਤੋ ਆਫਤਾਬੇ ਸੁਬਾਹ।

ਨੀਂਦ ਅਲਸਾਏ ਨੈਣਾਂ ਨਾਲ (ਹੇ ਸਤਗੁਰ) ਜਦ ਤੁਸੀਂ ਬਾਹਰ ਨਿਕਲੇ ਤਾਂ ਤੁਸਾਡੇ ਚੇਹਰੇ ਨੂੰ ਦੇਖ ਕੇ ਸਵੇਰੇ ਦਾ ਸੂਰਜ ਸ਼ਰਮਿੰਦਾ ਹੋ ਗਿਆ।

ਹੋਲੇ ਮਹੱਲੇ ਦੇ ਬਿਆਨ ਵਿਚ ਗੁਰੂ ਜੀ ਦਾ ਕੌਤਕ ਤੇ ਮਨਮੋਹਨ ਅਸਰ ਬਿਆਨ ਕਰਦੇ ਹਨ:—

ਗੁਲਾਲ ਅਫਸ਼ਾਨੀਏ ਦਸਤ
ਮੁਬਾਰਕ। ਜ਼ਮੀਨੋ ਆਸਮਾਂ ਰਾ
ਸੁਰਖਰੂ ਕਰਦ। ਦੁਆਲਮ ਗਸ਼ਤ
ਰੰਗੀ ਅਜ਼ ਤੁਫੈਲਸ। ਚੁ ਸ਼ਾਹਮ
ਜਾਮ੍ਹੇ ਰੰਗੀ ਦਰਗੁਲੂ ਕਰਦ।
ਕਸੇ ਕੋ ਦੀਦ ਦੀਦਾਰੇ ਮੁਕੱਦਸ।
ਮੁਰਾਦੇ ਉਮਰ ਰਾ ਹਾਸਲ ਨਿਕੋ
ਕਰਦ। ਸ਼ਵਦ ਕਰਬਾਂਨ ਖ਼ਾਕੇ
ਰਾਹੇ ਸੰਗਤ। ਦਿਲੇ ਗੋਯਾ ਹਮੀ
ਰਾ ਆਰਜ਼ੂ ਕਰਦ।

(ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ) ਮੁਬਾਰਕ ਹਸਤ ਕਮਲਾਂ ਤੋਂ ਗੁਲਾਲ ਦੇ ਛਿੜਕਾਉ ਨੇ ਜ਼ਮੀਨ ਅਸਮਾਨ ਨੂੰ *ਲਾਲ ਗੁਲਾਲ ਕਰ ਦਿੱਤਾ। ਜਦ ਮੇਰੇ ਸੱਚੇ ਪਾਤਸ਼ਾਹ ਨੇ ਰੰਗ ਛਿੜਕੇ ਕੱਪੜੇ ਪਹਨੇ ਤਾਂ ਉਸਦੀ ਤੁਫੈਲ ਦੋ ਜਹਾਨ ਨੂੰ ਰੰਗ ਚੜ੍ਹ ਗਿਆ,ਇਸ ਪਵਿੱਤ੍ਰ ਦੀਦਾਰਨੂੰ ਜਿਸ ਨੇ ਡਿੱਠਾ ਉਸਨੇ ਉਮਰਾ ਦੀ ਮੁਰਾਦ ਪਾ ਲਈ। ਮੇਰਾ ਦਿਲ ਤਰਸਦਾ ਹੈ ਕਿ ਐਸੇ ਸਤਸੰਗੀਆਂ ਦੇ ਰਸਤੇ ਦੀ ਧੂੜ ਤੋਂ ਸਦਕੇ ਹੋ ਜਾਵਾਂ।

੧੫. ਗੁਰੂ ਗੋਬਿੰਦ ਸਿੰਘ ਜੀ ਨੂੰ ਭਾਈ ਜੀ ਨੇ ਪਰਖ ਕੇ ਗੁਰੂ ਬਣਾਇਆ ਸੀ:—

ਮਾ ਕਿ ਦੀਦੇਮ ਸਰੇ ਕੂਇ ਤੋ ਐ
ਮਹਰਮੇ ਰਾਜ਼। ਅਜ਼ ਹਮਹ ਰੂਇ
ਫਿਗੰਦਹ ਏਮ ਸਰੇ ਖੁਦਬਨਿਆਜ਼।

ਹੇ ਭੇਤ ਦੇ ਮਹਰਮਾਂ! ਜਦ ਅਸਾਂ ਤੇਰੇ ਕੂਚੇ ਦਾ ਰਸਤਾ ਲੱਭਿਆ ਤਾਂ ਹੋਰ ਸਾਰੇ ਰਸਤਿਆਂ ਤੋਂ ਮੂੰਹ ਮੋੜਕੇ ਨਿਮ੍ਰਤਾ, ਸਰਧਾ ਨਾਲ ਅਪਣੇ ਸਿਰੇ ਨੂੰ ਤੇਰੇ

*ਸੁਰਖਰੂ=ਲਾਲ ਗੁਲਾਲਦੇ ਦੂਜੇ ਅਰਥ ਹਨ ਮੁਖ ਉਜਲੇ।

ਦਰਵਾਜ਼ੇ ਤੇ ਸਟਿਆ। ਭਾਵੇਂਹ ਕਿ ਸਾਰਿਆਂ ਨੂੰ ਤੱਕਿਆ ਸਭ ਅਨਜਾਣ ਸੇ ਭੇਤ ਦਾ ਜਾਣੂੰ ਤੂੰ ਲੱਭਾ, ਤਦ ਤੋਂ ਹੋਰ ਸਾਰੇ ਦਰ ਛੋੜਕੇ ਤੇਰਾ ਦਰ ਮੱਲਿਆਹੈ।

੧੧. ਗੁਰੂ ਜੀ ਦੇ ਦਰਸ਼ਨ ਵੈਰਾਗ ਤੇ ਪ੍ਰੇਮ ਪੈਦਾ ਕਰਦੇ ਸਨ:—

ਹਰ ਗਹ ਨਜ਼ਰ ਬਜਾਨਬੇ ਦਿਲ-
ਦਾਰ ਮੇ ਕੁਨਮ। ਦਰਯਾਇ ਹਰ
ਦੁਦਸ਼ਮ ਗੁਹਰ ਬਾਰ ਮੇ ਕੁਨਮ।

ਜਦੋਂ ਭੀ ਅਸੀਂ ਪ੍ਰੀਤਮ ਜੀ ਵਲ ਨਜ਼ਰ ਭਰਕੇ ਤੱਕਦੇ ਹਾਂ, ਸਾਡੀਆਂ ਦੁਹਾਂ ਅੱਖੀਆਂ ਦੇ ਦਰਯਾ ਮੋਤੀਆਂ ਵਾਂਗੂ ਵੱਸ ਪੈਂਦੇ ਹਨ।

੧੨. ਗੁਰੂ ਗੋਬਿੰਦ ਸਿੰਘ ਜੀ ਦੀ ਤਕਰੀਰ ਦਾ ਅਸਰ:—

ਤਮਾਮੀ ਮੁਰਦਾਹਾਰਾ ਅਜ਼ ਤਬ-
ਸ਼ਮ ਜ਼ਿੰਦਹ ਮੇ ਸ਼ਾਜ਼ਦ। ਚੁ
ਰੇਜ਼ਦ ਆਬੇ ਹੈਵਾਂ ਅਜ਼ ਦਹਾਂ
ਆਂ ਗੁੰਚਾ ਖੰਦੇ ਮਨ।

ਫੁਲ ਕਲੀ ਵਰਗੇ ਹਸਮੁਖੇ ਚੇਹਰੇ ਵਾਲਾ ਮੇਰਾ ਪ੍ਰੀਤਮ ਜਦੋਂ ਮੁਸਕ੍ਰਾਕੇ ਆਪਣੇ ਮੁਖੜੇ ਤੋਂ ਅੰਮ੍ਰਿਤ ਵਰਖਾ ਕਰਦਾ ਹੈ, ਸਾਰੇ ਮੁਰਦਿਆਂ ਨੂੰ ਜੀਉਂਦਾ ਕਰ ਦੇਂਦਾ ਹੈ।

੧੩. ਗੁਰੂ ਜੀ ਦਾ ਧਿਆਨ:—

ਮਨਮ ਯਕਮੁਸਤਿ ਗਿਲ ਗੋਯਾ
ਦਰੂਨਮ ਨੂਰਿ ਓ ਲਾਮਅ।
ਬਗਿਰਦਸ਼ ਦਾਯਮਾ ਗਰਦਦ
ਦਿਲੇ ਪੁਰ ਹੋਸ਼ ਮੰਦੇ ਮਨ।

ਮੈਂ ਇਕ ਮਿੱਟੀ ਦੀ ਮੁੱਠ ਹਾਂ, ਮੇਰੇ ਅੰਦਰ ਉਸਦਾ ਨੂਰ ਜਗਮਗ ਕਰ ਰਿਹਾ ਹੈ, ਉਸ ਨੂਰ ਦੇ ਦੁਆਲੇ ਮੇਰਾ ਹੋਸ਼ਵਾਲਾ ਦਿਲ ਪ੍ਰਕ੍ਰਮਾ ਕਰ ਰਿਹਾ ਹੈ। ਭਾਵੇਂਹ ਕਿ ਮੈਂ ਮੇਰੀ ਨਹੀਂ ਰਹੀ, ਸਰੀਰ ਮਿੱਟੀ ਹੈ, ਅੰਦਰ ਇਕ ਕੇਂਦ੍ਰ ਹੈ, ਜਿੱਥੇ ਕਲਗੀਆਂ-ਵਾਲਾ ਬੈਠਾ ਹੈ ਤੇ ਮੇਰਾ ਦਿਲ ਸ਼ੁਦਾਈ ਹੋਕੇ ਨਹੀਂ, ਪਰ ਦਾਨੀ ਫਕੀਰੀ ਵਿਚ ਵੱਸਦਾ ਉਸ ਕੇਂਦ੍ਰ ਦੀ ਪ੍ਰਕ੍ਰਮਾ ਕਰ ਰਿਹਾ ਹੈ। ਇਹ ਭਾਈ ਜੀ ਸਤਗੁਰ ਦੇ ਧਯਾਨ ਤੇ ਅਪਣੇ ਪ੍ਰੇਮ ਦਾ ਨਕਸ਼ਾ ਦੱਸਦੇ ਹਨ।

੧੪. ਗੁਰੂ ਗੋਬਿੰਦ ਸਿੰਘ ਜੀ ਨੇ ਮਸਤੀ ਨਹੀਂ ਸਿਖਾਈ—ਸਿੱਖ ਧਰਮ ਦੀ ਧਾਰਨਾ ਦਾ ਸਰੂਪ ਭਾਈ ਜੀ ਦੱਸਦੇ ਹਨ:—

ਦਰ ਮਜ਼ਹਬੇ ਮਾ ਗੈਰ ਪਰਸਤੀ
ਨ ਕੁਨੰਦ। ਸਰ ਤਾ ਬਕਦਮ
ਬਹੋਸ਼ ਮਸਤੀ ਨ ਕੁਨੰਦ।
ਗਾਫਲ ਨ ਸ਼ਵੰਦ ਯਕਦਮ ਅਜ਼
ਯਾਦੇ ਖੁਦਾ। ਦੀਗਰ ਸੁਖਨ ਅਜ਼
ਬੁਲੰਦੁ ਪਸਤੀ ਨ ਕੁਨੰਦ॥

ਸਾਡੇ ਮਜ਼੍ਹਬ (ਮਤ ਵਿਚ ਸਿਵਾ ਸਾਈਂ ਦੇ) ਗ਼ੈਰ ਦੀ ਪੂਜਾ ਨਹੀਂ ਕਰਦੇ, ਸਿਰ ਤੋਂ ਲੈਕੇ ਪੈਰਾਂ ਤਕ ਹੋਸ਼ ਵਿਚ ਰੈਂਹਦੇ ਹਨ, ਮਸਤੀ ਨਹੀਂ ਕਰਦੇ; ਪਰਮੇਸੁਰ ਦੇ ਸਿਮਰਨ ਤੋਂ ਇਕ ਦਮ ਗ਼ਾਫਲ ਨਹੀਂ ਹੁੰਦੇ, ਹੋਰ ਗੱਲਾਂ ਉਚਾਣ ਨਿਵਾਣ ਦੀਆਂ ਨਹੀਂ ਮਾਰਦੇ।

੧੫. ਹੋਰ ਉਚਾਰ ਗੁਰੂ ਜੀ ਦੀ ਰੂਹਾ-ਨੀਯਤ ਬਾਬਤ ਭਾਈ ਨੰਦ ਲਾਲ ਜੀਦੇ ਏਹ ਹਨ:—

ਹੱਕ ਹੱਕ ਆਗਾਹ ਗੁਰ ਗੋਬਿੰਦ
ਸਿੰਘ, ਸ਼ਾਹਿ ਸ਼ਾਹਨਸ਼ਾਹ ਗੁਰ
ਗੋਬਿੰਦ ਸਿੰਘ।

ਅਰਥ—ਸੱਚੀ ਗੱਲ ਏਹ ਹੈ ਕਿ ਹਕ ਦਾ ਵਾਕਫ ਗੁਰੂ ਗੋਬਿੰਦ ਸਿੰਘ ਹੈ, ਸ਼ਾਹਿਨਸ਼ਾਹਾਂ ਦਾ ਬਾਦਸ਼ਾਹ ਗੁਰੂ ਗੋਬਿੰਦ ਸਿੰਘ ਹੈ।

ਫਾਇਜ਼ੁਲ ਅਨਵਾਰ ਗੁਰ ਗੋਬਿੰਦ-

ਸਿੰਘ, ਕਾਸ਼ਫਉਲ ਅਸਰਾਰ
ਗੁਰ ਗੋਬਿੰਦ ਸਿੰਘ।

ਅਰਥ–ਨੂਰਾਂ ਦਾ ਫੈਜ਼ ਦੇਣ ਵਾਲਾ ਗੁਰੂ ਗੋਬਿੰਦ ਸਿੰਘ, ਭੇਤਾਂ ਦਾ ਖੋਲ੍ਹਣ ਵਾਲਾ ਗੁਰੂ ਗੋਬਿੰਦ ਸਿੰਘ।

ਮੁਕਬਲੋ ਮਕਬੂਲ ਗੁਰ ਗੋਬਿੰਦ
ਸਿੰਘ, ਵਾਸਲੋ ਮੌਸੂਲ ਗੁਰ
ਗੋਬਿੰਦ ਸਿੰਘ।

ਅਰਥ–ਕਬੂਲ ਹੋਣ ਵਾਲਾ ਤੇ ਕਬੂਲ ਹੋਯਾ ਹੋਯਾ ਗੁਰੂ ਗੋਬਿੰਦ ਸਿੰਘ, ਪਹੁੰਚਣ ਵਾਲਾ ਤੇ ਪਹੁੰਚਿਆ ਹੋਯਾ ਗੁਰੂ ਗੋਬਿੰਦ ਸਿੰਘ।

ਜਾਂ ਫਰੋਜ਼ਿ ਨਹਿਰ ਗੁਰ ਗੋਬਿੰਦ
ਸਿੰਘ। ਫੈਜ਼ ਹਕ ਰਾ ਬਹਿਰ ਗੁਰ
ਗੋਬਿੰਦ ਸਿੰਘ।

ਅਰਥ–ਜਾਨ ਰੌਸ਼ਨ ਕਰਨ ਵਾਲੀ ਨਹਰ ਗੁਰੂ ਗੋਬਿੰਦ ਸਿੰਘ, ਰੱਬੀ ਫੈਜ਼ ਦਾ ਸਮੁੰਦਰ ਗੁਰੂ ਗੋਬਿੰਦ ਸਿੰਘ।

ਖ਼ਾਜ਼ਨੇ ਹਰ ਗੰਜ ਗੁਰ ਗੋਬਿੰਦ
ਸਿੰਘ, ਬਰਹਮੇ ਹਰ ਰੰਜ ਗੁਰ
ਗੋਬਿੰਦ ਸਿੰਘ।

ਅਰਥ–ਖਜ਼ਾਨਚੀ ਹਰ ਖਜ਼ਾਨੇ ਦਾ ਗੁਰੂ ਗੋਬਿੰਦ ਸਿੰਘ, ਹਰ ਰੰਜ ਨੂੰ ਦੂਰ ਕਰਨ ਵਾਲਾ ਗੁਰੂ ਗੋਬਿੰਦ ਸਿੰਘ।

ਖਾਸ ਗਾਂ ਦਰਪਾਇ ਗੁਰ ਗੋਬਿੰਦ
ਸਿੰਘ, ਕੁਦਸੀਆਂ ਬਾਰਾਇ ਗੁਰ
ਗੋਬਿੰਦ ਸਿੰਘ।

ਅਰਥ–ਖ਼ਾਸ ਲੋਕ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਵਿਚ, ਪਵਿੱਤ੍ਰ ਲੋਕ ਸਦਾ ਗੁਰੂ ਗੋਬਿੰਦ ਸਿੰਘ ਜੀ ਦੀ ਰਾਇ ਨਾਲ (ਚੱਲਣ ਵਾਲੇ)।

ਸੁਲਸ ਹਮ ਮਾਹਕੂਮ ਗੁਰ ਗੋਬਿੰਦ
ਸਿੰਘ, ਰੁਬਾਅ ਹਮ ਮਖ਼ਤੂਮ
ਗਰ ਗੋਬਿੰਦ ਸਿੰਘ।

ਅਰਥ–'ਸੁਲਸ'* ਤਾਬਿਆਦਾਰ ਹੈ ਗੁਰੂ ਗੋਬਿੰਦ ਸਿੰਘ ਜੀ ਦਾ, ਰੁਬਾਅ (ਦੁਨੀਆਂ) ਵੀ ਮੋਹਰ ਕੀਤੀ ਗਈ ਗੁਰੂ ਗੋਬਿੰਦ ਸਿੰਘ ਜੀ ਦੀ,(ਅਰਥਾਤ ਦੁਨੀਆਂ ਪਰ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਚੱਲਦਾ ਹੈ)।

ਸੁਦਸ† ਹਲਕਾ ਬਿਗੋਸ਼ਿ ਗੁਰੁ
ਗੋਬਿੰਦ ਸਿੰਘ, ਦੁਸ਼ਮਨ ਅਫ਼ਗਨ
ਜਸ਼ਿ ਗੁਰ ਗੋਬਿੰਦ ਸਿੰਘ।

ਅਰਥ–ਦਸਾਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਦਾਸ, ਦੁਸ਼ਮਨ ਨੂੰ ਗਿਰੌਣ ਵਾਲਾ ਜੋਸ਼ ਗੁਰੂ ਗੋਬਿੰਦ ਸਿੰਘ ਜੀ ਦਾ।

ਖ਼ਾਲਸੋ ਬੇ ਕੀਨਾ ਗੁਰੁ ਗੋਬਿੰਦ
ਸਿੰਘ, ਹੱਕ ਹੱਕ ਆਈਨਾ ਗੁਰ
ਗੋਬਿੰਦ ਸਿੰਘ।

ਅਰਥ–ਖ਼ਾਲਸ ਤੇ ਗੁੱਸੇ ਤੋਂ ਰਹਿਤ ਗੁਰੂ ਗੋਬਿੰਦ ਸਿੰਘ, ਸੱਚੀ ਗੱਲ ਏਹ ਹੈ ਕਿ ਗੁਰੂ ਸੱਚ ਦਾ ਸ਼ੀਸ਼ਾ ਹਨ।

ਹੱਕ ਹੱਕ ਅੰਦੇਸ਼ ਗੁਰ ਗੋਬਿੰਦ
ਸਿੰਘ, ਬਾਦਸ਼ਾਹ ਦਰਵੇਸ਼ ਗੁਰੁ
ਗੋਬਿੰਦ ਸਿੰਘ।

ਅਰਥ–(ਆਪ) ਸੱਚ ਤੇ ਸੱਚ ਦੀ ਸੋਚ ਵਾਲਾ ਗੁਰੂ ਗੋਬਿੰਦ ਸਿੰਘ, ਬਾਦਸ਼ਾਹ ਵੀ ਤੇ ਫਕੀਰ ਵੀ ਗੁਰੂ ਗੋਬਿੰਦ ਸਿੰਘ।

ਫੈਜ਼ਿ ਸੁਬਹਾਂ ਜ਼ਾਤ ਗੁਰ ਗੋਬਿੰਦ
ਸਿੰਘ, ਨੂਰਿ ਹਕ ਲਮਆਤ ਗੁਰ
ਗੋਬਿੰਦ ਸਿੰਘ।

ਅਰਥ–ਰਬ ਦੀ ਜ਼ਾਤ ਦਾ ਫੈਜ਼ ਗੁਰੂ ਗੋਬਿੰਦ ਸਿੰਘ, ਨੂਰ ਰਬ ਦੇ ਚਮਕਾਰ ਵਾਲਾ ਗੁਰੂ ਗੋਬਿੰਦ ਸਿੰਘ।

ਕਾਦਰਿ ਹਰ ਕਾਰ ਗੁਰੁ ਗੋਬਿੰਦ
ਸਿੰਘ, ਬੇਕਸਾਂ ਰਾ ਯਾਰ ਗੁਰ

*੧ ਬ੍ਰਹਮਾ, ੨ ਸ਼ਿਵ, ੩ ਵਿਸ਼ਨੂੰ (ਹਿੰਦੂ ਮਤ)।
†ਅਸਹਾਬੇ ਕਹਫ।

ਗੋਬਿੰਦ ਸਿੰਘ ।

ਅਰਥ–ਤਾਕਤ ਵਾਲਾ ਹਰ ਕੰਮ ਪਰ ਗੁਰੂ ਗੋਬਿੰਦ ਸਿੰਘ, ਬੇਕਸਾਂ (ਨਿਥਾਵਿਆਂ) ਦਾ ਸਹਾਇਕ ਗੁਰੂ ਗੋਬਿੰਦ ਸਿੰਘ ।

ਸਾਜਦੋ ਮਸਜੂਦ ਗੁਰ ਗੋਬਿੰਦ
ਸਿੰਘ, ਜੁਮਲਾ ਫੈਜ਼ੋ ਜੂਦ ਗੁਰ
ਗੋਬਿੰਦ ਸਿੰਘ ।

ਅਰਥ–(ਰੱਬ ਅਗੇ) ਸਜਦਾ ਕਰਨ ਵਾਲਾ ਤੇ (ਸ੍ਰਿਸ਼ਟੀ ਤੋਂ) ਸਿਜਦਾ ਕਰੌਣ ਵਾਲਾ ਗੁਰੂ ਗੋਬਿੰਦ ਸਿੰਘ, ਫੈਜ਼ ਤੇ ਬਖਸ਼ਸ਼ ਦਾ ਸਮੂਹ ਗੁਰੂ ਗੋਬਿੰਦ ਸਿੰਘ ।

ਬਰਤਰ ਅਜ਼ ਹਰ ਕ਼ਦਰ ਗੁਰੂ
ਗੋਬਿੰਦ ਸਿੰਘ, ਜਾਵਦਾਨੀ ਸਦਰ
ਗੁਰੂ ਗੋਬਿੰਦ ਸਿੰਘ ।

ਅਰਥ–ਬਹੁਤ ਉੱਚਾ ਹਰ ਅੰਦਾਜ਼ੇ ਤੋਂ ਗੁਰੂ ਗੋਬਿੰਦ ਸਿੰਘ, ਸਦਾ ਦਾ ਪ੍ਰਧਾਨ ਗੁਰੂ ਗੋਬਿੰਦ ਸਿੰਘ ।

ਆਲਮੇ ਰੌਸ਼ਨ ਜ਼ਿ ਗੁਰ ਗੋਬਿੰਦ
ਸਿੰਘ, ਜਾਨਿ ਦਿਲ ਗੁਲਸ਼ਨ
ਜ਼ਿ ਗੁਰ ਗੋਬਿੰਦ ਸਿੰਘ ।

ਅਰਥ–ਜਹਾਨ ਚਾਨਣਾ ਹੈ ਗੁਰੂ ਗੋਬਿੰਦ ਸਿੰਘ ਤੋਂ, ਜਾਨ ਤੇ ਦਿਲਬਾਗ਼ ਹੈ ਗੁਰੂ ਗੋਬਿੰਦ ਸਿੰਘ ਜੀ ਤੋਂ ।

ਭਾਵ–ਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਜਾਨ ਤੇ ਦਿਲ ਬਾਗ਼ ਵਤ ਫੁਲ ਜਾਂਦੇ ਹਨ ।

ਜੁਮਲਾ ਦਰ ਫਰਮਾਨਿ ਗੁਰ
ਗੋਬਿੰਦ ਸਿੰਘ, ਬਰਤਰਾਮਦ ਸ਼ਾਨ
ਗੁਰ ਗੋਬਿੰਦ ਸਿੰਘ ।

ਅਰਥ–ਸਾਰੇ ਗੁਰੂ ਗੋਬਿੰਦ ਸਿੰਘ ਜੀ ਦੀ ਆਗਜਾ ਵਿੱਚ, ਗੁਰੂ ਗੋਬਿੰਦ ਸਿੰਘ ਜੀ ਦੀ ਸ਼ਾਨ ਸਭ ਤੋਂ ਉਚੇਰੀ ਹੈ ।

ਬਰ ਦੋ ਆਲਮ ਦਸਤ ਗੁਰ ਗੋਬਿੰਦ
ਸਿੰਘ, ਜੁਮਲਾ ਉਲਵੀ ਪਸਤ
ਗੁਰ ਗੋਬਿੰਦ ਸਿੰਘ ।

ਅਰਥ–ਉੱਪਰ ਦੋ ਜਹਾਨਾਂ ਦੇ ਹੱਥ ਗੁਰੂ ਗੋਬਿੰਦ ਸਿੰਘ ਜੀ ਦਾ, ਸਮੂਹ ਉੱਚੇ ਨੀਵੇਂ ਹਨ ਗੁਰੂ ਗੋਬਿੰਦ ਸਿੰਘ ਜੀ ਦੇ ਅਗੇ ।

ਉੱਪਰ ਲਿਖੇ ਸਨੇਹੇ ਭਾਈ ਨੰਦ ਲਾਲ ਜੀ ਨੇ ਦਿੱਤੇ ਹਨ, ਅੱਖੀਂ ਡਿੱਠੇ ਗੁਣ ਅਪਣੇ ਪ੍ਰੀਤਮ ਦੇ ਗਾਏ ਹਨ, ਜੋ ਅੱਖੀਂ ਵੇਖ ਕੇ ਸਾਖ ਭਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਸੂਰਾ ਤੇ ਪੂਰਾ ਗੁਰੂ ਹੈ, ਪ੍ਰੇਮ ਪੁੰਜ ਹੈ, ਪੂਰਨ ਪਦ ਤੇ ਇਸਥਿਤ ਹੈ, ਪਾਤਸ਼ਾਹ ਬੀ ਹੈ ਤੇ ਫਕੀਰ ਬੀ ਹੈ, ਬਚਾਉਂਦਾ ਬੀ ਹੈ ਤੇ ਤਾਰਦਾ ਬੀ ਮੋਂਹਦਾ ਹੈ, ਪ੍ਰੇਮ ਕਰਦਾ ਤੇ ਪ੍ਰੇਮ ਭਰਦਾ ਹੈ ।

ਜੇ ਮੁਕਤੀ ਤੇ ਕਲਜਾਨ ਦੀ ਲੋੜ ਹੈ ਤਾਂ ਸਰਨ ਪਓ ਅਰ ਸਰਨ ਸਮਾਓ । ਪਜਾਰੇ ਜੀ ! ਅਜ ਈਮਾਨ ਲਿਆਓ ਕਿ ਗੁਰੂ ਸਭ ਤੋਂ ਉੱਚਾ, ਸਭ ਤੋਂ ਸੁੱਚਾ, ਤਾਰਨ ਨੂੰ ਸਮਰੱਥ ਸਾਡਾ ਗੁਰੂ ਹਰੇਕ ਸਿੱਖ ਦਾ ਗੁਰੂ ਹੈ । ਹਾਂ, ਕਹੋ ਹਰੇਕ ਸਿੱਖ ਦਾ ਗੁਰੂ ਹੈ । ਹਾਂ, ਕਹੋ ਹਰੇਕ ਸਿੱਖ ਕਹੋ 'ਗੁਰੂ ਮੇਰਾ ਹੈ' 'ਮੇਰਾ ਗੁਰੂ ਗੋਬਿੰਦ ਸਿੰਘ ਹੈ' । ਓਹਨਾਂ ਦੇ ਬਚਨ ਪਾਲੋ, ਓਹਨਾਂ ਦੀ ਜੋਤ ਨੂੰ ਪਿਆਰ ਕਰੋ । ਉਹਨਾਂ ਦੀ ਤਸਵੀਰ ਨੂੰ ਗੁਰਮੁਖ ਵਜੂਦ ਤੋਂ ਗ੍ਰਹਣ ਕਰੋ ।

## ੭੩. ਚੰਦ ਕਵੀ*

ਚੰਦ ਨਾਮ ਇੱਕ ਕਵੀ ਸਤਗੁਰੂ ਗੋਬਿੰਦ ਸਿੰਘ ਜੀਦੇ ਦਰਬਾਰ ਵਿੱਚ ਹੋਏ ਹਨ। ਆਪ ਲਾਹੌਰ ਦੇ ਨਿਵਾਸੀ ਸਨ ਤੇ ਇਸਤੋਂ ਵੱਧ ਹੋਰ ਪਤਾ ਅਜੇ ਨਹੀਂ ਚਲਦਾ ਕਿ ਆਪਦਾ ਜੀਵਨ ਕੀ ਸੀ ? ਪਰ ਆਪ ਦੀਆਂ ਦੋ ਅਮੋਲਕ ਸੁਗਾਤਾਂ ਸਾਡੇ ਤੱਕ ਪਹੁੰਚੀਆਂ ਹਨ, ਜਿਨ੍ਹਾਂ ਤੋਂ ਉਹ ਉਗਾਹੀ ਦ੍ਰਿੜ੍ਹ ਹੁੰਦੀ ਹੈ ਜੋ ਭਾਈ ਨੰਦ ਲਾਲ ਜੀ ਨੇ ਭਰੀ ਹੈ ਕਿ ਸਾਰੇ ਗੁਰੂ ਸਾਹਿਬ ਇਕ ਰੂਪ ਹਨ। ਆਪਦੀ ਪਹਲੀ ਸੁਗਾਤ ਦੋ ਛੰਦ ਹੈਨ:—

੧. ਕਲ ਮੈ ਭਇਓ ਇਕ ਮਰਦ ਨਾਨਕ ਹੈ ਨਾਮ ਜਾਂਕੋ ਤਾਂਤੇ ਭਏ ਨੌ ਏਕ ਜੋਤੀ ਸੁਹਾਇਓ ਹੈ। ਫੇਰ ਗੁਰ ਗੋਬਿੰਦ ਸਿੰਘ ਕਲਗੀ ਅਵਤਾਰ ਹੋਏ ਖੜਗ ਧਾਰੀ ਹੋਇ ਮਹਲ ਦਸਵਾਂ ਕਹਾਇਓ ਹੈ। ਤੇਈਅਨ ਮੈਂ ਆਏ ਬੀਚ ਪੈਂਠੇ ਸਮਾਏ ਗੁਰ ਦੁਨੀਆਂ ਬਸਾਇ ਜਾਏ ਪਾਉਂਟਾ ਬਸਾਇਓ ਹੈ। ਸਤਗੁਰ ਬਚਨ ਸਾਰ ਮਰਦ ਗੁਰ ਕਾ ਬਿਚਾਰ ਗੋਬਿੰਦ ਸਿੰਘ ਕ੍ਰਿਪਾ ਤੇ ਦਾਸ ਚੰਦ ਕਹ ਸੁਨਾਇਓ ਹੈ।

੨. ਛਪੈ ॥

ਗੁਰ ਨਾਨਕ ਗੁਰੂ ਅੰਗਦ ਗੁਰੂ ਅਮਰਦਾਸ ਗੁਰੂ ਰਾਮਦਾਸ ਗੁਰੂ ਅਰਜਨ ਧਾਰਿਓ। ਗੁਰੂ ਹਰਿਗੋਬਿੰਦ ਹਰਿਰਾਇ ਹਰਿਕ੍ਰਿਸ਼ਨ ਬਿਚਾਰਿਓ। ਗੁਰੂ ਤੇਗ ਬਹਾਦਰ ਭਇਓ ਨਾਮ ਜਿਨ ਇਕ ਮਨ ਲੀਨੋ। ਸਬਦ ਗੁਰੂ ਉਪਦੇਸ਼ਦਾਨ ਸੰਗਤ ਕਉ ਦੀਨੋ। ਕਲਾਧਾਰ ਗੁਰ ਗੋਬਿੰਦ ਸਿੰਘ ਭਏ ਪ੍ਰਗਟ ਭਈ ਕਲ ਮੈ ਸਿੱਖੀ। ਜੈਕਾਰ ਭਇਓ ਤ੍ਰੈਲੋਕ ਮੈਂ ਜੋ ਬਿਰਦ ਪੈਜ ਸਤਿਗੁਰ ਰੱਖੀ ॥

## ੭੪. ਭਾਈ ਨਨੂਆ ਜੀ †

ਲਹੌਰ ਵਿਚ ਸਤਗੁਰ ਦੇ ਘਰ ਦੇ ਪ੍ਰੇਮ ਵਿਚ ਲਗੇ ਇਕ ਗਦਾਅ ਨਰਾਇਣੀ ਜੀ ਫਕੀਰ ਹੋਏ ਹਨ। ਨਾਵੇਂ ਸਤਿਗੁਰਾਂ ਦੀ ਬਖਸ਼ਸ਼ ਇਨ੍ਹਾਂ ਪਰ ਸੀ, ਏਹ ਜਨਮ ਦੇ ਮੁਸਲਮਾਨ ਸੇ ਤੇ ਇਨ੍ਹਾਂ ਹੀ ਦਿਨਾਂ ਵਿਚ ਨਨੂਆ ਜੀ ਇਕ ਸਿਖ ਨਾਵੇਂ ਗੁਰਾਂ ਦੇ ਦੁਆਰੇ ਸੇਵਾ ਕਰਦੇ ਸੇ। ਇਕ ਦਿਨ ਸਤਿਗੁਰ ਜੀ ਨੇ ਇਨ੍ਹਾਂ ਨੂੰ ਕਿਹਾ ਕਿ ਲਹੌਰ ਜਾਓ ਤੇ ਕੁਝ ਦਿਨ ਮਸਤਾਨੇ ਸਾਂਈ ਲੋਕ ਸਾਡੇਪ੍ਰੇਮੀ ਗਦਾਅਨਰਾਇਣੀ ਪਾਸ ਰਹੋ। ਹੁਕਮ ਮੰਨਕੇ ਗਏ, ਉਨ੍ਹਾਂ ਨੇ ਆਉਂਦਿਆਂ ਹੀ ਕਿਹਾ,ਆ ਬਈ ਵਪਾਰੀਆ ਸਾਡੇ ਸ਼ਾਹਾਂ ਦੀਹੁੰਡੀਗੁਮਾਸ਼ਤਿਆਂ ਪਾਸ ਲੈਕੇ ਆਯਾ ਹੈਂ? ਚੰਗਾ ਸਤਿਗੁਰਾਂ ਦੀ ਮੇਹਰ ਨਾਲ ਸਤਿਗੁਰ ਆਪਹੀ ਹੁੰਡੀ ਸਕਾਰਨਗੇ। ਇਨ੍ਹਾਂ ਦੇ ਸਤਿਸੰਗ ਵਿਚੋਂ

*ਇਹ ਪ੍ਰਸੰਗ ਸੰ: ੪੪੧ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ 'ਪੁਰਾਤਨ ਕਵੀਆਂ ਵਲੋਂ ਅੱਜ ਦੀ ਭੇਟਾ' ਦੀ ਸੁਰਖੀ ਹੇਠ ਪ੍ਰਕਾਸ਼ਿਆ ਸੀ।

†ਇਹ ਪ੍ਰਸੰਗ ਸੰ: ਨਾ: ੪੪੬ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਦਾਤ ਲੈਕੇ ਨਨੂਆ ਜੀ ਆਪਣੇ ਦੇਸ ਜਾ ਰਹੇ। ਇਨ੍ਹਾਂ ਦੀ ਜਦ ਕੀਰਤੀ ਫੈਲੀ ਤਾਂ ਭਾਈ ਘਨੱਯਾ ਨਾਮੇ ਇਕ ਰੱਬ ਦੇ ਖੋਜੀ ਇਨ੍ਹਾਂ ਪਾਸ ਪੁੱਜੇ, ਬਹੁਤ ਸੇਵਾ ਕੀਤੀ, ਪਿਆਰ ਪੈਗਿਆ। ਇਕ ਦਿਨ ਘਨੱਯਾ ਜੀ ਨੇ ਬੇਨਤੀ ਕੀਤੀ ਕਿ ਕੋਈ ਬਾਣੀ ਰਚੋ।ਓਨ੍ਹਾਂ ਆਖਿਆ,ਸਾਨੂੰ ਹੁਕਮ ਨਹੀਂ ਹੈ, ਪਰ ਹੁਕਮ ਆ ਜਾਵੇ ਤਾਂ ਰਚੀਏ। ਬੇਨਤੀ ਕੀਤੀ, ਹੁਕਮ ਪੁੱਛ ਆਵਾਂ? ਆਪਨੇ ਕਿਹਾ, ਹੱਛਾ। ਇਹ ਸੁਣਕੇ ਘਨੱਯਾ ਜੀ ਗਦਾਅ ਨਰਾਇਣੀ ਜੀ ਪਾਸ ਲਹੌਰ ਗਏ, ਪਰ ਪੁੱਛਣ ਦਾ ਹੌਸਲਾ ਨਾਂ ਪਿਆ ਕਿ ਮਤਾਂਨਾਂਹ ਕਰਦੇਣ,ਇਸਲਈ ਉਸੇ ਪ੍ਰੇਮ ਵਿਚ ਰੱਤੇ ਆਕੇ ਕਹ ਦਿੱਤਾ "ਆਗਜਾ ਹੈ"। ਤਦ ਤੋਂ ਭਾਈ ਨਨੂਆ ਜੀ ਨੇ ਸਤਿਗੁਰ ਦੇ ਪ੍ਰੇਮ ਤੇ ਆਮ ਉਪਦੇਸ਼ ਤੇ ਮੁਖ ਤੂੰਗਾਂ ਵਿਚ ਕਈ ਇਕ ਗੀਤ ਆਦਿਕ ਰਚੇ। ਇਕ ਦਿਨ ਖੂਹ ਤੇ ਨਹਾ ਰਹੇ ਸੇ ਕਿ ਕੋਈ 'ਘੜੀਐ ਸਬਦ ਸਚੀ ਟਕਸਾਲ' ਪਾਠ ਕਰ ਰਿਹਾ ਸੀ, ਆਪਦਾ ਧਿਆਨ ਅਰਥ ਵਲ ਜੁ ਲੱਗਾ ਅਨੋਖੀ ਸੋਚ ਫੁਰੀ ਕਿ ਸ਼ਬਦ ਦੀ ਟਕਸਾਲ ਅਰਥਾਤ ਬਾਣੀ ਰਚਨ ਦਾ ਹਿਰਦਾ ਐਸਾ ਹੋਵੇ ਜੈਸਾ'ਜਗਤ ਪਾਹਾਰਾ' ਦੀ ਪੌੜੀ ਵਿਚ ਕਿਹਾਹੈ, ਤੇ ਮੇਰਾ ਹਿਰਦਾ ਐਸਾ ਨਹੀਂ,ਐਸਾ ਹਿਰਦਾ ਕੇਵਲ ਸਤਿ-ਗੁਰ ਜੀ ਦਾ ਹੈ,ਤੇ ਸਤਿਗੁਰ ਬਾਣੀ ਰਚੀ ਹੈ; ਤਾਂਤੇ ਮੈਂ ਬਾਣੀ ਰਚਨ ਵਿਚ ਬੇ-ਅਦਬੀ ਕੀਤੀ ਹੈ। ਇਹ ਸੋਚਕੇ ਬੜਾ ਵੈਰਾਗ ਲੱਗਾ, ਰੋਂਦੇ ਤੇ ਵਿਲਪਦੇ ਲਹੌਰ ਪਹੁੰਚੇ ਤੇ ਅਪਣੀ ਭੁੱਲ ਜਾ ਗਦਾਅ-ਨਰਾਇਣੀ ਜੀ ਨੂੰ ਦੱਸੀ।ਓਹ ਹੱਸ ਪਏ ਤੇ ਆਖਣ ਲੱਗੇ, ਭਈ ਅਸਾਂ ਤਾਂ ਬਾਣੀ ਰਚਨ ਦੀ ਆਗਜਾ ਨਹੀਂ ਘੱਲੀ, ਬਾਣੀ ਤਾਂ ਸਾਡਾ ਸਾਹਿਬ ਰਚਦਾ ਹੈ, ਪਰ ਤੂੰ ਘਨੱਯਾ ਜੀ ਤੇ ਖਫਾ ਨਹੀਂ ਹੋਣਾ,ਉਸਨੂੰ ਤੇਰੇ ਨਾਲ ਅਧਕ ਪ੍ਰੇਮ ਸੀ, ਇਸ ਕਰਕੇ ਉਸਨੇ 'ਅਗਜਾ ਹੈ' ਦਾ ਵਾਕ ਜਾ ਕਿਹਾ। ਉਸ ਪਰ ਰੰਜ ਨਹੀਂ ਕਰਨਾ, ਮੋਹ ਦੀ ਪ੍ਰਬਲਤਾ ਵਿਚ ਉਸਤੋਂ ਹੋਇਆ ਹੈ, ਉਹ ਬੜਾ ਚੰਗਾ ਫਕੀਰ ਹੋਵੇਗਾ, ਤੇ ਤੁਸਾਂ ਅਗੋਂ ਰਚਨਾ ਨਹੀਂ ਕਰਨੀ, ਪਿਛਲੀ ਦਾ ਸ਼ੋਕ ਨਹੀਂ ਧਾਰਨਾਂ। ਭਾਈ ਨਨੂਆ ਜੀਨੇ ਜਿਨ੍ਹਾਂ ਦਿਨਾਂਵਿਚ ਰਚਨਾ ਰਚੀਹੈ ਗੱਦੀ ਤੇਸਾਹਿਬਗੁਰੂਗੋਬਿੰਦਸਿੰਘ ਜੀ ਸਨ,ਆਪਦੀ ਬਾਣੀ ਓਨ੍ਹਾਂ ਦੀ ਪ੍ਰੀਤ ਭਰੀ ਹੈ, ਅਰ ਕਿਤੋਂ ਕਿਤੋਂਟਾਵੀਂ ਟਾਵੀਂ ਹੁਣ ਤਕ ਲੱਭਦੀ ਬੀ ਹੈ। ਅਜ ਗੁਰ-ਪੁਰਬ ਦੀ ਖੁਸ਼ੀ ਵਿਚ ਸਤਿਗੁਰ ਦੇ ਦਰ-ਸ਼ਨਾਂ ਦੇ ਕਰਨਹਾਰੇ ਭਾਈ ਜੀਦੇ ਮੁਖਬੀਂ ਉਚਰੀ ਸਤਿਗੁਰ ਮਹਿਮਾਂ ਦੀ ਵਨਗੀ ਮਾਤ੍ਰ ਰਚਨਾਂ ਸਾਧ ਸੰਗਤ ਦੇ ਪੇਸ਼ ਕਰਦੇ ਹਾਂ। ਇਹੋ ਜੇਹੀਆਂ ਵਸਤਾਂ ਅਮੋਲਕ ਖਜਾਨੇ ਹਨ,ਤੇ ਗੁਰ ਘਰ ਦੀ ਇਤਹਾਸਕ ਗੌਰਵਤਾ ਦੀਆਂ ਸਚੀਆਂ ਸਾਖੀਆਂ ਹਨ।

## ਰਾਗ ਕਿਦਾਰਾ

ਅਸਾਂ ਸਾਹਿਬ ਦਰਸ ਦਿਖਾਇਆ।
ਖਲੀ ਬੰਦੀ ਝੁਲ੍ਹਦੇ ਨੈਣੀ,
ਹਸਦਾ ਹਸਦਾ ਆਇਆ
ਪਿਆਰ ਆਪਣਾ ਭਰ ਭਰ ਬੁਕੀ
ਮਨ ਤਨ ਸਾਡੇ ਪਾਇਆ।
ਨਨੂਏ ਨੂੰ ਹੋਰ ਵਿਤ ਨ ਕਾਈ
ਧਾ ਸਿਰ ਚਰਨਾਂ ਤੇ ਲਾਇਆ ॥ ੧ ॥
ਲੋਇਨ ਨਿਪਟ ਲਾਲਚੀ ਮੇਰੇ।
ਭਖੇ ਧਾਵੇ ਤ੍ਰਿਪਤ ਨਾ ਆਵੇ
ਸਦਾ ਰਹੇ ਗੁਰ ਮੂਰਤਿ ਘੇਰੇ।
ਜੋੜੇ ਹਾਥ ਅਨਾਥ ਨਾਥ ਪਹਿ

ਅਪਨੇ ਠਾਕੁਰ ਕੇਰੇ ਚੇਰੇ ।
ਹੋਰ ਹੋਰ ਨਨ੍ਹੁਆ ਹੈਰਾਨਾ
ਗੁਰਮੂਰਤ ਵਿਚ ਹਰਿ ਜੀ ਹੇਰੇ ॥ ੨ ॥

ਇਸੇ ਤਰਾਂ ਨਾਲ ਇਕ ਪ੍ਰੇਮੀ ਭਾਈ ਗੁਰਦਾਸ ਨਾਮ ਹੋਏ ਹਨ* ਅਪਣੀ ਬਾਣੀ ਵਿਚ ਇਸਤਰਾਂ ਨਾਲ ਵਰਣਨ ਕਰਦੇ ਹਨ:–

ਪ੍ਰਾਨ ਮੀਤ ਪਰਮਾਤਮਾ,
ਪੁਰਖੋਤਮ ਪੂਰਾ ।
ਹਰਿ ਦੇਖਨਹਾਰਾ ਪਾਤਸ਼ਾਹ,
ਪ੍ਰਤਿਪਾਲਨ ਉਰਾ ।
ਵਹੁ ਪ੍ਰਗਟਿਓ ਪੁਰਖ ਭਗਵੰਤ
ਰੂਪ, ਗੁਰੁ ਗੋਬਿੰਦ ਸੂਰਾ ।
ਵਹਿਅਨਦਬਿਨੋਦੀ ਚੋਜੀਆ,
ਸਤਿਗੁਰੁ ਭਰਪੂਰਾ ।
ਵਹਿ ਨਿਸ ਦਿਨ ਹਰਿ ਗੁਣ
ਗਾਈਐ, ਸਚ ਸਚੀ ਵੇਲਾ ।
ਵਾਹ ਵਾਹ ਗੋਬਿੰਦ ਸਿੰਘ,
ਆਪੇ ਗੁਰੁ ਚੇਲਾ ॥ ੧੪ ॥

.... .... ....

ਵਹਿ ਪ੍ਰਗਟਿਓ ਮਰਦ ਅਗੰਮੜਾ,
ਵਰਯਾਮ ਇਕੇਲਾ ।
ਵਾਹ ਵਾਹ ਗੋਬਿੰਦ ਸਿੰਘ,
ਆਪੇ ਗੁਰੁ ਚੇਲਾ ॥ ੧੭ ॥
ਨਿਜ ਫਤੇ ਬੁਲਾਈ ਸਤਿਗੁਰੂ,
ਕੀਨੋ ਉਜਿਆਰਾ ।
ਝੂਠ ਕਪਟ ਸਭ ਛਪ ਗਏ,
ਸਚ ਸਚ ਵਰਤਾਰਾ ।

.... .... ....

ਗੁਰ ਧਰਮ ਸਿਮਰ ਜਗ ਮਗ
ਦਲਜੋ, ਮਿਟਿਓ ਅੰਧਿਆਰਾ ।
ਤਬ ਕੁਸਲ ਖੇਮ ਆਨੰਦ ਸਿਉ,
ਬਸਿਓ ਸੰਸਾਰਾ ।

## ੭੫. ਕਵੀ ਸੈਨਾਪਤਿ

ਕਵੀ ਸੈਨਾਪਤਿ ਜੀ ਨੂੰ ਸ੍ਰੀ ਗੁਰੂ ਜੀ ਦੇ ਚਰਨ ਸਰਨ ਰੈਹਣ ਦਾ ਸੁਭਾਗ ਪ੍ਰਾਪਤ ਹੋਇਆ, ਆਪ ਨੇ ਅਰਸ਼ੀ ਪ੍ਰੀਤਮ ਨੂੰ ਅੱਖੀਂ ਵੇਖਯਾ ਤੇ ਜੋ ਕੁਝ ਵੇਖਯਾ ਓਹਨੂੰ ਵਰਨਨ ਕਰਦੇ ਹੋਏ ਐਉਂ ਕਿਹਾ:–

ਦੋਹਰਾ–ਨਿਰੰਕਾਰ ਆਕਾਰ ਕਰ ਮਨਸਾ ਮਨਿ ਬੀਚਾਰ। ਮੁਕਤ ਕਰਨ ਸੰਸਾਰ ਕੋ ਪ੍ਰਗਟ ਭਯੋ ਕਰਤਾਰ ।

ਕਰਨ ਕਰਾਵਨ ਹਾਰ ਪ੍ਰਭ ਸਮਰਥ ਸਿੰਘ ਗੋਬਿੰਦ। ਕਲਾ ਧਾਰ ਪ੍ਰਗਟ ਭਯੋ ਚਹੁ ਦਿਸ ਭਯੋ ਅਨੰਦ ।

ਸ੍ਵਯਾ–ਜੁਗਤਿ ਕੈ ਜੋਗ ਕੈ ਭਾਵਨੀ ਭੋਗ ਲੈ ਭੇਖ ਅਲੇਖ ਨਹਿ ਹਾਥ ਅਹੁਰੇ । ਜਾਇ ਕਰਵਤ ਲੈ ਹੈਵਰੇ ਗਰਤ ਜੈਹੈਂ ਮੀਚ ਅਮੀਚ ਕੈ ਲੇਤ ਭਹੁਰੇ। ਮੋਨ ਗਹਿ ਜੀਵ ਮੈ ਬਸਤ੍ਰ ਤਜਿ ਸੀਵ ਮੈ ਦਿਸਟ ਅਕਾਸ ਕਰੁ ਨਾਹਿ ਲਹੁਰੇ। ਟੇਰਹੈ ਸੰਤ ਬੇਅੰਤ ਮਹਿਮਾਂ ਮਹਾ ਨਾਮ ਗੋਬਿੰਦ ਗੋਬਿੰਦ ਕਹੁਰੇ ।

ਕੋਟਿ ਉਪਾਵ ਬੀਚਾਰ ਕੇਹੂ ਕਰੋ ਪਾਰ ਜਿਹ ਤੇ ਪਰੇ ਬਾਤ ਅਹੁਰੇ। ਅਨਿਕ ਤੀਰਥ ਕਰੋ ਜਾਇ ਕਾਸ਼ੀ ਮਰਉ ਚੜੇ ਕੇਦਾਰ ਨਹਿ ਪਾਪ ਪਹੁਰੇ । ਅਨਿਕ ਤਪ ਸਾਧ ਆਗਾਧ ਜਾਨਿਓ ਨਹੀ ਹੋਤ ਹੈ ਔਰ ਕੀ ਔਰ ਅਹੁਰੇ। ਟੇਰ ਹੈ ਸੰਤ ਬਿਅੰਤ ਮਹਿਮਾਂ ਮਹਾ ਨਾਮ ਗੋਬਿੰਦ ਗੋਬਿੰਦ ਕਹੁਰੇ ॥

* ਭਾਈ ਗੁਰਦਾਸ ਜੀ ਜਿਨ੍ਹਾਂ ਪੰਚਮ ਪਾਤਸ਼ਾਹ ਜੀ ਦੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਯਾ ਤੇ ਵਾਰਾਂ ਰਚੀਆਂ, ਹੋਰ ਸਨ ।

# ੭੯. ਕੀਰਤ ਮੂਰਤੀ*

ਅੱਜ ਕੀ ਹੈ ? ਆਪ ਕਹੋਗੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਦਾ ਗੁਰਪੁਰਬ ਹੈ, ਤਦ ਅੱਜ ਕੁਦਰਤੀ ਇੱਛਾ ਇਕ ਸਿਖ ਦੀ ਏਹ ਹੈ ਕਿ ਗੁਰੂ ਦੇ ਦਰਸ਼ਨ ਕਰੀਏ ।

ਆਓ ਮਿੱਤ੍ਰੋ! ਅੱਜ ਸਤਗੁਰ ਦੇ ਦਰਸ਼ਨ ਕਰੀਏ । ਦੇਖੋ ਅੱਜ ਸਭ ਪਾਸਿਓਂ ਇਹੋ ਅਵਾਜ਼ ਆ ਰਹੀ ਹੈ:—

ਮੈਂ ਤੱਕਦੀ ਰਾਹਾਂ ਤੇਰੀਆਂ,
ਪਾ ਜੋਗੀ ਵਾਲੀ ਫੇਰੀਆਂ ।
ਮੈਂ ਰੋ ਰੋ ਹਾਲ ਵੰਞਾ ਲਿਆ,
ਹੁਣ ਆਮਿਲ ਕਲਗੀ ਵਾਲਿਆ।

ਕਿਤੋਂ ਏਹ ਲਹਰਾ ਆਂਵਦਾ ਹੈ:—

'ਅੱਜ ਸਾਨੂੰ ਮਿਲਿਆ ਜੀ,
ਮਿਲਿਆ ਗੁਬਿੰਦ ਸਿੰਘ ਪਜਾਰਾ'

ਮਿਲਨ ਦੀ ਇੱਛਾ ਤੇ ਸਿੱਕ ਸਭ ਪਾਸੇ ਹੈ, ਆਓ ਅੱਜ ਅਸੀ ਬੀ ਦਰਸ਼ਨ ਕਰੀਏ ਤੇ ਆਪ ਨੂੰ ਕਰਾਈਏ, ਪਰ ਕੀ ਸਤਿਗੁਰੂ ਦੇ 'ਸਹਜ ਕੀ ਅਕਥ ਕਥਾ ਹੈ ਨਿਰਾਰੀ' ਵਾਲੇ ਦਰਸ਼ਨ ਸਾਨੂੰ ਹੋ ਸਕਦੇ ਹਨ ? ਨਹੀਂ, ਕਿਉਂਕਿ ਸਾਡੇ ਵਿਚ ਹਉਮੈ ਦਾ ਅਭਾਵ ਤੇ ਆਤਮ ਪ੍ਰੇਮ ਨਹੀਂ ਹੈ । ਕਿਆ ਸਾਨੂੰ ਗੁਰੂ ਦੇ ਸੂਖਮ ਵਜਕਤੀ ਵਾਲੇ ਦਰਸ਼ਨ ਹੋ ਸਕਦੇ ਹਨ ? ਨਹੀਂ, ਕਿਉਂਕਿ ਸਾਡੇ ਵਿਚ ਸਰਧਾ ਤੇ ਅਨਿੰਨ ਭਗਤੀ ਨਹੀਂ ਹੈ । ਕਿਆ ਸਬਦ ਰੂਪ ਗੁਰੂ ਦੇ ਦਰਸਨ ਹੋ ਸਕਦੇ ਹਨ ? ਨਹੀਂ, ਕਿਉਂਕਿ ਸਾਡੇ ਵਿਚ ਵੈਰਾਗ ਤੇ ਬਾਣੀ ਦਾ ਨਾਮ ਅਭਜਾਸ ਨਹੀਂ ਹੈ।ਫਿਰ ਕੇਹੜੇ ਦਰਸਨ ਹਨ ਜੋ ਆਪ ਸਾਨੂੰ ਅੱਜ ਕਰਾਂਵਦੇ ਹੋ ? ਮਿੱਤ੍ਰ ਜਨੋਂ ! ਅਸੀ ਆਪ ਨੂੰ ਅੱਜ ਓਹ ਦਰਸਨ ਕਰਾਂਵਦੇ ਹਾਂ ਕਿ ਜੋ ਆਪ ਕੇਵਲ ਹੇਠਲੀਆਂ ਸਤਰਾਂਨੂੰ ਧਜਾਨ ਨਾਲ ਪੜ੍ਹਦੇ ਪੜ੍ਹਦੇ ਕਰ ਲਓ, ਜਿਨ੍ਹਾਂ ਦਰਸਨਾਂ ਲਈ ਕੇਵਲ ਅਕਲ ਨੂੰ ਉਸ ਪਾਸੇ ਲਾਣ ਦੀ ਲੋੜ ਹੈ। ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ 'ਗੁਰੂ' ਕਰਕੇ ਆਖਦੇ ਹੋ । ਆਓ ਪਹਲੇ ਵੇਖੀਏ ਕਿ 'ਗੁਰੂ' ਦਾ ਝਾਕਾ ਕੀਹ ਹੈ ?

ਗੁਰੂ—(Guru) ਸੰਸਾਰ ਦਾ ਰਚਨਹਾਰ ਹੀ 'ਗੁਰੂ' ਹੈ, ਕਿਉਂਕਿ ਸੰਸਾਰ ਦਾ ਰਚਨਹਾਰ,ਉਸ ਰਚਨਾਂ ਵਿਚ ਬੁਧੀ ਦਾ ਸਿਰਜਨਹਾਰ ਅਰ ਬੁਧੀ ਵਿਚ ਸੁਤੇ ਸਿੱਖਜਾ ਅਰ ਉਸ ਬੁਧੀ ਵਿਚ ਵਿਸ਼ੇਸ਼ ਸਿੱਖਜਾ ਸਿੱਖਣ ਦਾ ਮਾਦਾ ਪੈਦਾ ਕਰਨ ਵਾਲਾ ਹੈ । ਜੇ ਪਰਮੇਸਰ ਬੁਧੀ ਹੀ ਨਾਂ ਦੇਵੇ ਜਾਂ ਬੁਧੀ ਵਿੱਚ ਸਿੱਖਣ ਦਾ ਮਾਦਾ ਹੀ ਨਾਂ ਪਾਵੇ, ਯਾ ਪਾ ਕੇ ਕੁਛ ਵਿਘਨ ਕਰ ਦੇਵੇ ਤਦ ਸਿੱਖਜਾ ਦੇਣ ਵਾਲੇ ਕੁਛ ਨਹੀਂ ਸਿਖਾ ਸਕਦੇ, ਇਸ ਲਈ ਆਦਿ ਗੁਰੂ ਅਕਾਲ ਪੁਰਖ ਹੈ ਜੋ ਬੁਧੀ ਅਰ ਬੁੱਧੀ ਵਿੱਚ ਉੱਨਤ ਹੋਣ ਦਾ ਮਾਦਾ ਪੈਦਾ ਕਰਕੇ ਪੁਰਖ ਨੂੰ ਪੀੜਾ ਤੇ ਪ੍ਰਸੰਨਤਾਈਆਂ ਦੇ ਤਜਰਬਿਆਂ ਤੋਂ ਸੱਚੀ ਸਿੱਖਜਾ ਪ੍ਰਦਾਨ

---

*ਇਹ ਲੇਖ ਸੰਮਤ ਨਾ: ੪੪੦ ਦੇ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ ।

ਕਰਾਂਦਾ ਹੈ।

ਵਾਹਿਗੁਰੂ ਇਕੋ ਮਨਾਂ ਨੂੰ ਅਨਭਵ ਦੁਆਰਾ ਸਿੱਖਯਾ ਦੇਂਦਾ ਹੈ, ਅਰ ਜੋ ਜਗਜਾਸੂਆਂ ਨੂੰ ਆਪਣੇ ਸੁਸਿੱਖਯਤ ਪਜਾਰਿਆਂ ਦੇ ਰਸਤੇ ਸਿੱਖਯਾ ਦੇਂਦਾ ਹੈ,ਜੋ ਦੁਨੀਆਂਨੂੰ ਅਵਤਾਰਾਂ ਅਰਥਾਤ ਪੈਗੰਬਰਾਂ ਅਤੇ ਸੁਧਾਰ ਕਰਤਿਆਂ ਦੁਆਰਾ ਸਿੱਖਯਾ ਦੇਂਦਾ ਹੈ। ਸੁਧਾਰ ਕਰਤੇ ਤੇ ਅਵਤਾਰਾਂ ਦੀ ਸਿੱਖਯਾ ਉਥੋਂ ਤਾਈਂ ਲਿਜਾਂਦੀ ਹੈਕਿ ਜਿਥੇ ਜਾ ਕੇ ਅੰਤਹਕਰਣ ਸੁਧ ਹੋ ਕੇ ਵਾਹਿਗੁਰੂ ਦੇ ਅਨਭਵ ਤੋਂ ਸਿੱਧੀ ਸਿਖਯਾ ਲੈਣ ਦਾ ਅਧਕਾਰੀ ਹੋ ਜਾਂਦਾ ਹੈ। ਤਾਂਤੇ ਗੁਰੂ ਅਵਸਥਾ ਆਦਿ ਰੂਪ ਕਰਕੇ ਅਕਾਲ ਪੁਰਖ ਵਿਚ ਹੀ ਪੂਰਨ ਹੈ, ਪਰ ਅਵਤਾਰਾਂ ਦੇ ਸੁਧਾਰ ਕਰਤਿਆਂ ਨੂੰ ਸ਼ਕਤੀ ਹੁੰਦੀ ਹੈ ਜਿਸ ਨਾਲ ਓਹ ਬੁੱਧੀ ਸੰਯੁਕਤਾਂਨੂੰ ਸਿਖਯਾ ਦੇਕੇ ਉੱਨਤ ਕਰਦੇ ਹਨ। ਪਰ ਅਵਤਾਰ ਤੇ ਸੁਧਾਰ ਕਰਤੇ ਆਪ ਬੀ 'ਗੁਰੂ' ਦੇ ਮੁਥਾਜ ਹੋਏ ਅਰ ਤੋਂ ਸਿਖਯਾ ਪਾਕੇ ਉਪਦੇਸ਼ ਕੀਤਾ।

'ਗੁਰੂ' ਪਦ ਜੋ ਸਤਗੁਰ ਨਾਨਕ ਨੂੰ ਮਿਲਿਆ, ਇਹ ਅਵਤਾਰ-ਸਿਰੋਮਣ ਇਸ ਕਰਕੇ ਹੈ ਕਿ ਇਨ੍ਹਾਂ ਨੂੰ ਗੁਰੂ ਦੀ ਲੋੜ ਨਹੀਂ ਪਈ, ਅਕਾਲ ਪੁਰਖ ਨੇ ਆਪ ਗੁਰੂ ਹੋਕੇ ਸਿੱਧਾ ਅਨਭਵ ਦੁਆਰਾ ਇਨ੍ਹਾਂ ਨੂੰ ਸੁਸਿੱਖਯਤ ਕਰਕੇ ਭੇਜਿਆ, ਇਸ ਕਰਕੇ ਗੁਰੂ ਨਾਨਕ ਜੀ ਨੇ ਕਿਹਾ:-

'ਬੀਜਉ ਸੂਝੈ ਕੋ ਨਹੀ
ਬਹੈ ਦੁਲੀਚਾ ਪਾਇ।'

ਵੇਈਂ ਵਿਚ ਪ੍ਰਵੇਸ਼,ਸੋਦਰ ਤੇ ਆਰਤੀ ਦਾ ਉਚਾਰ ਸਭ ਵਾਹਿਗੁਰੂ ਦੇ ਉਨ੍ਹਾਂਦਾ ਗੁਰੂ ਹੋਣ ਵਿਚ ਹੈ, ਇਸ ਕਰਕੇ ਉਨ੍ਹਾਂ ਨੇ ਅਕਾਲਪੁਰਖਦਾ ਨਾਮ'ਵਾਹਿਗੁਰੂ'ਰਖਯਾ। ਸੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਗੁਰੂ ਦਾ ਪਤਾ ਆਪ ਦੇਂਦੇ ਹਨ:-

"ਆਦਿ ਅੰਤ ਏਕੈ ਅਵਤਾਰਾ।
ਸੋਈ ਗੁਰੂ ਸਮਝੀਅਹੁ ਹਮਾਰਾ"

ਫਿਰ ਗੁਰੂ ਪਦ ਵਿਚ ਵਾਹਿਗੁਰੂ ਦੀ ਅਤਯੰਤ ਸਮੀਪਤਾ ਯਾ ਅਭੇਦਤਾ ਪਰ ਵਾਹਿਗੁਰੂ ਦਾ ਵਾਕ ਆਪ ਫੁਰਮਾਂਦੇ ਹਨ:-

'ਮੈਂ ਅਪਨਾ ਸੁਤ ਤੋਹਿ ਨਿਵਾਜਾ,
ਪੰਥ ਪ੍ਰਚੁਰ ਕਰਬੇ ਕਹੁ ਸਾਜਾ।'

ਇਨ੍ਹਾਂ ਅਰ ਹੋਰ ਵਾਕਾਂ ਤੋਂ ਸਪਸ਼ਟ ਹੈ ਕਿ ਸ੍ਰੀ ਗੁਰੂ ਸਾਹਿਬਾਨਜੀ ਸਿੱਧੇਅਕਾਲ ਪੁਰਖ ਦੇ ਸਿੱਖ ਸੇ ਅਰ ਉਸਦੇ ਥਾਪੇ ਹੋਏ ਸੰਸਾਰ ਦੇ ਗੁਰੂ ਸੇ। ਹੁਣ ਉਨ੍ਹਾਂ ਦੇ ਗੁਰੂ ਪਦ ਦਾ ਕਰਤੱਵ ਵੇਖੀਏ।ਗੁਰੂ ਉਹ ਹੈ ਜੋ ਜੀਵ ਨੂੰ ਸੁਧਾਰਕੇ,ਸਾਧਕੇ, ਵਾਹਿਗੁਰੂ ਦਾ ਸ਼ਬਦ ਪ੍ਰਦਾਨ ਕਰਕੇ ਸਿਰਜਨਹਾਰਨਾਲ ਮਿਲਾ ਦੇਵੇ। ਇਹ ਕਰਤੱਵ ਨੌਵੇਂ ਗੁਰੂ ਸਾਹਿਬਾਨ ਜੀ ਕਰਦੇ ਆਏ ਅਰ ਦਸਵੇਂ ਗੁਰੂ ਜੀ ਨੇ ਬੀ ਕੀਤੇ।ਬਾਲਪਣੇ ਵਿਚ ਹੀ ਗੱਦੀ ਤੇ ਬਿਰਾਜਕੇ ਉਪਦੇਸ਼ ਸ਼ੁਰੂ ਕੀਤਾ। ਵਾਹਗੁਰੂ ਵਲੋਂ ਬੰਦ ਨੈਣਾਂ ਦੇ ਛੌੜ ਕੱਟੇ। ਭਾਈ ਨੰਦ ਲਾਲ ਵਰਗੇ ਅਰਬੀ ਫਾਰਸੀ ਦੇ ਆਲਮ, ਅਭਯਾਸੀ ਸੂਫ਼ੀ ਮਤ ਦੇ ਜਾਣੂੰ, ਸਾਰੇ ਜਹਾਨ ਦੇ ਸੁਧਾਰ ਕਰਤਿਆਂ ਨੂੰ ਵੇਖਕੇ ਅਵਤਾਰਾਂ ਦੇ ਮੱਤਾਂ ਨੂੰ ਖੋਜਕੇ ਪੈਗੰਬਰਾਂ ਦੇ ਪੁਸਤਕ ਪੜਤਾਲ ਕੇ ਸ਼ਾਂਤ ਨਾ ਹੋਏ, ਠੰਢ ਜੋ ਪਈ ਤਦ ਪੂਰੇ ਸਤਿਗੁਰੂ ਜੀ ਕਲਗੀਧਰ ਨੇ ਪਾਈ। ਉਹ ਸਾਈਂ ਦੇ ਅਗੰਮ ਦਾ ਦਰਵਾਜ਼ਾ ਇਨ੍ਹਾਂ ਨੇ ਖੋਲ੍ਹਿਆ। ਸਾਹਿਬ ਰਾਮਕੌਰ ਵਰਗੇ ਪੰਡਤ ਇਸ ਦਰੋਂ ਆ ਕੇ ਠਰੇ। ਭਾਈ ਨਨੂਆ, ਭਾਈ ਘਨੱਯਾ ਆਦਕ ਬ੍ਰਹਮ ਗਯਾਨੀ ਅੰਤਰ ਗਿਆਨ ਤੋਂ ਏਥੇ ਆਕੇ ਠੰਢੇ ਹੋਏ। ਭਾਈਗੁਰਦਾਸ

ਸਿੰਘ (੨) ਜੀ ਵਰਗਾ ਮਹਾਂ ਕਵੀ, ਭਾਈ ਚੰਦ ਵਰਗਾ ਸ਼ਾਇਰ ਸਾਰਿਆਂ ਅੱਖੀ ਵੇਖਕੇ ਮੰਹਮਾ ਕੀਤੀ । ਕਵੀ ਸੇਨਾਪਤ ਨੇ ਅੱਖੀਂ ਵੇਖਕੇ ਜਸ ਗਾਵੇਂ । ਗੁਰੂ ਜੀ ਜ਼ਬਾਨੀ ਗੁਰੂ ਨਾ ਸੇ, ਪਰ ਗੁਰੂ ਜੀ ਲਈ ਸਿੱਖ ਜਾਨਾਂ ਦੇਂਦੇ ਤੇ ਸੀਸ ਭੇਟ ਕਰਦੇ ਸੇ । ਇਕੇਰਾਂ ਡੱਲੇ ਨੇ ਆਪਣੀ ਫੌਜ ਦੇ ਪਜਾਰ ਦੀ ਮੰਹਮਾ ਕਹੀ । ਗੁਰਾਂ ਨੇ ਕਿਹਾ: ਜਾਹ ਕੋਈ ਆਦਮੀ ਲਿਆ, ਜਿਸਨੂੰ ਅਸੀਂ ਆਪਨੀ ਨਵੀਂ ਬੰਦੂਕ ਦਾ ਨਿਸ਼ਾਨਾ ਬਣਾਈਏ । ਡੱਲੇ ਦੀ ਸਾਰੀ ਫੌਜ ਖਿਸਕ ਗਈ, ਪਰ ਗੁਰਾਂ ਦੇ ਦੋ ਸਿੱਖ ਸੁਣਦੇਸਾਰ ਹੀ ਦੌੜੇ ਆਏ । ਦੋਵੇਂ ਕਹਣ ਕਿ ਮੈਨੂੰ ਮਾਰੋ । ਇਸਤੋਂ ਸਾਫ ਪ੍ਰਗਟ ਹੈ ਕਿ ਗੁਰੂ-ਸ਼ਕਤੀ ਨੇ ਸਿੱਖਾਂ ਨੂੰ ਕਿੱਥੋਂ ਤਕ ਖਿਚ ਲਿਆ ਹੋਯਾ ਸੀ । ਇਹ ਕੋਈ ਮਾਮੂਲੀ ਗੱਲ ਨਹੀਂ ਸੀ । ਗੁਰੂ ਦੇ ਸ਼ਬਦ ਦੀ ਦਾਤ ਨੇ ਸਿੱਖਾਂ ਨੂੰ ਸ਼ਬਦ ਵਿਚ ਪ੍ਰੋਕੇ ਗੁਰੂ ਦੇ ਚਰਨਾਂ ਵਿਚ ਲੀਨ ਕਰ ਰੱਖਯਾ ਹੋਯਾ ਸੀ । ਪਿਛਲੇ ਗੁਰੂ ਨਿਜ ਨੂੰ ਸੰਗਤ ਤੋਂ ਛੋਟਾ ਜਾਣਦੇ ਸੀ । ਸ੍ਰੀ ਗੁਰੂ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਛਕਾਯਾ, ਮੰਤ੍ਰ ਦਿੱਤਾ, ਗੋਯਾ ਗੁਰੂਪਣੇ ਦਾ ਅਧਕਾਰ ਜੋ ਵਾਹਿਗੁਰੂ ਵਲੋਂ ਪ੍ਰਾਪਤ ਸੀ, ਪੂਰਾ ਵਰਤਿਆ, ਪਰ ਸੰਗਤ ਵਿਚ ਜੋ ਵਾਹਿਗੁਰੂ ਦਾ ਅਸਲ ਰੂਪ ਆਪ ਵਸਾਯਾ ਸਾਨੇ ਉਸ ਰੂਪ ਨੂੰ ਦੇਖਦੇ ਸਨ, ਉਸਨੂੰ ਵੱਡਾ ਸਮਝਦੇ ਸਨ, ਇਸ ਲਈ ਪੰਜਾਂ ਦੀ ਸੰਗਤ ਬਣਾਕੇ ਆਪ ਅੰਮ੍ਰਿਤ ਛਕ ਕੇ ਦਿਖਾ ਦਿੱਤਾ ਕਿ ਅਸਲ ਗੁਰੂ ਮੈਂ ਹਾਂ । ਜੋ ਇਕ ਇਕ ਸਿੱਖ ਜਾਣਕੇ ਅੰਮ੍ਰਿਤ ਬਖਸ਼ਦਾ ਹਾਂ, ਪਰ ਜੀਉ ਉੱਠੇ ਇਕ ਇਕ ਦੇ ਸਮੂਹ ਅਰਥਾਤ-

ਇਕ ਸਿੱਖ ਦੋਇ ਸਾਧ ਸੰਗ,
ਪੰਜੀਂ ਪਰਮੇਸਰ ।

ਪੰਜਾਂ ਵਿਚ ਪ੍ਰਮੇਸਰ ਦਾ ਰੂਪ ਵੇਖਕੇ ਗੁਰ ਸਿੱਖੀ ਵਾਲਾ ਨਾਤਾ ਕਰਦਾ ਹਾਂ । ਗੁਰੂ ਜੀ ਨੇ ਗੁਰੂ ਪਦ ਵਿਚ ਨਾਮ ਦਾ ਉਹ ਛੱਟਾ ਦਿੱਤਾ ਜੋ ਪਹਲੇ ਗੁਰੂ ਜੀ ਦੇਂਦੇ ਰਹੇ ਸੇ। ਬਾਣੀ ਉਹ ਸ਼ਾਂਤ ਮਈ ਰਹੀ, ਕਿ ਆਦਿ ਗੁਰਾਂ ਦੀ ਬਾਣੀ ਵਿਚ ਰਲੀ ਪਛਾਣੀ ਨਹੀਂ ਜਾ ਸਕਦੀ । ਉਸ ਬਾਣੀ ਵਿਚ ਕੇਵਲ ਇਕ ਵਾਹਿਗੁਰੂ ਦਾ ਪਜਾਰ ਦ੍ਰਿੜ੍ਹ ਕਰਾਯਾ । ਅਵਤਾਰਾਂ ਵਿਚ ਲੇਸ ਅਵਿਦਯਾ ਰਹ ਜਾਂਦੀ ਹੈ, ਅਰ ਉਹ ਮੈਂ ਮੈਂ ਕਰਨ ਲੱਗ ਜਾਂਦੇ ਹਨ । ਸ੍ਰੀ ਗੁਰੂ ਜੀ ਗੁਰੂ ਸੇ, ਉਨ੍ਹਾਂ ਮੈਂ ਮੈਂ ਨਹੀਂ ਕੀਤੀ, ਡੰਕੇ ਦੀ ਚੋਟ ਲੋਕਾਂ ਨੂੰ ਸੱਚਾ ਸਾਧਨ ਦੱਸਿਆ:-

'ਸਾਚ ਕਹਉਂ ਸੁਨ ਲੇਹੁ ਸਭੈ ਜਿਨ
ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ' ।

ਅਪਨੀ ਅਤੀਤਤਾ ਕਹਕੇ ਦਿਖਾ ਦਿਤੀ:-

'ਜੋ ਹਮ ਕੋ ਪ੍ਰਮੇਸਰ ਉਚਰ ਹੈ ।
ਤੇ ਨਰ ਨਰਕ ਕੁੰਡ ਮੈ ਪਰ ਹੈ ।
'ਮੈਂ ਹੂੰ ਪਰਮ ਪੁਰਖ ਕੋ ਦਾਸਾ ।
ਦੇਖਨ ਆਇਓ ਜਗਤ ਤਮਾਸਾ ।'

ਅਵਤਾਰ-(Prophet) ਦੂਸਰਾ ਦਰਸ਼ਨ ਸਤਿਗੁਰਾਂ ਦੇ ਅਵਤਾਰ ਹੋਣ ਦਾ ਹੈ। ਜੇ ਤਾਂ ਇਹ ਕਿਹਾ ਜਾਵੇ ਕਿ ਪ੍ਰਮੇਸਰ ਮਨੁਖ ਜੂਨ ਵਿਚ ਪੈਕੇ ਗੁਰੂ ਗੋਬਿੰਦ ਸਿੰਘ ਬਣ ਗਿਆ, ਤਦ ਉਨ੍ਹਾਂ ਦੇ ਵਾਕ ਦੇ ਵਿਰੁਧ ਹੈ, ਪਰ:-

"ਗੁਰ ਨਾਨਕ ਦੇਵ ਗੁਬਿੰਦ ਰੂਪ"

ਦੇ ਵਾਕ ਅਨੁਸਾਰ ਗੁਰੂ ਸਾਹਿਬ ਅਵਤਾਰ ਸਨ ।

ਭਾਈ ਗੁਰਦਾਸ ਦੂਜਾ ਜੋ ਮਗਰੋਂ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ, ਬੜਾ ਕਵੀ ਤੇ ਪੰਡਤ ਸੀ, ਉਸਨੇ ਅੱਖੀਂ ਵੇਖਕੇ

ਮੰਨਿਆਂ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਹੈ:-

"ਵਹ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ (ਸਿੰਘ)ਸੂਰਾ।"

ਅਵਤਾਰ ਦਾ ਅਰਥ ਇਹ ਕਿ ਜੋ ਵਾਹਿਗੁਰੂ ਦਾ ਪਿਆਰਾ ਸੱਚਖੰਡ ਤੋਂ ਮਾਤ ਲੋਕ ਵਿਚਅਵਤਰੇ। ਐਸੇ ਆਵਣ ਵਾਲੇ ਦਾ ਪ੍ਰਯੋਜਨ ਸੰਸਾਰ ਦੀ ਕਲਜਾਣ ਹੁੰਦਾ ਹੈ, ਯਾ ਖਾਸ ਬਿਪਤਾ ਹੁੰਦੀਆਂ ਹਨ, ਯਾ ਖਾਸ ਧਰਮ ਦੀ ਗਿਲਾਨੀ ਪੈਦਾ ਹੋ ਜਾਂਦੀ ਹੈ, ਉਸਦੇ ਦੂਰ ਕਰਨ ਲਈ ਕੋਈ ਪੂਰਨ ਪੁਰਸ਼ ਪ੍ਰਗਟ ਹੁੰਦਾ ਹੈ, ਉਸਦਾ ਪ੍ਰਯੋਜਨ ਉਸ ਵਕਤ ਦੇ ਦੁਖ ਨੂੰ ਦੂਰ ਕਰਨਾ ਖਾਸ ਕਰਕੇ ਹੁੰਦਾ ਹੈ। ਇਹ ਜੋਤ ਜੋ ਗੁਰੂ ਕਹਲਾਈ ਅਵਤਾਰਾਂ ਤੋਂ ਵਾਧਾ ਇਹ ਰੱਖਦੀ ਸੀ ਕਿ ਇਹ ਸੰਸਾਰ ਦਾ ਪਰਮ ਹਨੇਰਾ ਦੂਰ ਕਰਨ ਲਈ ਆਈ ਸੀ। ਕੇਵਲ ਉਸ ਸਮੇਂ ਦੀ ਖਾਸ ਮੁਸ਼ਕਲ ਦੂਰ ਕਰਨਾ ਹੀ ਪ੍ਰਯੋਜਨ ਨਹੀਂ ਸੀ, ਪਰ ਮਨੁਖ ਮਾਤ੍ਰ ਨੂੰ ਸਦਾ ਲਈ ਵਿਸ਼ੇਸ਼ ਗਜਾਨ ਦੇ ਗਹਿਰੇ ਭੇਤ ਦੱਸਣੇ ਸਨ। ਸੋ ਇਸ ਵਿਸ਼ੇਸ਼ ਕਾਰਜ ਕਰਕੇ ਗੁਰੂ ਸੇ, ਪਰ ਜੋ ਸਧਾਰਨ ਅਵ-ਤਾਰ ਦਾ ਧਰਮ ਹੈ ਕਿ ਸਮੇਂ ਦੀ ਖਾਸ ਔਕੜ ਨੂੰ ਦੂਰ ਕਰੇ, ਅਧਰਮ ਨੂੰ ਵਿਧ-ਵੰਸ ਕਰੇ, ਇਹ ਉਨ੍ਹਾਂ ਦੇ ਅਵਤਾਰ ਦੇ ਅਧਿਕਾਰ ਦਾ ਕੰਮ ਸੀ । ਇਸ ਵੇਲੇ ਬਿਦੇਸ਼ੀ ਜ਼ਾਲਮਾਂ ਨੇ ਰਾਜ ਪਾਕੇ ਪਰਜਾ ਤੇ ਅੱਤਯਾਚਾਰ ਚੁੱਕਿਆ ਹੋਯਾ ਸੀ, ਅਰ ਦੁਖੀ ਪਰਜਾ ਹਾਵੇ ਭਰ ਰਹੀ ਸੀ, ਧਰਮ ਦੇ ਆਗੂ ਅਵਿੱਦਯਾ, ਲਾਲਚ ਅਰ ਧੱਕੇ ਨਾਲ ਜ਼ਾਲਮ ਹੋ ਰਹੇ ਸਨ, ਇਨ੍ਹਾਂ ਤੋਂ ਪਰਜਾ ਦੀ ਰਖਯਾ ਕਰਾਣ ਲਈ ਅਵਤਾਰ ਦੀ ਲੋੜ ਸੀ, ਇਸ ਲਈ ਸ੍ਰੀ ਗੁਰੂ ਜੀ ਨੇ ਅਵਤਾਰ ਧਾਰਿਆ, ਅਰ ਇਸੇ ਖ਼ਯਾਲ ਪਰ ਉਨ੍ਹਾਂ ਨੂੰ ਆਮ ਤੌਰ ਤੇ ਅਵਤਾਰ ਕਿਹਾ ਜਾਂਦਾ ਹੈ। ਸ੍ਰੀ ਗੁਰੂ ਜੀ ਨੇ ਆਪਣੇ ਵਕਤ ਵਿਚ ਓਹ ਸਾਮਾਨ ਪੈਦਾ ਕੀਤਾ ਕਿ ਜਿਸ ਕਰਕ ਸਮੇਂ ਦਾ ਕਲੇਸ਼ ਪੂਰੀ ਤਰਾਂ ਨਿਵਰਤ ਹੋਵੇ। ਜ਼ੁਲਮ, ਪਾਪ, ਅੰਧੇਰ ਦਾ ਨਾਸ ਕੀਤਾ। ਇਸ ਕਾਰਜ ਦੇ ਕਰਨ ਵਿੱਚ ਸ੍ਰੀ ਗੁਰੂ ਜੀ ਨੇ ਦੋ ਤਰਾਂ ਨਾਲ ਕਾਰਜ ਕਰਨਾ ਸੀ, ਇਸ ਕਰਕੇ ਉਨ੍ਹਾਂ ਦੇ ਦੋ ਹੋਰ ਪਦ ਪੈਦਾ ਹੋਏ, ਇਕ 'ਸੁਧਾਰ ਕਰਤਾ', ਦੂਸਰੇ 'ਜੋਧਾ'।

ਸੁਧਾਰ ਕਰਤਾ-(Reformer)-ਜੈਸੇ ਪੂਰਨ ਗੁਰੂ ਸੇ, ਵੈਸੇ ਹੀ ਸ੍ਰੀ ਗੁਰੂ ਜੀ ਪੂਰਨ ਸੁਧਾਰ ਕਰਤਾ ਸੇ। ਸੁਧਾਰ ਕਰਤਾ ਉਸਨੂੰ ਕੰਹਦੇ ਹਨ, ਜੋ ਆਪਣੇ ਸਮੇਂ ਆਪਣੇ ਇਰਦ ਗਿਰਦ ਦੇ ਲੋਕਾਂ ਵਿਚੋਂ ਪ੍ਰਚਲਤ ਕੁਰੀਤੀਆਂ ਦੂਰ ਕਰੇ ਅਰ ਸੁਰੀਤੀਆਂ ਨੂੰ ਫੈਲਾ ਦੇਵੇ। ਕਿਉਂਕਿ ਸ੍ਰੀ ਗੁਰੂ ਜੀ ਗੁਰੂ ਸੇ ਅਰ ਅਵਤਾਰ ਸੇ, ਐਸਾ ਹੋਣ ਕਰਕੇ ਨਿਰੋਲ ਪ੍ਰੇਮ ਦਾਤੇ ਸੇ, ਸੋ ਆਪ ਐਸਾ ਤ੍ਰੀਕਾ ਅਖਤਯਾਰ ਕਰਕੇ ਸੁਧਾਰ ਕਰਤਾ ਬਣੇ ਕਿ ਧੱਕੇ ਨਾਲ ਕਿਸੇ ਨੂੰ ਨਹੀਂ ਸੁਧਾਰਿਆ, ਪ੍ਰੇਮ ਨਾਲ ਸਾਫ ਕੀਤਾ ਹੈ ਬੁਤ ਪ੍ਰਸਤੀ ਦੇ ਹਟਾਣ ਵਾਲੇ, ਮਲੋ ਮੱਲੀ ਬੁਤ ਤੋੜਦੇ ਤੇ ਧਰਮ ਖੀਨ ਕਰਦੇ ਰਹੇ, ਗੁਰੂ ਜੀ ਬੀ ਬੁਤ-ਪ੍ਰਸਤੀ ਚੰਗੀ ਨਹੀਂ ਸੇ ਆਖਦੇ, ਪਰ ਆਪਣੇ ਹਥਾਂ ਨਾਲ ਪਥਰਾਂ ਦੇ ਬੁੱਤ ਨਹੀਂ ਤੋੜੇ, ਅਪਨੇ ਉਪਦੇਸ਼ ਦੀ ਸ਼ਕਤੀ ਨਾਲ ਬੁਤ ਪ੍ਰਸਤਾਂ ਦੇ ਦਿਲਾਂ ਤੋਂ ਬੁਤ ਕਢ ਦਿਤੇ, ਤੇ ਓਹਨਾਂ ਨੇ ਫੇਰ ਪੱਥਰਾਂ ਦੇ ਬੁਤ ਆਪੇ ਛੋੜ ਦਿਤੇ। ਜਿਨ੍ਹਾਂ ਨੇ ਬੁਤ ਹਥੌੜੇ ਨਾਲ ਤੋੜੇ ਓਹ ਕਾਮ-

ਯਾਬ ਨਾ ਹੋਇ, ਕਿਉਂਕਿ ਦਿਲਾਂ ਵਿੱਚ ਬੁਤਖਾਨੇ ਰਖਣ ਵਾਲਿਆਂ ਨੇ ਫੇਰ ਬੁਤ ਘੜ ਲਏ ਤੇ ਬੁਤਖਾਨੇ ਬਣਾ ਲਏ, ਪਰ ਗੁਰੂ ਜੀ ਦੇ ਦਿਲ ਮੰਦਰਾਂ ਤੋਂ ਤੋੜੇ ਬੁਤ ਤੇ ਉਹਨਾਂ ਦੀ ਥਾਂ ਵਸਾਏ ਸਬਦ ਦੇ ਰੰਗ ਐਸੇ ਜੰਮੇਂ ਕਿ ਫੇਰ ਓਹ ਨਿਰੰਕਾਰ ਤੱਕ ਅੱਪੜੇ। ਓਹ ਦਿਲਾਂ ਤੋਂ ਅਨੀਤੀਆਂ, ਕੁਰੀਤੀਆਂ ਕੱਢਦੇ ਸੇ ਪ੍ਰੇਮ ਤੇ ਅਪਨੀ ਵਾਕ ਤੇ ਰੂਹ ਦੀ ਸ਼ਕਤੀ ਨਾਲ ਕੱਢਦੇ ਸੇ। ਉਨ੍ਹਾਂ ਦੇ ਉਪਦੇਸ਼ ਵਿਚ ਐਸੀ ਸ਼ਕਤੀ ਸੀ, ਕਿ ਜੀਵਨ ਨੂੰ ਪਲਟਾ ਦੇਂਦੀ ਸੀ, ਉਨ੍ਹਾਂ ਦੇ ਦਰਸ਼ਨ ਵਿੱਚ ਓਹ ਖਿੱਚ ਸੀ ਕਿ ਜੀਵ ਉਨ੍ਹਾਂ ਦਾ ਪ੍ਰੇਮੀ ਹੋਕੇ ਉਨ੍ਹਾਂ ਦੇ ਵਾਕਾਂ ਤੋਂ ਬਾਹਰ ਤੁਰਨ ਦਾ ਅਪ੍ਰੇਮ ਨਹੀਂ ਕਰ ਸਕਦਾ ਸੀ। ਉਥੇ ਇਹ ਲੋੜ ਨਹੀਂ ਸੀ ਪੈਂਦੀ ਕਿ ਸਿੱਖ ਘਾਉਲੀ ਹੈ ਕੱਢ ਦਿਓ, ਨਹੀਂ; ਸਿੱਖਾਂ ਵਿਚ ਤਾਬ ਨਹੀਂ ਸੀ ਕਿ ਆਖਾ ਨਾਂ ਮੰਨਦੇ। ਇਹ ਉਨ੍ਹਾਂ ਦੇ ਪ੍ਰੇਮ ਅਰ ਉਪਦੇਸ਼ ਦਾ ਪ੍ਰਭਾਵ ਸੀ, ਇਸੇ ਕਰਕੇ ਉਨ੍ਹਾਂ ਦਾ ਸੁਧਾਰ ਗੈਹਰਾ ਅਸਰ ਵਾਲਾ ਅਰ ਪੱਕੀ ਤਾਸੀਰ ਵਾਲਾ ਸੀ, ਆਪਣੇ ਵਕਤ ਵਿਚ ਸੁਧਰੇ ਹੋਏ ਲੋਕਾਂ ਦੀ ਗੇਣਤੀ ਗੁਰੂ ਸਾਹਿਬ ਨੇ ਅੱਧੇ ਕ੍ਰੋੜ ਤੋਂ ਵਧੀਕ ਕਰ ਦਿੱਤੀ ਸੀ। ਅਰ ਆਮ ਲੋਕ ਜੋ ਤਾਸੀਰ ਪਾ ਗਏ, ਅਨੇਕ ਸਨ, ਅੱਜ ਤੱਕ ਉਨ੍ਹਾਂ ਦੇ ਸੁਧਾਰ ਦਾ ਆਮ ਅਸਰ ਪੰਜਾਬ ਵਿਚ ਹੈ। ਚੌਂਕੇ ਦੀ ਛੂਤ, ਜ਼ਾਤ ਨਾਂ ਹੋਣੀ,ਜ਼ਾਤਾਂ ਦੇ ਮਿਲਵਰਤਣ, ਵਿਧਵਾ ਦੇ ਵਿਵਾਹ ਦੀ ਖੁੱਲ੍ਹ, ਹਿੰਦੂ ਮੁਸਲਮਾਨ ਦਾ ਇੱਕੋ ਪਰਮੇਸ਼ਰ ਦਾ ਨਾਂ ਲੈਣਾ, ਦਇਆ ਦਾਨ, ਸਫਾ ਦਿੱਲੀ ਪੰਜਾਬ ਵਿਚ ਗੁਰੂ ਸਾਹਿਬਾਂ ਦੀ ਮੇਹਨਤ ਦਾ ਫਲ ਹਨ,ਹੁਣ ਤੱਕ ਵਲੈਤ ਹੋ ਆਏ ਬੰਗਾਲੀ ਨੂੰ ਬੰਗਾਲੀ ਛੇਕ ਦੇਂਦੇ ਹਨ, ਪਰ ਪੰਜਾਬੀ ਕੁਛ ਵਿਚਾਰ ਨਹੀਂ ਕਰਦੇ ਤ੍ਰੀਮਤਾਂ ਦੀ ਅਧੋਗਤੀ, ਵਿਧਵਾ ਨਾਲ ਜ਼ੁਲਮ, ਪੰਜਾਬ ਵਿੱਚ ਓਹ ਨਹੀਂ ਹਨ, ਜੋ ਬੰਗਾਲੇ ਵਿੱਚ ਹਨ। ਸਤੀ ਦੀ ਰਸਮ ਰੋਕਣੀ,ਧੀ ਮਾਰਨੀ ਬੰਦ ਕਰਨੀ, ਧੀ ਵੇਚਣੀ ਮਨ੍ਹਾਂ ਕਰਨੀ, ਇਹ ਸਾਰੇ ਖਿਆਲ ਪੰਜਾਬ ਵਿਚ ਗੁਰੂ ਸਾਹਿਬਾਂ ਨੇ ਫੈਲਾਏ। ਇਸ ਪਰਕਾਰ ਧਾਰਮਕ, ਭਾਈਚਾਰਕ, ਵਿੱਦਜਕ ਸੁਧਾਰ ਗੁਰੂ ਜੀ ਨੇ ਐਸੇ ਉੱਚੇ ਕੀਤੇ ਕਿ ਜਿਸਦੀ ਨਜ਼ੀਰ ਨਹੀਂ ਮਿਲ ਸਕਦੀ।

ਜੋਧਾ—(General)—ਪਹਿਲੇ ਸਰੂਪ ਗੁਰੂ ਪਦ ਦੇ ਅਧਕਾਰ ਨੂੰ ਕੇਵਲ ਵਰਤਦੇ ਰਹੇ ਅਰ ਲੋਕਾਂ ਨੂੰ ਪਾਪ ਤੋਂ ਕੱਢਕੇ ਵਾਹਿਗੁਰੂ ਨਾਲ ਮੇਲਦੇ ਰਹੇ, ਪਰ ਦੂਸਰਾ ਅਧਕਾਰ ਜੋ ਅਵਤਾਰ ਹੋਣ ਦੀ ਹੈਸੀਅਤ ਵਿੱਚ ਉਸ ਖਾਸ ਵਕਤ ਦੇ ਸੰਕਟ ਨਿਵਿਰਤ ਕਰਨ ਦਾ ਸੀ, ਜਿਸਦੇ ਦੋ ਸਾਧਨ ਸਨ, ਸੁਧਾਰ ਤੇ ਜੰਗ, ਸੋ ਗੁਰੂ ਜੀ ਕਰਦੇ ਰਹੇ। ਪੈਹਲ ਜ਼ਾਲਮ ਮਜ਼ਲੂਮ ਦੋਹਾਂ ਨੂੰ ਸਮਝਾਯਾ ਸਿਖਾਯਾ, ਪਰ ਜਦ ਡਿੱਠਾ ਕਿ—

'ਦੁਹੂੰ ਪੰਥ ਮੈਂ ਕਪਟ ਬਿਦਯਾ ਚਲਾਨੀ'

ਤਦ ਜ਼ਰੂਰ ਹੋਇਆ ਕਿ:—

'ਬਹੁਰ ਤੀਸਰਾ ਪੰਥ ਕੀਜੈ ਪ੍ਰਧਾਨੀ'।

ਜੋ ਲੋਕ ਸੁਧਰ ਚੁਕੇ ਸੇ ਉਨ੍ਹਾਂ ਨੂੰ ਪ੍ਰਧਾਨ ਬਣਾ ਕੇ ਇਨਸਾਫ ਦੇ ਪਦ ਪਰ ਲਿਆਉਣ ਦੀ ਲੋੜ ਸੀ। ਇਸ ਕਾਰਜ ਲਈ ਦੁਵੱਲੀ ਉਪਦੇਸ਼ ਕੀਤੇ, ਪਰ ਜਦ ਲਾਲਚ ਅੱਟਿਆਂ ਨੂੰ ਜ਼ੁਲਮ ਤੋਂ ਟਲਦਿਆਂ ਨਾਂ ਡਿੱਠਾ, ਜਦ ਸਾਫ ਦਿਸ ਰਿਹਾ ਸੀ ਕਿ ਪਰਜਾ ਦੀ ਸਦੀਆਂ ਦੀ

ਖਿਮਾਂ ਨੇ ਹਾਕਮਾਂ ਵਿਚ ਜ਼ੁਲਮ ਨੂੰ ਘਟਾਯਾ ਨਹੀਂ ਤਦ ਕੇਵਲ ਉਪਦੇਸ਼ ਤੋਂ ਛੁੱਟ ਏਸ ਗੱਲ ਦੀ ਬੀ ਲੋੜ ਸੀ ਕਿ ਸਮਸਜਾ ਕਰਾਣ ਵਾਲਾ ਮਜ਼ਲੂਮ ਦੀ ਥਾਂ ਆਪਣੀ ਜਾਨ ਪਰ ਖੇਡ ਜਾਏ। ਇਸ ਲਈ ਸਤਿਗੁਰਾਂ ਨੂੰ ਕੁਰਬਾਨੀ ਕਰਨੀ ਤੇ ਸਿਖਲਾਣੀ ਪਈ। ਪਰ ਪਹਲੇ ਹਾਰ ਮੰਨਕੇ ਸ਼ਾਂਤ ਰਹਕੇ,ਕੁਰਬਾਨ ਹੋਣ ਵਾਲਾ ਜੰਤ੍ਰ ਤਾਂ ਵਰਤੀਜਿਆ ਜਾ ਚੁਕਾ ਸੀ, ਓਹ ਕਾਰਗਰ ਨਹੀਂ ਸੀ ਹੋਇਆ, ਆਪਣੇ ਰਾਜ ਭਾਗ ਲਈ ਲੜਨਾ ਕੁਰ-ਬਾਨੀ ਨਹੀਂ ਸੀ, ਇਸ ਕਰਕੇ ਦੁਖੀ ਦੀਨ ਦੀ ਰਖ੍ਯਾ ਕਰਨੀ ਅਰ ਉਸ ਪਰਹਿਤ ਵਿਚ ਜਾਨ ਦੇ ਦੇਣੀ, ਇਸ ਕੁਰਬਾਨੀ ਦੀ ਲੋੜ ਆ ਪਈ। ਇਹੋ ਸਤਿਗੁਰਾਂ ਨੇ ਸਿਖਾਈ। ਰਖ੍ਯਾ ਕਰਨ ਵਿਚ ਜਿਸ ਜੀ ਦੀ ਰਖ੍ਯਾ ਕਰੀਦੀ _ _ ਦੁਖ ਦੇਣ ਵਾਲੇ ਦੀ ਜ਼ਬਰ-ਦਸਤੀ ਦੀ ਰੋਕ ਕਰਨੀ ਪੈਂਦੀ ਹੈ, ਉਸ ਰੋਕ ਕਰਨ ਵਿਚ ਮੁਕਾਬਲਾ ਕਰਨਾ ਪੈਂਦਾ ਹੈ। ਜੇ ਮੁਕਾਬਲਾ ਨਾਂ ਕਰਨਾ ਹੋਵੇ ਕੇਵਲ ਆਪਣੀ ਜਾਨ ਹੀ ਦੇ ਦੇਣੀ ਹੋਵੇ ਤਦ ਰਖ੍ਯਾ ਨਹੀਂ ਹੋ ਸਕਦੀ, ਤਦ ਤਾਂ ਜਿੱਕੂੰ ਮਜ਼ਲੂਮ ਮਰ ਰਿਹਾ ਹੈ ਉੱਕਰ ਆਪ ਨਾਲ ਮਰ ਜਾਣਾ ਹੋਇਆ। ਭੇਡ ਦੀ ਰਖ੍ਯਾ ਕਰਨ ਵੇਲੇ ਜੇ ਅੱਯਾਲੀਭੇਡ ਵਾਂਙੂ ਨਿਮਾਣਾ ਹੋਕੇ ਬਘਜਾੜ ਤੋਂ ਮਰ ਜਾਵੇ ਤਦ ਰਖ੍ਯਾ ਕਾਹਦੀ ਹੋਈ? ਰਖ੍ਯਾ ਤਦੇ ਹੈ ਕਿ ਬਘਜਾੜ ਨੂੰ ਰੋਕਿਆ ਜਾਵੇ। ਰੋਕਣ ਵੇਲੇ ਇਕ ਕਸ਼ਮਕਸ਼ ਹੋਣੀ ਹੋਈ, ਇਸ ਕਸ਼ਮਕਸ਼ ਨੂੰ ਲੜਾਈ ਕੈਂਹਦੇ ਹਨ। ਗੁਰੂ ਸਾਹਿਬਾਂ ਨੇ ਜਦ ਦੀਨ ਰਖ੍ਯਾ ਅਰੰਭੀ ਤਦ ਕੁਰਬਾਨੀ ਸਿਖਲਾਈ, ਪਰ ਰਖ੍ਯਾ ਵਿਚ ਮੁਕਾਬਲੇ ਦੀ ਲੋੜ ਹੁੰਦੀ ਹੈ, ਇਸ ਲਈ ਸੀਸ ਦੇਣ ਤੋਂ ਪੈਹਲੇ ਸਾਮ੍ਹਣਾ ਕਰਨ ਦੀ ਜਾਚ ਦੱਸਣੀ ਜ਼ਰੂਰੀ ਸੀ, ਉਹ ਜਾਚ ਰਣਵਿੱਦਜਾ ਯਾ ਜੁੱਧ ਦੀ ਜਾਚ ਸੀ, ਇਸ ਵਿਚ ਇਕ ਭਾਰੇ ਜੋਧੇ ਦੀ ਲੋੜ ਸੀ। ਓਹ ਜੋਧਾ ਗੁਰੂ ਜੀ ਆਪ ਬਣੇ। ਉਹ ਜਿਸਨੂੰ ਆਪ ਗੁਰੂ ਵੇਖ ਆਏ ਹੋ, ਅਵਤਾਰ ਵੇਖ ਆਏ ਹੋ, ਸੁਧਾਰ ਕਰਤਾ ਤੇ ਉਪਦੇਸ਼ਕ ਵੇਖ ਆਏ ਹੋ, ਹੁਣ ਜੋਧਾ ਕਰਕੇ ਵੇਖੋ। ਆਪ ਨੇ ਤਲਵਾਰ ਧਾਰੀ, ਸਿੱਖਾਂ ਦੀ ਕਾਯਾਂ ਪਲਟੀ, ਉਨ੍ਹਾਂ ਵਿਚ ਬੀਰ ਰਸ ਭਰਿਆ, ਜੁਧ ਵਿੱਦਜਾ ਦੀ ਉਹ ਪ੍ਰਬੀਨਤਾ ਗੁਰੂ ਜੀ ਵਿਚ ਸੀ ਕਿ ਸਦੀਆਂ ਦੀ ਪੈਰਾਂ ਹੇਠ ਰੁਲਦੀ ਨਿਤਾਣੀ ਪਰਜਾ ਅੱਖ ਝਮਕਣ ਵਿਚ ਬੀਰ ਬਾਂਕੁਰੀ ਤੇ ਜੋਧਾ ਕਰ ਦਿੱਤੀ। ਇਕ ਅੰਗ੍ਰੇਜ਼ ਜੋ ਸਿੱਖਾਂ ਦਾ ਇਤਹਾਸ ਜ਼ਰਾ ਮਖ਼ੌਲਾਂ ਨਾਲ ਲਿਖਦਾ ਹੈ, ਗੁਰੂ ਜੀ ਦੀ ਮੰਹਮਾ ਕਰਨੋਂ ਰੁਕ ਨਹੀਂ ਸਕਦਾ, ਉਹ ਲਿਖਦਾ ਹੈ ਕਿ ਗੁਰੂ ਗੋਬਿੰਦਸਿੰਘ ਦੀ ਜਰਨੈਲੀ ਯਾ ਜੁਧ ਵਿਦਜਾ ਵਿਚ ਓਹ ਲਯਾਕਤ ਸੀ ਕਿ ਆਪ ਨੇ ਆਪਣੇ ਦਿਮਾਗ ਵਿਚੋਂ ਝੱਟ ਪੱਟ ਤਯਾਰ ਬਰ-ਤਯਾਰ ਖਾਲਸਾ ਐਉਂ ਉਤਪਤ ਕਰ ਦਿੱਤਾ ਕਿ ਜਿਕੂੰ ਜਯੂਪੀਟਰ ਦੇਵਤਾ ਨੇ ਅਪਨੇ ਸਿਰ ਵਿਚੋਂ ਨੌ ਜਵਾਨ ਦੇਵੀ ਮਨਰਵਾ ਪੈਦਾ ਕੀਤੀ ਸੀ। ਕਿਕੂੰ ਬੀਰ ਰਸ ਦੀ ਰੂਹ ਫੂਕ ਕੇ ਇਕਦਮ ਜੋਧਾਕੌਮ ਬਣਾ ਲਈ। ਇਹ ਮੰਤ੍ਰ ਕੋਈ ਨਹੀਂ ਜਾਣ-ਦਾ। ਗੁਰੂ ਜੀ ਦੀ ਜੰਗੀ ਲਯਾਕਤ, ਜੋਧਾ ਹੋਣ ਦੀ ਪ੍ਰਬੀਨਤਾ ਕਿਧਰੇ ਲੁਕੀ ਹੋਈ ਨਹੀਂ। ਜਿਕੂੰ ਗੁਰੂ ਹੋਕੇ ਰੂਹਾਂ ਨੂੰ ਵਾਹਿਗੁਰੂ ਵਿਚ ਮਿਲਾਯਾ, ਜਿਕੂੰ ਅਵਤਾਰ ਹੋਕੇ ਸੰਕਟ ਹਰੇ, ਜਿਕੂੰ ਸੁਧਾਰ ਕਰਤਾ ਹੋਕੇ ਸੁਧਾਚਾਰ ਅਰ ਸੁਰੀਤ ਫੈਲਾਈ ਉਸੇ

ਤਰਾਂ ਜੋਧਾ ਹੋਕੇ ਇਕ ਐਸੀ ਕੌਮ ਪੈਦਾ ਕੀਤੀ ਕਿ ਜਿਸਦੀ ਬੀਰਤਾ ਦੀ ਕੀਰਤੀ ਛੇਸ ਵੇਲੇ ਤਕ ਸਾਰੇ ਸੰਸਾਰ ਵਿਚ ਪਸਰ ਰਹੀ ਹੈ, ਗੁਰੂ ਜੀ ਦਾ ਇਕ ਫਕੀਰੀ ਦੀ ਹਾਲਤ ਵਿਚ ਮੁਗ਼ਲੀਆ ਸਲਤਨਤ ਦੇ ਦਾਕਰੇ ਦੀ ਕੌਮ ਤੇ ਸਾਮਾਨ ਪੈਦਾ ਕਰਨਾ ਅਰ ਉਨ੍ਹਾਂ ਦੇ ਰਾਜ ਵਿਚ ਰਹਕੇ ਕਰਨਾ ਅਰ ਉਨ੍ਹਾਂ ਨੂੰ ਸ਼ਿਕਸਤਾਂ ਦੇਕੇ ਉਨ੍ਹਾਂ ਦੇ ਰਾਜ ਵਿਚ ਨਿਰਭੈ ਵੱਸਣਾ ਦੱਸਦਾ ਹੈ ਕਿ ਐਸਾ ਜੋਧਾ ਸੰਸਾਰ ਨੇ ਕਦੇ ਪੈਦਾ ਨਹੀਂ ਕੀਤਾ। ਤੁਸੀਂ ਜਾਣਦੇ ਹੋ ਆਰਯਾ ਸਿੱਖਾਂ ਨਾਲ ਖੁਣਸਦੇ ਹਨ, ਪਰ ਇਕ ਦੌਲਤ ਰਾਮ ਆਰਯਾ ਨੇ ਗੁਰੂ ਜੀ ਦਾ ਜੀਵਨ ਲਿਖਯਾ ਹੈ, ਉਸਨੇ ਰਾਮਚੰਦਰ, ਕ੍ਰਿਸ਼ਨ, ਮੁਹੰਮਦ,ਈਸਾ ਸਭ ਤੋਂ ਗੁਰੂ ਜੀ ਨੂੰ ਵੱਡਾ ਲਿਖਿਆ ਹੈ, ਬਲਕੇ ਇਥੋਂ ਤਕ ਕਿਹਾ ਹੈ ਕਿ ਹਿੰਦੂ ਜਾਤੀਇਸ ਕਰਕੇ ਬਜ਼ੁਰਗ ਹੈ ਕਿ ਉਸ ਵਿਚ ਗੁਰੂ ਗੋਬਿੰਦ-ਸਿੰਘ ਜੀ ਹੋਏ ਜਿਨਾਂ ਦੀ ਨਜ਼ੀਰ ਕੋਈ ਕੌਮ ਪੇਸ਼ ਨਹੀਂ ਕਰ ਸਕਦੀ।

ਹੁਣ ਜੋਧਾ ਹੋਣ ਵਿਚ ਕਈ ਆਖਦੇ ਹਨ ਕਿ ਗੁਰੂ ਜੀ ਆਪ ਕਾਮਯਾਬ ਕਿਉਂ ਨਾਂ ਹੋਏ? ਇਕ ਅੰਗ੍ਰੇਜ਼ ਲਿਖਦਾ ਹੈ ਕਿ ਇਹ ਇਤਰਾਜ਼ ਗਲਤ ਹੈ। ਗੁਰੂ ਜੀ ਨੇ ਜੋ ਵਿਉਂਤ ਸੋਚੀ, ਜਿਸਦੀ ਨੀਂਹ ਲਾਈ, ਓਹ ਗਲਤੀ ਤੋਂ ਰਹਤ ਸੀ, ਉਹ ਠੀਕ ਸਿਰੇ ਚੜ੍ਹੀ, ਪਰ ਵਕਤ ਸਿਰ ਫਲ ਲਿਆਈ।

ਉਨ੍ਹਾਂ ਦਾ ਮਤਲਬ ਮੁਲਕਗੀਰੀ ਨਹੀਂ ਸੀ,ਓਹ ਦੀਨਾਂ ਦੀ ਰਖਯਾ ਕਰਨੀ ਚਾਹੁੰਦੇ ਸੇ, ਉਸ ਲਈ ਦੀਨਾਂ ਦੇ ਗਿਰਦ ਆਪਣੀ ਪਿਆਰੀ ਕੌਮ ਦੀ ਅਟੁੱਟ ਵਾੜੀ ਦੇਣੀ ਚਾਹੁੰਦੇ ਸੇ, ਸੋ ਦਿੱਤੀ ਗਈ ਅਰ ਜ਼ੁਲਮ ਰਾਜ ਦਾ ਗਿਰਾਉ ਹੋਗਿਆ, ਅਰ ਉਨ੍ਹਾਂ ਦੇ ਕੁਰਬਾਨੀ ਵਾਲੇ ਬੀਰਾਂ ਦੇ ਹੱਥੋਂ ਦੁਖੀ ਪਰਜਾਨੂੰ ਸੁਤੰਤ੍ਰਤਾ ਨਸੀਬ ਹੋਈ।

ਜੋਧਾ ਹੋਣ ਦਾ ਕੰਮ ਗੁਰੂ ਜੀ ਦੇ ਵਾਸਤੇ ਬਹੁਤ ਨਾਜ਼ਕ ਸੀ। ਆਪ ਗੁਰੂ ਸੇ, ਅਵਤਾਰ ਸੇ, ਸੁਧਾਰ ਕਰਤਾ ਸੇ,ਆਪ ਪਾਸੋਂ ਪ੍ਰੇਮ ਦੇ ਵਿਰੁੱਧ, ਧਰਮ ਦੇ ਵਿਰੁਧ ਅਰ ਸਦਾਚਾਰ ਦੇ ਵਿਰੁਧ ਕੋਈ ਕੰਮ ਹੋਣਾ ਭਾਵੇਂ ਜਰਨੈਲੀ ਹੈਸੀਅਤ ਨੂੰ ਵਧਾ ਦੇਂਦਾ, ਪਰ ਗੁਰੂ—ਅਵਤਾਰ ਤੇ ਸੁਧਾਰਕ ਹੋਣ ਦੀ ਪਦਵੀ ਨੂੰ ਨੀਵਾਂਕਰ ਦੇਂਦਾ, ਇਸ ਕਰਕੇ ਆਪਦੀ ਬੀਰਤਾ ਦੀ ਨਦੀ ਪ੍ਰੇਮ,ਧਰਮ ਤੇਸਦਾਚਾਰ ਦੀਆਂ ਹੱਦਾਂ ਦੇ ਅੰਦਰ ਅੰਦਰ ਵਗਦੀ ਰਹੀ। ਨਿਰਾਲੜਨਾ ਹੀ ਖੂਬੀਨਹੀਂ ਦੱਸਿਆ,ਪਰ ਦੀਨਾਂ ਦੀ ਰਖਯਾ ਵਿਚ ਜੰਗ ਕਰਦੇ ਮਰ ਜਾਣਾ ਬੀਰਤਾ ਦੱਸੀ। ਦੀਨ ਦੁਖੀਆਂ ਇਸਤ੍ਰੀਆਂ, ਬਚਿਆਂ, ਸਰਨਾਗਤਾਂ ਪਰ, ਚਾਹੇ ਵੈਰੀ ਹੋਣ,ਤਲਵਾਰ ਚੱਕਣੀਹਰਾਮ ਕੀਤੀ। ਹਾਰੇ ਹੋਏ ਵੈਰੀ ਨੂੰ ਕੋਹਣਾ ਮਨ੍ਹੇਂ ਕੀਤਾ। ਆਪ ਜਦ ਜੰਗ ਕੀਤਾ ਦੀਨ ਰੱਖਯਾ ਲਈ, ਫੇਰ ਕਦੇ ਧੱਕਾ ਨਹੀਂ ਕੀਤਾ, ਕਤਲਾਮ ਨਹੀਂ ਕੀਤੀ, ਕਦੇਦੁਖ ਨਹੀਂ ਦਿਤਾ, ਇਸਤ੍ਰੀ ਬੱਚੇ ਵੈਰੀਆਂ ਦੇ ਬੀ ਉਨ੍ਹਾਂ ਦੇ ਘਰੀਂ ਪਤ ਨਾਲ ਪਹੁੰਚਾਏ।

ਇਸ ਨਾਜ਼ਕ ਕੰਮ ਨੂੰ ਜਿਸ ਖੂਬੀ ਨਾਲ ਨਿਬਾਹਿਆ ਹੈ, ਕੋਈ ਧਰਮ ਦਾ ਆਗੂ ਕਦੇ ਨਹੀਂ ਨਿਬਾਹ ਸਕਿਆ। ਪ੍ਰੇਮ,ਧਰਮ,ਸਦਾਚਾਰ ਆਪਣਾ ਤੇ ਸਿੱਖਾਂ ਦਾ ਕਾਇਮ ਰਹੇ ਅਰ ਫੇਰ ਤਲਵਾਰ ਚੱਲੇ, ਇਹ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਲਯਾਕਤ ਦਾ ਕੰਮ ਸੀ।

ਨੀਤੀ ਵੇਤਾ—(statesman) ਅਗਲਾ ਦਰਸ਼ਨ ਗੁਰੂ ਜੀ ਦਾ ਅਸੀ ਨੀਤੀਵੇਤ੍ਰਾ

ਦੀ ਹੈਸੀਅਤ ਵਿੱਚ ਕਰਦੇ ਹਾਂ । ਜੋ ਤਲਵਾਰ ਫੜਦਾ ਹੈ ਉਸਨੂੰ ਨੀਤੀ ਦੀ ਅਵਸ਼ਕਤਾ ਪੈਂਦੀ ਹੈ।ਜੇ ਗੁਰੂ ਜੀ ਨੀਤੀ-ਵੇਤਾ ਨਾਂ ਹੁੰਦੇ ਤਦ ਤਲਵਾਰ ਫੜਕੇ ਕਾਮਯਾਬ ਨਾਂ ਹੁੰਦੇ । ਨੀਤੀ ਦੀ ਤੋਟ ਤਲਵਾਰ ਨੂੰ ਵੈਰੀ ਦੇ ਹੱਥ ਦੇਕੇ ਆਪਣਾ ਹੀ ਗਲਾ ਕਟਵਾ ਦੇਂਦੀ ਹੈ, ਪਰ ਓਹ ਪੂਰਨ ਲੋਕ ਜਿਕੂੰ ਹੋਰ ਗੱਲੇ ਪੂਰਨ ਸੇ ਇਸ ਵਿਚ ਬੀ ਪੂਰਨ ਸੇ । ਪੈਹਲੀ ਨੀਤੀ ਤਾਂ ਇਹ ਸੀ ਕਿ ਜੰਗ ਦਾ ਕੰਮ ਪ੍ਰੇਮ,ਧਰਮ, ਸਦਾਚਾਰ ਦੇ ਵਿਚ ਰੱਖਣਾ, ਇਹ ਸਭ ਤੋਂ ਕਠਨ ਨੀਤੀ ਸੀ । ਸਿੱਖਾਂ ਦਾ ਪਹਰ ਰਾਤ ਰੈਹਦੀ ਉੱਠਣਾ, ਭਜਨ ਕਰਨਾ, ਉਪਕਾਰ ਕਰਨਾ, ਵੈਰਾਗੀ ਤੇ ਵਿਵੇਕੀ ਰਹਣਾ ਲੋੜ ਬਣੇ ਤੇ ਦੀਨਾਂ ਦੀ ਖਾਤਰ ਆਪਣੇ ਭੁਜਬਲ ਨਾਲ ਰੱਖਯਾ ਕਰਨੀ, ਰਖਯਾ ਵਿਚ ਜੰਗ ਦੀ ਸਾਰੀ ਅਕਲ ਵਰਤਣੀ; ਆ ਬਣੇ ਤਾਂ ਸਨਮੁਖ ਹੋਕੇ ਸੀਸ ਦੇਣਾ, ਅਰ ਸੀਸ ਦੇਂਦਿਆਂ ਰੰਚਕ ਦੁਖ ਨਾ ਮੰਨਣਾ। ਦੂਸਰੇ ਵੈਰੀਆਂ ਨਾਲ ਰਖਿਆ ਦਾ ਵਰਤਾਉ ਸਿਖਾਯਾ, ਦਾਉ ਘਾਉ ਸਮਝਣੇ ਦੱਸੇ, ਖਬਰ ਵੈਰੀ ਦੀ ਪੂਰੀ ਰਖਦੇ ਸੇ, ਨਦੀ ਪਹਾੜਾਂ ਦਾ ਲਾਭ ਪੂਰਾ ਉਠਾਂਦੇ ਸੇ, ਅਨੰਦ ਪੁਰੀਦੀ ਕਿਲਾਬੰਦੀ ਐਸੀ ਸੀ ਕਿ ਦੁਸ਼ਮਨ ਦਾ ਯਕਬਯਕ ਪਹੁੰਚਣਾ ਅਸੰਭਵ ਸੀ। ਆਪਣੀ ਫੌਜ ਨੂੰ ਖਾਸ ਕਿਸਮ ਦੀ ਆਪਣੀ ਰਚੀ ਕਵਾਇਦ ਸਿਖਾਈ,ਜਿਸ ਕਰਕੇ ਓਹਨਾਂ ਦਾ ਭੁਜਬਲ ਬਹੁਤਾ ਹੀ ਲਾਭਦਾਇਕ ਹੋਗਿਆ।ਉਸਕਵਾਇਦਦੇ ਬੋਲੇ "ਹਰਨ, ਛਹ, ਕੱਛ ਅੜੰਗ" ਆਦਿਕ ਅੱਜ ਤੱਕ ਸਿਖਾਂ ਦੇ ਯਾਦ ਹਨ। ਗੁਰੂ ਜੀ ਨੀਤੀ, ਦਾਨਾਈ,ਅਰ ਮੁਕੰਮਲ ਪ੍ਰਬੀਨਤਾ ਨੂੰ ਸਮਝਦੇ ਸਨ। ਅੱਜ ਕੱਲ ਦੇ ਸਮੇਂ ਵਾਂਗੂੰ ਕਪਟ ਤੇ ਫਰੇਬ ਦਾ ਨਾਮ ਨੀਤੀ ਨਹੀਂ ਰੱਖਦੇ ਸੇ, ਇਸੇ ਕਰਕੇ ਉਨ੍ਹਾਂ ਦੇ ਜੁਧ ਸਨਮੁਖ ਬੀਰਤਾ ਤੇ ਹਠ ਦੇ ਭਰੇ ਹੋਏ ਅਰ ਸਖਤ ਜ਼ੋਰਦਾਰ ਹੁੰਦੇ ਸੇ। ਉਨਾਂ ਦੀ ਨੀਤੀ ਸੱਚ ਪਰ ਸੀ ਅਰ ਸੱਚੀ ਦਾਨਾਈ ਪਰ ਸੀ। ਉੱਚੀ ਅਕਲ, ਦੂਰ ਦੀ ਸੋਝੀ, ਦਿਮਾਗ਼ੀ ਕਮਾਲ ਉਨ੍ਹਾਂ ਦੀ ਨੀਤੀ ਸੀ, ਝੂਠ ਨਹੀਂ ਸੀ।

ਰਾਜਾ(Ruler)–ਨੀਤੀ ਤੇ ਜੰਗ ਦੇ ਵਰਤਾਉ ਵਾਲੇ ਨੂੰ ਰਾਜ ਕਰਨਾ ਜ਼ਰੂਰੀ ਹੁੰਦਾ ਹੈ। ਗੁਰੂ ਜੀ ਆਪਣੀ ਨਿੱਕੀ ਜੇਹੀ ਅਨੰਦਪੁਰੀ ਅਰ ਇਰਦ ਗਿਰਦ ਦੀ ਪਰਜਾ ਦਾ ਨਿਆਉਂ ਤੇ ਪਾਲਨ ਐਸਾ ਕਰਦੇ ਸੇ ਕਿ ਕੋਈ ਰਾਜਾ ਨਹੀਂ ਕਰ ਸਕਦਾ। ਇਹੋ ਕਾਰਨ ਸੀ ਕਿ ਦੂਸਰੇ ਰਾਜਿਆਂ ਦੀ ਪਰਜਾ ਇਨ੍ਹਾਂ ਦੇ ਇਲਾਕੇ ਵਿਚ ਆਕੇ ਵੱਸਦੀ ਸੀ, ਇਸੇ ਕਰਕੇਦੂਰ ਦੂਰ ਦੇ ਦੁਖੀ ਇਥੇ ਪਨਾਹ ਲੈਂਦੇ ਅਰ ਸੁਖ ਪਾਉਂਦੇ। ਬੜੇ ਬੜੇ ਕਵੀ ਪੰਡਤ ਸੂਫੀ ਫਕੀਰ ਸਤਾਏ ਹੋਏ ਏਥੇ ਆਕੇ ਟਿਕੇ ਤੇ ਰਹੇ। ਅਨੰਦ ਪੁਰ ਦੇ ਇਰਦਾ ਗਿਰਦ ਐਸਾ ਨੇਕ ਪ੍ਰਬੰਧ ਹੁੰਦਾ ਸੀ ਕਿ ਸੋਨਾ ਉਛਾਲਦੇ ਲੈਜਾਓ ਕੋਈ ਤੱਕਨਹੀਂ ਸਕਦਾ ਸੀ । ਰਵਾਲਸਰ ਦੇ ਮੇਲੇ ਪਰ ਗੁਰੂ ਜੀ ਦਾ ਅਰੋਗਤਾ ਦਾ ਪ੍ਰਬੰਧ ਐਸਾ ਅੱਛਾ ਸੀ ਕਿ ਲੱਖਾਂ ਦੀ ਭੀੜ ਦੇਹੋਇਆਂ ਬੀ ਬੀਮਾਰੀ ਨਹੀਂ ਪਈ, ਦੰਡ ਬੀਸਖਤ ਨਹੀਂ ਸੀ। ਸਫਾਈ ਦਾ ਬੰਦੋਬਸਤ ਪੂਰਾ ਸੀ ।ਜੋ ਆਦਮੀ ਇਨ੍ਹਾਂ ਸਰਬ ਸੁਖਦਾਈ ਕਾਇਦਿਆਂ ਨੂੰ ਤੋੜਦਾ ਸੀ ਉਸਨੂੰ ਓਥੋਂ ਦੇ ਜੱਥੇਦਾਰ ਦੇ ਪੇਸ਼ ਹੋਕੇ ਹਲਕਾ ਜਿਹਾ ਦੰਡ ਮਿਲਦਾ ਸੀ। ਇਸ ਪ੍ਰਬੰਧ ਨੇ ਲੋਕਾਂ ਨੂੰ ਸੁਖੀ ਰੱਖਯਾ ਅਰ ਪ੍ਰੇਮ ਦੀ ਸਮਝੌਤੀ ਨੇ ਸੁਖੀ ਕਰ ਦਿੱਤਾ । ਪੂਰਨ ਨਯਾਈਂ

ਰਾਜਾ ਗੁਰੂ ਜੀ ਸੇ।

ਪੰਡਤ(Scholar)—ਰਾਜਾ ਲਈ ਇਹ ਜ਼ਰੂਰੀ ਹੋਂਦਾ ਹੈ ਕਿ ਵਿੱਦਯਾ ਦੀ ਕਦਰ ਕਰੇ।ਵਿੱਦਯਾ ਦੀ ਕਦਰ ਓਹੋ ਠੀਕ ਕਰ ਸਕਦਾ ਹੈ ਜੋ ਆਪ ਪੰਡਤ ਹੋਵੇ। ਗੁਰੂ ਜੀ ਆਤਮ ਤਤਵੇਤਾ ਹੋਣ ਕਰਕੇ ਸੁਤੇ ਸਿੱਧ ਬ੍ਰਹਮਗਯਾਨੀ ਸੇ, ਅਰ ਸਰਬ ਵਿਦਯਾ ਦੇ ਮਾਲਕ ਸੇ, ਬ੍ਰਹਮ ਵਿੱਦਯਾ ਤਾਂ ਗੁਰੂ-ਅਵਤਾਰ ਵਿਚ ਕੁਦਰਤੀ ਨਜ਼ਾਰਾ ਸੀ। ਸੰਸਾਰਕ ਵਿਦਯਾ ਵਿੱਚ ਬੀ ਗੁਰੂ ਜੀ ਪ੍ਰਬੀਨ ਸੇ। ਫ਼ਾਰਸੀ, ਸੰਸਕ੍ਰਿਤ; ਅਰਬੀ ਆਦਿ ਦੇ ਪੱਕੇ ਜਾਣੂੰ ਸੇ । ਇਸੇ ਵਿਦਯਾ ਦੀ ਕਦਰਦਾਨੀ ਪਿੱਛੇ ਇਨ੍ਹਾਂ ਦੇ ਦਰਬਾਰ ਵਿਚ ਬੜੇ ਬੜੇ ਕਵੀ ਤੇ ਪੰਡਤ ਆ ਜੁੜੇ। ਕਈ ਤਾਂ ਤੁਰਕਾਂ ਤੋਂ ਸਤਕੇ ਪਨਾਹ ਲੈਣ ਜਾ ਬੈਠੇ ਅਰ ਕਈ ਵੈਸੇ ਹੀ ਕਦਰਦਾਨ ਜਾਣਕੇ ਪਹੁੰਚੇ । ਵਿਦਯਾ ਦਾ ਚਰਚਾ ਬਹੁਤ ਹੋਗਿਆ। ਬੜੇ ਬੜੇ ਸੰਸਕ੍ਰਿਤ ਤੇ ਅਰਬੀ ਦੇ ਪੁਸਤਕ ਦੇਸੀ ਬੋਲੀ ਵਿਚ ਤਰਜਮਾ ਹੋ ਗਏ, ਪੁਸਤਕਾਲੇ ਪੁਸਤਕਾਂ ਨਾਲ ਭਰ ਗਏ । ਪੁਸਤਕਾਲਾ ਇਤਨਾ ਵੱਡਾ ਸੀ ਕਿ ਨੌ ਊਠ ਚਾ ਨਹੀਂ ਸਨ ਸਕਦੇ। ਗੁਰੂ ਜੀ ਹਰ ਰੋਜ ਖਾਸ ਵਕਤ ਵਿਦਵਾਨਾਂ ਦੀ ਸਭਾ ਨੂੰ ਦਿਆ ਕਰਦੇ ਸਨ।

*ਪੰਡਤ ਹੋਣ ਤੋਂ ਛੁਟ ਗੁਰੂ ਜੀ—*

ਕਵੀ(Poet) —ਬੀ ਪੂਰੇ ਸੀ, ਆਪਦੀ ਕਵਿਤਾ ਜੋ ਸਾਂਤ ਰਸ ਦੀ ਹੈ, ਓਹ ਤਾਂ ਆਦਿ ਗੁਰੂ ਗ੍ਰੰਥਸਾਹਿਬ ਜੀ ਦੀ ਬਾਣੀਦੇ ਤੁਲਯ ਹੈ।ਜੋ ਬੀਰ ਰਸ ਦੀ ਹੈ ਓਹ ਕਿਸੇ ਹਿੰਦੀ ਕਵੀਸ਼ਰ ਤੋਂ ਸਿਰ ਕੱਢਣੋਂ ਨਹੀਂ ਅਟਕਦੀ। ਬਾਣੀ ਪੜ੍ਹਦਿਆਂ ਪੜ੍ਹਦਿਆਂ ਜੋਸ਼ ਆ ਜਾਂਦਾ ਅਰ ਹਥ ਕਬਜ਼ਿਆਂ ਪੁਰ ਜਾ ਟਿਕਦੇ ਹਨ ।ਐਸੀ ਕੜਾਕੇਦਾਰ ਰਚਨਾਂ ਹੈ ਕਿ ਮੁਰਦੇ ਵਿਚ ਬਲ ਭਰ ਦੇਂਦੀ ਹੈ, ਆਪਦੀ ਰਚਨਾਂ ਅਲੰਕਾਰ, ਰੂਪਕਾਂ, ਬਯੰਜਨਾਂ, ਧੁਨੀਆਂ, ਲੱਛਨਾਂ ਨਾਲ ਐਸੀ ਪੂਰਤ ਹੈ ਕਿ ਜੇ ਕੇਵਲ ਰਚਨਾਂ ਹੀ ਲਈ ਜਾਏ ਤਦ ਬੀ ਆਪਣੇ ਸਮੇਂ ਦੇ ਬੜੇ ਬਡੇ ਮਹਾਂ ਪੁਰਖ ਹੋਏ ਹਨ। ਕਵਿਤਾ ਵਿਚ ਲਾਵੰਨਤਾ, ਰਸ, ਮਿਠਾਸ, ਚਟਪਟਾਪਨ ਭਰੇ ਪਏ ਹਨ। ਕਵਿਤਾਵਿਚ ਬੀ ਗੁਰੂਜੀ ਦੇ ਦਰਸ਼ਨ ਸਭਤੋਂ ਸਿਰੋਮਣ ਹਨ।ਪਦਾਂ ਪਰ ਖਾਸ ਹੁਕਮਹੈ।ਗੋਂਦ ਵਿੱਚ ਕ੍ਰਮ ਹੈ। ਵਯਾਖਯਾ ਵਿਚ ਖਾਸ ਜੋਰ ਤੇ ਸਫਾਈ ਹੈ। ਜੇ ਆਪ ਦਾ ਜੀ ਰੁਆਉਣ ਤੇ ਆਯਾ ਹੈ, ਤਦ ਕਰੁਣਾਰਸ ਨਾਲ ਨੇਤ੍ਰ ਭਰ ਹੀ ਲਿਆਂਦੇ ਹਨ। ਜੇ ਬੀਰਤਾ ਵੱਲ ਕਲਮ ਮੁੜੀ ਹੈ, ਤਦ ਤਲਵਾਰ ਧੂਹੀ ਗਈ ਹੈ, ਜੇ ਸ਼ਾਂਤੀ ਵੱਲ ਆਏ ਹਨ ਤਦ ਸਮਾਧਿਸਥਿਤ ਕਰ ਦਿੱਤਾ ਹੈ, ਜੇ ਰੂਪਕ ਬੱਧੇ ਹਨ ਤਦ ਕਾਲੀਦਾਸਭੁਲਾ ਦਿੱਤਾ ਹੈ,ਜੇ ਨੀਤੀ ਕਹੀ ਹੈ ਤਦ ਅਸਲ, ਜੋ ਰੱਤੀ ਭਾਵ ਦੇ ਕਟਾਖਯ ਕਹੇ ਹਨ ਤਾਂ ਪਯਾਰ ਦੀਆਂ ਨਹਰਾਂ ਵਗਾ ਦਿਤੀਆਂ ਹਨ । ਜੇ ਬਿਰਹਾ ਕਿਹਾ ਹੈ ਤਦ ਭੁੱਬਾਂ ਕਢਾ ਦਿੱਤੀਆਂ ਹਨ। ਕੈਸਾ ਅਸਚਰਜ ਹੈ ਕਿ ਜੋ ਮਹਾਂ ਪੁਰਖ ਅਠ ਪਹਰ ਸ਼ਬਦ ਵਿਚ ਜੁੜ ਰਿਹਾ ਹੈ,ਜੋ ਸੰਸਾਰਦੇ ਸੰਕਟ ਹਰ ਰਿਹਾ ਹੈ, ਜੋ ਸਦਾਚਾਰ ਸਿਖਾਲ ਰਿਹਾ ਹੈ, ਜੋ ਜ਼ਬਰਦਸਤ ਰਾਜੇ ਤੇ ਮੁਗ਼ਲ ਸਲਤਨਤ ਦਾ ਮੁਕਾਬਲਾ ਕਰਰਿਹਾ ਹੈ, ਜੋ ਨੀਤੀ ਤੇ ਪ੍ਰਬੰਧ ਵਿੱਚ ਮਗਨ ਹੈ, ਜੋ ਪੰਡਤਾਂ ਦਾ ਕਦਰਦਾਨ ਤੇ ਗੁਣੀਆਂ ਦੀ ਸਭਾ ਨੂੰ ਸ਼ੋਭਾ ਦੇ ਰਿਹਾ ਹੈ, ਓਹ ਆਪ ਕਵਿਤਾ ਕਰਦਾ ਹੈ, ਕਵਿਤਾ ਲਈ ਸਮਾਂ ਕੱਢਦਾ ਹੈ, ਅਰ ਹਰ ਇਕ ਦੀ ਕਵਿਤਾ

ਸੰਪੂਰਨ ਕਰਦਾ ਹੈ, ਸੈਂਕੜੇ ਨਵੇਂ ਛੰਦਾਂ ਦਾ ਆਪ ਨੂੰ ਕਰਤਾ ਸਾਬਤ ਕਰਦਾ ਹੈ, ਅਰ ਉਹ ਰਚਨਾਂ ਖਜ਼ਾਲੀ ਨਹੀਂ, ਇਸ ਵਕਤ ਤਕ ਸਾਡੇ ਪਾਸ ਹੈ, ਅਰ ਸਾਡੇ ਵਿਚ ਉਨ੍ਹਾਂ ਲਈ ਅਸਚਰਜਤਾ ਵਾਲੀ ਵਡਜਾਈ ਪੈਦਾ ਕਰ ਰਹੀ ਹੈ।

ਕਲਾ ਕੌਂਸਲ-(Artist)ਗੁਰੂ ਜੀ ਦੇ ਦਰਬਾਰ ਵਿਚ ਚਿਤ੍ਰਕਾਰਾਂ ਦੀ ਬੜੀ ਕਦਰ ਸੀ, ਅਰ ਆਪ ਚਿਤ੍ਰਕਾਰੀ ਦੇ ਸ਼ੌਕੀਨ ਸੇ। ਰਸਾਂ ਦੀਆਂ ਮੂਰਤੀਆਂ ਸਥਾਈ, ਸੰਚਾਰੀ ਭਾਵਾਂ ਦੇ ਦਰਸ਼ਨ, ਸਮੇਂ,ਭਾਵ, ਅਨੁਭਾਵਾਂ ਦੇ ਨਮੂਨੇ ਖਾਸ ਬਹਸ ਨਾਲ ਲਿਖੇ ਜਾਂਦੇ*।

ਇਸਤੋਂ ਛੁਟ ਬਨਸਪਤੀ ਵਿੱਦਜਾ ਦੀ ਖਾਸ ਵਾਕਫੀ, ਘੋੜਿਆਂ ਦੀ ਜਾਚ, ਪਛਾਣ, ਅਰ ਅਨੇਕ ਹੁਨਰਾਂ ਵਿੱਚ ਖਾਸ ਮਲਕਾ ਸੀ। ਕਿਲੇ ਬਨਾਣ ਦੀ ਮੰਹਮਾਂ ਖੰਡਰਾਂ ਦੇ ਦੇਖਿਆਂ ਸਮਝ ਪੈਂਦੀ ਹੈ। ਤੋਪਾਂ ਗੁਰੂ ਜੀ ਦੀਆਂ ਢਲੀਆਂ ਦਾ ਨਮੂਨਾਂ ਜੋ ਦੋ ਨਿਕੀਆਂ ਜਿਹੀਆਂ ਲਹੌਰ ਅਜੈਬ ਘਰ ਵਿੱਚ ਪਈਆਂ ਹਨ, ਉਸਤੋਂ ਪਤਾ ਲਗਦਾ ਹੈ,ਵਡੀਆਂ ਤੋਪਾਂ ਰਹਕਲੇ ਸਾਰਾ ਸਾਮਾਨ ਅਨੰਦ ਪੁਰ ਦੀ ਲੁਟ ਵਿਚ ਸਰਹਿੰਦ ਤੇ ਦਿਲੀ ਗਿਆ ਸੀ। ਗੁਰੂ ਜੀ ਉਸ ਸਮੇਂ ਦੀਆਂ ਬੰਦੂਕਾਂ ਤੇ ਤਲਵਾਰਾਂ ਆਪ ਬਨਵਾਂਦੇ।

ਰਾਗ ਵਿੱਦਜਾ ਵਿਚ ਗੁਰੂ ਅਰਜਨ ਦੇਵ ਜੀ ਦੀ ਤਰਾਂ ਪ੍ਰਬੀਨ ਸੇ। ਆਦਿ ਸਤਿਗੁਰਾਂ ਨੇ ਰਬਾਬ ਰਚਿਆ ਸੀ, ਪੰਚਮ ਸਤਿਗੁਰਾਂ ਨੇ ਸਰੰਦਾ ਬਨਾਇਆ ਸੀ। ਜੋ ਸਾਜ ਅੱਜ ਕੱਲ ਤਾਊਸ ਕਹਾਂਦਾ ਹੈ, ਏਸ ਦੀ ਪੈਹਲੀ ਬਣਤ ਜਿਸਦੀ ਏਹ ਨਕਲ ਹੈ, ਦਸਮ ਗੁਰੂ ਜੀ ਤੋਂ ਸ਼ੁਰੂ ਹੋਈ ਜਾਪਦੀ ਹੈ। ਸਤਿਗੁਰੂ ਜੀ ਪ੍ਰਬੀਨ ਬੀਨਕਾਰ ਸੇ, ਅਰ ਆਪਣੇ ਪਵਿੱਤ੍ਰ ਗਲੇ ਤੋਂ ਐਸਾ ਸੁਰੀਲਾ ਗਾਉਂਦੇ ਸੇ ਕਿ ਚਲਦੇ ਦਰਜਾ ਠਹਰਨ ਦੀ ਕਹਾਵਤ ਘਟਦੀ ਸੀ।

ਗ੍ਰਹਸਤੀ-(House-holder)ਇਨ੍ਹਾਂ ਤੋਂ ਵੱਖਰੇ ਅਸੀ ਸ੍ਰੀ ਗੁਰੂ ਜੀ ਨੂੰ ਬਨਬਾਸੀ ਸਾਧੂ, ਯਾ ਛੜੇ ਜਰਨੈਲ ਯਾ ਕ੍ਰੋਧੀ ਰਾਜਾ ਨਹੀਂ ਪਾ ਰਹੇ, ਸਗੋਂ ਓਹ ਪੱਕੇ ਗ੍ਰਹਸਤੀ ਸੇ।ਗ੍ਰਹਸਤ ਬੀ ਅਨੁਪਮ ਸੀ, ਆਪ ਪਿਤਾ ਜੀ ਦੇ ਆਗਿਆਕਾਰ ਸਪੁੱਤ੍ਰ ਸੇ। ਮਾਤਾ ਦਾ ਸਾਰੀ ਉਮਰ ਸਨਮਾਨ ਰੱਖਜਾ। ਜੈਸੇ ਲਾਇਕ ਪੁਤ੍ਰ ਸੇ ਵੈਸੇ ਹੀ ਲਾਇਕ ਪਤੀ ਅਰ ਆਪਣੀ ਔਲਾਦ ਦੇ ਪਿਤਾ ਸੇ। ਇਸਤ੍ਰੀ ਨਾਲ ਸਲੂਕ ਪ੍ਰੇਮ ਤੇ ਕ੍ਰਿਪਾਲਤਾ ਦਾ ਸੀ, ਸਤਸੰਗ ਅਰ ਪਰਮਾਰਥ ਦੀ ਸਾਂਝ ਉਸ ਨਾਲ ਪੂਰੀ ਸੀ, ਅਰ ਓਹ ਇਨ੍ਹਾਂ ਦੇ ਚਰਨਾਂ ਕਮਲਾਂ ਦੇ ਭ੍ਰਮਰ ਸੇ। ਔਲਾਦ ਨੇਕ ਆਗਜ਼ਾਕਾਰ ਅਰ ਪਿਤਾ ਦੇ ਜੌਹਰਾਂ ਨਾਲ ਚਮਤਕ੍ਰਿਤ ਸੀ, ਆਪ ਦਾ ਸਲੂਕ ਪ੍ਰੇਮ ਕ੍ਰਿਪਾਲਤਾ ਤੇ ਸਿੱਖਜਾ ਦੇਣ ਵਾਲਾ ਸੀ। ਬੱਚਜਾਂ ਦਾ ਧਰਮ ਸਦਾਚਾਰ ਐਸਾ ਮਜ਼ਬੂਤ ਬਨਾਯਾ ਕਿ ਸਤ ਤੇ ਨੌਂ ਬਰਸ ਦੇ ਬੱਚਿਆਂ ਤੱਕ ਨੇ ਮੌਤ ਚੱਖੀ, ਪਰ ਧਰਮ ਨਹੀਂ ਦਿੱਤਾ। ਪੰਦ੍ਰਾਂ ਤੇ ਅਠਾਰਾਂ ਬਰਸ ਦੇ ਬੱਚਿਆਂ ਨੇ ਪੁਰਜਾ ਪੁਰਜਾ ਕੱਟ ਕੇ ਜਾਨਾਂ ਸਦਕੇ ਕੀਤੀਆਂ, ਪਰ ਪਿੱਠ ਨਹੀਂ ਦਿੱਤੀ।ਗ੍ਰਹਸਤ ਆਸ਼੍ਰਮ ਦੇ ਪੂਰਨ ਨਿਰ-ਬਾਹਵਿਚ ਗੁਰੂਜੀਨੇ ਗੁਰਤਾ,ਅਵਤਾਰਤਾ, ਸੁਧਾਰ ਕਰਤੱਵਤਾ, ਜੋਧਾਪਨ, ਨੀਤੀ-ਵਿਦਵਤਾ, ਪੰਡਤਾਈ ਆਦਿ ਨੂੰ ਦਾਗ਼

*ਅਨੰਦਪੁਰ ਦੀ ਲੁੱਟ ਵਿਚ ਲੁਟੀਆਂ ਮੂਰਤਾਂ ਪਹਾੜੀ ਰਾਜਿਆਂ ਦੇ ਘਰੀਂ ਗਈਆਂ ਅਰ ਉਹਨਾਂ ਦੇ ਖਜਾਨੇ ਸੋਹਣੇ ਬਣੇ।

ਨਹੀਂ ਆਉਣ ਦਿੱਤਾ। ਪੱਕੇ ਗ੍ਰਹਸਤੀ ਦੀ ਤਰਾਂ ਨੇਕ ਤੇ ਲਾਇਕ ਔਲਾਦ ਬਨਾਈ। ਪਰਵਾਰ ਵਿੱਚ ਪ੍ਰੇਮ ਤੇ ਭਗਤੀ ਦੇਖੀ, ਜਦ ਵਿਯੋਗ ਹੋਯਾ, ਮਾਤਾ ਚਲ ਬਸੀ, ਔਲਾਦ ਸ਼ਹੀਦ ਹੋ ਗਈ ਤਦ ਪੂਰਨ ਧੈਰਜ ਅਰ ਰਜ਼ਾ ਮੰਨਣ ਦੀ ਅਲੌਕਕ ਦਸ਼ਾ ਦਿਖਾਈ। ਜਦ ਕਿਸੇ ਕਿਹਾ 'ਆਪਦੇ ਲਾਇਕ ਪੁਤ੍ਰ ਮਰ ਗਏ' ਤਦ ਬੋਲੇ: 'ਮੇਰੇ ਪੁਤ੍ਰ ਮੇਰੇ ਸਿੱਖ ਹਨ,ਜੋ ਚਾਰ ਦੇ ਕੇ ਮੈਂ ਲੱਖਾਂ ਦੀ ਗਿਣਤੀ ਵਿਚ ਲਏ ਹਨ। ਏਹ ਸਦਾ ਜੀਉਂਦੇ ਹਨ'। ਗ੍ਰਹਸਤੀ ਹੋਣਾ, ਪਰ ਗ੍ਰਹਸਤ ਦੇ ਬਾਣਾਂ ਦੀ ਚੋਭ ਨਾ ਖਾਣੀ, ਏਹ 'ਪਰਵਾਨ ਗ੍ਰਹਸਤ ਉਦਾਸ' ਸਤਿਗੁਰੂ ਨੇ ਵਰਤਕੇ ਦਿਖਾਇਆ।

ਦੇਸ਼ ਹਿਤੈਸ਼ੀ–(Patrot) ਗੁਰੂ ਜੀਦਾ ਦੇਸ਼ ਬ੍ਰਹਮੰਡ ਹੈ, ਪਰ ਜਦ ਇਸ ਧਰਤੀ ਤੇ ਆਏ ਤਾਂ ਭੂਮੰਡਲ ਦਾ ਸੁਧਾਰ ਪ੍ਰਯੋਜਨ ਸੀ। ਉਨ੍ਹਾਂ ਲਈ ਸਾਰੀਆਂ ਜਾਤੀਆਂ ਦਾ ਪ੍ਰੇਮ ਤੇ ਸਾਰੇ ਦੇਸ਼ਾਂ ਦਾ ਹਿਤ ਸੀ, ਪਰ ਹਿੰਦ ਕਸ੍ਵਾਤੁਰ ਤੇ ਪਰਤੰਤਰ ਸੀ, ਇਸਦਾ ਹਿਤ ਵਿਸ਼ੇਸ਼ ਲੋੜ ਰੱਖਦਾ ਸੀ। ਗੁਰੂ ਜੀ ਜਿਸ ਦੇਸ਼ ਵਿਚ ਹੋਏ, ਉਸਦੇ ਬੜੇ ਹਿਤੈਸ਼ੀ ਹੋਏ। ਕਿਸੇ ਦੇਸ਼ ਦਾ ਅਹਿਤ ਉਨ੍ਹਾਂ ਦਾ ਮਨਤੱਵ ਨਹੀਂ ਸੀ, ਸਰਬ ਬ੍ਰਹਮੰਡ ਉਨ੍ਹਾਂ ਦਾ ਸੁਦੇਸ਼ ਸੀ, ਪਰ ਆਪਣੇ ਦੁਖੀ ਦੇਸ਼ ਦਾ ਹਿੱਤ ਬੜਾ ਪਿਆਰਾ ਸੀ। ਦੁਖ ਪੀੜਤ ਪਰਜਾ ਨੂੰ ਆਪਣੇ ਆਪ ਤੇ ਭਰੋਸਾ ਕਰਨਾ ਅਰ ਆਪਣੇ ਆਚਰਨ ਨਾਲ ਬਲੀ ਹੋਣਾ, ਅਰ ਸੁਤੰਤ੍ਰਤਾ ਦੀ ਰੂਹ ਵਿਚ ਜੀਉਣਾ ਗੁਰੂ ਜੀ ਨੇ ਸਿਖਲਾਯਾ, ਦੇਸ਼ ਹਿਤ ਉਪਕਾਰ ਕਰਨਾ ਤੇ ਖੇਦ ਝੱਲਣੇ ਸਿਖਾਏ। ਵਿੱਦਜਾ ਦੇ ਹਿੱਤ ਨਾਲ ਦੇਸ਼ ਸੇਵਾ ਸਿਖਾਈ ਅਰ ਕਰਕੇ ਦਿਖਾਈ। ਅਸਲ ਵਿਚ ਗੁਰੂ ਜੀ ਤੋਂ ਪਹਲੇ 'ਦੇਸ਼ ਹਿੱਤ' ਦੇ ਖਯਾਲ ਨੂੰ ਬੀ ਲੋਕੀ ਨਹੀਂ ਸਮਝਦੇ ਸੇ।

ਧਨੁਖ ਧਾਰੀ–(Archer) ਗੁਰੂ ਜੀ ਦੇ ਜਰਨੈਲ ਹੋਣ ਦੇ ਦਰਸ਼ਨ ਵਿੱਚ ਜਿੱਥੇ ਖਾਲਸਾ ਵਰਗੀ ਜੋਧਾ ਕੌਮ ਦਾ ਰਚਨਾ, ਇਕ ਗਿਰੀ ਹੋਈ, ਆਪਨੂੰ ਨਿਕਾਰੀ ਜਾਣਨ ਵਾਲੀ ਕੌਮ ਵਿਚ ਸ੍ਵੈ ਸਤਕਾਰ, ਸ੍ਵੈ ਭਰੋਸਾ, ਅਰ ਬਜ਼ੁਰਗੀ ਦਾ ਮਾਦਾ ਕੁਰਬਾਨੀ ਦੀ ਰੂਹ ਫੂਕ ਕੇ ਭਰ ਦੇਣਾ, ਤੋਪ, ਬੰਦੂਕ, ਤਲਵਾਰ ਦੇ ਕਾਰਖਾਨੇ ਖੋਲ੍ਹਣੇ, ਘੋੜਸ਼ਾਲਾ ਰਚਨੀਆਂ, ਕਿਲੇਬੰਦੀਆਂ ਕਰਨੀਆਂ, ਪਿਆਦੇ, ਸੁਆਰ ਫੌਜਾਂ ਦਾ ਬੰਧਾਨ,ਆਪ ਬੰਦੂਕ ਤਲਵਾਰ ਦੇ ਕਰਤੱਵ ਵਿਚ ਪ੍ਰਬੀਨ ਹੋਣਾ ਕਥਨ ਹੋ ਚੁਕਾ ਹੈ, ਉਥੇ ਹੀ ਤੀਰਅੰਦਾਜ਼ੀ ਇਕ ਦਰਸ਼ਨ ਸੀ, ਵੱਖਰੀ ਕੀ ਲੋੜ ਸੀ? ਪਰ ਕਿਉਂਕਿ ਇਸ ਧਨੁਖ ਵਿੱਦਜਾ ਦੀ ਸਮਾਪਤੀ ਗੁਰੂ ਸਾਹਿਬ ਪਰ ਹੋ ਗਈ, ਇਸ ਕਰਕੇ ਖਾਸ ਦਰਸ਼ਨ ਦੀ ਲੋੜ ਹੈ। ਤੀਰਾਂ ਦੀ ਕਾਰੀਗਰੀ ਨੇ ਅਰਜਨ ਦੇ ਨਾਮ ਨੂੰ ਕਾਇਮ ਰੱਖਜਾ ਹੈ, ਪਰ ਗੁਰੂ ਜੀ ਦੇ ਤੀਰ ਬਹੁਤ ਹੀ ਵਧੀਆ ਸੇ। ਅਨੰਦ ਪੁਰ ਦੇ ਕਿਲੇ ਤੇ ਬੈਠਕੇ ਘੇਰੇ ਘੱਤਣ ਵਾਲੇ ਮੁਸਲਮਾਨ ਜਰਨੈਲ ਦੇ ਪਲੰਘ ਵਿੱਚ ਤੀਰ ਮਾਰਨਾ, ਗੁਰੂ ਜੀ ਦਾ ਹੀ ਭੁਜਬਲ ਕਰ ਸਕਦਾ ਸੀ। ਵਿੱਥ ਸ਼ਾਇਦ ਦੋ ਮੀਲ ਤੋਂ ਵਧੀਕ ਦੀ ਕਹੀ ਜਾਂਦੀ ਹੈ, ਗੁਰੂ ਜੀ ਦੇ ਤੀਰ ਦੀ ਮੁਖੀ ਸੋਨੇ ਦੀ ਪਛਾਣਕੇ ਤੁਰਕ ਜਰਨੈਲ ਨੇ ਦੰਗ ਹੋਕੇ ਕਿਹਾ ਕਿ 'ਕਰਾਮਾਤ ਹੈ।' ਇਹ ਬਹਸ ਅਜੇ ਹੋ ਰਹੀ ਸੀ ਕਿ ਦੂਸਰੇ ਪਾਵੇ ਵਿਚ ਇਕ ਹੋਰ ਤੀਰ ਵੱਜਾ,ਜਿਸਦੇ

ਨਾਲ ਖਤ ਬੱਧਾ ਹੋਇਆ ਸੀ, ਖੋਲ੍ਹਕੇ ਪੜ੍ਹਿਆ ਤਾਂ ਲਿਖਿਆ ਸੀ, ਇਹ ਕਰਾਮਾਤ ਨਹੀਂ, ਪਰ ਕਮਾਲ ਹੈ, ਜਿਸਨੇ ਉਨ੍ਹਾਂ ਨੂੰ ਹੋਰ ਹੈਰਾਨ ਕਰ ਦਿਤਾ। ਗੁਰੂ ਜੀ ਦੇ ਤੀਰ ਬਹੁਤ ਤਿੱਖੇ ਤੇ ਨਿਸ਼ਾਨੇ ਬੈਠਦੇ ਸਨ। ਅਨੰਦ ਪੁਰ ਦੇ ਘੇਰੇ ਵਿਚ ਇਤਨਾ ਕਾਲ ਲੰਘ ਜਾਣਾ ਇਹ ਆਪਦੇ ਤੀਰਾਂ ਦੀ ਬਰਕਤ ਸੀ। ਚਾਲੀ ਪਜਾਰਿਆਂ ਨਾਲ ਚਮਕੌਰ ਦਾ ਕੱਚੀ ਗੜ੍ਹੀ ਵਿਚ ਬੈਠਕੇ ਹਜ਼ਾਰਾਂ ਫੌਜਾਂ ਨਾਲ ਟਾਕਰਾ ਕਰਨਾ ਅਰ ਸਾਰਾ ਦਿਨ ਗੜ੍ਹੀ ਸਰ ਨਾ ਹੋਣ ਦੇਣੀ, ਇਨ੍ਹਾਂ ਤੀਰਾਂ ਦੀ ਬਰਕਤ ਸੀ। ਮੁਕਤਸਰ ਪਰ ਚਾਲੀ ਮੁਕਤਿਆਂ ਨੇ ਦਲਾਂ ਦੇ ਮੂੰਹ ਮੋੜ ਦੇਣੇ, ਸ੍ਰੀ ਗੁਰੂ ਜੀ ਦੇ ਟਿੱਬੀ ਪਰ ਬੈਠਕੇ ਤੀਰਾਂ ਦੀ ਬੁਛਾੜ ਦਾ ਪ੍ਰਤਾਪ ਸੀ, ਛੰਗਾਣੀ ਦਾ ਓਹ ਰੁੱਖ ਕਿ ਜਿੱਥੋਂ ਤੀਰ ਵਰਸਾਏ ਸੇ, ਇਕ ਯਾਦਗਾਰ ਖੜ੍ਹੋ ਹੈ। ਆਪ ਦਾ ਕਮਾਲ ਧਨੁਖ ਵਿੱਦਜਾ ਵਿਚ ਅਤੁਟ ਸੀ। ਸਵਾ ਡੇਢ ਮਣ ਦੀ ਮਾਮੂਲੀ ਕਮਾਨ ਖਿੱਚਣੀ ਕੁਛ ਬਾਤ ਨਹੀਂ ਸਮਝਦੇ ਸਨ, ਇਸ ਵਿੱਦਜਾ ਦੀ ਸਮਾਪਤੀ ਆਪ ਦੇ ਮਗਰੋਂ ਐਸੀ ਹੋਈ ਕਿ ਫੇਰ ਕੋਈ ਪੈਦਾ ਨਹੀਂ ਹੋਇਆ, ਜਿਸ ਨੂੰ ਧਨੁਖਧਾਰੀ ਕਿਹਾ ਜਾ ਸਕੇ, ਇਸਲਈ ਸਤਿਗੁਰਾਂ ਨੂੰ ਆਖਰੀ ਧਨੁਖਧਾਰੀ ਕਹਣਾ ਕੁਛ ਗਲਤ ਨਹੀਂ ਹੈ।*

**ਕੌਮ ਕਰਤਾ**–(Nation builder) ਗੁਰੂ ਜੀ ਇਸ ਫਨ ਵਿਚ ਬੀ ਕਮਾਲ ਕਰ ਗਏ, ਆਪਨੇ ਟੁਟੀ ਫੁਟੀ ਮਰ ਮਿਟੀ ਪਰਜਾ ਵਿੱਚ ਕੌਮੀਅਤ ਦੀ ਨੀਂਹ ਰੱਖੀ, ਅਰ ਕੌਮੀਯਤ ਦਾ ਮਾਦਾ ਭਰਕੇ ਲੋਕਾਂ ਨੂੰ ਕੌਮ ਬਣਨਾ ਸਿਖਾਲ ਦਿਤਾ। ਸਾਂਝਾ ਪਿਆਰ, ਸਾਂਝਾ ਭੁਜਬਲ, ਸਾਂਝੇ ਘਾਟੇ ਦੇ ਅਗੇ ਸਾਂਝਾ ਪ੍ਰਯਤਨ, ਸਾਂਝੇ ਲਾਭ ਪਰ ਆਪਣੇ ਹੱਕ ਤੇ ਦੂਸਰੇ ਦੇ ਫਰਜ਼ ਦਾ ਸਤਕਾਰ ਕਰਨਾ, ਕੁੱਟ ਕੁੱਟ ਕੇ ਭਰ ਦਿੱਤਾ। ਪੰਚਾਇਤੀ ਪਿਆਰ ਅਰ ਪ੍ਰਬੰਧ, ਪੰਚਾਇਤੀ ਰਾਜ ਅਰ ਤੋਰਾ ਸਿਖਲਾ ਦਿਤਾ, ਅਰ ਅਪਣੇ ਚਲਾਣੇ ਤੋਂ ਪਹਲੇ ਆਪਣੀ ਰਚੀ ਕੌਮੀਯਤ ਦੀ ਨੀਂਹ ਬਹੁਤ ਹੀ ਪੱਕੀ ਕਰ ਦਿੱਤੀ। ਧਾਰਮਕ ਅਰ ਪੰਥਕ, ਵਿਹਾਰਕ ਅਰ ਰਾਜਸੀ ਪ੍ਰਬੰਧ ਸਭ ਗੁਰਮਤੇ ਅਰਥਾਤ ਪੰਚਾਇਤ ਦੇ ਪ੍ਰਬੰਧ ਵਿਚ ਕਰਕੇ, ਜਥੇਬੰਦੀ ਦੀ ਆਹਲਾ ਬਿਨਾ ਬੰਨ੍ਹ ਦਿੱਤੀ, ਅਰ ਲੋਕਾਂ ਵਿਚ ਸਾਂਝੇ ਕੰਮਾਂ ਲਈ ਸਾਂਝਾ ਰਸ ਪੈਦਾ ਕਰਕੇ ਸਾਂਝੇ ਬਲ ਬੁਧ ਨਾਲ ਨਜਿੱਠਣਾ ਸਿਖਾ ਕੇ ਅੱਗੇ ਲਈ ਆਪਣੇ ਅਖਤਯਾਰਾਤ ਸਾਂਝੇ ਭਾਈਚਾਰੇ ਅਰਥਾਤ ਪੰਥ ਦੇ ਇਕੱਠ ਵਿਚ ਦੇ ਦਿੱਤੇ, ਅਰ ਗਲਤੀ ਤੋਂ ਬਚਣ ਲਈ ਗੁਰਤਾ ਦੀ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇਕੇ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਗੁਰੂ ਕਰ ਦਿੱਤਾ ਹੈ। ਉਨ੍ਹਾਂ ਨੇ ਜੋ ਬਿਨਾ ਬੱਧੀ ਅੰਤ ਸਮੇਂ ਤੱਕ ਬਹੁਤ ਉੱਤਮ ਨਿਭੀ, ਚਾਹੇ ਹੁਣ ਅਸੀਂ ਲੋਭ ਲਾਲਚਾਂ ਨਾਲ ਆਪ ਉਸਨੂੰ ਵਿਗਾੜੀਏ; ਜਿਕੂੰ ਕੋਈ ਵਾਹਿਗੁਰੂ ਦੇ ਬਖਸ਼ੇ ਸਰੀਰ ਨੂੰ ਆਤਮਘਾਤ ਨਾਲ ਮਾਰ ਦੇਵੇ। ਕੌਮ ਆਪ ਚਾਹੇ ਸ੍ਵੈ ਘਾਤ ਕਰ ਲਵੇ, ਪਰ ਉਨ੍ਹਾਂ ਦੇ ਕੌਮ ਕਰਤਾ ਹੋਣ ਵਿਚ ਕੋਈ ਕਸਰ ਨਹੀਂ, ਕੋਈ ਸੰਸਾ ਨਹੀਂ ਹੈ।

ਗੁਰੂ ਜੀ ਦੇ ਅਨੰਤ ਸਰੂਪ ਦਾ ਦਰਸ਼ਨ ਬਹੁਤ ਵੱਡਾ ਹੈ, ਏਥੇ ਹੁਣ ਥਾਂ ਘਟ ਹੈ ਇਸ ਕਰਕੇ ਅਸੀਂ ਹੁਣ ਉਨ੍ਹਾਂ ਦੇ ਸਰੂਪ

---

*ਆਪਦੇ ਚਲਾਏ ਹੋਏ ਤੀਰ ਅਨੰਦ ਪੁਰ ਦੇ ਦਰੱਖਤਾਂ, ਕੰਧਾਂ ਅਰ ਦੂਰ ਦੂਰ ਥਾਵਾਂ ਤੋਂ ਮਿਲਦੇ ਹਨ, ਹਰ ਤੀਰ ਨਾਲੋਂ ਕੁਛ ਸੋਨਾ ਲੈਂਹਦਾ ਹੈ ॥

ਦਾ ਇਕ ਹੋਰ ਝਾਕਾ ਲੈਕੇ ਸਮਾਪਤ ਕਰਕੇ ਆਪ ਤੋਂ ਪੁੱਛਦੇ ਹਾਂ ਕਿ ਜੇ ਤਾਂ ਆਪ ਨੂੰ ਆਪ ਦੀ ਕੀਰਤ ਮੂਰਤੀ ਦਾ ਦਰਸ਼ਨ ਹੋ ਗਿਆ ਹੈ ਤਦ ਵਾਹ ਵਾਹ, ਨਹੀਂ ਤਾਂ ਦਿਲ ਲਾਕੇ ਇਸ ਲੇਖ ਨੂੰ ਫੇਰ ਇਕ ਵੇਰ ਪੜ੍ਹ ਲੈਣਾ।

ਗੁਰਮੁਖ—ਗੁਰਮੁਖ ਦਾ ਅਰਥ ਕੀ ਹੈ? ਜੋ ਆਪਣੇ ਸਤਿਗੁਰੂ ਨਾਲ ਸਨਮੁਖ ਰਹੇ, ਜਦੋਂ ਸੰਸਾਰ ਵਿਚ ਆਏ ਸੇ, ਵਾਹਿਗੁਰੂ ਦੇ ਹੁਕਮ ਨਾਲ ਆਏ ਸੇ। ਪਰ ਉਨ੍ਹਾਂ ਦਾ ਪ੍ਰੇਮ ਵਾਹਿਗੁਰੂ ਨਾਲ ਐਸਾ ਸੀ ਕਿ ਉਨ੍ਹਾਂ ਦੀ ਸੁਰਤ ਪ੍ਰਭੂ ਚਰਨਾਂ ਵਿਚ ਪਰੋਤੀ ਰਹੀ, ਜੈਸਾ ਆਪ ਕੈਹਦੇ ਹਨ:—

'ਚੁਭੀ ਰਹੀ ਸੁਤ ਪ੍ਰਭ ਚਰਨਨ ਮਹਿ'

ਗੁਰਮੁਖ ਦੀ ਨਿਸ਼ਾਨੀ ਇਹ ਹੈ ਕਿ:—

'ਜੈਸੇ ਜਲ ਮਹਿ ਕਮਲ ਨਿਰਾਲਮ ਮੁਰਗਾਈ ਨੈਸਾਣੇ। ਸਬਦ ਸੁਰਤਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ।'

ਇਸ ਕਰਕੇ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਨੂੰ ਕਈ ਵੇਰ ਗੁਰਮੁਖ ਕਿਹਾ ਹੈ। ਅਕਾਲ ਪੁਰਖ ਗੁਰੂ ਹੈ, ਪਰ ਅਪਣੇ ਨਿਰਗੁਣ ਸਰੂਪ ਵਿਚ। ਪਰ ਗੁਰੂਨਾਨਕ ਦੇਵ ਗੁਰੂ ਹੈ, ਸਰਗੁਣ ਰੂਪ ਹੋਣ ਕਰਕੇ ਸਰਗੁਣ ਰੂਪ ਹੋਕੇ ਜਲ ਮਹਿ ਕਮਲ ਨਿਰਾਲਮ ਰੈਹਦੇ ਹਨ। ਦੇਖੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਈ ਕਿਤਨੇ ਬੋਝ ਸਨ। ਸੰਸਾਰ ਨੂੰ ਵਾਹਿਗੁਰੂ ਨਾਲ ਮੇਲਣਾ, ਸੰਸਾਰ ਦੇ ਉਸ ਵੇਲੇ ਦਾ ਸੰਕਟ ਹਰਨਾ, ਪਰਜਾ ਦੇ ਆਮ ਇਖਲਾਕ ਨੂੰ ਠੀਕ ਕਰਨਾ, ਬੀਰ ਰਸ ਸਿਖਾਣਾ, ਫੌਜਾਂ, ਕਿਲਿਆਂ ਦੇ ਪ੍ਰਬੰਧ ਕਰਨੇ, ਹਜ਼ਾਰਹਾ ਸੰਗਤਾਂ ਨੂੰ ਰੋਜ਼ ਮਿਲਨਾ ਤੇ ਸਭ ਨੂੰ ਸੰਤੁਸ਼ਟ ਕਰਨਾ, ਸ਼ੈਹਰ ਦਾ ਪ੍ਰਬੰਧ ਕਰਨਾ, ਦੁਸ਼ਮਨਾਂ ਤੇ ਹਮਸਾਇਆਂ ਨਾਲ ਨਿਭਣਾ, ਪੁਸਤਕ ਰਚਨੇ ਤੇ ਟੀਕਾ ਕਰਵਾਣੇ, ਉਪਕਾਰ ਦੇ ਚਸ਼ਮੇ ਜਾਰੀ ਕਰਨੇ, ਗ੍ਰਹਸਤ ਦਾ ਪ੍ਰਬੰਧ ਕਰਨਾ ਤੇ ਫੇਰ ਅਟੰਕ ਰਹਣਾ, ਜੈਸੇ ਅਲੇਪ ਆਉਣਾ, ਵੈਸੇ ਅਲੇਪ ਰਹਣਾ, ਤੇ ਵੈਸੇ ਅਲੇਪ ਤੁਰ ਜਾਣਾ, ਅਰ ਉਨ੍ਹਾਂ ਦੀ ਚਾਲੀ ਬਤਾਲੀ ਬਰਸ ਦੀ ਛੋਟੀ ਉਮਰਾ ਦੇ ਕੀਤੇ ਕੰਮਾਂ ਦਾ ਅੱਜ ਤਕ ਸੰਸਾਰ ਪਰ ਅਸਰ ਡਾਲਨਾ ਅਰ ਜਾਰੀ ਰਹਣਾ, ਇਹ ਉਨਾਂ ਦੇ ਗੁਰਮੁਖ ਜੀਵਨ ਦਾ ਨਜ਼ਾਰਾ ਹੈ।

'ਗੁਰਮੁਖ ਕਲਿ ਵਿਚ ਪਰਗਟ ਹੋਆ'

ਫਿਰ ਗੁਰਮੁਖ ਦਾ ਅਰਥ ਹੈ ਮੁਰਸ਼ਦ। ਗੁਰਜਾਈ ਦੇ ਕੰਮ ਦੇ ਨਾਲ ਮੁਰਸ਼ਦ ਦਾ ਕੰਮ ਬੀ ਕਮਾਲ ਕੀਤਾ, ਜਿਸਦੀ ਉਗਾਹੀ ਭਾਈ ਨੰਦਲਾਲ ਦੀ ਬਾਣੀ ਤੋਂ ਮਿਲਦੀ ਹੈ।

# ੭੭. ਉੱਚ ਜੀਵਨ*

ਕੇਡੇ ਪਿਆਰ ਭਰੇ ਸਰੂਪ ਨੂੰ ਹਿਰਦੇ ਦੀਆਂ ਅੱਖਾਂ ਅੱਗੇ ਲਿਆਉਣ ਵਾਲਾ ਇਹ ਸ਼ਬਦ 'ਕਲਗੀਆਂ ਵਾਲਾ' ਹੋ ਰਿਹਾ ਹੈ। ਨਾਉਂ ਲਿਆ ਨਹੀਂ ਕਿ ਅੰਦਰਲੀਆਂ ਪਿਆਰ, ਸਤਕਾਰ ਤੇ ਸਿੱਕ ਦੀਆਂ ਸਾਰੀਆਂ ਤਰਬਾਂ ਵਲਵਲਾ ਖਾਕੇ ਹਿੱਲੀਆਂ ਨਹੀਂ, ਇਨ੍ਹਾਂ ਛੀਆਂ ਅੱਖਰਾਂ ਦੇ ਮਗਰ ਉਸ 'ਅ+ਖਰ' (ਨਾਸ ਨਾ ਹੋਣੇ ਵਾਲੀ ਸਚਿਆਈ) ਦੀ ਯਾਦ ਲੁਕੀ ਖੜੀ ਹੈ, ਜਿਸਨੇ ਕਦੇ ਸਰੀਰ ਦੀ ਕਲਾ ਵਿਚ ਪਰਕਾਸ਼ ਪਾਕੇ ਸਰੀਰ ਧਾਰੀਆਂ ਨੂੰ ਦੱਸਿਆ ਸੀ ਕਿ ਅਪਨਾ ਰੁਖ਼ ਉਸ ਪਾਸੇ ਕਰੋ, ਕਿ ਜਿਧਰ ਤੱਕਿਆਂ ਸਾਰੀਆਂ ਤੱਕਾਂ ਮਿਟ ਜਾਣ। ਜਿਸਨੇ ਸੰਸਾਰ ਤੋਂ ਰੁਸ ਜਾਣ ਦੀ ਸਦੀਆਂ ਦੀ ਭੁੱਲ ਦੂਰ ਕਰਕੇ ਇਹ ਦਿਖਾਇਆ ਸੀ ਕਿ ਰੁਸ ਨਾ ਜਾਓ, ਕਿਉਂਕਿ ਰੁੱਸ ਜਾਣ ਨਾਲ ਤੁਸੀ ਸੰਸਾਰ ਦੇ ਬੰਧਨ ਤੋਂ ਛੁਟ ਨਹੀਂ ਸਕਦੇ, ਪਰ ਇਸ ਵਿਚੋਂ ਛੁਟਕਾਰਾ ਕਰਨੇ ਲਈ ਅੰਦਰਲੀ ਝਾਤੀ ਪਿਛਲੇ ਪਾਸੇ ਮਾਰੋ ਤੇ ਦੇਖੋ ਕਿ ਤੁਸੀ ਆਪ ਕੀ ਹੋ, ਤੇ ਕੀ ਬਣ ਰਹੇ ਹੋ। ਪਾਣੀ ਦੇ ਸਰੋਵਰ ਵਿਚ ਨਜ਼ਰ ਮਾਰੋ, ਚੰਦ ਦਾ ਝਲਕਾ ਪਾਣੀ ਵਿਚ ਪੈ ਰਿਹਾ ਹੈ, ਸਮੂਲਚਾ ਚੰਦ ਪਾਣੀ ਵਿਚ ਹੈ, ਚੰਦ ਦਾ ਸਾਰਾ ਪ੍ਰਕਾਸ਼ ਪਾਣੀ ਵਿਚ ਹੈ। ਜਿਸਨੇ ਕਦੇ ਉੱਪਰ ਨਹੀਂ ਤੱਕਿਆ, ਸਦਾ ਤਾਲ ਵੱਲ ਹੀ ਡਿਠਾ ਹੈ, ਉਸਨੂੰ ਚੰਦ ਸਦਾ ਹਿਲਦਾ, ਸਦਾ ਕੰਬਦਾ ਤੇ ਹੇਠਾਂ ਉਤਾਹਾਂ ਹੁੰਦਾ ਤਿਲਮਲਾਉਂਦਾ ਦਿੱਸੇਗਾ, ਪਰ ਜੇ ਕੋਈ ਉਸਦੀ ਧੌਣ ਫੜਕੇ ਉੱਪਰਲੇ ਪਾਸੇ ਕਰਕੇ ਥਰ ਥਰਾਉਂਦੇ ਚੰਦ ਦਾ ਪਿੱਛਾ ਦਿਖਾ ਦੇਵੇ ਤਾਂ ਅਕਾਸ਼ਾਂ ਵਿਚ ਪ੍ਰਕਾਸ਼-ਪੁੰਜ ਚੰਦ ਉਸਨੂੰ ਦਿਸੇਗਾ, ਅਰ ਸਾਰਾ ਘਬਰਾ, ਜੋ ਤਲਾ ਦੇ ਚੰਦ ਵਿਚ ਸੀ, ਮਿਟਾ ਦੇਵੇਗਾ।

ਉਸ ਕਲਗੀਆਂ ਵਾਲੇ ਨੇ ਸਰੀਰ ਸਰੋਵਰ ਵਿਚ ਥਰ ਥਰ ਕੰਬ ਰਹੀ ਤੇ ਹਿਲਦੀ ਜਿੰਦੜੀ—ਦੁਖ ਤੇ ਹਾਵੇ ਭਰਦੀ ਜਿੰਦੜੀ—ਦੇ ਝਲਕੇ ਨੂੰ ਹਉਮੈ ਕਰਕੇ ਦੱਸਿਆ ਤੇ ਦੇਖਣ ਵਾਲੇ ਦੀ ਨਜ਼ਰ ਪਰਤਾ ਕੇ ਪਿਛਲੇ ਪਾਸੇ ਝਾਤੀ ਪੁਆ ਕੇ ਅਡੋਲ ਜਿੰਦੜੀ ਦਿਖਾ ਕੇ ਅਭੈ ਕਰ ਦਿੱਤਾ, ਦੁੱਖ ਤੇ ਕਲੇਸ਼ ਦੇਖਦਿਆਂ ਹੀ ਬਿਲਾ ਗਿਆ। ਉਹ ਜੋ ਆਪ ਨਿਰਭੈ ਸੀ, ਜੋ ਆਪ ਸੰਸੇ ਤੋਂ ਪਾਰ ਸੀ, ਭੈ ਗ੍ਰਸੇ ਤੇ ਸੰਸੇ ਫਾਥਿਆਂ ਨੂੰ ਨਿਰਭੈ ਤੇ ਨਿਰਸੰਸੇ ਕਰਨੇ ਆਯਾ ਸੀ, ਸੋ ਕਰ ਦਿਖਾਯਾ।

ਇਹ ਧੌਣੋਂ ਫੜਕੇ ਡੋਲਦੀ ਜਿੰਦੜੀ ਤੋਂ ਅਡੋਲ ਜਿੰਦ ਦੇ ਬੇੜੇ ਚਾੜ੍ਹਨ ਦੇ ਸਾਰੇ ਭਾਵ ਦਾ ਨਾਂ ਉਸ ਮਾਲਕ ਨੇ 'ਪ੍ਰੇਮ' ਰਖਿਆ। ਸਾਡੀ ਨਜ਼ਰ ਦਿੱਸਣ ਵਾਲੇ ਨਾਲ ਪਿਆਰ ਕਰ ਰਹੀ ਸੀ, ਦਿੱਸਣ ਵਾਲਾ ਚਲਣਹਾਰ ਸੀ। ਚੱਲਣਹਾਰ ਹੋਣ ਕਰਕੇ (ਵਿਛੋੜੇ ਵੇਲੇ ਦੁਖ ਦੇਂਦਾ ਸੀ, ਤੇ ਪ੍ਰਾਪਤੀ ਦੇ ਯਤਨ ਵਿਚ ਕਲੇਸ਼ ਪਾਂਦਾ ਸੀ) ਦੁਖ ਦਾਤਾ ਸੀ, ਸੋ ਇਸ ਦਿੱਸਣ ਵਾਲੇ ਤੋਂ ਚੁਕ ਕੇ ਦੇਖਣ

*ਇਹ ਲੇਖ ਸੰ: ਨਾ: ੪੪੨ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ 'ਕਲਗੀਆਂ ਵਾਲਾ' ਦੀ ਸੁਰਖੀ ਹੇਠ ਪ੍ਰਕਾਸ਼ਤ ਹੋਇਆ ਸੀ।

ਵਾਲੇ ਵਲ ਪਾ ਦਿਤਾ । ਆਖਜਾ ਇਸ ਨਾਲ ਪਿਆਰ ਨਾ ਕਰੋ ਜੋ ਨਹੀਂ ਰਹਣਾ, ਉਸ ਨਾਲ ਪਿਆਰ ਕਰੋ ਜਿਸਨੇ ਰਹਣਾ ਹੈ। ਜਦ ਇਹ ਨੁਕਤਾ ਅੰਦਰੋਂ ਪਲਟਾਖਾ ਗਿਆ ਤਾਂ ਦੇਖੋ ਸਾਰੇ ਜੀਵਨ ਦਾ ਨਜ਼ਾਰਾ ਪਲਟਾ ਖਾ ਗਿਆ। ਬਨਾਂ ਵਿਚ ਜਾਕੇ ਬ੍ਰਿਛਾਂ ਵਾਂਗੂ ਜੜ੍ਹਤਾ ਅਖਤਿਆਰ ਕਰਨ ਦੀ ਲੋੜ ਨਾ ਰਹੀ, ਪਰ ਡੋਲਵੇਂ ਰੰਗਾਂ ਵਿਚ ਬੈਠਿਆਂ ਅਪਨੇ ਅਡੋਲ ਅਸਲੇਦੇ ਧਿਆਨ ਵਿਚ (ਪਿਆਰ ਵਿਚ) ਸਦਾ ਟਿਕੇ ਰਹਕੇ ਡੋਲਣਹਾਰ ਨੂੰ ਚੱਲਨਹਾਰ ਤੱਕਣ ਨਾਲ ਅਪਨਾ ਡੋਲਣਾ ਸਮਝ ਵਿਚ ਆ ਗਿਆ, ਤਾਂ ਡੋਲਣਹਾਰ ਨਾਲ ਰੁਸੇਵਾ ਨਾ ਪਿਆ,ਸਗੋਂ ਸਚੀ ਮੁਚੀ ਉਸ ਤੋਂ ਛੁਟੀ ਹੋਗਈ । ਪਰ ਸੰਸਾਰ ਵਿਚ ਬੈਠਿਆਂ ਹਜ਼ਾਰਹਾ ਸਾਡੇ ਵਰਗੇ ਉਸ ਡੋਲਣਹਾਰ ਦਰਸ਼ਨ ਵਿਚ ਡੋਲਕੇ ਦੁਖੀ ਹੋ ਰਹੇ ਹਨ । ਕਲਗੀਆਂ ਵਾਲੇ ਨੇ ਦੱਸਿਆ ਕਿ ਜਿਕੂੰ ਮੈਂ ਤੁਹਾਨੂੰ ਡੋਲਣੀ ਬੇੜੀ ਵਿਚੋਂ ਕਢਿਆ ਹੈ ਤੁਸੀ ਹੋਰਨਾਂ ਫਾਬਿਆਂ ਨੂੰ ਕੱਢੋ । ਇਸ ਕੰਮ ਵਿਚ ਜੋ ਖੇਚਲ ਤੇ ਕੁਰਬਾਨੀ ਕਰਨੇ ਦੀ ਲੋੜਸੀ, ਸੋ ਅਸੀਂ ਆਪੇ ਹੀ ਕਰ ਸਕਾਂਗੇ,ਕਿਉਂਕਿ ਜੋ ਕੁਛ ਡੋਲਣਹਾਰ ਸਾਡੇ ਦੁਆਲੇ ਹੈ, ਜਿਸਦੇ ਵਿਚ ਅਸੀਂ ਬੈਠੇ ਹਾਂ ਓਹ ਸਾਡਾ ਨਹੀਂ ਹੈ। ਅਸੀਂ ਉਸਦੇ ਨਿਕੰਮੇ ਹੋਣ ਨੂੰ ਸਮਝ ਚੁਕੇ ਹਾਂ, ਇਸ ਕਰਕੇ ਉਸ ਸਾਰੇ ਨੂੰ ਕੁਰਬਾਨ ਕਰਦਿਆਂ ਸਾਨੂੰ ਤੁਛ ਦੁਖ ਹੋਊ।

ਐਉਂ ਉਸ ਕਲਗੀਆਂ ਵਾਲੇ ਨੇ ਸੰਸਾਰ ਨੂੰ ਤਾਰ ਦਿਤਾ, ਭੁਲੇਵੇਂ ਤੋਂ ਕੱਢ ਕੇ ਅਸਲੇ ਤੇ ਪੱਕਿਆਂ ਕੀਤਾ ਤੇ ਅੱਗੋਂ ਸ੍ਰੇਣੀ ਤੋਰ ਦਿਤੀ ਕਿ ਇਹ ਕੰਮ ਸਦਾ ਹੂੰਦਾ ਹੀ ਰਹੇ। ਜੋ ਇਹ ਸਿਖਿਆ ਸਿਖ ਲਵੇ ਸੋ ਸਿਖ ਸਦਾਵੇ ਤੇ ਅਗੋਂ ਇਹ ਸਿਖਿਆ ਸਿਖਾਂਦਾ ਹੀ ਜਾਵੇ।

ਸੋ ਕਲਗੀਆਂ ਵਾਲੇ ਦੀ ਸਿਖੀਪ੍ਰੇਮ ਦੇ ਤਰੀਕੇ ਨਾਲ ਅਸਲੇ ਨੂੰ ਪਛਾਣਨਾ ਤੇ ਹੋਰਨਾਂ ਨੂੰ ਇਸ ਪਛਾਣ ਵਿਚ ਮੱਦਦ ਕਰਨੀ ਹੈ।

ਦੇਖੋ ਇਹ ਸਿਖੀ ਦਾ ਕੀ ਨਮੂਨਾ ਨਿਕਲਿਆ:—ਖੁਸ਼, ਆਨੰਦ, ਨਿਰਭੈ, ਅਪਨੇ ਆਪ ਵਿਚ ਸਮਝਦਾਰ, ਭਰਮ ਤੋਂ ਪਾਰ ਆਦਮੀ ਦਿੱਸਣ ਲਗ ਪਏ । ਓਹ ਆਦਮੀ ਫੇਰ ਸੰਸਾਰ ਵਿਚ ਬੈਠੇ ਕੀਹ ਕਰ ਰਹੇ ਹਨ ? ਕੋਈ ਕੀਰਤਨ ਸੁਣਾਕੇ ਚਿਤ ਪਿਆਰੇ ਵਲ ਲਾ ਰਿਹਾ ਹੈ, ਕੋਈ ਕਥਾ ਕਰਕੇ ਧਿਆਨ ਪਿਆਰੇ ਵਲ ਪੁਆ ਰਿਹਾ ਹੈ, ਕੋਈ ਦੁਖੀਆਂ ਦੀ ਬਾਹੁੜੀ ਕਰਕੇ ਪਿਆਰੇ ਦੇ ਪਿਆਰ ਦੀ ਵਨਕੀ ਦਿਖਾਉਂਦਾ ਅੰਦਰੋਂ ਨਾਮ ਤੇ ਟਿਕਿਆ ਦਿੱਸ ਰਿਹਾ ਹੈ, ਕੋਈ ਰੋਗੀ ਤੇ ਕਲੇਸ਼ਾਤੁਰ ਦੀ ਮਦਦ ਕਰਕੇ ਅਸਲੇ —ਨਾਮ—ਦਾ ਉਪਦੇਸ਼ ਕਰ ਰਿਹਾ ਹੈ।ਜਿਥੇ ਈਰਖਾ,ਡਾਹ,ਲੜਾਈ ਤੇ ਧੱਕਾ ਸੀ,ਓਥੇ ਪਿਆਰ ਦੀ ਫੁਹਾਰ ਦੇਕੇ ਛੁਡਾ ਰਿਹਾ ਹੈ, ਗੱਲ ਕੀ ਕਲਜੁਗ ਨੂੰ ਸਤਜੁਗ ਬਣਾ ਰਿਹਾ ਹੈ।

'ਬਿਨਸਨਹਾਰ ਨੂੰ ਸਥਿਰ ਸਮਝਕੇ ਸਭ ਕੁਛ ਕਰਨਾ' ਇਹ ਸਤਿਗੁਰੂ ਦੀ ਸਿਖਿਆ ਨਹੀਂ ਸੀ, ਤੇ ਜੇ ਸਾਡੀ ਬੁਧੀ ਇਹ ਹੈ ਤਾਂ ਅਸੀ ਉਸ ਸ਼ਾਹੀ ਸੜਕ ਤੇ ਨਹੀਂ ਟੁਰ ਰਹੇ, ਜੋ ਇਸ ਲੋਕ ਤੋਂ ਲੰਘ-ਦੀ ਹੋਈ ਪਰਲੋਕ ਤੱਕ ਲੈ ਜਾਂਦੀ ਹੈ, ਜਿਥੋਂ ਪਰਤ ਕੇ ਫੇਰ ਏਥੇ ਆਕੇ ਦੁਖ ਸੁਖ ਨਹੀਂ ਭਰੀਦੇ, ਤੇ ਭੁਲੇਵਿਆਂ ਵਿਚ ਅਸਲ ਦੇ ਟਪਲੇ ਖਾਕੇ ਨਹੀਂ ਰੁਲੀਦਾ, ਉਸ ਮਹਾਨ ਸੜਕ (ਪੰਥ) ਦੇ ਜੇ ਅਸੀਂ

ਰਾਹੀ ਨਹੀਂ ਬਣੇ, ਜਾਂ ਅਸਾਂ ਉਸ ਮੁਸਾਫਰਤਨੂੰ ਅਖਤਜਾਰ ਨਹੀਂ ਕੀਤਾ ਜੋ ਧੁਰ ਦੇ ਨੁਕਤੇ ਤੇ ਪੁਚਾਂਦੀ ਹੈ, ਤਾਂ ਅਸਾਂ ਗੁਰੂ ਕੀ ਸਿਖਿਆ ਸਿਰ ਮਥੇ ਤੇ ਨਹੀਂ ਧਰੀ, ਤੇ ਜੇ ਉਸ ਮਹਾਨ ਆਨੰਦ ਦਾਤੇ ਗੁਰੂਦੀ ਸਿਖਿਆ ਪਰ ਕੰਨ ਹੀ ਨਹੀਂ ਧਰੇ ਤਾਂ ਕਾਹਦੀ ਸਿਖੀ ਹੈ ?

'ਸਿਖੀ ਸਿਖਿਆ ਗੁਰ ਵੀਚਾਰਿ'

ਗੁਰੂ ਦੀ ਸਿਖਿਆ ਨਹੀਂ ਮੰਨੀ ਤਾਂ ਕੀਹ ਸਿਖੀ ? ਜੇ ਸਿਖੀ ਨਹੀਂ ਤਾਂ ਗੁਰੂ ਦੇ ਅਨੰਦ ਵਿਚ ਸਾਡਾ ਕਾਹਦਾ ਹਿੱਸਾ ਹੈ ? ਜੇ ਅਸੀਂ ਹਿੱਸੇਦਾਰ ਨਹੀਂ, ਸਾਂਝੀ-ਵਾਲ ਨਹੀਂ, ਤਾਂ ਫੇਰ ਸਾਡਾ ਅਪਨੇ ਆਪਨੂੰ ਐਸਾ ਪਰਗਟ ਕਰਨਾ ਸਾਧਾਰਨ ਤੋਂ ਵਧੀਕ ਡੋਲਨੀ ਬੇੜੀ ਚਾੜ੍ਹਨਾ ਹੈ ।

ਫਿਲਾਸਫੀਆਂ ਤੇ ਗਜਾਨ ਸੰਸਾਰ ਵਿਚ ਚਰੋਕਣੇ ਹਨ, ਕਿਆ ਕਲਗੀਆਂ ਵਾਲੇ ਦੇ ਆਗਮ ਵੇਲੇ ਹਿੰਦੁਸਤਾਨ ਵਿਚ ਉਪ-ਨਿਸ਼ਦਾਂ ਤੇ ਛੇਵੇਂ ਦਰਸ਼ਨ ਨਹੀਂ ਸਨ ਹੈਗੇ ? ਕਿਆ ਇਨ੍ਹਾਂ ਦੇ ਪੰਡਤ ਸੰਨਜਾਸੀ ਤੇ ਸਿੱਧ ਅਖਵਾਣ ਵਾਲੇ ਨਹੀਂ ਸਨ ਹੈਗੇ? ਸਭ ਕੁਛ ਸੀ, ਪਰ 'ਜੀਵਨ'ਨਹੀਂ ਸੀ।ਗਲਾਂ ਤੇ ਕਥਾਂ ਤੇ ਦਿਮਾਗੀ ਦੌੜ ਰਹ ਗਈ ਸੀ, ਕਰਨੀ ਤੇ ਅਮਲ ਟੁਰ ਗਏ ਸਨ। ਗੁਰੂ ਸਾਹਿਬ ਫੋਕੀ ਦਿਮਾਗ਼ੀ ਆਤਸ਼ਬਾਜ਼ੀ ਲੈਕੇ ਨਹੀਂ ਆਏ ਸਨ, ਪਰ 'ਜੀਵਨ' ਦਾ ਅਖੰ'ਚਾਨਣਾ' ਲੈਕੇ ਆਏ ਸਨ। ਉਨ੍ਹਾਂ ਨੇ ਮਸਲੇ ਬਾਜੀ ਨਹੀਂ ਸਿਖਾਈ, ਪਰ ਮੁਰਦਾ ਸਰੀਰਾਂ ਵਿਚ 'ਆਤਮ ਜੀਵਨ' ਦੀ ਰੌ ਚਲਾ ਦਿਤੀ । ਜੀਵਨ ਤੋਂ ਸਾਡਾ ਮਤਲਬ ਮੁਢਦਾ(ਪਹਲੀ ਪਉੜੀ ਦਾ ਨਿਰਾ) ਇਖ਼ਲਾਕੀ ਜੀਵਨ ਨਹੀਂ, ਅਰਥਾਤ ਨਿਰਾ ਸ਼ੁਭ ਆਚਰਨ ਤੋਂ ਮਤਲਬ ਨਹੀਂ, ਇਹ ਜੀਵਨ ਤਾਂ ਉਸ ਜੀਵਨ ਦੇ ਕੇਵਲ ਪਹਲੇ ਡੰਡੇ ਹਨ। ਇਹ ਤਾਂ ਪੁੰਨ ਮਯ ਜੀਵਨ ਹੈ,ਜਿਸਨੇ ਪਾਪਮਯ ਜੀਵਨ ਕੱਟ ਸਿੱਟਣਾ ਹੈ, ਅਰ ਇਨ੍ਹਾਂ ਪੁੰਨ ਤੇ ਪਾਪਮਯ ਦੋਹਾਂ ਵਿਚ 'ਹਉ' ਦਾ ਆਸਰਾ ਹੁੰਦਾ ਹੈ,ਦੋਵੇਂ ਲੋਹਾ ਹਨ,ਇਕ ਲੋਹੇ ਦੀ ਬੇੜੀ ਹੈ ਜੋ ਸਾਨੂੰ ਬੰਨ੍ਹ ਰਹੀ ਹੈ, ਦੂਸਰਾ ਛੈਣੀ ਹੈ, ਜਿਸਨੇ ਬੇੜੀ ਕੱਟਣ ਵਿਚ ਸਹਾਇਤਾ ਕਰਨੀ ਹੈ । ਇਹ ਇਖਲਾਕੀ ਜੀਵਨ ਉਸ ਮਹਾਨ ਜੀਵਨ ਦਾ ਮੁਢ ਹੈ, ਇਹ ਉਸ ਜੀਵਨ ਦੇ ਪੈਰਾਂ ਹੇਠਲੀ ਪਟੜੀ ਮਾਤ੍ਰ ਹੈ। ਸਾਡਾ ਮਤਲਬ ਆਤਮ ਜੀਵਨ ਤੋਂ ਹੈ, ਜਿਥੇ ਹਉਂ ਆਸਰਾ ਨਹੀਂ,ਪਰ ਹਉਂ ਤੋਂ ਆਤਮਾ ਛੁਟ ਗਿਆ ਹੈ, ਸੁਤੰਤਰ ਹੋ ਗਿਆ ਹੈ, ਅਰ ਸੁਤੰਤਰ ਹੋਕੇ ਆਪਨੇ ਆਪ ਵਿਚ ਆਨੰਦ ਹੈ ਤੇ ਆਨੰਦ ਸਰੂਪ ਵਾਹਗੁਰੂ ਦੇ ਉੱਜਲ ਪ੍ਰੇਮ ਵਿਚ ਨਿਮਗਨ ਹੈ। ਜਿਥੇ ਰਸੀਆ ਰਸ-ਭਰੇ ਹਾਲ ਵਿਚ ਰਸਰੂਪ ਹੋ ਰਿਹਾ ਹੈ, ਓਹ ਜੀਵਨ 'ਸਚ' ਵਿਚ ਪਹੁੰਚਣਾ ਹੈ, ਮੂੰਹੋਂ ਬੋਲੇ ਜਾਣ ਵਾਲੇ ਸਚ ਤੋਂ (ਜੋ ਝੂਠ ਦੀ ਅਪੇਖਜਾ ਤੇ ਕਹੀਦਾ ਹੈ ) ਬਹੁਤ ਉੱਚਾ ਸੱਚ ਹੈ, ਜਿਸਦਾ ਵਰਣਨ ਐਉਂ ਕੀਤਾ ਹੈ ' ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜ' ਜਿਸ ਸਚ ਨੂੰ ਏਥੇ ਪਦ 'ਤੁਧੁ' ਪਰਗਟ ਕਰਦਾ ਹੈ, ਉਸਦਾ ਨਾਮ 'ਸੱਚ' ਹੈ ਉਸ ਸਚ ਨੂੰ ਪਰਾਪਤ ਕਰਨਾ ਐਉਂ ਲਿਖਿਆ ਹੈਃ—

> ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ । ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ । ਸਚੁ ਤਾ ਪਰ ਜਾਣੀਐ ਜਾ ਸਚਿ ਧਰੇ ਪਿਆਰੁ । ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ।

ਸੋਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ। ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ। ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ। ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ। ਸਚੁ ਤਾਂ ਪਰੁ ਜਾਣੀਐ ਜਾ ਆਤਮਤੀਰਥਿ ਕਰੇ ਨਿਵਾਸੁ। ਸਤਿਗੁਰੂ ਨੋ ਪੁਛਿਕੈ ਬਹਿ ਰਹੈ ਕਰੇ ਨਿਵਾਸੁ। ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ। ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥

ਇਹ ਉਹ ਜੀਵਨ ਹੈ ਜੋ ਕਲਗੀਆਂ ਵਾਲੇ ਨੇ ਸਿਖਾਯਾ, ਸਿਖਾਯਾ ਨਹੀਂ ਜੋ ਲੋਕਾਂ ਵਿਚ ਭਰ ਦਿੱਤਾ ਅਰ ਜਿਸਦੇ ਸਦਾ ਭਰੇ ਜਾਣ ਦੇ ਕਾਰਖਾਨੇ ਨੂੰ ਜਾਰੀ ਰਖਣੇ ਲਈ ਪੰਥ ਬਣਾ ਦਿਤਾ, ਐਸੇ ਮਹਾਨ ਦਾਤੇ ਦਾ ਅਜ ਪੁਰਬ ਹੈ। ਆਓ ਅੱਜ ਉਸ ਪਿਆਰੇ ਦੇ ਅਗੇ ਹੱਥ ਜੋੜਕੇ ਬੇਨਤੀ ਕਰੀਏ:–

ਹੇ–

ਜੀਅਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ'

ਦੇ ਸੁਭਾਵ ਵਾਲੇ ਸਤਿਗੁਰੂ! ਅਜ ਸਾਨੂੰ ਭੀ(ਸਾਡੇ ਮੁਰਦੇ ਦਿਲਾਂ ਨੂੰ)ਅਪਨੇ ਦਇਆਲ ਹੱਥਾਂ ਨਾਲ ਅੰਮ੍ਰਿਤ ਦਾ ਛੋਬਾ ਦੇਹ ਜੋ ਸਾਡਾ ਮੁਰਦਾਪਨ ਦੂਰ ਹੋਕੇ ਸਾਡੇ ਵਿਚ ਜੀਵਨ ਦੀ ਰੌ ਛਿੜ ਪਵੇ, ਅਰ ਓਹ ਵਧਦੀ ਵਧਦੀ ਸਾਨੂੰ ਸੁਰਜੀਤ ਕਰ ਦੇਵੇ ਤਾਂ ਜੋ ਸੰਸਾਰ ਯਾਤਰਾ ਕਰਕੇ ਆਤਮ ਮੰਡਲ ਵਿਚ–ਸਦਾ ਜਾਗਤੀ ਜੋਤ ਦੇ ਮੰਡਲ ਵਿਚ–ਅਸੀ ਭੀ ਵਾਸਾ ਪਾਕੇ:–

'ਬਾਬਾ ਮੇਰਾ ਆਵਨ ਜਾਨ ਰਹਿਓ' ਦਾ ਛੁਖਰ ਕਰ ਸਕੀਏ।

## ੭੮. ਇਲਾਹੀ ਦਰਬਾਰ*[੧]

ਸਦਕੇ, ਏਸ ਦਰਸ਼ਨ ਦੇ ਸਦਕੇ! ਅੱਤ ਤ੍ਰਿਖੀ; ਪਰ ਮਿੱਠੀ ਤੇ ਅੱਖਾਂ ਵਿੱਚ ਸਮਾ ਜਾਣ ਵਾਲੀ ਚਾਨਣੀ ਹੈ, ਚਾਨਣੀ ਨਹੀਂ,ਇਹ ਤਾਂ ਮਹਾਂ ਪ੍ਰਚੰਡ ਦਾ ਤੇਜ ਹੈ, ਪਰ ਨੈਣ ਨਹੀਂ ਚੁੰਧਜਾਉਂਦੇ, ਅੱਖਾਂ ਨਹੀਂ ਮਿਟਦੀਆਂ, ਚਾਨਣਾ ਪਿਆਰਾ ਹੈ ਤੇ ਸੁਆਦਲਾ ਹੈ, ਰਸ ਦੀ ਝਰਨਾਟ ਸਰੀਰ ਦੇ ਲੂੰਆਂ ਥਾਣੀਂ ਛੇੜਦਾ ਹੈ। ਚਾਨਣਾ ਹੈ ਕਿ ਸੁਆਦ ਹੈ, ਸੁਆਦ ਹੈ ਕਿ ਚਾਨਣਾ ਹੈ। ਕੌਣ ਵਿਤ੍ਰੇਕ ਕਰੇ? ਦੇਖੋ ਆਪਣਾ ਆਪ ਕੇਡਾ ਉੱਚਾ ਹੋ ਗਿਆ ਹੈ, ਚੁਬਾਰੇ ਬੈਠੇ ਜਿਕੂੰ ਗਲੀਆਂ ਦੀ ਮੁਸ਼ਕ ਤੋਂ ਉਚੇਰੇ ਹੋ ਜਾਂਦੇ ਹਨ। ਹਾਂ, ਆਪਣਾ ਆਪ ਉੱਚਾ ਹੋਗਿਆ ਹੈ, ਪਰ ਦੇਖੋ ਹਉਮੈਂ ਦੀ ਕਿਤੇ ਮੁਸ਼ਕ ਬੀ ਨਹੀਂ। ਵਾਹ ਦਰਸ਼ਨਾਂ! ਤੇਰੇ ਸਦਕੇ! ਖੁਸ਼ੀ ਦੇ ਫ੍ਰਾਟੇ ਸਰੀਰ ਵਿਚ ਭਰ ਗਏ, ਅਨੰਦ ਦੇ ਹੁਲਾਰਿਆਂ ਇਕ ਜ਼ਮਕਾਰ ਪੈਦਾ ਕਰ ਦਿਤੀ ਹੈ, ਆਪਣਾ ਆਪ ਜਾਮੇਂ ਵਿਚ ਨਹੀਂ ਸਮਾਂਦਾ। ਐਡੀ ਖੁਸ਼ੀ!

*ਇਹ ਪ੍ਰਸੰਗ ਸੰ: ਨਾ: ੪੪੪ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।

ਪਰ ਤੱਕੋ ਫੁੰਕਾਰੇ ਵਾਲੇ ਰਜੋਗੁਣ ਦਾ ਕਿਤੇ ਨਾਮ ਬੀ ਨਹੀਂ। ਇਹ ਚਾਨਣਾ ਕਿਸਤਰਾਂ ਦਾ ਹੈ? ਚਾਨਣਾਂ ਤਾਂ ਨਿਰਾ ਅੱਖਾਂ ਤੇ ਅਸਰ ਕਰਦਾ ਹੈ ਤੇ ਇਹ ਚਾਨਣਾ ਤਾਂ ਸਾਰੇ ਅੰਦਰ ਬਾਹਰ ਦੀ ਕਾਯਾਂ ਪਲਟ ਰਿਹਾ ਹੈ।

ਹੈਂ! ਕੀ ਇਹ ਚਾਨਣਾਂ ਹੈ? ਉਹ ਹੋ!! ਓ ਮੈਂ! ਓ ਮੇਰੀ ਮੈਂ! ਨੀਝ ਲਾਕੇ ਤੱਕ! ਵਾਹਗੁਰੂ! ਇਹ ਤਾਂ ਕੁਛ ਹੋਰ ਤਰਾਂ ਦਾ ਲਹਰਾਉ ਹੈ। ਚਾਨਣੇ ਦੀ ਇਕ ਇਕ ਕਿਰਨ ਇਕ ਇਕ ਦਿੱਵ ਰੂਪ ਜੀਵਨ ਹੈ, ਸਦਕੇ ਇਸ ਚਾਨਣੇ ਦੇ! ਮੈਂ ਜਾਤਾ ਸੀ ਸੂਰਜ ਚੰਨ ਵਰਗਾ ਜਿੰਦ-ਹੀਨ ਚਾਨਣਾ ਹੈ, ਪਰ ਏਸ ਚਾਨਣੇ ਦੀ ਤਾਂ ਇਕ ਰਿਸ਼ਮ ਇਸ ਦੀ ਨਿੱਕੀ ਤੋਂ ਨਿੱਕੀ ਲਾਸ ਦਿੱਵ ਸਰੂਪ ਜੀਵਨ ਹੈ। ਹੈਂ! ਜਿੱਥੇ ਪਹਲਾਂ ਉਜਾੜ ਸੁੰਨ ਤੇ ਨਿਰਾ ਰਸ ਭਰਪੂਰ ਚਾਨਣ ਹੀ ਚਾਨਣ ਦਿੱਸਦਾ ਸੀ ਓਥੇ ਤਾਂ ਰਿਸ਼ਮ ਰਿਸ਼ਮ ਜੀਵਨ ਭਰਪੂਰ ਹੈ। ਹਰ ਰਿਸ਼ਮ ਵਿਚ ਮਾਨੋਂ ਇਕ ਪਜਾਰਾ ਚਾਨਣ ਹੈ, ਮਸਤ ਕਰਨ ਵਾਲੀ ਸੁਗੰਧੀ ਹੈ, ਮਗਨ ਕਰਨੇ ਵਾਲਾ ਮਾਨੋਂ ਨਾਦ ਹੈ, ਮਿੱਠਾ ਲੱਗਣ ਵਾਲਾ ਸੁਆਦ ਹੈ,ਜੱਫੀਆਂ ਪਾਣ ਵਰਗਾ ਰਸ ਹੈ। ਇਹ ਚਾਨਣ ਹੈ ਕਿ ਕੋਈ ਰਸ ਭਰੀ ਅਵਸਥਾ ਹੈ?

ਵਾਹਗੁਰੂ ਜੀ! ਤੱਕੋ ਤਾਂ ਸਹੀ, ਚਾਨਣ ਹੈ ਕਿ ਖਿੱਚ ਹੈ, ਕਿੱਦਾਂ ਧੂੰਹਦਾ ਹੈ, ਓਹੋ, ਓ! ਹੈਂ ਇਹ ਤਾਂ ਖਿੱਚੀ ਲੈਂਈ ਜਾਂਦਾ ਹੈ, ਖਿੱਚਦਾ ਹੈ, ਪਰ ਪੀੜ ਨਹੀਂ ਪਾਂਦਾ, ਖਿੱਚਦਾ ਹੈ ਕਿ ਦੱਬੇ ਖਜ਼ਾਨੇ ਪੁਟੌਣ ਵਾਂਗੂੰ ਆਨੰਦ ਦੇ ਨਾਪੇ ਪੱਟੀ ਜਾਂਦਾ ਹੈ। ਇਹ ਖਿੱਚ ਕੇਹੀ ਹੈ? ਕਿਸੇ ਬਾਹੋਂ ਨਹੀਂ ਫੜਿਆ ਹੋਇਆ, ਲੱਤੋਂ ਨਹੀਂ ਧੂਹਿਆ ਹੋਇਆ, ਕੋਈ ਰੱਸੇ ਪਾ ਕੇ ਨਹੀਂ ਧ੍ਰੀਕਿਆ ਹੋਇਆ, ਹੈਂ ਜੀਓ! ਨਹੀਂ! ਇਹ ਤਾਂ ਕੋਈ ਅੰਦਰ ਹੀ ਅੰਦਰ,ਡੂੰਘੇ ਹੀ ਡੂੰਘੇ,ਥੱਲੇ ਹੀ ਥੱਲੇ, ਹੇਠਾਂ ਹੀ ਹੇਠਾਂ, ਅੰਦਰ ਦੀਆਂ ਡੂੰਘਾਣਾਂ ਵਿਚ ਕੋਈ ਐਸੀ ਕੁੰਡੀ ਲਾਈ ਹੈ ਕਿ ਧਰੂਕੀਂਦੇ ਜਾਓ ਤੇ ਪਤਾ ਕੁਛ ਨਾ ਲੱਗੇ ਵਾਹ ਚਾਨਣੇ! ਤੇਰੀਆਂ ਅਦਭੁਤ ਰਿਸ਼ਮਾਂ! ਤੱਕੋ ਤਾਂ ਸਹੀ, ਹੈ ਧੂਹ, ਪਰ ਪੀੜ ਨਹੀਂ, ਚਸਕ ਨਹੀਂ ਪੈਂਦੀ,ਟੋਟ ਨਹੀਂ ਵੱਜਦੀ, ਘਬਰਾ ਨਹੀਂ ਪੈਂਦਾ, ਸਗੋਂ ਅਨੰਦ ਹੈ;ਠੰਢ ਹੈ, ਸੀਤਲਤਾ ਹੈ, ਸ਼ਾਂਤੀ ਹੈ, ਟਿਕਾਉ ਹੈ, ਅਡੋਲਤਾ ਹੈ। ਨਹੀਂ ਜੀ,ਚਸਕ ਤਾਂ ਪੈਂਦੀ ਹੈ, ਘਾਉ ਬੀ ਪੈਂਦਾ ਹੈ, ਘਾਉ ਰਿਸਦਾ ਬੀ ਹੈ, ਪਰ ਆਨੰਦ ਠੰਢ ਤੇ ਸ਼ਾਂਤੀ ਏਸੇ ਵਿੱਚੋਂ ਨਿਕਲਦੀ ਹੈ। ਧੂਹ ਕਾਹਦੀ ਹੈ?ਇਹ ਤਾਂ ਮਾਰੂ ਥਲੇ ਵਿੱਚ ਸੜੀ ਧਰਤੀ ਦੇ ਅੰਦਰ ਡੂੰਘਹੀ ਡੂੰਘਨੂੰ ਕੋਈ ਕਲਾ ਧਸੀ ਜਾਂਦੀਹੈ ਤੇ ਵੇਖੋ ਠੰਢੀ ਠੰਢੀ,ਮਿੱਠੀ ਮਿੱਠੀ ਸ਼ਾਂਤੀ ਦਾਤੇ ਜਲ ਦਾ ਖੂਹ ਲਗਾ ਦੇਂਦੀ ਹੈ। ਇਹ ਧੂਹ ਕੇਹੀ ਹੈ? ਓਹੋ, ਪ੍ਰੇਮ ਤਾਂ ਇਹੋ ਹੈ। ਖਿੱਚ ਕੀ ਇਹ ਤਾਂ ਪੂਰਨ ਪ੍ਰੇਮ ਹੈ। ਚਾਨਣ ਹੈ ਕਿ ਪ੍ਰੇਮ ਹੈ, ਪ੍ਰੇਮ ਹੈ ਕਿ ਚਾਨਣਾ। ਵਾਹ ਚਾਨਣ ਤੇਰੇ ਰੰਗ! ਅਜੇ ਹੋਰ ਨੀਝ ਲਾ, ਤੱਕ! ਇਹ ਚਾਨਣਾ ਹੈ ਕਿ ਕੀਹ ਹੈ? ਦੇਖ ਕੀ ਹੈ? ਹੈਂ! 'ਹੁਕਮ' ਹੀ 'ਹੁਕਮ' ਹੈ। ਵਾਹ ਹੁਕਮ! ਕੈਸਾ ਪ੍ਰਬੰਧ ਹੈ? ਕੈਸਾ ਕ੍ਰਮ ਹੈ? ਕੈਸਾ ਬੰਧਾਨ ਹੈ? ਕੈਸਾ ਅਡੋਲ ਅਟੱਲ, ਪਰ ਚੁਪ ਹੈ? ਚਾਨਣਾਂ ਹੈ ਕਿ ਵਾਲ ਵਾਲ ਹੁਕਮ ਪਰੋਤਾ ਹੈ। ਹੁਕਮ ਹੈ ਅਟੱਲ ਤੇ ਅਮਿੱਟ! ਪਰ ਵਾਹ ਵਾਹ! ਸਖਤੀ ਨਹੀਂ, ਜ਼ੁਲਮ ਨਹੀਂ, ਭੁਲੇਖਾ ਨਹੀਂ, ਨਿਰਾ ਹੀ

ਪਿਆਰ ਹੈ। ਪਿਆਰ ਹੈ ਕਿ ਹੁਕਮ ਹੈ, ਹੁਕਮ ਹੈ ਕਿ ਪਿਆਰ ਹੈ, ਤਿੱਲੇ ਦੀ ਤਾਰ ਵਿਚ ਰੇਸ਼ਮ ਤੇ ਕੰਦਲੇ ਦਾ ਫਰਕ ਤਾਂ ਕੁਛ ਹੁੰਦਾ ਹੈ, ਪਰ ਏਥੇ ਪ੍ਰੇਮ ਤੇ ਹੁਕਮ ਦੀ ਵਾਟ ਵਿਚ ਕੱਖ ਫਰਕ ਨਹੀਂ ਦਿੱਸਦਾ। ਆਹ ਆਹ! ਹੇ ਤ੍ਰਿਖੇ ਸੁਆਦ ਤਰਸ ਕਰ! ਤੇਰੀ ਮਿਠਾਸ ਅਟੱਲ ਹੈ, ਪਰ ਤੇਰਾ ਰਸ ਅਸਹ ਹੈ। ਉਫ!

ਹੈਂ! ਜੀ,ਹੁਣ ਚਾਨਣੇ ਵਿਚ ਕੀਹ ਪਿਆ ਦਿੱਸਦਾ ਹੈ? ਹੁਕਮ ਵੇਗ ਵਿਚ ਪਿਆ ਆਉਂਦਾ ਹੈ ਤੇ ਪ੍ਰੇਮ ਨੂੰ ਪਿਆ ਆਖਦਾ ਹੈ, 'ਹਾਂ ਚੱਲ ਤੂੰ ਚੱਲ'।

ਪ੍ਰੇਮ-ਤੈਥੋਂ ਵਿਛੜਨ ਤੇ ਜੀ ਨਹੀਂ ਕਰਦਾ।

ਹੁਕਮ-ਮੈਂ ਤੇਰੇ ਵਿਚ ਇੰਵੇਂ ਅਭੇਦ ਰਹਸਾਂ ਜਿੰਦਾਂ ਏਥੇ ਹਾਂ।

ਪ੍ਰੇਮ-ਮੈਂ ਹਨੇਰੇ ਵਿਚ ਕੀਕੂੰ ਜੀਸਾਂ?

ਹੁਕਮ-ਤੂੰ ਹਨੇਰੇ ਦੇ ਮੰਡਲ ਵਿਚ ਜਾਸੇਂ, ਪਰ ਆਪ ਚਾਨਣਾਂ ਰਹਸੇਂ, ਤੂੰ ਨੀਂਦ ਦੇ ਖੰਡ ਵਿਚ ਵਸੇਂਗਾ, ਪਰ ਸਦਾ ਜਾਗਦਾ ਰਹੇਂਗਾ।

ਪ੍ਰੇਮ-ਮੈਂ ਤੈਨੂੰ, ਮੈਥੋਂ ਕਦੇ ਨਾਂ ਵਿਛੜਨ ਵਾਲੇ! ਕੀ ਕਰਕੇ ਸੰਮਾਲਾਂਗਾ?

ਹੁਕਮ-ਤੂੰ ਓਥੇ, ਹਨੇਰੇ ਦੀ ਬੋਲੀ ਵਿਚ ਮੈਨੂੰ ਪਿਤਾ ਕਰਕੇ ਸਮਝੀਂ ਤੇ ਅਵਿਛੁੜਿਆ ਰਹੀਂ, ਮੈਂ ਤੈਨੂੰ ਓਸ ਬੋਲੀ ਵਿਚ 'ਪੁਤ' ਕਹਕੇ ਅੰਗਸੰਗ ਰਖਾਂਗਾ।

ਪ੍ਰੇਮ-ਹਾਇ ਦਾਤੇ! ਮੇਰਾ ਚਿੱਤ ਵਿਛੜਨ ਤੇ ਨਹੀਂ ਕਰਦਾ।

ਹੁਕਮ-ਹਾਂ, ਮੇਰਾ ਬੀ ਨਹੀਂ ਕਰਦਾ, ਪਰ ਕੰਮ ਹੈ, ਮੇਰਾ ਬਿਰਦ* ਹੈ, ਹੁਣ ਹਨੇਰੇ ਲੋਕ ਦੀ ਪਰਜਾ ਸਿਖਯਾ ਹੀਨ ਹੋਕੇ ਅਸਿਖ ਪਦ ਵਿਚ ਵਜਾਕੁਲ ਹੋ ਗਈ ਹੈ। ਤੂੰ ਜਾਹ ਪ੍ਰਤੱਖ ਸਿਖਾਵਨਹਾਰ ਹੋਕੇ ਬਿਰਦ ਪੂਰਾ ਕਰ।

ਪ੍ਰੇਮ-(ਖੜੋ ਕੇ ਤੇ ਸੀਸ ਨਿਵਾ ਕੇ) ਆਪਦੇ ਇਸ ਬਿਰਦ ਦੀ ਪਾਲਨਾ ਆਪ ਬਿਨਾਂ ਕੌਣ ਕਰਸੀ?

ਹੁਕਮ-ਤੂੰ ਮੇਰਾ ਪੁਤ ਹੋਕੇ, ਤੇ ਮੈਂ ਤੇਰੇ ਵਿਚ ਤੇਰਾ ਪਿਤਾ ਹੋ ਕੇ। ਜਾਹੁ ਬੇਟਾ ਕੁਮੱਤ ਤੋਂ ਕੱਢਕੇ ਮੱਤ ਦੇਹ, ਵਿਛੋੜੇ ਤੋਂ ਕੱਢ ਕੇ ਮੇਲ ਦੇਹੁ।

ਪ੍ਰੇਮ-ਮੇਰਾ ਅਜੇ ਵਿਛੋੜੇ ਤੋਂ ਜੀ ਡਰਦਾ ਹੈ।

ਹੁਕਮ-ਨਾ ਡਰ, ਤੇਰੀ ਸੁਰਤ ਮੇਰੇ ਵਿਚ ਚੁਭੀ ਰਹੇਗੀ, ਸੁਰਤ ਵਿਚ ਪ੍ਰੇਮ ਹੁਕਮ ਨਾਲ ਅਭੇਦ ਰਹੇਗਾ!

ਪ੍ਰੇਮ ਨੇ ਸੀਸ ਨਿਵਾਯਾ ਤੇ ਟੁਰੇ। ਟੁਰੇ ਕੀਹ, ਓਥੇ ਕੋਈ ਚੇਸ਼ਟਾ ਹੈ ਕਿ ਚਾਲ ਹੈ, ਕੋਈ ਟੁਰਦਾ ਹੈ ਕਿ ਅਟੁਰਦਾ ਹੈ, ਇਕੋ ਚਾਨਣਾਂ ਹੈ, ਦੂਈ ਦਾ ਨਾਮ ਨਹੀਂ, ਪਰ ਚਾਨਣ ਚੰਨ ਸੂਰ ਵਰਗਾ ਮੁਰਦਾ ਚਾਨਣ ਨਹੀਂ, ਹਰ ਕਿਰਨ ਇਕ ਰੂਹ ਲਾਸ ਇਕ ਜਿੰਦ ਹੈ; ਪਰ ਸਮੂਹ ਭੀ ਇਕੋ ਜਿੰਦ ਹੈ;-

'ਇਸ ਏਕੇ ਕਾ ਜਾਣੈ ਭੇਉ।
ਆਪੇ ਕਰਤਾ ਆਪੇ ਦੇਉ'

ਹਾਂ ਜੀ, ਟੁਰੇ। ਹੁਕਮ, ਜਿਸਨੂੰ ਅਸੀ 'ਆਇਸ' ਆਖਦੇ ਹਾਂ, ਆਇਸ ਪਾ ਕੇ, 'ਪ੍ਰਭੂ ਦੀ ਆਇਸ' ਪਾ ਕੇ 'ਪ੍ਰੇਮ' ਜੀ ਟੁਰੇ। ਲਓ ਲੱਗੇ ਚਾਨਣ ਤੋਂ ਹੇਠਾਂ ਹੇਠਾਂ ਆਉਣ। ਚਾਨਣ ਘਟਦਾ ਗਿਆ, ਅਖੀਰ ਹਨੇਰ ਮੰਡਲ ਆ ਗਿਆ, ਪ੍ਰੇਮ ਨੇ ਇਸ ਵਿਚ ਚਰਨ ਪਾਏ। ਸਾਰੇ ਹਨੇਰਾ ਹੈ, ਪਰ ਇਸਦੇ ਅੰਦਰ ਓਹੋ ਚਾਨਣ ਹੈ, ਓਹੋ ਇਲਾਹੀ ਨੂਰ ਹੈ। ਦੇਖੋ ਹਨੇਰੇ ਵਿਚ ਵੜਦਿਆਂ ਪ੍ਰੇਮ ਦੀ ਸੂਰਤ

*ਰੱਬ ਸਿਰਜਨਹਾਰ ਹੈ, ਸਿਰਜਨ ਹਾਰ ਹੋਣ ਕਰਕੇ ਪਾਲਨਹਾਰ ਹੈ, ਸਿਰਜਕੇ ਤੇ ਪਾਲਕੇ ਫੇਰ ਸਿਖਾਵਨਹਾਰ ਅਰਥਾਤ ਗੁਰੂ ਬੀ ਹੈ।

ਬਣ ਗਈ; ਰੂਪ ਧਾਰੀ ਹੋ ਗਿਆ, ਸ਼ਕਲ ਤੇ ਸਰੀਰ ਸਜ ਗਿਆ, ਪਰ ਉਹ ਚਾਨਣ ਉਸੇ ਦਮਕ ਤੇ ਗਮਕ ਦਾ ਅੰਦਰ ਭਰਪੂਰ ਹੈ, ਐਥੋਂ ਤਾਈਂ ਕਿ ਸੀਸ ਦੇ ਉਦਾਲੇ ਇਕ ਲਹਰਾਉਂਦੇ ਵੇਗ ਦਾ ਉਹੋ ਚਾਨਣਾ ਅੱਠ ਪਹਰ ਮਾਨੋਂ ਘੁੰਮਰ ਪਾਂਵਦਾ ਹੈ। ਹੁਣ ਵੇਖੋ ਪ੍ਰੇਮ ਰੂਪ ਧਾਰਦੇ ਹੀ ਹਨੇਰੇ ਵਾਲਿਆਂ ਨੂੰ ਦਿੱਸ ਪਿਆ ਹੈ, ਜਿਕੂੰ ਅੰਧਿਆਂ ਨੂੰ ਨਿੱਗਰ ਚੀਜ਼ ਟੋਹਿਆਂ ਦਿਸਦੀ ਹੈ, ਪਰ ਰੰਗ ਰੂਪ ਸੂਖਮ ਚੀਜ਼ਾਂ ਨਹੀਂ ਦਿਸਦੀਆਂ। ਹੈਂ ਜੀ, ਤੱਕੋ ਨਾਂ, ਇਹ ਕਿਹੋ ਜੇਹੇ ਲੋਕ ਹਨ ? ਜਦੋਂ ਪ੍ਰੇਮ ਨਿਰਾ ਚਾਨਣੇ ਮੰਡਲ ਵਿਚ ਚਾਨਣਾ ਸੀ ਤਾਂ ਇਨ੍ਹਾਂ ਦੇ ਨੇਤ੍ਰ ਦੇਖ ਨਾਂ ਸੱਕੇ, ਪਰ ਦੇਖੋ ਅੱਜ ਜੇ ਪ੍ਰੇਮ ਹਨੇਰੇ ਮੰਡਲ ਵਿਚ ਰੂਪ ਧਾਰੀ ਹੋਗਿਆ ਤਾਂ ਇਨ੍ਹਾਂ ਨੇ ਵੇਖ ਲਿਆ। ਹਾਂ, ਜੀ ਇਨ੍ਹਾਂ ਨੂੰ ਹਨੇਰੇ ਵਿਚ ਹੀ ਦਿੱਸਦਾ ਹੈ, ਚਾਨਣੇ ਨਾਲ ਇਨ੍ਹਾਂ ਦੇ ਨੇਤ੍ਰ ਨੂਟ ਹੋ ਜਾਂਦੇ ਹਨ। ਲਓ ਪ੍ਰਭੂ ਦੀ ਆਇਸ ਵਿਚ ਆਯਾ 'ਪ੍ਰੇਮ' ਹੁਣ ਰੂਪ ਧਾਰੀ ਹੋ ਕੇ, 'ਨਾਮ ਧਾਰੀ' ਬੀ ਹੋ ਗਿਆ। ਲੋਕੀ ਗੋਬਿੰਦ ਸਿੰਘ ਆਖਦੇ ਹਨ। ਸੱਚ ਹੈ 'ਹੁਕਮ' ਦਾ ਇਕ ਨਾਮ ਗੋਬਿੰਦ ਹੈ, ਗੋਬਿੰਦ ਦਾ ਅਰਥ ਸਿਰਜਨ-ਹਾਰ ਤੇ ਪਾਲਨਹਾਰ ਤੇ ਹੁਣ ਸਿਖਾਵਨ ਹਾਰ ਹੋਕੇ ਆਯਾ ਹੈ, ਇਸ ਕਰਕੇ ਆਖੋ 'ਗੁਰ ਗੋਬਿੰਦ'। ਗੁਰ ਆਖਦੇ ਹਨ ਸਿਖਾਵਣ ਹਾਰੇ ਨੂੰ, ਤੇ ਨਾਲੇ ਹੁਕਮ ਦਾ ਘੱਲਿਆ ਆਯਾ ਹ, ਹੁਕਮ ਇਸਦੇ ਅੰਦਰ ਬੈਠਾ ਹੈ, ਹੁਕਮ ਦਾ ਕਰਾਰ ਸੀ ਕਿ ਮੈਂ ਤੇਰੇ ਨਾਲ ਰਹਸਾਂ। ਹਾਂ, ਭਾਈ ! ਤਾਂ ਤੁਸੀਂ ਇਸਨੂੰ 'ਗੁਰੂ ਗੋਬਿੰਦ ਸਿੰਘ' ਆਖੋ ਖਾਂ, ਕਿਉਂਕਿ ਸਿੰਘ ਦਾ ਭਾਵ ਹੈ: ਅਮਿੱਟ,ਅਟੱਲ,ਹੁਕਮ ਦੇ ਤੇਜ ਵਾਲਾ॥ ਤਾਂਤੇ ਲਓ ਮਾਤ ਲੋਕੀਓ ! ਸੁਣੋਂ ਸੁਖ ਸਨੇਹੁੜਾ: ਓਹ ਜੋ ਸਾਡਾ ਮਾਲਕ ਪਾਲਕ ਹੈ, ਜੋ ਚਾਨਣੇ ਵਿਚ ਰੰਹਦਾ ਹੈ, ਸਾਨੂੰ ਅੰਧੇਰੂਆਂ ਨੂੰ ਦੀਹਦਾ ਨਹੀਂ ਜੇ, ਉਸਨੇ ਆਪਣੇ ਬਿਰਦ ਦੀ ਖਾਤਰ ਆਪਣੇ 'ਪ੍ਰੇਮ' ਨੂੰ ਸਾਡੇ ਵਰਗਾ ਰੂਪ ਦੇਕੇ ਸਾਡੇ ਵਰਗਾ ਅੱਖਰਾਂ ਵਾਲਾ ਨਾਮ ਦੇਕੇ ਸਾਡੇ ਵਿਚ ਘੱਲ ਦਿਤਾ ਜੇ,ਤੇ ਉਹ ਆਪੇ ਪਿਆ ਆਖਦਾ ਜੇ:–

'ਜਬ ਆਇਸ ਪ੍ਰਭੁ ਕੋ ਭਇਓ
ਜਨਮ ਧਰਾ ਜਗ ਆਇ।'

ਲਓ, ਭਾਵੇਂ ਹੁਕਮ ਨੂੰ ਖੇਚਲ ਹੋਵੇਤੇ ਭਾਵੇਂ ਪ੍ਰੇਮ ਦੇਹ ਧਾਰੀ ਹੋਕੇ ਖੇਦ ਪਿਆ ਪਾਵੇ ਤੇ ਭਾਵੇਂ ਅਸੀ ਘਰ ਆਏ ਨੂੰ ਖੇਚਲਾਂ ਪਏ ਪਾਈਏ, ਪਰ ਆਯਾ ਸਾਡੇ ਸੰਕਟ ਹਰਨ ਹੈ, ਆਯਾ ਧਰਮ ਚਲਾਵਨ ਹੈ, ਆਯਾ ਆਪਣੇ ਚੁਣਨ ਹੈ, ਆਯਾ ਓਪਰੇ ਆਪਣੇ ਕਰਨ ਹੈ, ਆਯਾ ਟੁੱਟੇ ਗਹਣਿਆਂ ਨੂੰ ਮੁੜ ਕੁਠਾਲੀ ਪਾਕੇ ਨਵੇਂ ਘੜਨ ਹੈ। ਹਾਂ ਜੀ,ਆਯਾ ਸਾਡੀ ਬਿਪਤ ਹਰਨ ਹੈ, ਸਾਨੂੰ ਵਿਛੜੇ ਮੇਲਨ ਹੈ। ਹਾਹੋ ਜੀ, ਸਾਨੂੰ ਓਸ ਚਾਨਣ ਦੇ ਸਾਂਝੀਵਾਲ ਬਨਾਣਾ ਹੈ, ਹਨੇਰਚੂਆਂ ਨੂੰ ਚੰਦ੍ਰਮਾਂ ਦੀਆਂ ਕਿਰਨਾਂ ਬਨਾਣ ਆਯਾ ਹੈ, ਹਾਂ; ਜੀਕੂੰ ਆਪ ਪੁਤ ਬਣਕੇ ਆਯਾ ਹੈ, ਸਾਨੂੰ ਗੋਦੀ ਲੈਕੇ ਪੁਤ ਬਨਾਣ ਆਯਾ ਹੈ, ਤਾਂਤੇ ਆਓ ਜੀ, ਹਾਂ ਜੀ, ਹਲਾ ਜੀ, ਆਹੋ ਜੀ, ਸਾਨੂੰ ਪੁਤ ਬਨਾਣ ਆਯਾ ਹੈ। ਸਾਨੂੰ !!! ਸਾਨੂੰ ਅਧਮ ਕੀਟਾਂ ਨੂੰ ਆਪਣੇ (ਸ਼ਹਨਸ਼ਾਹ ਦੇ) ਸ਼ਹਾਜ਼ਾਦੇ ਬਨਾਣ ਆਯਾ ਹੈ। ਗੁਰੂ ਗੋਬਿੰਦ ਸਿੰਘ ਸ਼ਾਹ, ਸ਼ਹਨਸ਼ਾਹ ਤੇ ਜਿਨ੍ਹਾਂ ਨੂੰ ਗੋਦ ਲੈਂਦਾ ਹੈ, ਓਹ ਸ਼ਹਜ਼ਾਦੇ !!

ਤਾਂਤੇ ਆਓ ਮਿਤ੍ਰੋ ! ਆਓ ਹਨੇਰ ਮੰਡਲ ਦੇ ਸਹਚਾਰੀਓ !! ਆਓ ਮੰਗਲ ਗਾਵੀਏਂ ਤੇ ਆਖੀਏ:-

ਵਡਭਾਗ ਭਇਆ ਇਸ ਧਰਤੀ ਦਾ
ਗੁਰ ਗੋਬਿੰਦ ਸਿੰਘ ਜੀ ਆਏ ਹੈਂ।
ਸੁਖ ਦੇਵਣ ਨੂੰ ਹਾਂ ਆਏ ਹੈਂ,
ਗੁਰ ਕਲਗੀਆਂ ਵਾਲੇ ਆਏ ਹੈਂ।
ਸਿਰ ਕਲਗੀ, ਲੱਕ ਤਲਵਾਰ ਲੱਗੀ,
ਏ 'ਹੁਕਮ' ਨਿਸ਼ਾਨ ਸਜਾਏ ਹੈਂ।
ਮੂੰਹ ਅੰਮ੍ਰਿਤ ਬਚਨ ਅਲਾਂਦੇ ਹੈਂ
ਏ 'ਪ੍ਰੇਮ' ਪ੍ਰਕਾਸ਼ਾਂ ਪਾਏ ਹੈਂ।
ਏ ਸੱਦਣਗੇ ਮਿਠਬੋਲੇ ਹੋ,
ਪਾ ਡੋਰ ਪ੍ਰੇਮ ਦੀ ਖਿੱਚਣਗੇ,
ਸਿਮ੍ਰਨ ਦਾ ਸੰਖ ਵਜਾਵਣਗੇ,
ਇਉਂ ਮੁਰਦੇ ਲੈਣ ਜਿਵਾਏ ਹੈਂ।
ਜੋ ਸੜ ਉੱਠੇ ਹਨ ਮੁਰਦੇ ਜੀ
ਓਹ ਪਕੜ ਕੁਠਾਲੀ ਪਾਵਣਗੇ,
ਫਿਰ ਢਾਲਣਗੇ, ਫਿਰ ਸਾਜਣਗੇ
ਦੇ ਨਵਾਂ ਜਨਮ ਜਿਉਂ ਲਾਏ ਹੈਂ।
੧. ਦੁਖੀਏ ਦਾ ਦੁਖ ਹਰਨਾ ਜੋ
ਏ ਇੱਕ ਪ੍ਰੇਮ ਦੀ ਵਨਗੀ ਹੈ,
੨. ਮੁਰਦੇ ਨੂੰ ਪਕੜ ਜਿਵਾਲਨ ਜੋ
ਏ ਰੰਗ 'ਪ੍ਰੇਮ' ਨੇ ਲਾਏ ਹੈਂ
. ਗਏ ਤੁੱਕ ਜੋ ਹਨ ਮੁਰਦਾਰ ਪਏ
ਏ ਹੋਇ ਅਸਾਧ ਗਏ ਪਾਪੀ,
ਮੁੜ ਮਾਰ ਜਿਵਾਲੇ ਇਹਨਾਂ ਨੂੰ
ਏ ਏਸ ਪ੍ਰੇਮ ਬਨ ਆਏ ਹੈਂ।
੧. ਸੰਤਾਂ ਨੂੰ ਆਪ ਉਬਾਰਨ ਨੂੰ,
੨. ਭੁਲਿਆਂ ਨੂੰ ਰਸਤੇ ਪਾਵਨ ਨੂੰ,
੩. ਦੁਸ਼ਾਂ ਨੂੰ ਮਾਰ ਪਛਾੜਨ ਨੂੰ
ਇਉਂ ਮਾਰ ਜਿਵਾਲਣ ਆਏ ਹੈਂ।
ਇਉਂ ਹੋ ਅਨੁਰਾਗ ਸਰੂਪ ਗੁ
ਅਜ ਆਏ ਜੀ ਅਜ ਆਏ ਹੈਂ,
ਖੁਸ਼ੀਆਂ ਤੇ ਮੰਗਲ ਗਾਉ ਸਭੋ
ਵਧ ਜਾਓ ਸਭੇ ਵਾਧਾਏ ਹੈਂ

---

ਸੂਚਨਾ—ਉੱਪ੍ਰਲਾ ਦਰਸ਼ਨ ਇਕ ਹੋਰਵੇਂ ਬਚਨਾਂ ਵਿਚ:-

## ੭੯. ਇਲਾਹੀਦਰਬਾਰ*੨.

ੴ

'ਚਿਤ ਨ ਭਇਓ ਮਮ ਆਵਨ ਕਹ। ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿ॥'

ਪਿਤਾ ਜੀ ਪਿਆਰੇ ਪੁਤ੍ਰ ਨੂੰ ਪ੍ਰਦੇਸ ਭੇਜਣ ਦੀ ਆਗਜਾ ਦੇਂਦੇ ਹਨ, ਪੁੱਤ੍ਰ ਜੀ ਪਰਦੇਸ ਵਿੱਚ ਜੋ ਕੰਮ ਕਰਨਾ ਹੈ ਉਸਦੇ ਬੋਝ ਨੂੰ ਬਹੁਤ ਭਾਰਾ ਸਮਝਕੇ ਪਿਆਰ ਤੇ ਆਸਰੇ ਭਰੀਆਂ ਨਿਗਾਹਾਂ ਨਾਲ ਚਰਨ ਕਮਲਾਂ ਵੱਲ ਤੱਕ ਰਹੇ ਹਨ। ਪਿਆਰਾ ਪਿਤਾ ਜਾਣਦਾ ਹੈ ਕਿ ਪੁਤ ਮੇਰੀ ਸਹਾਇਤਾ ਮੰਗਦਾ ਹੈ, ਅਰ ਮੇਰੀ ਸ਼ਕਤੀ ਦਾ ਆਸਰਾ ਨਾਲ ਲੀਤੇ ਬਿਨਾਂ ਪਰਦੇਸ ਜਾਣੋਂ ਸੰਗਦਾ ਹੈ। ਪਿਆਰਾ ਪਿਤਾ, ਸ਼ਕਤੀਮਾਨ ਪਿਤਾ ਬਚਨ ਦੇਂਦਾ ਹੈ ਕਿ ਪੁਤ੍ਰ! ਤੂੰ ਜਾਕੇ ਮੇਰੀ ਆਗਜਾ ਪੂਰਨ ਕਰ, ਪਿਤਾ ਆਖਦਾ ਹੈ ਜਾਹੁ

---

* ਇਹ ਪ੍ਰਸੰਗ ਸੰ: ਨਾ: ੪੪੦ ਦੇ ਗੁਰਪੁਰਬ ਸਮੇਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।

ਬਣਾ। ਤੂੰ ਮੇਰੇ ਪੁੱਤ੍ਰ ਹੋਣ ਦੀ ਵਡਿਆਈ ਰਖਦਾ ਹੈਂ, ਤਾਂਤੇ ਮੈਂ ਤੇਰੇ ਵਿਚ ਹਾਂ। ਤੂੰ ਆਤਮਜ ਹੈਂ, ਤਾਂਤੇ ਮੇਰਾ ਰੂਪ ਹੈਂ, ਮੇਰਾ ਸਾਰਾ ਧਰਮ ਪਰਦੇਸ ਵਿਚ ਤੇਰਾ ਧਰਮ ਹੋਵੇਗਾ, ਮੇਰੀ ਸਾਰੀ ਪਵਿੱਤ੍ਰਤਾ ਤੇਰੀ ਪਵਿੱਤ੍ਰਤਾ ਹੋਵੇਗੀ, ਤੇਰੇ ਸਾਰੇ ਕਰਮ ਮੇਰੇ ਕਰਮ ਹੋਣਗੇ, ਤੈਨੂੰ ਕਿਸੇ ਗੱਲ ਦਾ ਲੇਪ ਨਹੀਂ ਹੋਵੇਗਾ। ਆਗਜ਼ਾ-ਕਾਰੀ ਪੁਤ੍ਰ ਨਿਮਸ਼ਕਾਰ ਕਰਦਾ ਹੈ, ਸ਼ੁਕਰ ਦੇ ਭਾਵ ਨਾਲ ਆਕਾਸ਼ ਧੰਨਜ ਹੋ ਜਾਂਦਾ ਹੈ, ਪਰ ਵੇਖੋ ਪੁਤ੍ਰ ਅਜੇ ਪਰਦੇਸ ਨਹੀਂ ਜਾ ਰਿਹਾ, ਅਜੇ ਅਟਕ ਰਿਹਾ ਹੈ, ਅਜੇ ਝਿਜਕ ਰਿਹਾ ਹੈ, ਅਜੇ ਸਿਰ ਨਿਹੁੜਾਇ ਪ੍ਰੇਮ ਪ੍ਰੋਤਾ ਖੜਾ ਹੈ। ਕੀ ਪੁਤ੍ਰ ਅਨਆਗਜ਼ਾਕਾਰ ਹੈ ? ਕੀ ਪੁੱਤ੍ਰ ਡਰਾ-ਕਲ ਹੈ, ਜੋ ਪਰਦੇਸ ਦੇ ਦੁਖਾਂ ਤੋਂ ਭੈ ਖਾ ਰਿਹਾ ਹੈ ? ਕੀ ਪੁੱਤ੍ਰ ਸੁਆਰਥੀ ਹੈ ਜੋ ਪਿਤਾ ਦੀ ਆਗਜ਼ਾ ਪਾਲਨ ਲਈ ਘਰ ਦੇ ਸੁਖਾਂ ਦਾ ਤਿਆਗ ਨਹੀਂ ਕਰ ਸਕਦਾ ? ਕਦਾਚਿਤ ਨਹੀਂ, ਪੁੱਤ੍ਰ ਆਗਜ਼ਾਕਾਰੀ ਹੈ, ਪੁੱਤ੍ਰ ਬੀਰ ਹੈ, ਪੁੱਤ੍ਰ ਆਪਾ ਵਾਰ ਚੁੱਕਾ ਹੈ, ਸੁਖ ਦੁਖ ਨੂੰ ਸਮ ਜਾਣਦਾ ਹੈ। ਫੇਰ ਅਚਰਜ ਹੈ ਕਿ ਐਸਾ ਲਾਇਕ ਪੁੱਤ੍ਰ ਆਗਜ਼ਾ ਪਾਲਨ ਨਹੀਂ ਕਰ ਰਿਹਾ, ਐਦਾਂ ਹੀ ਖੜਾ ਹੈ ਕਿ ਜਿੱਦਾਂ ਆਗਜ਼ਾ ਮੰਨਣੋਂ ਕੁਛ ਟਾਲਾ ਕਰਨ ਵਾਲਾ ਹੁੰਦਾ ਹੈ ? ਮਿਤ੍ਰ ! ਪਰਦੇਸ ਬੁਰਾ, ਪਰਦੇਸ ਦੇ ਦੁਖ ਬੁਰੇ, ਜਿਸਦੇ ਘਰ ਅੱਠ ਪਹਰ ਆਨੰਦ ਹੋਵੇ, ਜਿਸਦੇ ਘਰ ਕੋਈ ਕਮੀ ਨਾ ਹੋਵੇ, ਜਿਸਦੇ ਘਰ ਮੰਗਲ ਹੀ ਮੰਗਲ ਨਿਵਾਸ ਰਖਦਾ ਹੋਵੇ ਉਸਦਾ ਐਸੇ ਪਰਦੇਸ ਵਿਚ ਚਲੇ ਜਾਣਾ ਕਿ ਜਿਥੇ ਦੁਖ ਹੀ ਦੁਖ ਦੁਆਲੇ ਆ ਜਾਣ, ਜਿਥੇ ਕਲੇਸ਼ਾਂ ਦੀ ਛਹਬਰ ਹੀ ਲੱਗੀ ਰਹੇ, ਜਿਥੇ ਸੁਰਾਹੀ ਹੈ ਤਾਂ ਸੂਲ ਵਾਂਙ ਚੁਭਦੀ ਹੈ, ਪਿਆਲਾ ਹੈ ਤਾਂ ਤ੍ਰਿਖੀ ਖੰਜਰ ਵਾਂਙ ਰੱਤ ਦਾ ਕਚਕੌਲ ਭਰ ਲੈਂਦਾ ਹੈ, ਜਿਥੇ ਭੋਜਨ ਐਡਾ ਪੀੜ ਦੇਂਦਾ ਹੈ, ਜਿੱਡਾ ਕਸਾਈਆਂ ਦਾ ਜਾਨਵਰ ਨੂੰ ਸ਼ਾਹ ਰਗ ਕੱਟਕੇ ਤੇ ਉਤੋਂ ਦੱਬਕੇ ਤੜਫਣੋਂ ਬੀ ਰੋਕਣਾ, ਅਰਥਾਤ ਬਿੰਗ ਵਿਚ ਪਾ ਦੇਣਾ ਹੈ। ਹਾਇ ! ਐਸੇ ਭਿਆਨਕ ਪਰ-ਦੇਸ ਵਿਚ ਜਾਣੋਂ ਜੇ ਕੋਈ ਸੰਗੇ ਤਾਂ ਕੀ ਅਪਰਾਧ ਹੈ ? ਕੀ ਪਿਤਾਦੀਆਂ ਆਂਦਰਾਂ ਨੂੰ ਖੋਹ ਨਹੀਂ ਪੈਂਦੀ ਕਿ ਮੈਂ ਜਿਗਰ ਦੇ ਟੁਕੜੇ ਨੂੰ ਕਿੱਥੇ ਕੱਢਣ ਲੱਗਾ ਹਾਂ ? ਤੇ ਕੀਹ ਪੁਤ੍ਰ ਦਾ ਚਿਤ ਭੈ ਨਹੀਂ ਖਾਂਦਾ ? ਕੀ ਇਹੋ ਦਸ਼ਾ ਹੈ ਕਿ ਪੁੱਤ ਦੇ ਕਦਮ ਮਚਲ ਰਹੇ ਹਨ ਅਤੇ ਪਿਤਾ ਦੀਆਂ ਆਂਦਰਾਂ ਦੀ ਖਿੱਚ ਉਸਦੀ ਅਨ-ਆਗਜ਼ਾਕਾਰੀ ਨੂੰ ਖਿਮਾਂ ਦੀ ਨਜ਼ਰ ਨਾਲ ਤੱਕ ਰਹੀ ਹੈ ? ਨਹੀਂ, ਪਿਆਰੇ ਪਾਠਕ ! ਅਸੀਂ ਅਪਨੇ ਖਿਆਲਾਂ ਤੇ ਭੁੱਲ ਬੈਠੇ ਹਾਂ। ਪੁੱਤ੍ਰ ਪਰਦੇਸ ਦੇ ਦੁਖਾਂ ਤੋਂ ਡਰ ਨਹੀਂ ਰਿਹਾ, ਪਰ ਪਿਆਰੇ ਪਿਤਾ ਦੇ ਚਰਨਾਂ ਦੇ ਵਿਛੋੜੇ ਦੀ ਚੋਭ 'ਅਣੀਆਲੇ ਅਣੀਆ ਰਾਮ ਰਾਜੇ' ਪੁੱਤ੍ਰ ਨੂੰ ਅਟਕਾ ਰਹੀ ਹੈ, ਆਗਜ਼ਾ ਤਾਂ ਸਿਰ ਮੱਥੇ ਤੇ ਧਰ ਚੁੱਕਾ ਹੈ, ਟੁਰਨ ਬੀ ਲੱਗਾ ਹੈ, ਪਰ ਹਾਇ ਪ੍ਰੇਮ ਦੀਆਂ ਲੱਗੀਆਂ, ਹਾਇ 'ਰਾਮ ਭਗਤ ਅਣੀਆਲੇ ਤੀਰ' ਕਦਮਾਂ ਨੂੰ ਹਿੱਲਣ ਨਹੀਂ ਦੇਂਦੇ। ਇਸ ਭਾਵ ਨੂੰ ਕੌਣ ਸਮਝੇ:—

'ਜਿਸ ਲਾਗੀ ਪੀਰ ਪਿਰੰਮ ਕੀ
ਸੋ ਜਾਣੈ ਜਰੀਆ ।'

ਮੋਹ ਤੇ ਮਮਤਾ ਨੂੰ ਸਾਰੇ ਸਮਝਦੇ ਹਨ ਹਿਤ ਤੇ ਪਜਾਰ ਨੂੰ ਸਾਰੇ ਜਾਣਦੇ ਹਨ, ਪਰ ਪ੍ਰੇਮ ਨੂੰ ਕੇਵਲ ਉਹ ਸਮਝਦਾ ਹੈ

ਜਿਨ ਪ੍ਰੇਮ ਵੇਖਿਆ ਹੈ। ਫਿਰ ਜਦ ਬਿਰਹਾ ਸੁਲਤਾਨ ਆ ਜਾਵੇ, ਪ੍ਰੇਮ ਦੀਨੈਂ ਫਿਰ ਉਹ ਕਾਂਗਾਂ ਤੇ ਆਉਂਦੀ ਹੈ ਕਿ ਹੱਦ ਬੰਨੇ ਸਭ ਇਕ ਹੋ ਜਾਂਦੇ ਹਨ; ਤਦੋ ਕਿਹਾ ਹੈ:—

'ਬਿਰਹਾ ਬਿਰਹਾ ਆਖੀਐ
ਬਿਰਹਾ ਤੂੰ ਸੁਲਤਾਨ ।'

ਬਿਰਹੋਂ ਪਾਤਸ਼ਾਹ ਹੈ, ਇਸ ਵੇਲੇ ਪਿਤਾ ਦੇ ਚਰਨਾਂ ਕਮਲਾਂ ਤੋਂ ਬਿਰਹਾ ਆ ਰਿਹਾ ਹੈ, ਇਸ ਵੇਲੇ ਪ੍ਰੇਮ ਹੁਰੀ ਹੜ੍ਹ ਲੈ ਆਏ ਹਨ, ਸੁਰਤ ਚਰਨਾਂ ਕਮਲਾਂ ਨੂੰ ਲਪਟ ਰਹੀ ਹੈ,ਕਦਮ ਕੀ ਹਿੱਲਣ?ਜਦ ਸੁਰਤ ਹੀ ਚਰਨਾਂ ਵਿਚ ਮਹਵ ਹੋ ਰਹੀ ਹੈ। ਸੁਰਤ ਆਪੇ ਵਿਚ ਆਵੇ ਤਾਂ ਕੋਈ ਟੁਰੇ। ਜੇ ਸੁਰਤ ਹੀ ਅਨ-ਆਪੇ ਵਿਚ ਹੈ ਤਦ ਟੁਰੇ ਕੌਣ? ਅਰ ਕੋਣ ਕਿਸਦਾ ਅਪਰਾਧ ਵੀਚਾਰੇ? ਜੇ ਪੁਤ੍ਰ ਦੀ ਸੁਰਤ ਇੱਕੁਰ ਲੀਨ ਹੈ ਤਾਂ ਪਿਤਾ ਨੂੰ ਇਹ ਖਿਆਲ 'ਕਿ ਨਹੀਂ ਟੁਰ ਰਿਹਾ' ਯਾ 'ਅਨਆਗਜਾਕਾਰੀ ਹੈ' ਕਿਥੇ ਹੈ? ਓਹ ਤਾਂ ਅਪਨੇ ਪੁੱਤ੍ਰ ਦੇ ਪ੍ਰੇਮ ਵਿਚ ਆਨੰਦ ਹਨ। ਜੇ ਢੋਲ ਚੁਹੱਕੁਲੀ*ਦੇ ਬੂੜੀਏ ਫਸੇ ਹਨ ਤਦ ਦੁਵੱਲੀ ਖਿੱਚ ਇਕਸਾਰਤਣ ਰਹੀ ਹੈ। ਇਸ ਵੇਲੇ 'ਮੈਂ ਅਟਕ ਰਿਹਾ ਹਾਂ' ਤੇ 'ਇਹ ਜਾ ਨਹੀਂ ਰਿਹਾ' ਦੋਨੋਂ ਭਾਵ ਪ੍ਰੇਮ ਦੇ ਵੇਗ ਵਿਚ ਲੋਪ ਹਨ, ਪ੍ਰੇਮ ਹੈ ਕਿ ਜਾਦੂ ਹੈ।

ਪਰ ਮਿਤ੍ਰ! ਪਰਦੇਸ ਦੇ ਦੁਖੀਆਂ ਦੇ ਦੁਖ ਉਸ ਪ੍ਰੇਮ ਮੰਡਲ ਵਿਚ ਬੀ ਜਾ ਅੱਪੜੇ ਹਨ, ਉਹ ਪੀੜਾ ਦੀ ਕੂਕ, ਉਹ ਦਰਦ ਦੀ ਫਰਿਆਦ, ਉਹ ਕਲੇਸ਼ ਦੀ ਵਿਲਕਣੀ, ਇਤਨੀ ਤ੍ਰਿੱਖੀ ਤੇ ਕਵਕ ਦੀ ਡਾਢੀ ਹੋਗਈ ਹੈ ਕਿ ਉਥੇ ਬੀ ਜਾ ਅੱਪੜੀ। ਦੀਨ ਰੱਖਜਾ, ਪਤਤ ਪਾਵਨਤਾ ਉਸ ਪ੍ਰੇਮ ਦੇ ਆਨੰਦ ਨੂੰ ਬੀ ਅਪਨੇ ਖਿਰਦ ਪਰ ਵਾਰਦੀ ਹੈ। ਪਿਤਾ ਪੁਤ੍ਰ ਵਿਛੜਦੇ ਹਨ, ਪ੍ਰੇਮ ਦੀ ਪ੍ਰਭਾ ਵਿਚ ਪ੍ਰੇਮ ਨਾਲ ਖਿੱਚੇ ਪਿਤਾ ਪੁਤ੍ਰ ਵਿਛੜਦੇ ਹਨ। ਪਿਤਾ ਤਾਂ ਸੁਦੇਸ਼ ਬੈਠਾ, ਦੇਸ ਪਰਦੇਸ ਵਿਚ ਇਕ ਰੂਪ ਹੋ ਰਿਹਾ ਹੈ, ਤੇ ਪੁਤ੍ਰ ਨੂੰ ਇਕ ਸਰੀਰ ਦੇਕੇ ਪਰਦੇਸ ਵਿਚ ਟੋਰਿਆ ਜਾਂਦਾ ਹੈ। ਸਰੀਰ ਦੇ ਮੰਦਰ ਵਿਚ ਆ ਰਿਹਾ ਪੁਤ੍ਰ ਜੋ ਪ੍ਰੇਮ ਦੀ ਕਮਾਲ ਖਿਚ ਦੇ ਕਾਰਨ ਜਾਣਾ ਨਹੀਂ ਚਾਹੁੰਦਾ, ਸਰੀਰ ਦੇ ਮੰਦਰ ਵਿਚ ਜਾਣ ਤੋਂ ਪਹਲਾਂ ਪਿਤਾ ਦੇ ਚਰਨਾਂ ਨਾਲ ਇਕਡੋਰ ਬੰਨ੍ਹਦਾ ਹੈ, ਜਿਸਦਾ ਦੂਜਾ ਸਿਰਾ ਇਸ ਨਵੇਂ ਮੰਦਰ (ਸਰੀਰ) ਦੀ ਖਿੜਕੀ ਦਿਲ ਨੂੰ ਬੰਨ੍ਹ ਦੇਂਦਾ ਹੈ, ਤਾਂ ਜੋ ਪਰਦੇਸ ਵਿਚ ਪਿਤਾ ਪੁਤ੍ਰ ਦੇ ਵਿਚਕਾਰ ਤਾਰ ਲੱਗੀ ਰਹੇ ਅਰ ਇਸ ਤਾਰ ਵਿਚ ਪ੍ਰੇਮ ਦੀ ਤਾਰ ਆਠ ਜਾਮ ਚੌਸਠ ਘੜੀ ਵਜਦੀ ਹੀ ਅਸੀਂ ਇਸ ਜੰਗ ਨੂੰ ਕਿਥੋਂ ਸਮਝ ਸਕੀਏ? ਓਹ ਦੈਵੀ ਪੁਤਰ ਜੀ ਆਪ ਆਖਦੇ ਹਨ:—

'ਚਿਤ ਨ ਭਇਓ ਮਮ ਆਵਨ
ਕਹ। ਚੁਭੀ ਰਹੀ ਸ੍ਰੁਤ ਪ੍ਰਭ ਚਰਨਨ
ਮਹਿ ।।'

ਉਹ ਜੋ ਆਉਣ ਨੂੰ ਚਿਤ ਨਹੀਂ ਸੀ, ਉਸਨੇ ਸੁਰਤ ਨੂੰ ਪਿਤਾ ਦੇ ਚਰਨਾਂ ਨਾਲ ਬੰਨ੍ਹ ਦਿਤਾ, ਸੁਰਤ ਦਾ ਓਥੇ ਬੰਨ੍ਹਕੇ ਟੁਰਨਾ ਫੇਰ ਯਾਦ ਦੀ ਡੋਰ ਨਾਲ ਬੱਝੇ ਰਹਣਾ, ਇਕ ਪਜਾਰੇ ਪਿਤਾ ਦੇ ਨਾਲ ਏਕਤਾ ਸੀ ਜੋ ਆਪ ਨਾਲ ਲੈਕੇ ਆਏ। ਇਹ ਵਸਲ ਸੀ ਜਿਸਨੂੰ ਹਰਦਮ ਪੁਤ੍ਰ ਨੇ

*ਵਗਦੇ ਖੂਹ ਦਾ ਹੋਲ ਫਿਰਨ ਵਾਲੇ ਤੇ ਖੜਾ ਫਿਰਨ ਵਾਲੇ ਪਹੀਏ ਦੇ ਦੰਦੇ ਜੋ ਖੂਹ ਗਿੜਨ ਵੇਲੇ ਆਪੋ ਵਿਚ ਕੱਸਕੇ ਫਸ ਜਾਂਦੇ ਹਨ॥

ਪਰਦੇਸ ਆਕੇ ਬੀ ਪਿਤਾ ਨਾਲ ਇਕ ਰਸ ਕਾਇਮ ਰਖਿਆ। ਇਹ ਸੰਜੋਗ ਸੀ ਜਿਸ ਨੇ ਪਰਦੇਸ ਦੀ ਵਿੱਥ ਅਰ ਸਰੀਰ ਦੇ ਪਰਦੇ ਦੇ ਹੁੰਦਿਆਂ ਬੀ ਵਿਜੋਗ ਵਿਚ ਨਹੀਂ ਪਲਟਣ ਦਿੱਤਾ। ਇਹ ਮੇਲ ਦੀ ਗੰਢ ਸੀ ਜਿਸਨੇ ਬਿਰਹੋਂ ਸੁਲਤਾਨ ਨੂੰ ਉਸ ਸਰੀਰ ਵਿਚ ਸੁਰਜੀਤ ਰਖਿਆ, ਕਿਉਂਕਿ:—

'ਫਰੀਦਾ ਜਿਤੁ ਤਨਿ ਬਿਰਹੁ ਨ
ਊਪਜੈ ਸੋ ਤਨੁ ਜਾਣੁ ਮਸਾਣੁ'

ਓਹ ਸਰੀਰ ਜਿਸ ਵਿਚ ਵੱਸਕੇ ਪ੍ਰਦੇਸ ਦਾ ਕੰਮ ਕਰਨਾ ਸੀ, ਜੀਉਂਦਾ ਰਖਣਾ ਸੀ। ਮਸਾਣ ਸਰੀਰ ਤਾਂ ਮੁਰਦੇ ਹੋਗਏ, ਮੁਰਦੇ ਅਗੇ ਸਾਰੇ ਹੀ ਸਨ, ਲੋੜ ਜੀਉਂਦੇ ਦੀ ਸੀ, ਜੋ ਮੁਰਦਿਆਂ ਨੂੰ ਜਿਵਾ ਦੇਂਦਾ। ਸੋ ਕਿਕੂੰ ਹੋ ਸਕਦਾ ਸੀ ਜੋ ਇਹ ਸਰੀਰ ਬੀ ਜੀਉਂਦਾ ਜਾਗਦਾ ਨਾ ਆਉਂਦਾ? ਇਸੇ ਕਰਕੇ ਇਹ ਸਰੀਰ, ਜੀਉਂਦਾ ਜਾਗਦਾ ਆਇਆ ਸਰੀਰ, ਇਸ ਵਿਚ ਬਿਰਹਾ ਪਾ ਦਿਤਾ। ਬਿਰਹੋਂ ਨੇ ਇਸ ਸਰੀਰ ਨੂੰ ਜ਼ਿੰਦਾ ਰਖਿਆ, ਬਿਰਹੋਂ ਸੁਲਤਾਨ ਹੈ। ਉਸ ਜੀਉਂਦੇ ਸੁਲਤਾਨ ਨੇ ਸਰੀਰ ਨੂੰ ਬੀ ਵੈਸਾ ਸੁਰਜੀਤ ਰਖਿਆ ਕਿ ਜੈਸਾ ਸੁਰਜੀਤ ਵਿਚ ਵੱਸਣ ਵਾਲਾ ਜ਼ਿੰਦਗੀ ਦਾ ਸੋਮਾਂ ਪੁੱਤ੍ਰ ਆਪ ਸੀ, ਪਰ ਬਿਰਹੋਂ ਸੁਲਤਾਨ ਕਿਕੂੰ ਵੱਸਿਆ! ਇਸ ਪਹਲੀ ਚੋਭ ਨੇ ਕਿ:—

'ਮੇਰਾ ਜੀ ਆਉਣ ਨੂੰ ਨਹੀਂ
ਕਰਦਾ ਸੀ, ਮੇਰੀ ਸੁਰਤ ਪਿਆਰੇ
ਦੇ ਚਰਨਾਂ ਵਿਚ ਚੁਭੀ ਹੀ
ਰਹੀ ਹੈ'।

ਇਸ ਪਰੇਮ ਭਰੇ ਰਗ ਵਿਚ ਮਹਵ ਹੋਕੇ ਆਉਣ ਦੇ ਭਾਵ ਨੇ ਸੁਰਤ ਨੂੰ ਪਿਤਾ ਦੇ ਚਰਨਾਂ ਵਿਚ ਚੋਭ ਦਿਤਾ, ਸੁਰਤ ਦੇ ਚੁਭੇ ਰਹਣ ਨੇ ਸਰੀਰ ਵਿਚ ਬੀ ਬਿਰਹੋਂ ਦਾ ਵਾਸ ਕਰ ਦਿਤਾ, ਬਿਰਹੋਂ ਨੇ ਸਰੀਰ ਨੂੰ ਜੀਵਤ ਰਖਿਆ, ਜੀਵਤ ਸਰੀਰ ਨੇ ਪਰਦੇਸ ਵਿਚ ਵਸਦੇ ਦੁਖੀ ਰਵਾਣੇ ਮੁਰਦੇ ਸਰੀਰਾਂ ਨੂੰ ਅਪਨੀ ਛੋਹ ਨਾਲ, ਅਪਨੀ ਲਾਗ ਨਾਲ ਸੁਰਜੀਤ ਕਰ ਦਿਤਾ। ਇਸ ਸੁਰਜੀਤ ਕਰਨ ਨੇ ਉਹ ਮਨੋਰਥ ਪੂਰਾ ਕਰ ਦਿਤਾ, ਜਿਸਦੇ ਕਰਨ ਲਈ ਪਿਤਾ ਨੇ ਪਿਆਰੇ ਪੁੱਤ੍ਰ ਲਾਲ ਦੁਲਾਰੇ ਨੂੰ ਪਰਦੇਸ ਵਿਚ ਭੇਜ ਦਿਤਾ ਸੀ। ਸੋ ਪਿਆਰੇ ਪਾਠਕ! ਪੁਤ੍ਰ ਦਾ ਪਿਆਰੇ ਪਿਤਾ ਦੇ ਚਰਨਾਂ ਤੋਂ ਵਿਛੜਕੇ ਟੁਰਨ ਵਿਚ ਅੜਕਣੀ, ਅਨਆਗਜਾਕਾਰੀ ਨਹੀਂ ਸੀ, ਪਰ ਸਚੀ ਆਗਜਾ ਮੰਨਣੀ ਸੀ। ਉਸੇ ਨੁਕਤੇ ਵਿਚ ਸਾਰੇ ਮਨੋਰਥ ਦੀ ਸਿੱਧੀ ਸੀ, ਉਸੇ ਰੰਗ ਵਿਚ ਸਾਰਾ ਕਾਰਜ ਸੌਰਨਾ ਸੀ।

ਮਿੱਤ੍ਰ ਜੀ! ਕੀ ਸਮਝੇ ਹੋ? ਅੱਜ ਪਿਆਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਦਿਨ ਹੈ, ਉਹ ਇਹੋ ਸਾਂਈ ਸਵਾਰਿਆ ਪੁੱਤ ਹੈ ਜੋ ਵਾਹਿਗੁਰੂ ਪਿਤਾ ਨੇ ਅੱਜ ਦੇ ਦਿਨ ਪਰਦੇਸ ਘੱਲਿਆ ਸੀ, ਇਹ ਸੰਸਾਰ ਜੋ ਸਾਡਾ ਵਤਨ ਹੈ, ਇਹੋ ਧਰਤੀ ਜਿਸਨੂੰ ਅਸੀਂ ਆਪਣਾ ਦੇਸ ਕਹਿਦੇ ਹਾਂ, ਉਸ ਪੁਤ੍ਰ ਲਈ ਪਰਦੇਸ ਸੀ, ਜਿਥੇ ਉਨ੍ਹਾਂ ਦੇ ਦੇਸ ਦੇ ਉਲਟ ਕਰਤੱਬ ਹੁੰਦੇ ਹਨ। ਇਸੇ ਪਰਦੇਸ ਵਿਚ ਵਾਹਿਗੁਰੂ ਪਿਤਾ ਜੀ ਨੇ ਸਪੁਤ੍ਰ ਕਲਗੀਧਰ ਜੀ ਨੂੰ ਆਖਿਆ ਸੀ ਕਿ 'ਜਾਓ ਬੇਟਾ ਪਾਪ ਵੱਧ ਗਿਆ ਹੈ, ਸ੍ਰਿਸ਼ਟੀ ਦੁਖੀ ਹੈ ਅਰ ਸਾਰੇ ਸਰੀਰ ਮੁਰਦਾ ਹੋ ਗਏ ਹਨ, ਤੂੰ ਜਾਹ, ਦੁਖ ਦੂਰ ਕਰ ਤੇ ਜ਼ਿੰਦਗੀ ਦਾਨ ਕਰ।' ਅੱਜ ਦੇ ਦਿਨ ਹੀ ਓਹ ਪਿਆਰੇ ਟੁਰਨ ਲਗੇ ਪ੍ਰੇਮ ਵਿਚ ਬੱਧੇ ਰੁਕਦੇ ਸਨ, ਤੇ

ਟੁਰੇ ਤਾਂ ਸੁਰਤ ਦੀ ਕੁੰਡੀ ਯਾਦ ਦੀ ਡੋਰ ਨਾਲ ਬੰਨ੍ਹਕੇ ਟੁਰੇ, ਪਰ ਓਹੋ ਪ੍ਰੇਮ ਦੀ ਰੱਤੀ ਯਾਦ ਦੀ ਸੁਰਤ ਨਾਲ ਪਾਕੇ ਸਾਡੇ ਅੰਦਰ ਬੰਨ੍ਹਕੇ ਬਿਰਹੋਂ ਸੁਲਤਾਨ ਦੇ ਹੱਥ ਫੜਾ ਦਿਤੀ ਕਿ ਜਾਹ ਵਾਹਿਗੁਰੂਦੇਦਰਨਾਂ ਨਾਲ ਬੰਨ੍ਹ ਦੇਹ। ਜੋ ਜੋ ਇਸ ਡੋਰ ਨਾਲ ਬੱਝਾ ਸੋ ਸੋ ਜੀਉਂਦਾ ਹੋ ਗਿਆ, ਉਸੇ ਦਾ ਨਾਉਂ ਸਿੱਖ ਹੋਇਆ, ਕਿਉਂਕਿ ਓਹ ਮੁਰਦਾ ਅਵਸਥਾ ਤੋਂ ਜ਼ਿੰਦਗੀ ਵਿਚ ਅੱਪੜਨ ਦੀ ਜਾਚ ਸਿਖ ਗਿਆ। ਜੀਉਂਦੇ ਗੁਰੂ ਨੇ ਮੁਰਦੇ ਜੀਉਂਦੇ ਕਰਕੇ ਪਿਤਾ ਦੀ ਆਗਜਾ ਪੂਰਨ ਕੀਤੀ, ਪਰ ਆਪ ਪਰਦੇਸ ਵੱਸਦੇ ਬੀ ਦੇਸ ਰਹੇ, ਪਿਤਾ ਤੋਂ ਵਿਛੜੇ ਬੀ ਮਿਲੇ ਰਹੇ।

ਹਾਇ ਪਰਦੇਸ ! ਸਾਨੂੰ ਤਾਂ ਇਹ ਪਰਦੇਸ ਨਹੀਂ, ਕਿਉਂਕਿ ਸਾਡਾ ਇਹ ਵਤਨ ਹੈ, ਇਥੋਂ ਦੇ ਵਿਹੁ ਦੇ ਅਹਾਰ ਸਾਨੂੰ ਵਿਹੁ ਨਹੀਂ,ਕਿਉਂਕਿ ਅਸੀਂ ਵਿਹੁ ਦੇ ਕੀੜੇ ਹਾਂ। ਅਸਾਂ ਵਿਹੁਲਿਆਂ ਨੇ ਉਸ ਅੰਮ੍ਰਤ ਕੁੰਡ ਨੂੰ ਵੀ ਵਿਹੁ ਦੇ ਛੱਟੇ ਮਾਰੇ, ਅਸਾਂ ਕਦਰ ਨਾ ਪਈ ਕਿ ਪਿਆਰਾ ਕਿਤਨੀ ਕੁਰਬਾਨੀ ਕਰਕੇ ਪਰਦੇਸ ਆਯਾ ਹੈ; ਅਸਾਂ ਉਸਨੂੰ ਬੀ ਦੁਖ ਦਿੱਤਾ ਕਲੇਸ਼ ਪੁਚਾਏ, ਸਤਾਯਾ ਤੇ ਖੇਦਾਂ ਵਿੱਚ ਪਾਇਆ,ਪਰ ਉਹ ਪਰਦੇਸ ਵਿਚ ਵੱਸਕੇ ਬੀ ਸੁਦੇਸ਼ ਰਹਣ ਵਾਲਾ ਸਾਡੇ ਵਿਹੁ ਦੇ ਬਦਲੇ ਅੰਮ੍ਰਤ ਦੇਂਦਾ ਰਿਹਾ। ਉਹ ਸਾਨੂੰ ਅੰਮ੍ਰਤ ਉਪਦੇਸ਼ ਦੇਵੇ ਅਸੀਂ ਕਹੀਏ ਤੂੰ ਮੁੰਡਾ ਹੈਂ ਅਜੇ ਤੈਨੂੰ ਜਾਚ ਨਹੀਂ, ਵਰੇਸ ਛੋਟੀ ਹੈ, ਵਡਿਆਂਦੀ ਰੀਤੀ ਤੇ ਨਹੀਂ ਟੁਰਦਾ ਹੈ। ਹਾਇ ! ਸਾਡੇ ਵਿਹੁਲਿਆਂ ਕੀੜਿਆਂ ਦੀ ਨਾਸ਼ੁਕਰੀ ਤੇ ਧ੍ਰਿਕਾਰ ਹੈ। ਉਹ ਪਿਆਰਾ ਅੰਮ੍ਰਿਤ ਤਿਆਰ ਕਰਕੇ ਕੈਂਹਦਾ ਹੈ: ਛਕੋ, ਅਮਰ ਹੋ ਜਾਓ, ਆਪ ਹੀ ਨਹੀਂ, ਮੈਥੋਂ ਅਮਰ ਹੋਣ ਦੀ ਐਸੀ ਲਾਗ ਲਓ ਕਿ ਜਿਸਨੂੰ ਲਾਓ ਓਹਅਮਰ ਹੋ ਜਾਏ, ਪਰ ਅਸੀਂ ਕੀ ਆਖਦੇ ਹਾਂ: ਦੇਵੀ ਸਿਰ ਨੂੰ ਚੜ੍ਹ ਗਈਹੈ,ਹੋਸ਼ ਟਿਕਾਣੇ ਨਹੀਂ ਰਹੀ। ਇਹ ਉਸਦਾ ਪਜਾਰ ਤੇ ਇਹ ਸਾਡੀ ਵਿਖ ਭਰੀ ਕਦਰਦਾਨੀ ! ਉਹ ਪਿਆਰਾ ਜਿੰਦਦੇਣ ਵਾਲਾ ਆਖਦਾ ਹੈ: ਆਓ, ਮੈਂ ਤੁਹਾਨੂੰ ਸੰਤ ਅਰ ਬੀਰ ਬਨਾਵਾਂ। ਅਸੀਂ ਆਖਦੇ ਹਾਂ, ਤੂੰ ਗੁਰੂ ਨਾਨਕ ਦਾ ਰਾਹ ਛਡਕੇ ਤਲਵਾਰ ਫੜੀ ਹੈ।ਉਹ ਕੈਂਹਦਾ ਹੈ:ਆਓ ਸੁਰਤ ਦੀ ਉਚੀ ਅਟਾਰੀ ਚੜ੍ਹਾਵਾਂ, ਤੁਹਾਨੂੰ ਤਲਵਾਰ ਦੇਕੇ ਦੱਸਾਂ ਕਿ ਇਹ ਖੂਨ ਨਹੀਂ ਕਰਦੀ, ਇਹ ਪਾਪ ਨਹੀਂ ਕਰਦੀ, ਇਹ ਤਾਂ ਪਾਪ ਨੂੰ ਖੰਡਦੀ ਹੈ। ਰੋਗ ਸਰੀਰ ਨੂੰ ਮਾਰਦਾ ਹੈ, ਪਰ ਦਾਰੂ ਰੋਗ ਨੂੰ ਮਾਰਦਾ ਹੈ,ਤਾਂਤੇ ਦਾਰੂ ਜੀਵਨ ਦਾਤਾ ਹੈ, ਦਾਰੂ ਮੌਤ ਨਹੀਂ ਹੈ, ਤਿਵੇਂ ਇਹ ਤਲਵਾਰ ਰੋਗ ਨਹੀਂ ਹੈ ਪਰ ਰੋਗ ਨੂੰ ਰੋਗ ਹੈ, 'ਨਮੋ ਰੋਗ ਰੋਗੇ' ਕੈਹਕੇ ਗੁਰੂ ਦੱਸਦਾ ਹੈ ਕਿ ਜੋ ਰੋਗ ਨੂੰ ਰੋਗ ਰੂਪ ਹੋਕੇ ਲਗੇ, ਜੋ ਤੰਦਰੁਸਤੀ ਦੇ ਵੈਰੀ ਨੂੰ ਮਾਰ ਪਛਾੜੇ ਓਹ ਜ਼ਿੰਦਗੀ ਲਈ ਤੰਦਰੁਸਤੀ ਹੈ, ਮੌਤ ਨਹੀਂ ਹੈ। ਮੇਰੇ ਹਥ ਵਿਚ ਦੁਰਗਾ ਪਾਪ ਨਹੀਂ ਹੈ,ਪਰਪਾਪ ਨੂੰ ਪਾਪ ਕਰਨੋਂ ਰੋਕਣ ਲਈ ਹੈ; ਪਰ ਇਸ ਨੂੰ ਸੁਰਤ ਪੱਕੀ ਵਾਲੇ ਧਾਰਦੇ ਹਨ, ਇਸ ਨੂੰ ਅਭੈ ਪੁਰਖ ਵਾਹੁੰਦੇ ਹਨ। ਹਰਖ ਸ਼ੋਕ ਤੇ ਮਾਨ ਅਪਮਾਨ ਤੋਂ ਤਰ ਚੁਕੇ ਇਸਨੂੰ ਚਲਾ ਸਕਦੇ ਹਨ। ਆਓ ! ਮੈਂ ਅੰਮ੍ਰਿਤ ਛਕਾਕੇ ਤੁਹਾਨੂੰ ਅਮਰ ਕਰਾਂ, ਆਓ ! ਮੈਂ ਅੰਮ੍ਰਿਤ ਨਾਲ ਤੁਹਾਡੀ ਸੁਰਤ ਨੂੰ ਚੜ੍ਹਾ ਦਿਆਂ, ਚੜ੍ਹੀ ਸੁਰਤ ਨਾਲ ਤੁਸੀ 'ਦੇਗਤੇਗ ਫਤਹ' ਪ੍ਰਾਪਤ ਕਰੋ, ਨਿਸਕਾਮ ਕਰ ਦੇਵਾਂ ਅਰ ਫੇਰ ਤੁਸੀ ਲੋਕਾਂ ਦਾ

ਕਾਰਜ ਸਵਾਰੋ। ਤੁਹਾਨੂੰ ਹਉਮੈ ਦੀ ਮੌਤ ਮਾਰ ਦਿਆਂ, ਫੇਰ ਤੁਸੀ ਨਵੀਂ ਜ਼ਿੰਦਗੀ ਪਾਵੋ, ਫਿਰ ਇਸ ਤਲਵਾਰ ਨਾਲ ਮੌਤ ਨੂੰ ਮਾਰੋ ਤੇ ਜ਼ਿੰਦਗੀ ਨੂੰ ਬਚਾਓ। ਮੇਰੀ ਤਲਵਾਰ ਵਾਰ ਨਹੀਂ ਕਰਦੀ, ਪਰ ਵਾਰ ਨੂੰ ਢਾਲ ਹੈ, ਪਰ ਢਾਲ ਐਸੀ ਪੱਕੀ ਹੈ ਕਿ ਪਾਪ ਦੀ ਤਲਵਾਰ ਨੂੰ ਤੋੜਦੀ ਹੈ। ਮਿੱਤਰੋ! ਉਹ ਪਿਆਰਾ ਦਾਤਾ ਸਾਨੂੰ —ਕੀੜਿਆਂ ਸੋਗਵਾਲੇ ਡਰਾਕਲਾਂਨੂੰ—ਪਾਪ ਤੇ ਹਉਂ ਭਰੇ ਜੀਵਨ ਤੋਂ ਕੱਢਕੇ ਨਰੋਏ ਜੀਵਨ ਵਿਚ ਪਾਕੇ ਪਾਪ ਰੋਕਣ ਲਈ ਖੜਗਧਾਰੀ ਕਰਦਾ ਹੈ, ਪਰ ਹਾਇ! ਸਾਡੀ ਕਦਰਦਾਨੀ ਕਿ ਵੈਹਦੀਆਂ ਸੁਰਤਾਂ ਵਾਲੇ ਹੋਕੇ ਚੜ੍ਹਦੀਆਂ ਕਲਾਂ ਦੇ ਮਾਲਕ ਦੀ ਕਰਨੀ ਪਰ ਫੈਸਲੇ ਕਰਦੇ ਹਾਂ। ਉਹ ਪਿਆਰਾ ਆਖਦਾ ਹੈ, ਉਹ ਸਾਡਾ ਜੀਵਨ ਦਾਤਾ ਜਿਸਦੀ ਸ਼ਾਨ ਵਿਚ ਇਹ ਕਿਹਾ ਜਾਵੇ:—

> 'ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ। ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ।'

ਉਹ ਸਾਡਾ ਜੀਵਨ ਦਾਤਾ ਆਖਦਾ ਹੈ, ਆਓ ਮੇਰੇ ਹੁਕਮ ਹੇਠ ਟੁਰੋ। ਅਸੀਂ ਕੈਂਹਦੇ ਹਾਂ:ਅਸੀਂ ਤੇਰੇ ਨਾਲ ਰੁਠੇ ਭਲੇ, ਆਹ ਲੈ ਸਿੱਖੀ ਤੇ ਆਹ ਲੈਗੁਰਿਆਈ, ਅਸੀਂ ਵੌਂਦੇ ਪਏ ਹਾਂ। ਹਾਇ, ਸਜਨੋਂ! ਐਨ ਜੰਗ ਮਚੇ ਤੇ ਅਸਾਂ ਪਿਆਰੇ ਸੱਜਨ ਨੂੰ ਪਿੱਠ ਦਿੱਤੀ,ਉਸ ਘਮਸਾਨ ਵਿਚ ਓਹ ਕਹਰ ਵਰਤਿਆ ਕਿ ਪਿਆਰੇ ਮਾਰੇ ਗਏ,ਸਾਹਿਬਜ਼ਾਦੇ ਜਾਨਾਂ ਤੇ ਖੇਡ ਗਏ, ਦੋ ਕੰਧਾਂ ਵਿਚ ਚਿਣੇ ਗਏ, ਮਾਤਾ ਜੀ ਨੇ ਸਚਖੰਡ ਤਿਆਰੀ ਕੀਤੀ,ਆਪ ਪਿਆਰੀ ਜੋਤ,ਜੋ ਸੱਚੇ ਪਿਤਾਨੇ ਸਚਖੰਡ ਦੇ ਪਰਮਾਨੰਦ ਵਿਚੋਂ ਸਾਡੇ ਪਾਸ ਭੇਜੀ,ਅੱਸੀ ਘੰਟੇ ਬਿਨਾ ਅੰਨ ਜਲ, ਨੰਗੇ ਪੈਰੀਂ ਬਨਾਂ ਉਜਾੜਾਂ ਵਿਚ ਫਿਰਦੀ ਰਹੀ। ਜ਼ਰਾ ਧਿਆਨ ਕਰਨਾ ਜੋ ਸਾਡੇ ਭਲੇ ਲਈ ਆਯਾ,ਜੋ ਅੱਤ ਕੁਰਬਾਨੀ ਕਰਕੇ ਸਾਡੇ ਵਿਚ ਸਾਡੇ ਵਰਗਾ ਹੋਕੇ ਵੱਸਿਆ, ਜਿਸ ਇੱਥੋਂ ਦੇ ਸੁਖ, ਧਨ, ਧਾਮ ਪੁਤ੍ਰਾਂ ਤੱਕ ਸਾਡੇ ਤੋਂ ਵਾਰ ਘੱਤੇ, ਜ਼ਰਾ ਤੱਕਣਾਂ, ਉਹ ਇਕੱਲੇ ਬਨਾਂ ਵਿਚ ਵਿਚਰ ਰਹੇ ਹਨ, ਪੈਰਾਂ ਨੂੰ ਛਾਲਿਆਂ ਨੇ ਚੁੰਮ ਚੁੰਮ ਕੇ ਰੱਤਿਆਂ ਕਰ ਦਿਤਾ ਹੈ, ਉਨੀਂਦ੍ਰੇ,ਥਕਾਨ ਤੇ ਭੁੱਖ ਨੇ ਖੂੰਨ ਦੇ ਗੇੜ ਪੁਰ ਅਸਰ ਕਰ ਦਿਤਾ ਹੈ। ਜਿਸਨੂੰ ਖੂਨ ਦੀ ਹਰਕਤ ਆਖਦੇ ਹਨ, ਯਾ ਜਿਸਨੂੰ ਹਰਾਰਤ-ਗਰੀਜ਼ੀ (ਸਰੀਰ ਦੀ ਨਿੱਘ) ਆਖਦੇ ਹਨ, ਉਹ ਘੱਟ ਚੱਲੀ ਹੈ, ਉਸ ਵੇਲੇ ਉਹ ਸ੍ਰਿਸ਼ਟੀ ਦੇ ਨਜੰਤਾ ਦਾ ਪੁਤਰ, ਉਹ ਵਤਨ ਵਿਚ ਸ਼ਹਨਸ਼ਾਹ ਦਾ ਸ਼ਹਜ਼ਾਦਾ ਉਹ 'ਹਰਨ ਭਰਨ ਜਾਂਕਾ ਨੇਤ੍ਰ ਫੇਰ' ਦਾ ਦੁਲਾਰਾ, ਅੱਜ ਇਕ ਜ਼ਹਰੀਲੇ ਅੱਕ ਦੇ ਨਿਮਾਣੇ ਬੂਟੇ ਤੇ ਝੁਕਦਾ ਹੈ, ਪਵਿੱਤ੍ਰ ਹੱਥ, ਉਪਕਾਰੀ ਹੱਥ, ਪਿਆਰੇ ਹੱਥ ਅੱਕਦੇ ਫੁਲ ਤੋੜਦੇ ਹਨ, ਅਰ ਦੋ ਤ੍ਰੈ ਮੁਖਾਰਬਿੰਦ ਵਿਚ ਪਾਕੇ ਚਿੱਥਦੇ ਹਨ, ਭੋਜਨ ਦਾ ਆਸਰਾ ਤਾਂ ਨਹੀਂ, ਪਰੰਤੂ ਖੂਨ ਦੇ ਗੇੜ ਨੂੰ ਤੇਜ਼ੀ ਮਿਲ ਜਾਵੇ; ਤੇ ਨਿੱਘ ਨ ਘਟੇ ਤੇ ਅਗੋਂ ਕੁਛ ਬਚਾ ਲਈ ਘਾਹ ਦੇ ਬਿਸਤਰੇ ਪਰ ਲੇਟ ਜਾਂਦੇ ਹਨ, ਨੀਂਦ ਆਕੇ ਚਰਨ ਦਬਾਂਦੀ ਤੇ ਸੁਰਤ ਪਿਆਰੇ ਵਾਹਿਗੁਰੂ ਦੇ ਚਰਨਾਂ ਨਾਲ ਅਭੇਦ ਹੋ ਜਾਂਦੀ ਹੈ। ਜ਼ਰਾ ਤੱਕਣਾ ਅਪਨੀ ਕਦਰ-ਦਾਨੀ ਤੇ ਜ਼ਰਾ ਵੇਖਣਾ ਅਪਣੇ ਤ੍ਰਾਣ ਕਰਤਾ ਦੇ ਖੇੜਿਆਂ ਦਾ ਭੱਠ ਕੈਸਾ ਭੱਠ ਹੈ, ਹੈ ਨਾ 'ਭਠ ਖੇੜਿਆਂ ਦਾ ਰਹਣਾ'?

ਓਹ ਸੁਰਤ ਦੇ ਮੇਲੀ ਸੱਥਰ ਲੇਟਦੇ ਸਾਰ (ਖੇੜਿਆਂ ਦੇ ਸੱਥਰ ਨਹੀਂ ਲੇਟੇ, ਪਰ ਯਾਰੜੇ ਦੇ ਸੱਥਰ ਪਰ) ਜੋਤੀ ਜੋਤ ਵਿੱਚ ਮਗਨ ਹੋ ਗਏ। ਉਹ ਹਿਰਦਾ ਜਿਸ ਵਿੱਚ ਸਿਖਾਂ ਦੇ ਅਪਰਾਧ ਦਾ ਕੰਡਾ, ਰਾਜਧਾਨੀ ਦੇ ਉਜੜਨ ਦੀ ਪੀੜ, ਪਿਆਰਿਆਂ ਦੇ ਕਤਲ ਦਾ ਵਿਜੋਗ, ਆਪਣੇ ਖੇਦਾਂ ਦੀ ਦਰਦ, ਸਰੀਰ ਦੇ ਕਲੇਸ਼ਾਂ ਦੀ ਤਕਲੀਫ ਦਾ ਵਾਸ ਹੋਣਾ ਚਾਹੀਦਾ ਸੀ, ਮਾਨ-ਸਰੋਵਰ ਵਾਂਙ ਨਿਰਮਲ ਹੈ, ਅਤੇ ਸ਼ੁਕਰ ਤੇ ਆਨੰਦ ਵਿਚ ਪਿਆਰੇ ਪਿਤਾ ਜੀ ਦੇ ਚਰਨਾਂ ਕਮਲਾਂ ਵਿਚ ਲੀਨ ਹੈ:-

'ਚੁਭੀ ਰਹੀ ਸੁਤ ਪ੍ਰਭੁ ਚਰਨਨ ਮਹਿ'

ਉਹ ਸੁਰਤ ਪਿਆਰੇ ਦੇ ਚਰਨਾਂ ਵਿਚ ਚੋਭੀ ਰੱਖੀ ਹੈ। ਉਨ੍ਹਾਂ ਦੀ ਸੁਰਤ ਉਚੀ ਹੈ; ਨਾ ਮਾਰਨ ਵਿਚ ਨਾ ਮਰਨ ਵਿਚ, ਨਾ ਦੁਖ ਦੇਣ ਵਿਚ ਨਾ ਪਾਣ ਵਿਚ, ਪੂਰਨ ਚੜ੍ਹਦੇ ਸੁਮੇਰ ਤੇ ਬਿਰਾਜੀ ਸੁਰਤ ਦੁਖਾਂ ਤੋਂ ਅਹਿਲ ਭਾਵੇਂ ਸੱਥਰ ਤੇ ਸਰੀਰ ਸੱਟੀ ਪਈ ਹੈ, ਪਰ ਆਪ ਉਚ ਭਵਨ ਵਿੱਚ ਬਿਰਾਜਮਾਨ ਹੈ।

ਵੇਖੋ! ਪਿਆਰੀ ਸੁਰਤ ਜਾਗਦੀ ਹੈ, ਹੁਣ ਹਿਦੂਆਂ ਤੇ ਸਿੱਖਾਂ ਨੂੰ ਜਿਨ੍ਹਾਂ ਨੂੰ ਬਚਾ ਰਹੀ ਹੈ,ਦੋਲ ਨਹੀਂ ਰਹੀ। ਕੁਦਰਤ ਵੈਰੀਆਂ ਨੂੰ ਸੱਜਨ ਬਣਾਂਦੀ ਹੈ, ਆਪ ਮਾਲਵੇ ਤੱਕ ਇਨ੍ਹਾਂ ਹੀ ਲੋਕਾਂ ਦੇ ਪਿਆਰ ਨਾਲ ਅੱਪੜਦੇ ਹਨ। ਹੁਣ ਪੁਛੋ,ਆਓ ਅਰਜ਼ ਕਰੀਏ 'ਹੇ ਸਤਿਗੁਰ! ਹਿਦੂਆਂ ਤੇਰੇ ਨਾਲ ਦਗ਼ਾ ਕੀਤਾ,ਮੁਗ਼ਲਾਂ ਤੇਰੇ ਨਾਲ ਮੱਥਾ ਲਾਕੇ ਜ਼ੁਲਮ ਕਮਾਏ, ਸਿੱਖਾਂ ਨੇ ਅੰਗ ਨਾ ਪਾਲੇ ਬੇਮੁਖਤਾਈ ਕੀਤੀ,ਏਹ ਬਖੇੜੇ ਛੱਡ ਕੇ ਹੁਣ ਤੂੰ ਕੋਈ ਮੌਜ ਕਰ। ਸੁਣੋਂ ਪਿਆਰਿਓ! ਕਵਲਾਂ ਤੋਂ ਸੁੰਦਰ ਮੁਖੜਾ ਕੀਹ ਆਖਦਾ ਹੈ:-

ਆਯਾ ਹਾਂ ਪਯਾਰ ਕਰਨੇ,
ਕਰਸਾਂ ਪਿਆਰ ਕਰਸਾਂ।
ਜੀਵਾਂ ਏ ਪ੍ਰੇਮ ਜੀਵਨ,
ਵਿਚੇ ਪਿਆਰ ਟੁਰਸਾਂ।
ਕੋਈ ਜੇ ਵੈਰ ਕਰਦਾ,
ਉਸਤੇ ਤਰਸ ਮੈਂ ਖਾਵਾਂ,
ਵੈਰੀ ਨੂੰ ਪਯਾਰ ਕਰਨਾ,
ਕਰਦਾ ਨਾ ਪਯਾਰ ਰੁਕਸਾਂ।
ਕੋਈ ਨਾ ਓਪਰਾ ਹੈ,
ਵੈਰੀ ਨਾ ਕੋਈ ਮੈਨੂੰ,
ਕੀਤੀ ਬਦੀ ਕਿਸੇ ਦੀ,
ਹਿਰਦੇ ਕਦੀ ਨਾ ਧਰਸਾਂ।
ਕਰਕੇ ਪਿਆਰ ਦੱਸਾਂ,
ਕਰਨਾ ਮੈਂ ਹਿਤ ਸਿਖਾਵਾਂ,
ਮੁਰਦੇ ਜਿਵਾਇ ਦੇਸਾਂ,
ਜੀਵਨ ਪਰੇਮ ਭਰਸਾਂ॥

ਸੁਣੀਂ ਜੇ ਪਿਆਰੇ ਦੀ ਸੱਦ, ਕੀਹ ਆਖਦੇ ਹਨ? ਅੱਕੇ ਨਹੀਂ, ਥੱਕੇ ਨਹੀਂ, ਦਗ਼ਾ ਦੇਣ ਵਾਲੇ ਆਪਣਿਆਂ ਦੀ ਕਰਤੂਤ ਤੋਂ ਨਹੀਂ ਡੋਲੇ, ਜਿਨ੍ਹਾਂ ਦੁਖੀਆਂ ਨੂੰ ਦੁਖੋਂ ਛੁਡਾਇਆ ਉਨ੍ਹਾਂ ਦੇ ਟੋਆ ਦੇਣ ਤੋਂ ਨਹੀਂ ਘਬਰਾਏ,ਵੈਰੀਆਂ ਦੇ ਜ਼ੁਲਮ ਤੋਂ ਨਹੀਂ ਅਕੁਲਾਏ, ਉਸੇ ਅਪਨੇ ਕੰਮ ਲਈ ਤੁਲੇ ਖੜੇ ਹਨ ਕਿ ਜਿਸ ਲਈ ਆਏ ਸਨ। ਅਪਰਾਧ ਨਹੀਂ ਵਿਚਾਰ ਰਹੇ, ਪਰ ਖਿਮਾਂ ਵਿਚ ਖੜੇ ਹਨ। ਚੜ੍ਹਦੀਆਂ ਕਲਾਂ ਦੀ ਅਟਾਰੀ ਤੇ ਸਦਾ ਰਹਣ ਵਾਲੇ ਕਦ ਡੋਲਦੇ ਹਨ? ਕਦ ਘਬਰਾਂਦੇ ਹਨ? ਕਦ ਵੈਰ ਨੂੰ ਵੈਰ ਨਾਲ ਧੋਂਦੇ ਹਨ? ਕਦ ਗੁਸੇ ਹੋਕੇ ਗਾਲਾਂ ਦੇਂਦੇ ਤੇ ਅਪਨੀ ਸੁਰਤ ਢੇਹਦੀ ਸੁਰਤ ਦਿਖਾਂਦੇ ਹਨ? ਏਹ ਦਰਸ਼ਨ ਹੈ, ਦੇਖੋ ਕਿਸਤਰਾਂ ਵੈਰ ਕੀਤੇ ਗਏ, ਦਗੇ ਦਿਤੇ ਗਏ, ਸਤਾਏ ਤੇ ਦੁਖਾਏ ਗਏ, ਪਿਆਰੇ ਫੇਰ ਓਹੋ ਸਤ-

ਧਰਮ ਦੇ ਫੈਲਾਨ ਤੇ ਉਹੋ ਦੀਨ ਰਖਿਆ ਕਰਨ ਲਈ ਉਸੇ ਤਰਾਂ ਤਿਆਰ ਬਰਤਿਆਰ ਖੜੇ ਹਨ। ਥੋੜੇ ਹੀ ਦਿਨਾਂ ਮਗਰੋਂ ਮਾਫ ਕਰਦੇ ਤੇ ਫੇਰ ਜ਼ੁਲਮ ਦੀ ਆਈ ਹਨੇਰੀ ਨੂੰ ਖੰਡ ਖੰਡ ਕੇ ਟੁੱਟੀਆਂ ਮੇਲਦੇ ਤੇ ਬਖਸ਼ਦੇ ਹਨ। ਇੱਥੋਂ ਪਿਆਰੇ ਜੀ ਮਾਲਵੇ ਵਿਚ ਜਾਨ ਭਰਨ ਜਾਂਦੇਹਨ, ਮਲਵਈ ਬੈਰਾੜ ਆਕੜ ਖੜੋਂਦੇ ਹਨ, ਹੁਕਮ ਨਹੀਂ ਮੰਨਦੇ। ਤਲਬਾਂ ਖੜੇ ਪੈਰੀਂ ਚੁਕਾ ਕੇ ਟੁਰ ਜਾਂਦੇ ਹਨ, ਪਰ ਓਹ ਅਟੱਲ ਮਰਜ਼ੀ ਵਾਲੇ ਅਪਨੇ ਕੰਮੋਂ ਨਹੀਂ ਕਾਂਪ ਖਾਂਦੇ। ਡੱਲੇ ਵਰਗੇ ਨੂੰ ਉਸ ਜੀਵਨ ਦਾ ਨਜ਼ਾਰਾ ਦਿਖਾਲਦੇ ਹਨ ਜੋ ਸਤਕਾਰ, ਪਿਆਰ ਤੇ 'ਮੈਂ' ਨੂੰ ਕੱਟਕੇ ਪੈਦਾ ਕਰਦੇ ਹਨ, ਫੇਰ ਰਾਜਪੂਤਾਂ ਵਿਚ ਚੱਕਰ ਲਾਂਦੇ ਤੇ ਫੇਰ ਮਰਹੱਟਿਆਂ ਵਿੱਚ ਫੇਰਾ ਪਾਂਦੇ ਹਨ, ਦੋਹਾਂ ਵਿਚ ਧਰਮ ਜੀਵਨ ਦੀ ਰੌ ਜਾਰੀ ਕਰਨ ਤੋਂ ਪਹਲੇ ਇਕ ਜ਼ਾਲਮ ਹਥ ਉਨ੍ਹਾਂ ਦੇ ਵੱਸਣ ਵਾਲੇ ਮੰਦਰ ਨੂੰ ਚੋਭ ਦੇਂਦਾ ਹੈ ਤੇ ਓਹ ਪਜਾਰੇ ਜ਼ਿੰਦਗੀ ਵਾਲਿਆਂ ਦਾ ਇਕ ਟੋਲਾ ਪੈਦਾ ਕਰਕੇ, ਜ਼ਿੰਦਗੀ ਦਾ ਬਾਗ ਲਗਾਕੇ ਆਪ ਪਿਆਰੇ ਦੇ ਸੱਦੇ ਪਰ ਟੁਰ ਜਾਂਦੇ ਹਨ। ਓਹ ਜੀਵਨ ਹਜ਼ਾਰਾਂ ਨੂੰ ਜ਼ਿੰਦ ਦੇਂਦਾ, ਕਾਯਾਂ ਪਲਟਦਾ ਤੇ ਜੁਗ ਜੁਗ ਜੀਵਨ ਸੋਤ ਬਣ ਕੇ ਸੰਸਾਰ ਵਿਚ ਲਹਰ ਪੈਂਦਾ ਹੈ, ਪਰ ਅਸੀ ਹਾਂ ਕਿ ਭੁਲ ਦੀ ਗੋਦ ਨਹੀਂ ਛੱਡਦੇ, ਅਸੀ ਹਾਂ ਕਿ ਇਕ ਵੇਰ ਬੀ ਪਿਆਰ ਦੇ ਵਲਵਲੇ ਨਾਲ ਨਹੀਂ ਭਰੇ ਜਾਂਦੇ ਅਰ ਬਿਰਹੋਂ ਸੁਲਤਾਨ ਦੇ ਪਰਤਾਪ ਨਾਲ ਇਕ ਅੰਝੂ ਭਰਕੇ ਨਹੀਂ ਆਖਦੇ ਕਿ ਹੇ ਪਿਆਰੇ ਬਖਸ਼ਿੰਦ! ਸਾਨੂੰ ਭੁਲਿਆਂ ਤੇ ਹਉਮੈ ਭਰੇ ਤੇਰਿਆਂ ਨੂੰ ਮੱਤ ਦੇਹ, ਸੁਮੱਤ ਦੇਹ ਤੇ ਚਰਨੀਂ ਲਾ ਜੋ ਅੱਜ ਤੇਰੇ ਪਿਆਰ ਵਿਚ ਪਵਿੱਤ੍ਰ ਹੋਵੀਏ, ਏਕਾਗਰ ਚਿਤ ਹੋਵੀਏ, ਪ੍ਰੇਮ ਵਿਚ ਮੱਤੇ ਜਾਵੀਏ ਤੇ ਆਖੀਏ:—

"ਧੰਨ ਗੁਰੂ ਗੁਰ ਧੰਨ ਤੂੰ,
ਕਰ ਲੈ ਵੰਹਦੀਓਂ ਪਾਰ,
ਚਰ੍ਨਦੀ ਦੇ ਵਿਚ ਵਾਸ ਦੇਹ,
ਹਉਮੈਂ ਬਾਹਰ ਮਾਰ।
ਮੱਤੇ ਵਾਂਙੂ ਸ਼ੇਰ ਦੇ,
ਪਰ ਮਦਮੱਤੋਂ ਦੂਰ,
ਗੁਰਮਤ ਰਹਬਰ ਰੱਖਕੇ,
ਮਨਮਤ ਕਰਕੇ ਚੂਰ,
ਤੈਨੂੰ ਹਰਦਮ ਦੇਖਦੇ,
ਤੈਨੂੰ ਅਪਨਾ ਜਾਨ,
ਆਪਾ ਤੈਨੂੰ ਸੌਂਪਕੇ,
ਬਣੀਏਂ ਸਿੱਖ ਸੁਜਾਨ ॥"

॥ ਇਤੀ ॥

